# ਦਸਮ ਗ੍ਰੰਥ ਬਾਣੀ ਬਿਉਰਾ

## ਸੰਕਲਨ-ਕਰਤਾ ਭਾਈ ਭਗਵੰਤ ਸਿੰਘ ਜੀ ਹਰੀ

ਸੰਪਾਦਕ

**ਪ੍ਰੋਫੈਸਰ ਰਤਨ ਸਿੰਘ ਜੱਗੀ**




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





DASAM GRANTH BANI BEORA *(Punjabi)*
(Compiled by Bhai Bhagwant Singh Ji Hari)

*edited by*
Dr RATTAN SINGH JAGGI

*Asstt. Editor*
DR. RACHHPAL KAUR

1991
ਪਹਿਲੀ ਵਾਰ : 1100
ਮੁੱਲ : 100 00

ਸਰਦਾਰ ਤੀਰਥ ਸਿੰਘ ਐਮ.ਏ., ਐਲ-ਐਲ. ਐਮ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਅਤੇ ਐਡਵਿਨ ਪ੍ਰਿੰਟਰਜ਼, ਨਾਮਦਾਰ ਖ਼ਾਂ ਰੋਡ, ਪਟਿਆਲਾ ਦੁਆਰਾ ਮੁਦ੍ਰਿਤ

# ਭੂਮਿਕਾ

ਪ੍ਰਸਤੁਤ ਸੰਕਲਨ 'ਦਸਮ ਗ੍ਰੰਥ' ਦੇ ਬਾਣੀ ਬਿਉਰੇ ਬਾਰੇ ਹੈ। ਸਿੱਖ ਜਗਤ ਵਿਚ ਇਸ ਗ੍ਰੰਥ ਦਾ ਮਹੱਤਵਪੂਰਣ ਸਥਾਨ ਹੈ। ਭਾਵੇਂ ਇਸ ਦਾ ਕਰਤ੍ਰਿਤਵ ਸੰਦਿਗਧ ਹੈ, ਪਰ 18ਵੀਂ ਅਤੇ 19ਵੀਂ ਸਦੀਆਂ ਵਿਚ ਇਸ ਗ੍ਰੰਥ ਦਾ ਕਾਫ਼ੀ ਪਠਨ-ਪਾਠਨ ਹੁੰਦਾ ਰਿਹਾ ਹੈ। ਇਥੋਂ ਤਕ ਕਿ 'ਗੁਰੂ ਗ੍ਰੰਥ ਸਾਹਿਬ' ਦੇ ਨਾਲ ਹੀ ਗੁਰਦੁਆਰਿਆਂ ਵਿਚ ਇਸ ਦਾ ਪ੍ਰਕਾਸ਼ ਹੁੰਦਾ ਰਿਹਾ ਹੈ, ਪਰ 20ਵੀਂ ਸਦੀ ਦੇ ਸੁਧਾਰਵਾਦੀ ਅੰਦੋਲਨਾਂ ਦੇ ਫਲਸਰੂਪ ਇਸ ਗ੍ਰੰਥ ਪ੍ਰਤਿ ਉਪਰਾਮਤਾ ਵਧਣ ਲਗੀ, ਕਿਉਂਕਿ ਇਨ੍ਹਾਂ ਅੰਦੋਲਨਾਂ ਦੀ ਬੌਧਿਕ ਰੁਚੀ ਪੌਰਾਣਿਕ ਭਾਵਨਾ ਵਾਲੇ ਗ੍ਰੰਥਾਂ ਦੇ ਪਠਨ-ਪਾਠਨ ਦੇ ਅਨੁਕੂਲ ਨਹੀਂ ਸੀ। ਸਿੱਟੇ ਵਜੋਂ ਗੁਰਦੁਆਰਿਆਂ ਵਿਚੋਂ ਇਸ ਗ੍ਰੰਥ ਦੀਆਂ ਬੀੜਾਂ ਦਾ ਪ੍ਰਕਾਸ਼ ਕਰਨਾ ਬੰਦ ਕਰ ਦਿੱਤਾ ਗਿਆ। ਅਜੇ ਵੀ ਕਈ ਗੁਰੂਧਾਮਾਂ ਵਿਚ ਪੁਰਾਣੀ ਪ੍ਰਥਾ ਜਾਰੀ ਹੈ।

ਅਨੇਕ ਹੱਥਲਿਖਤ ਬੀੜਾਂ ਤੋਂ ਇਲਾਵਾ 'ਦਸਮ ਗ੍ਰੰਥ' ਦੇ ਕਈ ਪ੍ਰਕਾਸ਼ਿਤ ਸੰਸਕਰਣ ਵੀ ਉਪਲਬਧ ਹਨ। ਆਮ ਪ੍ਰਚਲਿਤ ਪ੍ਰਕਾਸ਼ਿਤ ਸੰਸਕਰਣ (ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ) ਦੇ ਕੁਲ 1428 ਪੰਨੇ ਹਨ ਅਤੇ ਉਸ ਵਿਚ ਦਰਜ ਬਾਣੀਆਂ ਦਾ ਕ੍ਰਮ ਇਸ ਪ੍ਰਕਾਰ ਹੈ :

(1) ਜਾਪੁ,
(2) ਅਕਾਲ ਉਸਤਤਿ,
(3) ਬਚਿਤ੍ਰ ਨਾਟਕ (ਅਪਨੀ ਕਥਾ),
(4) ਚੰਡੀ ਚਰਿਤ੍ਰ (ਉਕਤਿ ਬਿਲਾਸ),
(5) ਚੰਡੀ ਗਰਿਤ੍ਰ-2 (ਤ੍ਰਬੀ ਮਹਾਤਮ),
(6) ਵਾਰ ਦੁਰਗਾ ਕੀ (ਚੰਡੀ ਦੀ ਵਾਰ),
(7) ਗਿਆਨ ਪ੍ਰਬੋਧ,
(8) ਚੌਬੀਸ ਅਵਤਾਰ,
(9) ਬ੍ਰਹਮਾਵਤਾਰ,
(10) ਰੁਦ੍ਰਾਵਤਾਰ (ਦਤਾਤ੍ਰੇਯ ਅਤੇ ਪਾਰਸਨਾਥ)
(11) ਸ਼ਬਦ ਹਜ਼ਾਰੇ (ਬਿਸਨ ਪਦੇ)
(12) ਸਵੈਯੇ (33),
(13) ਖਾਲਸਾ ਮਹਿਮਾ,
(14) ਸਸਤ੍ਰ ਨਾਮ ਮਾਲਾ,
(15) ਚਰਿਤ੍ਰੋਪਾਖਿਆਨ,

(16) ਜ਼ਫਰਨਾਮਾ ਅਤੇ ਹਕਾਇਤਾਂ

ਉਪਰੋਕਤ ਰਚਨਾਵਾਂ ਤੋਂ ਛੁਟ, ਕਈ ਪੁਰਾਤਨ ਹੱਥ-ਲਿਖਤ ਬੀੜਾਂ ਵਿਚ ਕੁਝ ਹੋਰ ਵਾਧੂ ਕ੍ਰਿਤੀਆਂ ਵੀ ਸੰਕਲਿਤ ਹਨ, ਜਿਵੇਂ-ਸਦ, ਅਸਫੋਟਕ ਕਬਿਤ, ਸੰਸਾਹਰ ਸੁਖਮਨਾ, ਵਾਰ ਭਗੌਤੀ ਜੂ ਕੀ, ਮਾਲਕੌਂਸ ਕੀ ਵਾਰ, ਭਗਵੰਤ ਗੀਤਾ, ਛਕਾ ਭਗੌਤੀ ਜੂ ਕਾ, ਆਦਿ। ਪੁਰਾਤਨ ਬੀੜਾਂ ਵਿਚ ਬਾਣੀਆਂ ਦਾ ਕ੍ਰਮ ਵੀ ਆਪਸ ਵਿਚ ਕਈ ਥਾਵਾਂ ਤੇ ਮੇਲ ਨਹੀਂ ਖਾਂਦਾ। ਉਪਰੋਕਤ ਪ੍ਰਕਾਸ਼ਿਤ ਬਾਣੀ-ਕ੍ਰਮ ਵਿਚੋਂ ਅੰਕ 1, 2, 7, 11, 12 ਅਤੇ 13 ਵਾਲੀਆਂ ਰਚਨਾਵਾਂ ਦਾ ਸੰਬੰਧ ਲਗਭਗ ਭਗਤੀ-ਕਾਵਿ ਨਾਲ ਹੈ। 'ਸਸਤ੍ਰ-ਨਾਮ-ਮਾਲਾ' (ਕ੍ਰਮਾਂਕ 14) ਵਿਚ ਭਿੰਨ-ਭਿੰਨ ਸ਼ਸਤ੍ਰਾਂ ਦੇ ਨਾਂ ਦੇ ਕੇ ਉਨ੍ਹਾਂ ਦੀ ਪ੍ਰਸ਼ੰਸਾ ਪੌਰਾਣਿਕ ਪ੍ਰਕਰਣ ਵਿਚ ਕੀਤੀ ਗਈ ਹੈ। 'ਜ਼ਫਰਨਾਮਾ' (ਕ੍ਰਮਾਂਕ 16) ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਭਾਸ਼ਾ ਵਿਚ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਇਤਿਹਾਸਿਕ ਪੱਤਰ ਹੈ ਅਤੇ ਹਕਾਇਤਾਂ ਇਸੇ ਦਾ ਪਰਿਸ਼ਿਸ਼ਟ ਮੰਨੀਆਂ ਜਾਂਦੀਆਂ ਹਨ। 'ਚਰਿਤ੍ਰੋਪਾਖਿਆਨ' ਤੋਂ ਇਲਾਵਾ ਬਾਕੀ ਸਾਰੀਆਂ ਰਚਨਾਵਾਂ ਪੌਰਾਣਿਕ ਢੰਗ ਦੀਆਂ ਹਨ। ਚਰਿਤ੍ਰੋਪਾਖਿਆਨ (ਕ੍ਰਮਾਂਕ 15) 'ਦਸਮ ਗ੍ਰੰਥ' ਦੇ 580 ਪੰਨਿਆਂ ਵਿਚ ਪਸਰੀ ਹੋਈ ਸੁਤੰਤਰ ਰਚਨਾ ਹੈ। ਇਸ ਵਿਚ ਕੁਲ 404 ਚਰਿਤ੍ਰ ਕਥਾਵਾਂ ਵਰਣਿਤ ਹਨ, ਪ੍ਰਧਾਨਤਾ ਇਸਤ੍ਰੀ ਚਰਿਤ੍ਰਾਂ ਦੀ ਹੈ। ਇਸ ਲਈ ਇਸ ਨੂੰ ਕਈ ਵਾਰ 'ਤ੍ਰੀਆ ਚਰਿਤ੍ਰ' ਜਾਂ 'ਪਾਖਿਆਨ ਚਰਿਤ੍ਰ' ਵੀ ਕਹਿ ਦਿੱਤਾ ਜਾਂਦਾ ਹੈ। ਇਸ ਵਿਚ ਇਤਿਹਾਸਿਕ, ਪੌਰਾਣਿਕ, ਦੇਸੀ, ਬਦੇਸੀ, ਕਾਲਪਨਿਕ ਅਨੇਕ ਪ੍ਰਕਾਰ ਦੀਆਂ ਕਥਾਵਾਂ ਨੂੰ ਸੰਜੋਇਆ ਗਿਆ ਹੈ।

'ਦਸਮ ਗ੍ਰੰਥ' ਦੀਆਂ ਛੇ ਰਚਨਾਵਾਂ ਬਚਿਤ੍ਰ-ਨਾਟਕ, ਚੰਡੀਚਰਿਤ੍ਰ (ਉਕਤਿ ਬਿਲਾਸ), ਚੰਡੀ-ਚਰਿਤ੍ਰ-2, ਚੌਬੀਸ ਅਵਤਾਰ, ਬ੍ਰਹਮਾਵਤਾਰ, ਰੁਦ੍ਰਾਵਤਾਰ (ਕ੍ਰਮਾਂ 3, 4, 5, 8, 9, 10) ਅਸਲ ਵਿਚ 'ਬਚਿਤ੍ਰਨਾਟਕ' ਦਾ ਹੀ ਅੰਗ ਹਨ। ('ਬਚਿਤ੍ਰ ਨਾਟਕ', ਜਿਹਾ ਕਿ ਇਸ ਦੇ ਨਾਂ ਤੋਂ ਸਪਸ਼ਟ ਹੈ, ਦੈਵੀ ਸ਼ਕਤੀ ਦੀਆਂ ਵਿਚਿਤ੍ਰ ਜਾਂ ਅਦਭੁਤ ਲੀਲਾਵਾਂ ਜਾਂ ਚਰਿਤ੍ਰ-ਪ੍ਰਸੰਗਾਂ ਦਾ ਸੰਗ੍ਰਹਿ ਹੈ। 'ਦਸਮ-ਗ੍ਰੰਥ' ਦੇ ਲਗਭਗ 634 ਪੰਨਿਆਂ ਵਿਚ ਇਹ ਮਹੱਤਵਪੂਰਣ ਕ੍ਰਿਤੀ ਰਚੀ ਗਈ ਹੈ। ਇਸ ਵਿਚ ਸਭ ਤੋਂ ਪਹਿਲਾਂ 14 ਅਧਿਆਵਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ 'ਅਪਨੀ ਕਥਾ' ਵਰਣਿਤ ਹੈ, ਫਿਰ ਅੱਠ-ਅੱਠ ਅਧਿਆਵਾਂ ਵਿਚ ਭਿੰਨ-ਭਿੰਨ ਸ਼ੈਲੀਆਂ ਵਿਚ ਲਿਖੇ ਦੋ ਚੰਡੀਚਰਿਤ੍ਰ ਹਨ। ਇਸ ਤੋਂ ਬਾਅਦ ਵਿਸ਼ਨੂੰ ਦੇ 'ਚੌਬੀਸ ਅਵਤਾਰ' (ਮੱਛ, ਕੱਛ, ਮਹਾ ਮੋਹਨੀ, ਨਰ-ਨਾਰਾਇਣ, ਵੈਰਾਹ, ਨਰ-ਸਿੰਘ, ਬਾਵਨ, ਪਰਸਰਾਮ, ਬ੍ਰਹਮਾ, ਰੁਦ੍ਰ ਜਲੰਧਰ, ਅਰਹੰਤ, ਮਨੁ, ਧਨਵੰਤਰੀ, ਸੂਰਜ, ਚੰਦ੍ਰ, ਰਾਮ, ਕ੍ਰਿਸ਼ਨ, ਨਰ, ਬੌਧ, ਨਿਹਕਲੰਕੀ, ਅਤੇ ਮੀਰ ਮਹਿਦੀ) ਦੇ ਪ੍ਰਸੰਗ ਸੰਕਲਿਤ ਹਨ। ਇਸ ਪਿੱਛੋਂ ਬ੍ਰਹਮਾ ਦੇ ਸੱਤ ਅਵਤਾਰ—ਬਾਲਮੀਕ, ਕਸ਼ਪ, ਸ਼ੁਕ੍ਰ, ਬ੍ਰਹਸਪਤੀ, ਵਿਆਸ, ਛੇ ਸਾਸਤ੍ਰੋਧਾਰਕ, ਕਾਲੀਦਾਸ—ਦਾ ਵਰਣਨ ਹੈ ਅਤੇ ਫਿਰ ਰੁਦ੍ਰ ਦੇ ਦੋ ਅਵਤਾਰਾਂ—ਦੱਤਾਤ੍ਰੇਯ ਅਤੇ ਪਾਰਸਨਾਥ—ਦਾ ਚਿਤ੍ਰਣ ਹੈ। ਇਨ੍ਹਾਂ ਸਾਰੀਆਂ ਕਥਾਵਾਂ ਦੇ ਸਰੋਤ ਲਗਭਗ ਪੌਰਾਣਿਕ ਹਨ। 'ਵਾਰ ਸ੍ਰੀ ਭਗਉਤੀ ਜੀ ਕੀ' (ਕ੍ਰਮਾਂਕ 6) 'ਦੁਰਗਾ ਸਪਤਸ਼ਤੀ' (ਮਾਰਕੰਡੇਯ ਪੁਰਾਣ) ਤੇ ਆਧਾਰਿਤ ਸੁਤੰਤਰ ਵੀਰ ਰਸੀ ਪੌਰਾਣਿਕ ਰਚਨਾ ਹੈ।

ਸਿੱਖ ਧਰਮ ਦੇ ਵਿਦਵਾਨਾਂ ਵਿਚ ਇਸ ਗ੍ਰੰਥ ਸੰਬੰਧੀ ਪਰਸਪਰ ਵਿਰੋਧੀ ਵਿਵਾਦ ਇਸ

ਦੇ ਸੰਕਲਨ-ਕਾਲ ਤੋਂ ਹੀ ਚਲ ਪਿਆ ਸੀ ਜੋ ਅਜ ਤਕ ਲਗਾਤਾਰ ਚਲ ਰਿਹਾ ਹੈ। ਕੁਝ ਵਿਦਵਾਨ ਇਸ ਸੰਪੂਰਣ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ ਅਤੇ ਕੁਝ ਵਿਦਵਾਨਾਂ ਅਨੁਸਾਰ ਇਸ ਵਿਚ ਬਹੁਤ ਥੋੜਾ ਅੰਸ਼ ਗੁਰੂ ਜੀ ਦਾ ਆਪਣਾ ਲਿਖਿਆ ਹੋਇਆ ਹੈ, ਬਾਕੀ ਹਿੱਸਾ ਦਰਬਾਰੀ ਕਵੀਆਂ ਦੀ ਰਚਨਾ ਮਾਤਰ ਹੈ। ਪੜ੍ਹੇ ਲਿਖੇ ਲੋਕ ਇਸ ਗ੍ਰੰਥ ਦੇ ਵਿਸ਼ੇ-ਵਸਤੂ ਪ੍ਰਤਿ ਉਦਾਸੀਨ ਹਨ ਕਿਉਂਕਿ ਇਸ ਨਾਲ ਉਨ੍ਹਾਂ ਦੀ ਗੁਰੂ ਗ੍ਰੰਥ ਸਾਹਿਬ ਪ੍ਰਤਿ ਭਗਤੀ ਭਾਵਨਾ ਨੂੰ ਸੱਟ ਵਜਦੀ ਹੈ।

ਸਿੱਖ ਇਤਿਹਾਸ ਅਤੇ ਰਵੈਤਾਂ ਅਨੁਸਾਰ ਦਸਮ ਗੁਰੂ ਦੇ ਦਰਬਾਰ ਵਿਚ 52 ਦਰਬਾਰੀ ਕਵੀ ਮੌਜੂਦ ਸਨ ਜੋ ਪ੍ਰਾਚੀਨ ਪੌਰਾਣਿਕ ਕ੍ਰਿਤੀਆਂ ਅਤੇ ਭਾਰਤੀ ਅਧਿਆਤਮਵਾਦ ਨਾਲ ਸੰਬੰਧਿਤ ਗ੍ਰੰਥਾਂ ਦਾ ਭਾਸ਼ਾ ਰੂਪਾਂਤਰ ਜਾਂ ਅਨੁਵਾਦ ਤਿਆਰ ਕਰਦੇ ਸਨ, ਤਾਂ ਜੋ ਸੰਸਕ੍ਰਿਤ ਗ੍ਰੰਥਾਂ ਵਿਚ ਸਮੋਏ ਵਿਚਾਰਾਂ ਅਤੇ ਕਥਾਵਾਂ ਤੋਂ ਸਿੱਖ ਜਗਤ ਜਾਣੂ ਹੋ ਸਕੇ। ਇਸ ਪ੍ਰਕਾਰ ਦੀਆਂ ਰਚਨਾਵਾਂ ਸਿੱਖ ਜਗਤ ਲਈ ਇਕ ਪ੍ਰਕਾਰ ਦੀਆਂ ਪਾਠ-ਪੁਸਤਕਾਂ ਸਨ ਤਾਂ ਜੋ ਉਹ ਆਪਣੀ ਭਾਸ਼ਾ ਸ਼ੈਲੀ ਵਿਚ ਪ੍ਰਾਚੀਨ ਭਾਰਤੀ ਗਿਆਨ ਪ੍ਰਾਪਤ ਕਰ ਸਕਣ। ਇਸ ਪ੍ਰਕਾਰ ਦੇ ਸਿਰਜੇ ਗਏ ਸਾਹਿੱਤ ਦਾ ਆਕਾਰ ਜਾਂ ਭਾਰ ਨੌਂ ਮਣ ਤਕ ਇਤਿਹਾਸਕਾਰਾਂ ਨੇ ਦਸਿਆ ਹੈ। ਸੰਮਤ 1761 ਬਿ (1704 ਈ.) ਵਿਚ ਜਦੋਂ ਦਸਮ ਗੁਰੂ ਨੇ ਆਨੰਦਪੁਰ ਛਡਿਆ ਤਾਂ ਅਜਿਹਾ ਸਾਰਾ ਸਾਹਿੱਤ ਸਰਸਾ ਨਦੀ ਵਿਚ ਰੁੜ੍ਹ ਗਿਆ। ਇਸ ਸਾਹਿੱਤ ਵਿਚੋਂ ਜਿਨ੍ਹਾਂ ਪੋਥੀਆਂ ਦੇ ਉਤਾਰੇ ਪੰਜਾਬ ਦੇ ਜਾਂ ਹੋਰ ਮੈਦਾਨੀ ਇਲਾਕਿਆਂ ਵਿਚ ਵਸਦੇ ਸ਼ਰਧਾਲੂ ਤਿਆਰ ਕਰਵਾ ਕੇ ਲੈ ਗਏ ਸਨ ਅਤੇ ਜੋ ਉਨ੍ਹਾਂ ਨੇ ਆਦਰ ਵਜੋਂ ਆਪਣੇ ਕੋਲ ਸੰਭਾਲ ਰਖੇ ਸਨ, ਉਨ੍ਹਾਂ ਨੂੰ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਬਾਅਦ ਭਾਈ ਮਨੀ ਸਿੰਘ ਦੇ ਉਦਮ ਨਾਲ ਇਕੱਠਾ ਕੀਤਾ ਗਿਆ ਅਤੇ ਉਨ੍ਹਾਂ ਨੂੰ ਸਾਂਭ ਕੇ ਰੱਖਣ ਲਈ ਗੁਰੂ ਗ੍ਰੰਥ ਸਾਹਿਬ ਦੀ ਲੀਹ ਤੇ ਇਕ ਬੀੜ ਵਿਚ ਸੰਕਲਿਤ ਕਰ ਦਿੱਤਾ ਗਿਆ। ਇਸ ਵਿਚ ਦਸਮ ਗੁਰੂ ਦੀਆਂ ਆਪਣੀਆਂ ਬਾਣੀਆਂ ਵੀ ਸੰਕਲਿਤ ਸਨ। ਇਸ ਪਿੱਛੋਂ ਕੁਝ ਹੋਰ ਮੁਖੀ ਸਿੱਖਾਂ— ਭਾਈ ਸੁਖਾ ਸਿੰਘ, ਬਾਬਾ ਦੀਪ ਸਿੰਘ ਆਦਿ—ਨੇ ਬਾਅਦ ਵਿਚ ਪ੍ਰਾਪਤ ਹੋਈਆਂ ਹੋਰ ਰਚਨਾਵਾਂ ਨੂੰ ਸ਼ਾਮਲ ਕਰ ਕੇ ਆਪਣੀ ਆਪਣੀ ਰੁਚੀ ਅਨੁਸਾਰ ਭਿੰਨ-ਭਿੰਨ ਬੀੜਾਂ ਤਿਆਰ ਕੀਤੀਆਂ। ਇਨ੍ਹਾਂ ਪੁਰਾਤਨ ਬੀੜਾਂ ਵਿਚੋਂ ਕੁਝ ਇਤਿਹਾਸਿਕ ਮਹੱਤਵ ਵਾਲੀਆਂ ਹਨ, ਜਿਵੇਂ ਭਾਈ ਮਨੀ ਸਿੰਘ ਵਾਲੀ ਬੀੜ (ਜੋ ਰਾਜਾ ਗੁਲਾਬ ਸਿੰਘ ਸੇਠੀ ਦੇ ਪਰਿਵਾਰ ਪਾਸ ਦਿੱਲੀ ਸੁਰਖਿਅਤ ਹੈ), ਸੰਗਰੂਰ ਤੋਸ਼ਾ ਖਾਨੇ ਵਾਲੀ ਬੀੜ, ਗੁਰਦੁਆਰਾ ਮੋਤੀ ਬਾਗ ਪਟਿਆਲਾ ਵਾਲੀ ਬੀੜ, ਹਰਿਮੰਦਿਰ (ਜਨਮ ਸਥਾਨ) ਪਟਨਾ ਦੇ ਤੋਸ਼ਾਖਾਨੇ ਵਿਚ ਸੁਰਖਿਅਤ ਬੀੜ ਆਦਿ। ਸ਼ੁਰੂ ਵਿਚ ਇਸ ਗ੍ਰੰਥ ਨੂੰ 'ਬਚਿਤ੍ਰ ਨਾਟਕ' ਦਾ ਨਾਂ ਦਿੱਤਾ ਜਾਂਦਾ ਸੀ, ਪਰ ਬਾਅਦ ਵਿਚ ਇਸਨੂੰ 'ਦਸਵੇਂ ਪਾਤਿਸ਼ਾਹ ਦਾ ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਸ ਨੂੰ ਸੰਖੇਪ ਵਿਚ 'ਦਸਮ ਗ੍ਰੰਥ' ਨਾਂ ਨਾਲ ਯਾਦ ਕੀਤਾ ਜਾਂਦਾ ਹੈ।

'ਮਹਾਨ ਕੋਸ਼' (ਪੰਨਾ 1844) ਵਿਚ ਵਰਣਿਤ ਮਹਿਤਾਬ ਸਿੰਘ ਮੀਰਾਕੋਟੀਏ ਵਾਲੀ ਘਟਨਾ ਤੋਂ ਸਾਬਤ ਹੁੰਦਾ ਹੈ ਕਿ ਇਸ ਗ੍ਰੰਥ ਦੀ ਬੀੜ ਬਝਣ ਤੋਂ ਹੀ ਇਸ ਨੂੰ ਇੰਨ ਬਿੰਨ ਨਾ ਰਖਣ ਲਈ ਵਾਦ-ਵਿਵਾਦ ਚਲ ਪਿਆ, ਕਿਉਂਕਿ ਭਗਤੀ-ਭਾਵ ਵਾਲੀ ਸ੍ਰੀ ਮੁਖਵਾਕ ਬਾਣੀ (ਜਪੁ, ਅਕਾਲ ਉਸਤਤਿ, ਸਵੈਯੇ ਆਦਿ) ਦਾ ਪੌਰਾਣਿਕ ਕਥਾਵਾਂ, ਚਰਿਤ੍ਰੋਪਾਖਿਆਨ

ਆਦਿ ਨਾਲ ਦਰਜ ਰਹਿਣਾ ਉਚਿਤ ਨਾ ਸਮਝਿਆ ਗਿਆ । ਪਰ ਭਾਈ ਮਹਿਤਾਬ ਸਿੰਘ ਦੇ ਦਖਲ ਨਾਲ ਇਸ ਦੀ ਆਰਜ਼ੀ ਮੇਟ ਪੈ ਗਈ । ਸਿੱਖਾਂ ਦੇ ਆਤਮ-ਰਖਿਆ ਲਈ ਯੁੱਧਾਂ ਵਿਚ ਰੁਝੇ ਰਹਿਣ ਕਰਕੇ ਇਸ ਵਿਵਾਦ ਦਾ ਸਮੁਚਿਤ ਨਿਪਟਾਰਾ ਨਾ ਹੋ ਸਕਿਆ । 'ਦਿ ਸਿੱਖ ਰਿਲੀਜਨ, ਏ ਸਿੰਪੋਜ਼ੀਅਮ' (1848 ਈ.) ਵਿਚ ਦਰਜ ਮਿ. ਵਿਲਸਨ ਦੇ ਇਤਿਹਾਸਿਕ ਨਿਬੰਧ ਅਤੇ ਮੇਜਰ ਕੰਨਿਘਮ ਦੇ ਸਿੱਖ ਇਤਿਹਾਸ (1849 ਈ.) ਤੋਂ ਭਲੀ ਭਾਂਤ ਸਪਸ਼ਟ ਹੈ ਕਿ ਸਿੱਖ ਰਾਜ ਦੀਆਂ ਸ਼ਾਮਾਂ ਤਕ ਇਸ ਗ੍ਰੰਥ ਵਿਚ ਸੰਕਲਿਤ ਰਚਨਾਵਾਂ ਦਾ ਸੰਪੂਰਣ ਕਰਤ੍ਰਿਤਵ ਦਸਮ ਗੁਰੂ ਨਾਲ ਸੰਬੰਧਿਤ ਨਹੀਂ ਸੀ । ਇਨ੍ਹਾਂ ਵਿਦੇਸ਼ੀ ਇਤਿਹਾਸਕਾਰਾਂ ਨੇ ਉਸ ਵਕਤ ਸਿੱਖ ਸਮਾਜ ਵਿਚ ਪ੍ਰਚਲਿਤ ਧਾਰਣਾ ਅਨੁਸਾਰ ਕੁਝ ਕੁ ਰਚਨਾਵਾਂ ਨੂੰ ਹੀ ਗੁਰੂ ਰਚਿਤ ਮੰਨਿਆ ਹੈ । ਸਿੰਘ ਸਭਾ ਦੀਆਂ ਸੁਧਾਰਵਾਦੀ ਪ੍ਰਵ੍ਰਿੱਤੀਆਂ ਦੇ ਫਲਸਰੂਪ ਜਦ ਇਸ ਗ੍ਰੰਥ ਦੀ ਪੁਣ-ਛਾਣ ਆਰੰਭ ਹੋਈ ਤਾਂ ਸਨਾਤਨੀ ਧੜੇ ਵਾਲੇ ਸਿੱਖ ਵਿਦਵਾਨਾਂ ਦੀਆਂ ਪੁਜਾਰੀ-ਰੁਚੀਆਂ ਨੂੰ ਠੇਸ ਲਗੀ। ਸਿੱਟੇ ਵਜੋਂ, ਸਿੱਖ ਵਿਦਵਾਨ ਦੋ ਧੜਿਆਂ ਵਿਚ ਵੰਡੇ ਗਏ। ਸਿੰਘ ਸਭਾ, ਅੰਮ੍ਰਿਤਸਰ ਦੇ ਵਿਦਵਾਨਾਂ ਨੇ ਸੰਪੂਰਣ 'ਦਸਮ ਗ੍ਰੰਥ' ਨੂੰ ਗੁਰੂ-ਰਚਿਤ ਸਿੱਧ ਕਰਨ ਲਈ ਆਪਣੇ ਤਰਕ ਪੇਸ਼ ਕਰਨੇ ਸ਼ੁਰੂ ਕੀਤੇ । ਸੋਧਕ ਕਮੇਟੀ ਵੀ ਬਣਾਈ ਗਈ, ਪਰ ਉਸ ਕਮੇਟੀ ਦੀ ਰਿਪੋਰਟ ਸੰਤੁਲਿਤ ਨਾ ਹੋਣ ਕਾਰਣ ਸਭ ਵਲੋਂ ਪ੍ਰਵਾਨ ਨਾ ਚੜ੍ਹ ਸਕੀ । ਲਾਹੌਰ ਵਾਲੀ ਸਿੰਘ ਸਭਾ ਦੇ ਪ੍ਰਵਰਤਕ ਪ੍ਰੋ. ਗੁਰਮੁਖ ਸਿੰਘ ਅਤੇ ਪੰਚ ਖਾਲਸਾ ਦੀਵਾਨ ਦੇ ਮੋਢੀ ਬਾਬੂ ਤੇਜਾ ਸਿੰਘ ਆਦਿ ਨੇ, ਜੋ ਸੁਧਾਰਵਾਦੀ ਧੜੇ ਵਾਲੇ ਸਨ, ਸਨਾਤਨੀ ਧੜੇ ਦੀ 'ਦਸਮ-ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਧਾਰਣਾ ਦਾ ਡਟ ਕੇ ਵਿਰੋਧ ਕੀਤਾ । 'ਦਸਮ-ਗ੍ਰੰਥ' ਦੇ ਵਿਵਾਦ ਨਾਲ ਸੰਬੰਧਿਤ ਇਹ ਦੂਜਾ ਦੌਰ ਸੀ । ਇਸ ਦੌਰਾਨ ਉੱਤਰ-ਪ੍ਰਤਿ-ਉੱਤਰ ਰੂਪ ਵਿਚ ਅਨੇਕ ਲੇਖ ਸਮਾਚਾਰ ਪੱਤਰ-ਪਤਰਿਕਾਵਾਂ ਵਿਚ ਛਪਦੇ ਰਹੇ । ਕੁਝ ਨਿੱਕੀਆਂ ਵੱਡੀਆਂ ਪੁਸਤਕਾਂ ਵੀ ਲਿਖਿਆਂ ਗਈਆਂ । ਪਰ ਸੰਨ 1947 ਤਕ ਇਹ ਵਿਵਾਦ ਚਲਦਾ ਰਿਹਾ ।

ਸੰਨ 1947 ਤੋਂ ਬਾਅਦ ਦੇਸੀ ਭਾਸ਼ਾਵਾਂ ਦਾ ਮਹੱਤਵ ਵਧਿਆ ਅਤੇ ਆਧੁਨਿਕ ਵਿਧੀ ਅਨੁਸਾਰ ਸਾਹਿਤਿਕ ਰਚਨਾਵਾਂ ਦੀ ਖੋਜ ਸ਼ੁਰੂ ਹੋਈ ਤਾਂ 'ਦਸਮ-ਗ੍ਰੰਥ' ਵਲ ਵੀ ਵਿਦਵਾਨਾਂ ਦੀ ਨਿਗਾਹ ਗਈ। ਡਾ. ਤਰਲੋਚਨ ਸਿੰਘ ਦੇ ਸੰਨ 1955 ਈ. ਵਿਚ 'ਸਿੱਖ ਰਿਵੀਊ' ਨਾਂ ਦੇ ਅੰਗ੍ਰੇਜ਼ੀ ਮਾਸਿਕ ਪੱਤਰ ਦੇ ਅਪ੍ਰੈਲ-ਜੁਲਾਈ ਅੰਕਾ ਵਿਚ ਧਾਰਾਵਾਹਿਕ ਰੂਪ ਵਿਚ ਛਪੇ ਲੇਖ 'ਦਸਮ-ਗ੍ਰੰਥ' ਦਾ ਸੰਕਲਨ ਅਤੇ ਇਤਿਹਾਸ' ਵਿਚ 'ਦਸਮ-ਗ੍ਰੰਥ' ਨੂੰ ਸੰਪੂਰਣ ਰੂਪ ਵਿਚ ਗੁਰੂ ਗੋਬਿੰਦ ਸਿੰਘ ਦੀ ਰਚਨਾ ਸਾਬਤ ਕੀਤਾ ਗਿਆ । ਇਸੇ ਵਿਚਾਰ-ਪਰੰਪਰਾ ਦੇ ਦੂਜੇ ਵਿਦਵਾਨ ਭਾਈ ਰਣਧੀਰ ਸਿੰਘ ਨੇ 'ਦਸਮ-ਗ੍ਰੰਥ' ਦੇ ਕਰਤ੍ਰਿਤਵ ਸੰਬੰਧੀ ਆਪਣੀ ਪੁਸਤਕ 'ਦਸਵੇਂ ਪਾਤਿਸਾਹ ਕੇ ਗ੍ਰੰਥ ਦਾ ਇਤਿਹਾਸ' 1955 ਵਿਚ ਪ੍ਰਕਾਸ਼ਿਤ ਕਰਕੇ ਇਸ ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਪ੍ਰਮਾਣਿਤ ਕੀਤਾ । ਸੰਨ 1958 ਵਿਚ ਡਾ. ਧਰਮਪਾਲ ਆਸ਼ਟਾ ਨੇ ਆਪਣੇ ਛਪੇ ਹੋਏ ਸ਼ੋਧ-ਪ੍ਰਬੰਧ 'ਪੋਇਟਰੀ ਆਫ ਦਾ ਦਸਮ ਗ੍ਰੰਥ' ਵਿਚ ਭਾਈ ਰਣਧੀਰ ਸਿੰਘ ਦੇ ਤੱਥਾਂ ਅਤੇ ਵਿਚਾਰਾਂ ਨੂੰ ਪੁਨਰ ਸੰਸਥਾਪਿਤ ਕੀਤਾ । ਸੰਨ 1959 ਵਿਚ ਡਾ. ਹਰਿਭਜਨ ਸਿੰਘ ਨੇ ਆਪਣੇ ਸ਼ੋਧ-ਪ੍ਰਬੰਧ 'ਗੁਰਮੁਖੀ ਲਿਪੀ ਮੇਂ ਹਿੰਦੀ ਕਾਵ੍ਯ' ਵਿਚ 'ਦਸਮ-ਗ੍ਰੰਥ' ਨੂੰ ਗੁਰੂ ਗੋਬਿੰਦ ਸਿੰਘ ਕ੍ਰਿਤ ਮੰਨ ਕੇ 200 ਪੰਨੇ ਇਸ

ਦੇ ਵਿਸ਼ਲੇਸ਼ਣ ਨੂੰ ਅਰਪਿਤ ਕੀਤੇ। ਸੰਨ 1960 ਈ. ਦੇ 'ਪੰਜਾਬੀ ਦੁਨੀਆ' (ਫਰਵਰੀ ਅਤੇ ਜੁਲਾਈ) ਨਾਂ ਦੇ ਮਾਸਿਕ ਪੱਤਰ ਵਿਚ ਗਿਆਨੀ ਹਰਨਾਮ ਸਿੰਘ ਬਲੱਭ ਨੇ 'ਦਸਮ-ਗ੍ਰੰਥ' ਦੀਆਂ ਦੋ ਰਚਨਾਵਾਂ—ਕ੍ਰਿਸ਼ਨਾਵਤਾਰ ਅਤੇ ਚਰਿਤ੍ਰੋਪਾਖਿਆਨ—ਦੇ ਕਰਤ੍ਰਿਤਵ ਦਾ ਵਿਸ਼ਲੇਸ਼ਣ ਕਰਦਿਆਂ ਇਨ੍ਹਾਂ ਨੂੰ ਦਸਮ ਗੁਰੂ ਤੋਂ ਭਿੰਨ ਦਰਬਾਰੀ ਕਵੀਆਂ ਦੀ ਰਚਨਾ ਸਿੱਧ ਕੀਤਾ। 1961 ਵਿਚ ਡਾ. ਪ੍ਰਸਿੰਨੀ ਸਹਿਗਲ ਨੇ ਲਖਨਊ ਯੂਨੀਵਰਸਿਟੀ ਤੋਂ 'ਗੁਰੂ ਗੋਬਿੰਦ ਸਿੰਘ : ਜੀਵਨ ਔਰ ਕਾਵ੍ਯ' ਵਿਸ਼ੇ ਉਤੇ ਪੀ-ਐਚ. ਡੀ. ਦੀ ਡਿਗਰੀ ਹਾਸਿਲ ਕੀਤੀ ਅਤੇ 'ਦਸਮ-ਗ੍ਰੰਥ' ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਮਿਥ ਕੇ ਵਿਸ਼ੇ-ਪ੍ਰਵੇਸ਼ ਕੀਤਾ। ਸੰਨ 1962 ਵਿਚ ਇਸ ਭੂਮਿਕਾ ਦੇ ਲੇਖਕ ਨੇ ਪੰਜਾਬ ਯੂਨੀਵਰਸਿਟੀ ਤੋਂ 'ਦਸਮ-ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਦੇ ਵਿਸ਼ਲੇਸ਼ਣ ਸੰਬੰਧੀ ਸ਼ੋਧ-ਪ੍ਰਬੰਧ ਲਿਖ ਕੇ ਪੀ-ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਇਸ ਸ਼ੋਧ-ਪ੍ਰਬੰਧ ਵਿਚ ਅਨੇਕ ਅੰਦਰਲੇ, ਬਾਹਰਲੇ ਪ੍ਰਮਾਣਾਂ ਦੇ ਆਧਾਰ ਤੇ ਇਸ ਗ੍ਰੰਥ ਦੀਆਂ ਕੁਝ ਕੁ ਭਗਤੀ-ਪਰਕ ਰਚਨਾਵਾਂ ਨੂੰ ਹੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਮੰਨਿਆ ਗਿਆ ਅਤੇ ਬਾਕੀਆਂ ਦੇ ਕਰਤ੍ਰਿਤਵ ਦਾ ਸੰਬੰਧ ਦਰਬਾਰੀ ਕਵੀਆ ਨਾਲ ਜੋੜਿਆ ਗਿਆ। ਇਸ ਪਿੱਛੋਂ ਪਿਆਰਾ ਸਿੰਘ ਪਦਮ, ਸ਼ਮਸ਼ੇਰ ਸਿੰਘ ਅਸ਼ੋਕ, ਗਿਆਨੀ ਭਾਗ ਸਿੰਘ, ਗਿਆਨੀ ਹਰਬੰਸ ਸਿੰਘ ਆਦਿ ਅਨੇਕ ਵਿਦਵਾਨਾਂ ਨੇ 'ਦਸਮ-ਗ੍ਰੰਥ' ਦੇ ਕਰਤ੍ਰਿਤਵ ਬਾਰੇ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ ਜਿਨ੍ਹਾਂ ਵਿਚੋਂ ਕੁਝ ਪੂਰਵ ਪੱਖ ਨਾਲ ਅਤੇ ਕੁਝ ਉੱਤਰ ਪੱਖ ਨਾਲ ਸੰਬੰਧਿਤ ਹਨ।

ਉਪਰੋਕਤ ਰਚਨਾਵਾਂ ਤੋਂ ਇਲਾਵਾ 'ਦਸਮ-ਗ੍ਰੰਥ' ਸੰਬੰਧੀ ਲਗਭਗ ਡੇਢ ਦਰਜਨ ਹੋਰ ਸ਼ੋਧ-ਪ੍ਰਬੰਧ ਵੀ ਸਾਹਮਣੇ ਆਏ ਹਨ, ਜਿਵੇਂ :

(1) ਡਾ. ਮਹੀਪ ਸਿੰਘ : ਆਗਰਾ ਯੂਨੀਵਰਸਿਟੀ, 1963 'ਗੁਰੂ ਗੋਬਿੰਦ ਸਿੰਘ ਔਰ ਉਨ ਕੀ ਹਿੰਦੀ ਕਵਿਤਾ' – ਪੀ-ਐਚ. ਡੀ.

(2) ਡਾ. ਮਾਲਿਕ ਸਿੰਘ : ਆਗਰਾ ਯੂਨੀਵਰਸਿਟੀ, 1967—'ਗੁਰੂ ਗੋਬਿੰਦ ਸਿੰਘ ਔਰ ਉਨ ਕਾ ਕਾਵ੍ਯ'—ਪੀ-ਐਚ. ਡੀ.

(3) ਡਾ. ਲਾਲ ਮਨੋਹਰ ਉਪਾਧ੍ਯਾਯ : ਬਨਾਰਸ ਹਿੰਦੂ ਯੂਨੀਵਰਸਿਟੀ, 1968—'ਗੁਰੂ ਗੋਬਿੰਦ ਸਿੰਘ ਕੇ ਸਾਹਿਤ੍ਯ ਕਾ ਵਿਵੇਚਨਾਤਮਕ ਅਧ੍ਯਯਨ'—ਪੀ-ਐਚ. ਡੀ.

(4) ਡਾ. ਓਮ ਪ੍ਰਕਾਸ਼ ਭਾਰਦ੍ਵਾਜ : ਕੁਰੁਕਸ਼ੇਤਰ ਯੂਨੀਵਰਸਿਟੀ, 1969—'ਦਸਮ-ਗ੍ਰੰਥਾਂਤਰ ਰਾਮਾਵਤਾਰ ਔਰ ਕ੍ਰਿਸ਼ਣਾਵਤਾਰ : ਕਾਵ੍ਯ ਸ਼ਾਸਤ੍ਰੀਯ ਅਧ੍ਯਯਨ' ਪੀ-ਐਚ. ਡੀ.

(5) ਡਾ. ਵਿਨੋਦ ਕੁਮਾਰ : ਜੰਮੂ ਯੂਨੀਵਰਸਿਟੀ, 1971—'ਗੁਰੂ ਗੋਬਿੰਦ ਸਿੰਘ ਕਾ ਕਾਵ੍ਯ ਤਥਾ ਦਰਸ਼ਨ'—ਪੀ-ਐਚ.ਡੀ.

(6) ਡਾ. ਮਹੇਸ਼ ਚੰਦ੍ਰ ਸ਼ਰਮਾ : ਪੰਜਾਬ ਯੂਨੀਵਰਸਿਟੀ, 1973—ਸੰਪ੍ਰੇਸ਼ਣ ਕੁਸ਼ਮਤਾ ਕੀ ਦ੍ਰਿਸ਼ਟੀ ਸੇ ਗੁਰੂ ਗੋਬਿੰਦ ਸਿੰਘ ਕੇ ਬ੍ਰਜ ਭਾਸ਼ਾ ਕਾਵ੍ਯ ਕਾ ਮੂਲਯਾਂਕਣ'—ਪੀ-ਐਚ. ਡੀ.

(7) ਡਾ. ਧਰਮ ਪਾਲ ਮੈਨੀ : ਭਾਗਲਪੁਰ ਯੂਨੀਵਰਸਿਟੀ, 1973—'ਦਸਮ ਗ੍ਰੰਥ ਕਾ ਸਾਂਸਕ੍ਰਿਤਿਕ ਅਧ੍ਯਯਨ' – ਡੀ. ਲਿਟ.

(8) ਡਾ. ਕਮਲਾ ਕੌਸ਼ਲ : ਆਗਰਾ ਯੂਨੀਵਰਸਿਟੀ, 1974—'ਰਾਮ ਕਾਵ੍ਯ ਕੀ ਪ੍ਰਿਸ਼ਠਭੂਮਿ ਮੇਂ ਗੁਰੂ ਗੋਬਿੰਦ ਕੀ ਰਾਮਾਯਣ (ਰਾਮਾਵਤਾਰ) ਕਾ ਆਲੋਚਨਾਤਮਕ ਅਧ੍ਯਯਨ'—ਪੀ-ਐਚ. ਡੀ.

(9) ਡਾ. ਸੁਸ਼ੀਲਾ ਦੇਵੀ : ਪੰਜਾਬ ਯੂਨੀਵਰਸਿਟੀ, 1974—'ਦਸਮ ਗ੍ਰੰਥ ਮੇਂ ਮਧ੍ਯਯੁਗੀਨ ਸਮਾਜ ਔਰ ਸੰਸਕ੍ਰਿਤੀ'—ਪੀ-ਐਚ. ਡੀ.

(10) ਡਾ. ਸ਼ਮੀਰ ਸਿੰਘ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1975—'ਦਸਮ ਗ੍ਰੰਥ ਮੇਂ ਉਲਿਖਿਤ ਕ੍ਰਿਸ਼ਣਾਵਤਾਰ ਕਾ ਆਲੋਚਨਾਤਮਕ ਅਧ੍ਯਯਨ'—ਪੀ-ਐਚ. ਡੀ.

(11) ਡਾ. ਮੋਹਨਜੀਤ ਸਿੰਘ : ਉਸਮਾਨੀਆ ਯੂਨੀਵਰਸਿਟੀ, 1976—'ਗੁਰੂ ਗੋਬਿੰਦ ਸਿੰਘ ਕੀ ਹਿੰਦੀ ਰਚਨਾਓਂ ਕਾ ਆਲੋਚਨਾਤਮਕ ਅਧ੍ਯਯਨ'—ਪੀ-ਐਚ. ਡੀ.

(12) ਡਾ. ਭੂਸ਼ਣ ਸਚਦੇਵ : ਪੰਜਾਬ ਯੂਨੀਵਰਸਿਟੀ, 1978—'ਕਿਸ਼ਣ ਕਾਵ੍ਯ ਕਾ ਤੁਲਨਾਤਮਕ ਅਧ੍ਯਯਨ—ਸੂਰ ਏਵੰ ਗੁਰੂ ਗੋਬਿੰਦ ਕੇ ਸੰਦਰਭ ਮੇਂ'—ਪੀ-ਐਚ ਡੀ.

(13) ਡਾ. ਨਿਰਮਲ ਗੁਪਤਾ : ਪੰਜਾਬ ਯੂਨੀਵਰਸਿਟੀ, 1982—'ਦਸਮ ਗ੍ਰੰਥ' ਮੇਂ ਵੀਰ ਰਸ ਦਾ ਆਲੋਚਨਾਤਮਕ ਅਧ੍ਯਯਨ'—ਪੀ-ਐਚ. ਡੀ. ਆਦਿ

ਇਨ੍ਹਾਂ ਤੋਂ ਇਲਾਵਾ 'ਦਸਮ-ਗ੍ਰੰਥ' ਦੇ ਹੋਰ ਵੀ ਕਈ ਪੱਖਾਂ ਬਾਰੇ ਸ਼ੋਧ-ਪ੍ਰਬੰਧ ਲਿਖੇ ਜਾ ਰਹੇ ਹਨ। ਇਸ ਖੋਜ ਤੋਂ 'ਦਸਮ-ਗ੍ਰੰਥ' ਦੇ ਸਾਹਿਤਿਕ ਮਹੱਤਵ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ। ਇਨ੍ਹਾਂ ਵਿਚੋਂ ਲਗਭਗ ਸਾਰਿਆਂ ਨੇ ਇਸ ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਮੰਨ ਕੇ ਹੀ ਵਿਸ਼ੇ-ਵਿਸ਼ਲੇਸ਼ਣ ਕੀਤਾ ਹੈ।

ਸਪਸ਼ਟ ਹੈ ਕਿ 'ਦਸਮ-ਗ੍ਰੰਥ' ਦੇ ਕਰਤ੍ਰਿਤਵ ਬਾਰੇ ਵਿਵਾਦ ਦਾ ਤੀਜਾ ਦੌਰ ਸੰਨ 1947 ਤੋਂ ਬਾਅਦ ਸ਼ੁਰੂ ਹੋਇਆ। ਇਸ ਦੌਰ ਵਿਚ ਅਧਿਕਾਂਸ਼ ਵਿਦਵਾਨਾਂ ਨੇ ਇਸ ਸੰਪੂਰਣ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਣਾ ਹੀ ਉਚਿਤ ਸਮਝਿਆ, ਕਿਉਂਕਿ ਇਸ ਗ੍ਰੰਥ ਦਾ ਸੰਬੰਧ ਸਿੱਖ ਧਰਮ ਨਾਲ ਹੋਣ ਕਾਰਣ ਵਿਦਵਾਨਾਂ ਨੂੰ ਤਾਰਕਿਕ ਅਤੇ ਵਿਗਿਆਨਿਕ ਖੋਜ-ਪ੍ਰਣਾਲੀ ਅਪਣਾਉਣ ਦਾ ਹੀਆ ਨਾ ਪਿਆ। ਪਰ ਇਨ੍ਹਾਂ ਵਿਦਵਾਨਾਂ ਨੇ ਉਤਰ ਪੱਖ ਦੇ ਵਿਦਵਾਨਾਂ ਦੁਆਰਾ ਪ੍ਰਸਤੁਤ ਕੀਤੇ ਤੱਥਾਂ/ਤਰਕਾਂ/ਪ੍ਰਮਾਣਾਂ ਦਾ ਵੀ ਵਿਸਥਿਤ ਢੰਗ ਨਾਲ ਖੰਡਨ ਨਹੀਂ ਕੀਤਾ ਜਿਸ ਕਰਕੇ ਵਸਤੂ-ਸਥਿਤੀ ਕਿਸੇ ਨਿਰਣੀਤ ਰੂਪ ਨੂੰ ਗ੍ਰਹਿਣ ਨਾ ਕਰ ਸਕੀ। ਇਸ ਤਰ੍ਹਾਂ ਕੁਝ ਬਾਣੀਆਂ ਦਾ ਕਰਤ੍ਰਿਤਵ ਅਸੰਦਿਗਧ ਰੂਪ ਵਿਚ ਗੁਰੂ ਜੀ ਨਾਲ ਸੰਬੰਧਿਤ ਰਿਹਾ ਅਤੇ ਕੁਝ ਦਾ ਸੰਦਿਗਧ ਰੂਪ ਵਿਚ।

'ਦਸਮ-ਗ੍ਰੰਥ' ਦੇ ਵਰਣਿਤ ਵਿਸ਼ੇ ਵਿਚ ਵਿਚਾਰਧਾਰਾਗਤ ਏਕਤਾ ਨਹੀਂ ਹੈ। ਗੁਰੂ ਜੀ ਦੀਆਂ ਅਸੰਦਿਗਧ ਰਚਨਾਵਾਂ ਵਿਚ ਪਰਮਾਤਮਾ, ਆਤਮਾ, ਜੀਵ, ਜਗਤ, ਮ੍ਰਿਤੂ, ਭਗਤੀ, ਪਾਖੰਡ, ਮਾਇਆ, ਮੁਕਤੀ ਆਦਿ ਸੰਬੰਧੀ ਧਾਰਣਾਵਾਂ ਗੁਰੂ ਗ੍ਰੰਥ ਸਾਹਿਬ ਦੀਆਂ ਸਥਾਪਨਾਵਾਂ ਦਾ ਅਨੁਸਰਣ ਕਰਦੀਆਂ ਹਨ। ਇਨ੍ਹਾਂ ਵਿਚ ਪਰਮਾਤਮਾ ਦਾ ਗੁਣ-ਕੀਰਤਨ, ਪਾਖੰਡ-ਖੰਡਨ, ਪ੍ਰੇਮਾ-ਭਗਤੀ ਆਦਿ ਪੱਖਾਂ ਉਤੇ ਵਿਸਥਾਰ ਸਹਿਤ ਚਰਚਾ ਹੋਈ ਹੈ। ਪੌਰਾਣਿਕ ਰਚਨਾਵਾਂ ਇਕ ਵਿਸ਼ੇਸ਼ ਉਦੇਸ਼ ਨਿਮਿਤ ਲਿਖੀਆਂ ਗਈਆਂ ਸਨ। ਦਸਮ ਗੁਰੂ ਦੇ ਵੇਲੇ ਤਦ-ਵਕਤੀ ਪਰਿਸਥਿਤੀਆਂ ਅਨੁਸਾਰ ਰਾਸ਼ਟਰੀ ਚਰਿਤ੍ਰ ਵਿਚ ਪਰਿਵਰਤਨ ਲਿਆਉਣਾ ਜ਼ਰੂਰੀ ਸੀ। ਇਸ ਲਈ ਪੂਰਵਜਾਂ ਦੀਆਂ ਕਥਾਵਾਂ/ਕਹਾਣੀਆਂ ਕਿਤਨੀਆਂ ਲਾਭਦਾਇਕ ਸਿੱਧ ਹੋ

ਸਕਦੀਆਂ ਹਨ, ਇਸ ਤੋਂ ਗੁਰੂ ਜੀ ਭਲੀ ਭਾਂਤ ਜਾਣੂ ਸਨ—'ਬਾਬਾਣੀਆਂ ਕਹਾਣੀਆ ਪੁਤ ਸਪਤ ਕਰੇਨਿ)। ਇਸ ਵੀਰ ਬਾਣੀ ਦੀ ਪ੍ਰੇਰਣਾ ਦੇ ਫਲਸਰੂਪ ਨੀਵੇਂ ਵਰਗ ਦੇ ਵਿਅਕਤੀ ਜਿਨ੍ਹਾਂ ਨੇ ਤਲਵਾਰ ਨੂੰ ਕਦੇ ਹੱਥ ਤਕ ਨਹੀਂ ਸੀ ਲਗਾਇਆ, ਯੋਧਾ ਬਣ ਕੇ ਰਣ-ਖੇਤਰ ਵਿਚ ਨਿਤਰੇ। ਚਮਾਰ, ਸੂਦਰ, ਧੋਬੀ ਆਦਿ ਤਿਰਸਕਾਰੀਆਂ ਜਾਤੀਆਂ ਦੇ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਨਿਡਰ ਯੋਧਾ ਬਣ ਕੇ ਮੁਗਲ ਸੈਨਾ ਨਾਲ ਟੱਕਰ ਲੈਣ ਲਈ ਹੁਕਮ ਦੀ ਉਡੀਕ ਕਰਨ ਲਗੇ। ਦਸਮ ਗੁਰੂ ਤੋਂ ਪਹਿਲਾਂ ਕਿਸੇ ਵੀ ਸੈਨਾਪਤੀ ਨੂੰ ਅਛੂਤ ਜਾਤੀਆਂ ਵਿਚੋਂ ਸੈਨਾ ਦਾ ਨਿਰਮਾਣ ਕਰਨ ਦੀ ਗੱਲ ਨਹੀਂ ਸੁਝੀ ਸੀ। ਨੀਵਿਆਂ ਨੂੰ ਨਾ ਕੇਵਲ ਉੱਚਾ ਚੁਕਣ, ਸਗੋਂ ਚਿੜੀਆਂ ਨੂੰ ਬਾਜ਼ਾਂ ਨਾਲ ਲੜਾਉਣ ਦਾ ਸਿਹਰਾ ਦਸਮ ਗੁਰੂ ਨੂੰ ਅਤੇ ਲੋਕਾਂ ਦੀਆਂ ਨਸਾਂ ਅੰਦਰ ਉਤਸਾਹ ਅਤੇ ਸਾਹਸ ਦੁਆਰਾ ਗਰਮ ਲਹੂ ਪ੍ਰਵਾਹਿਤ ਕਰਨ ਦਾ ਮਾਣ 'ਦਸਮ-ਗ੍ਰੰਥ' ਵਿਚ ਸੰਕਲਿਤ ਬਾਣੀ ਨੂੰ ਪ੍ਰਾਪਤ ਹੈ।

ਇਸ ਵੀਰ ਬਾਣੀ ਦੀ ਰਚਨਾ ਦਾ ਉਦੇਸ਼ ਨਰ ਸੰਘਾਰ ਮਾਤਰ ਨਹੀਂ, ਸਗੋਂ ਇਸ ਦੀ ਰਚਨਾ ਇਕ ਮਹਤੱਵਪੂਰਣ ਅਤੇ ਤਦਵਕਤੀ ਲੋੜ ਕਰ ਕੇ ਹੋਇਆ ਸੀ। ਰਾਖਸੀ ਅਤੇ ਦੇਵਤਾ ਸ਼ਕਤੀਆਂ ਦਾ ਦੁਅੰਦ ਚਿਰਕਾਲ ਤੋਂ ਚਲਿਆ ਆ ਰਿਹਾ ਹੈ। ਰਾਖਸ਼ੀ ਸ਼ਕਤੀ ਅਧਰਮ ਦਾ ਪ੍ਰਤੀਕ ਹੈ ਅਤੇ ਦੇਵਤਾ ਸ਼ਕਤੀ ਧਰਮ ਦਾ। ਜਦ ਜਦ ਵੀ ਰਾਖਸ਼ੀ ਸ਼ਕਤੀ ਦਾ ਬਲ ਵਧਦਾ ਹੈ, ਭਗਵਾਨ ਧਰਮ ਦੀ ਮਰਯਾਦਾ ਨੂੰ ਕਾਇਮ ਰਖਣ ਲਈ ਦੇਵਤਾ ਸ਼ਕਤੀ ਦੀ ਸਹਾਇਤਾ ਲਈ ਅਵਤਾਰ ਧਾਰਣ ਕਰਦਾ ਹੈ। ਗੀਤਾ ਵਿਚ ਵੀ ਭਗਵਾਨ ਕ੍ਰਿਸ਼ਣ ਨੇ ਇਸ ਸਿੱਧਾਂਤ ਦੀ ਸਥਾਪਨਾ ਕੀਤੀ ਹੈ। ਗੁਰੂ ਗੋਬਿੰਦ ਸਿੰਘ ਦੇ ਸਮੇਂ ਦੈਂਤ ਸ਼ਕਤੀ ਅਤੇ ਦੇਵਤਾ ਸ਼ਕਤੀ ਦਾ ਦੁਅੰਦ ਸ਼ਾਸਕ (ਮੁਸਲਮਾਨ) ਅਤੇ ਸ਼ਾਸਿਤ (ਹਿੰਦੂ) ਦੋ ਸ਼ਕਤੀਆਂ ਵਿਚ ਉਪਸਥਿਤ ਹੋ ਗਿਆ ਸੀ। ਸ਼ਾਸਕ ਦੁਰ-ਵਿੱਤੀਆਂ ਦੇ ਪ੍ਰਤੀਕ ਸਨ ਅਤੇ ਸ਼ਾਸਿਤ ਦੇਵਤਾ ਸ਼ਕਤੀ ਦੇ। ਦੇਵਤਿਆਂ ਵਾਂਗ ਸ਼ਾਸਿਤ ਹਿੰਦੂ ਜਨਤਾ ਨਿਰਬਲ ਅਤੇ ਸਿਥਲ ਸੀ, ਉਨ੍ਹਾਂ ਦੀ ਸਹਾਇਤਾ ਜਾਂ ਧਰਮ ਦੀ ਮਰਯਾਦਾ ਨੂੰ ਬਣਾਏ ਰਖਣ ਲਈ ਭਗਵਾਨ ਨੇ ਆਪਣਾ ਕੋਈ ਨਾ ਕੋਈ ਪ੍ਰਤਿਨਿਧ ਭੇਜਣਾ ਸੀ। ਫਲਸਰੂਪ ਉਸ ਵੇਲੇ ਅਜਿਹੀ ਚੋਣ ਦਸਮ ਗੁਰੂ ਦੀ ਹੋਈ। 'ਬਚਿਤ੍ਰ ਨਾਟਕ' ਵਿਚ ਅੰਕਿਤ ਹੈ :

> ਤਪ ਸਾਧਤ ਹਰਿ ਮੋਹਿ ਬੁਲਾਯੋ।
> ਇਮ ਕਹਿ ਕੈ ਇਹ ਲੋਕ ਪਠਾਯੋ।੨੮।
> ਮੈਂ ਅਪਨਾ ਸੁਤ ਤੋਹਿ ਨਿਵਾਜਾ।
> ਪੰਥੁ ਪ੍ਰਚੁਰ ਕਰਬੇ ਕਹੁ ਸਾਜਾ।
> ਜਾਹਿ ਤਹਾ ਤੈ ਧਰਮੁ ਚਲਾਇ।
> ਕਬੁਧਿ ਕਰਨ ਤੇ ਲੋਕ ਹਟਾਇ।੨੯।

ਚਰਿਤ-ਨਾਇਕ ਨੇ ਅਗੇ ਸਪਸ਼ਟ ਕੀਤਾ ਹੈ ਕਿ ਉਸ ਦੇ ਜਨਮ ਧਾਰਣ ਕਰਨ ਦਾ ਪ੍ਰਮੁਖ ਮੰਤਵ ਦੁਸ਼ਟਾਂ ਦਾ ਨਾਸ ਕਰਨਾ ਹੈ :

> ਯਾਹੀ ਕਾਜ ਧਰਾ ਹਮ ਜਨਮੰ।
> ਸਮਝ ਲੇਹੁ ਸਾਧੂ ਸਭ ਮਨਮੰ।

ਧਰਮ ਚਲਾਵਨ ਸੰਤ ਉਬਾਰਨ ।
ਦੁਸਟ ਸਭਨ ਕੋ ਮੂਲ ਉਪਾਰਨ ।

ਉਸ ਵਕਤ ਲੋੜ ਅਨੁਸਾਰ ਸ਼ਾਸਿਤ ਭਾਰਤੀਆਂ ਦੀਆਂ ਸਿਥਲ ਸ਼ਕਤੀਆਂ ਦੇ ਛਾਤ੍ਰ-ਤੇਜ ਨੂੰ ਉਭਾਰਨ ਲਈ ਇਸ ਗ੍ਰੰਥ ਵਿਚ ਦੋ ਪ੍ਰਮੁਖ ਸਾਧਨ ਵਰਤੇ ਗਏ ਹਨ । ਇਕ ਤਾਂ ਇਹ ਕਿ ਪ੍ਰਾਚੀਨ ਅਵਤਾਰੀ ਸ਼ਕਤੀਆਂ ਦੇ ਕੇਵਲ ਵੀਰ ਰੂਪ ਨੂੰ ਹੀ ਤਲੀਨਤਾ ਨਾਲ ਪੇਸ਼ ਕੀਤਾ ਗਿਆ, ਉਨ੍ਹਾਂ ਦੇ ਹੋਰਨਾਂ ਪੱਖਾਂ ਨੂੰ ਜਾਂ ਤਾਂ ਬਿਲਕੁਲ ਛੱਡ ਦਿੱਤਾ ਗਿਆ ਅਤੇ ਜੇ ਲਿਆ ਗਿਆ ਤਾਂ ਕੇਵਲ ਪ੍ਰਸੰਗ ਪੂਰਤੀ ਲਈ । ਇਨ੍ਹਾਂ ਅਲੌਕਿਕ ਸ਼ਕਤੀਆਂ ਵਿਚ ਵੀਰਤਾ ਦਾ ਆਰੋਪ ਕਰਦਿਆਂ ਇਨ੍ਹਾਂ ਨੂੰ ਅਵਤਾਰੀ ਨਾ ਰਹਿਣ ਦੇ ਕੇ ਮਾਨਵੀ ਬਣਾ ਦਿੱਤਾ ਗਿਆ, ਕਿਉਂਕਿ ਮਾਨਵੀ ਸ਼ਕਤੀ ਹੋਣ ਦੇ ਨਾਤੇ ਹੀ ਉਨ੍ਹਾਂ ਦੀ ਸ਼ਤਰੂ-ਦਮਨ ਦੀ ਕ੍ਰਿਆ ਦਾ ਪ੍ਰਭਾਵ ਸਿੱਖਾਂ ਅਤੇ ਉਸ ਸਮੇਂ ਦੀ ਜਨਤਾ ਉਤੇ ਵਧੇਰੇ ਭਰਪੂਰ ਅਤੇ ਪ੍ਰੇਰਣਾ-ਦਾਇਕ ਪੈਂਦਾ ਸੀ । ਦੂਜੇ ਇਹ ਕਿ ਇਸ ਗ੍ਰੰਥ ਦੇ ਯੁੱਧ ਸੰਬੰਧੀ ਪ੍ਰਸੰਗਾਂ ਵਿਚ ਕਵੀ ਨੇ ਵੀਰ-ਪਰੰਪਰਾ ਨਾਲ ਆਪਣਾ ਸੰਬੰਧ ਜੋੜਦੇ ਹੋਏ ਆਪਣੇ ਆਪ ਨੂੰ ਛਤ੍ਰੀ ਵੰਸ਼ਜ ਘੋਸ਼ਿਤ ਕੀਤਾ ਹੈ ਅਤੇ ਤਪ-ਸਾਧਨਾ ਦੀ ਥਾਂ ਤੇ ਯੁੱਧ-ਭੂਮੀ ਵਿਚ ਜੂਝਣ ਦੀ ਕਾਰਵਾਈ ਨੂੰ ਅਧਿਕ ਪਸੰਦ ਕੀਤਾ ਹੈ :

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਾਹਿ
ਕੈ ਤਪੁ ਆਵਤ ਹੈ ਜੁ ਕਰੋ ।...
ਜਬ ਆਉ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਨ ਮੈ ਤਬ ਜੂਝ ਮਰੋ ।

ਅਤੇ ਇਹ ਯੁੱਧ ਵੀ ਧਰਮ ਦੀ ਸਥਾਪਨਾ ਲਈ ਕੀਤਾ ਜਾ ਰਿਹਾ ਹੈ । ਉਸ ਸਮੇਂ ਧਰਮ ਦੀ ਮਰਯਾਦਾ ਖੰਡਿਤ ਹੋ ਚੁਕੀ ਸੀ, ਉਸੇ ਦੇ ਸੰਤੁਲਨ ਲਈ ਦਸਮ ਗੁਰੂ ਨੇ ਤਲਵਾਰ ਉਠਾਈ ਸੀ, ਕਿਸੇ ਭੌਤਿਕ ਪ੍ਰਾਪਤੀ ਲਈ ਨਹੀਂ । ਇਸ ਗੱਲ ਦੀ ਪੁਸ਼ਟੀ ਇਸ ਗ੍ਰੰਥ ਵਿਚੋਂ ਸਪਸ਼ਟ ਹੋ ਜਾਂਦੀ ਹੈ :

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ।

ਧਰਮ-ਯੁੱਧ ਨਿਮਿਤ ਰਚੇ ਜਾਣ ਕਾਰਣ ਇਨ੍ਹਾਂ ਰਚਨਾਵਾਂ ਵਿਚ ਯੁੱਧ-ਵਰਣਨ ਵੀ ਮੁੱਖ ਰੂਪ ਵਿਚ ਦੋ ਸ਼ੈਲੀਆਂ ਵਿਚ ਹੋਇਆ ਹੈ—ਪ੍ਰਕ੍ਰਿਤ ਸ਼ੈਲੀ ਅਤੇ ਅਪ੍ਰਕ੍ਰਿਤ ਸ਼ੈਲੀ । ਪ੍ਰਕ੍ਰਿਤ ਸ਼ੈਲੀ ਰਾਹੀਂ ਵਿਸ਼ੇ ਦਾ ਸਿਧਾ ਜਾਂ ਪ੍ਰਤੱਖ ਵਰਣਨ ਹੋਇਆ ਹੈ । ਇਸ ਸ਼ੈਲੀ ਲਈ ਲਘੁ ਛੰਦਾਂ ਦੀ ਵਰਤੋਂ ਹੋਈ ਹੈ । ਯੁੱਧ ਦੀ ਹੌਲੀ, ਤੇਜ਼ ਅਤੇ ਬਹੁਤ ਤੇਜ਼ ਚਾਲ ਨੂੰ ਪ੍ਰਸਤੁਤ ਕਰਨ ਲਈ ਇਸ ਸ਼ੈਲੀ ਵਿਚ ਛੰਦ-ਵਿਵਿਧਤਾ ਅਤੇ ਸ਼ੀਘਰ ਛੰਦ-ਪਰਿਵਰਤਨ ਦਾ ਆਸਰਾ ਲਿਆ ਗਿਆ ਹੈ । ਉਦਾਹਰਣ ਵਜੋਂ 'ਚੰਡੀ ਚਰਿਤ-2' ਕੁਲ 262 ਬੰਦਾਂ ਦੀ ਰਚਨਾ ਹੈ । ਇਸ ਵਿਚ 18 ਪ੍ਰਕਾਰ ਦੇ ਛੰਦ ਵਰਤੇ ਗਏ ਹਨ ਅਤੇ 63 ਵਾਰ ਛੰਦ-ਪਰਿਵਰਤਨ ਹੋਇਆ ਹੈ । ਇਸ ਸ਼ੈਲੀ ਵਿਚ ਅਲੰਕਾਰ ਗੌਣ ਹਨ । ਸਮਾਨਾਂਤਰ ਦ੍ਰਿਸ਼ ਪੇਸ਼ ਕਰਨ ਦੀ ਥਾਂ ਇਸ ਸ਼ੈਲੀ ਰਾਹੀਂ ਯੁੱਧ ਦਾ ਇਕਹਿਰਾ, ਪ੍ਰਤੱਖ ਅਤੇ ਇੰਨ-ਬਿੰਨ ਚਿਤ੍ਰਣ ਕੀਤਾ ਗਿਆ ਹੈ । ਇਸ ਸ਼ੈਲੀ ਦੀ ਵਿਸ਼ੇਸ਼ਤਾ ਅਪ੍ਰਸਤੁਤ-ਵਿਧਾਨ ਦੀ ਥਾਂ ਤੇ ਧੁਨੀ ਜਾਂ ਸ਼੍ਰਵਣ-ਚਿਤ੍ਰਾਂ

ਕਰਕੇ ਹੈ । ਇਸ ਚਿਤ੍ਰ-ਨਿਰਮਾਣ ਲਈ ਚਾਰ ਸਾਧਨ ਵਰਤੇ ਗਏ ਹਨ—1) ਅਨੁਪ੍ਰਾਸ ਦੀ ਪ੍ਰਧਾਨਤਾ, 2) ਲਘੂ ਛੰਦਾਂ ਦੀ ਵਰਤੋਂ, 3) ਅਨੁਕਰਣਾਤਮਕ ਸ਼ਬਦਾਂ ਦਾ ਪ੍ਰਯੋਗ, ਅਤੇ 4) ਸੰਗੀਤਾਤਮਕ ਸ਼ਬਦਾਂ ਦੀ ਯੋਜਨਾ ਇਸ ਸ਼ੈਲੀ ਵਿਚ ਲਿਖੀਆਂ ਯੁੱਧ-ਪਰਕ ਪ੍ਰਧਾਨ ਰਚਨਾਵਾਂ ਹਨ—ਚੰਡੀ ਚਰਿਤ-2, ਰਾਮਾਵਤਾਰ, ਕਲਕੀ ਅਵਤਾਰ, ਅਪਨੀ-ਕਥਾ ਆਦਿ । ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਬ੍ਰਜ ਨਾਲੋਂ ਅਵਧੀ ਵਲ ਅਧਿਕ ਝੁਕੀ ਹੋਈ ਹੈ ਅਤੇ ਉਸ ਉਤੇ ਅਪਭ੍ਰੰਸ਼, ਰਾਜਸਥਾਨੀ ਆਦਿ ਭਾਸ਼ਾਵਾਂ ਦਾ ਵਿਸ਼ੇਸ਼ ਪ੍ਰਭਾਵ ਹੈ ।

ਦੂਜੀ ਅਪ੍ਰਕ੍ਰਿਤ ਸ਼ੈਲੀ ਦਾ ਮੁੱਖ ਸਾਧਨ ਸਾਦ੍ਰਿਸ਼ਤਾ ਮੂਲਕ ਅਲੰਕਾਰਾਂ, ਵਿਸ਼ੇਸ਼ ਕਰ ਕੇ ਉਪਮਾ, ਉਤਪ੍ਰੇਕਸ਼ਾ, ਰੂਪਕ ਆਦਿ ਦੀ ਸਹਾਇਤਾ ਨਾਲ ਯੁੱਧ ਦਾ ਵਰਣਨ ਕੀਤਾ ਗਿਆ ਹੈ, ਪਰ ਇਹ ਨਹੀਂ ਕਿ ਇਸ ਸ਼ੈਲੀ ਵਿਚ ਧੁਨੀ-ਚਿਤ੍ਰਾਂ ਦਾ ਤਿਆਗ ਜਾਂ ਵਿਸ਼ੇ ਦੇ ਸਿਧੇ ਵਰਣਨ ਤੋਂ ਸੰਕੋਚ ਹੈ । ਇਹ ਸਾਧਨ ਤਾਂ ਕਿਸੇ ਨਾ ਕਿਸੇ ਰੂਪ ਵਿਚ ਚਲਦੇ ਹੀ ਹਨ, ਪਰ ਇਨ੍ਹਾਂ ਦੀ ਪ੍ਰਧਾਨਤਾ ਨਹੀਂ ਹੈ । ਇਸ ਸ਼ੈਲੀ ਦੁਆਰਾ ਜੋ ਮਹੱਤਵ ਅਲੰਕਾਰਾਂ ਦੀ ਸਹਾਇਤਾ ਨਾਲ ਚਿਤਰਿਤ ਸਮਾਨਾਂਤਰ ਚਿਤ੍ਰਾਂ ਨੂੰ ਮਿਲਿਆ ਹੈ, ਉਹ ਪ੍ਰਕ੍ਰਿਤ ਸ਼ੈਲੀ ਵਾਲੇ ਚਿਤ੍ਰਾਂ ਨੂੰ ਨਹੀਂ ਮਿਲਿਆ । ਇਸ ਸ਼ੈਲੀ ਵਿਚ ਆਮ ਤੌਰ ਤੇ ਕਿਸੇ ਬੰਦ ਦੇ ਪਹਿਲੇ ਤਿੰਨ ਚਰਣਾਂ ਵਿਚ ਕਿਸੇ ਯੁੱਧ ਦਾ ਦ੍ਰਿਸ਼-ਵਰਣਨ ਕੀਤਾ ਗਿਆ ਹੈ ਅਤੇ ਚੌਥੇ ਚਰਣ ਵਿਚ ਸਾਦ੍ਰਿਸ਼ਤਾ ਮੂਲਕ ਅਲੰਕਾਰ ਦੀ ਸਹਾਇਤਾ ਨਾਲ ਉਸ ਦੇ ਸਮਾਨਾਂਤਰ ਦ੍ਰਿਸ਼ ਪੇਸ਼ ਕਰਕੇ ਭਾਵ ਨੂੰ ਤੀਬਰਤਾ ਪ੍ਰਦਾਨ ਕੀਤੀ ਗਈ ਹੈ, ਪਰ ਕਈ ਛੰਦਾਂ ਵਿਚ ਇਕ ਤੋਂ ਵੱਧ ਅਲੰਕਾਰ ਵੀ ਆ ਗਏ ਹਨ । ਇਸ ਸ਼ੈਲੀ ਲਈ ਸ਼ੁੱਧ ਬ੍ਰਜ ਭਾਸ਼ਾ ਦੀ ਵਰਤੋਂ ਹੋਈ ਹੈ । ਕ੍ਰਿਸ਼ਨਾ-ਵਤਾਰ, ਚੰਡੀ-ਚਰਿਤ੍ਰ (ਉਕਤਿ ਬਿਲਾਸ) ਇਸ ਸ਼ੈਲੀ ਵਿਚ ਲਿਖੀਆਂ ਆਦਰਸ਼ ਕ੍ਰਿਤੀਆਂ ਹਨ ।

ਇਸ ਗ੍ਰੰਥ ਵਿਚ ਯੁੱਧ-ਵਰਣਨ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਵਿਚ ਯੁੱਧ ਦੇ ਅੰਗ-ਪ੍ਰਤਿ-ਅੰਗ ਦਾ ਵਰਣਨ ਹੋਇਆ ਹੈ । ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੀ ਹਰ ਸਥਿਤੀ ਬੜੀ ਸੂਖਮਤਾ ਨਾਲ ਚਿਤਰੀ ਗਈ ਹੈ, ਪਰ ਸਭ ਨਾਲੋਂ ਅਧਿਕ ਵਰਣਨ ਸੰਘਰਸ਼ ਪੱਖ ਅਤੇ ਘੋਰ-ਯੁੱਧ ਦਾ ਹੈ । ਇਸ ਸੰਬੰਧੀ ਕੁਝ ਇਕ ਵਿਸ਼ੇਸ਼ ਵਰਣਨ ਇਸ ਪ੍ਰਕਾਰ ਹਨ—ਬਦਲੇ ਦੀ ਭਾਵਨਾ, ਯੋਧਿਆਂ ਦੀ ਪਰਸਪਰ ਮੰਤ੍ਰਣਾ, ਨਾਇਕਾਂ ਦੀ ਯੁੱਧ ਲਈ ਪ੍ਰਤਿਗਿਆ, ਸੈਨਾ ਨੂੰ ਇਕੱਠਾ ਕਰਨਾ, ਸੈਨਾ ਦਾ ਕੂਚ, ਕਿਲੇ ਵਿਚੋਂ ਨਿਕਲਦੀ ਸੈਨਾ, ਰਣ-ਸੱਜਾ, ਬੀੜਾ ਚੁਕਣਾ, ਗਾਨਾ ਬੰਨ੍ਹਣਾ, ਹਮਲਾ, ਸ਼ਸਤ੍ਰ-ਪ੍ਰਹਾਰ, ਵੀਰਾਂ ਦੀ ਪਰਸਪਰ ਉਕਤੀ-ਪ੍ਰਤਿ-ਉਕਤੀ, ਕਬੰਧ-ਯੁੱਧ, ਮੁੰਡ-ਯੁੱਧ, ਤੁਮੁਲ-ਯੁੱਧ, ਮੁਸ਼ਟ-ਯੁੱਧ ਆਦਿ । ਇਸ ਤੋਂ ਛੁੱਟ ਰਣ-ਭੂਮੀ ਦੇ ਦ੍ਰਿਸ਼ਾਂ, ਨਗਾਰਿਆਂ, ਅਸ਼ਰੀਰੀ ਸ਼ਕਤੀਆਂ (ਹੂਰਾਂ, ਦੇਵ ਇਸਤ੍ਰੀਆਂ, ਪਰੀਆਂ, ਅਪੱਛਰਾਵਾਂ, ਹਾਕਣੀਆਂ, ਡਾਕਣੀਆਂ ਆਦਿ) ਦਾ ਵੀ ਚਿਤ੍ਰਣ ਹੋਇਆ ਹੈ ਅਤੇ ਯੋਧਿਆਂ ਦਾ ਪਰਿਚਯ ਵੀ ਦਿੱਤਾ ਗਿਆ ਹੈ । ਯੁੱਧ ਉਪਰੰਤ ਸਥਿਤੀ, ਖਾਸ ਕਰ ਕੇ ਹਾਰੇ ਹੋਏ ਪੱਖ ਦੀਆਂ ਇਸਤ੍ਰੀਆਂ ਦੇ ਰੁਦਨ, ਫੌਜਾਂ ਦੀ ਭਗਦੜ ਅਤੇ ਕਿਲਿਆਂ ਦਾ ਨਾਸ, ਆਦਿ ਦਾ ਵੀ ਬੜੀ ਰੁਚੀ ਨਾਲ ਚਿਤ੍ਰਣ ਹੋਇਆ ਹੈ ।

'ਦਸਮ-ਗ੍ਰੰਥ' ਦੀਆਂ ਪ੍ਰਬੰਧਾਤਮਕ ਜਾਂ ਪੌਰਾਣਿਕ ਰਚਨਾਵਾਂ ਵਿਚ ਸੰਵਾਦਾਂ ਦੀ ਵੀ ਪ੍ਰਧਾਨਤਾ ਹੈ ਜਿਨ੍ਹਾਂ ਨਾਲ ਨਾ ਕੇਵਲ ਕਥਾ-ਪ੍ਰਸੰਗਾਂ ਦੀ ਗਤੀ ਅਗੇ ਤੁਰਦੀ ਹੈ, ਸਗੋਂ

ਚਰਿਤ੍ਰਾਂ ਦੀਆਂ ਅੰਤਰ-ਵ੍ਰਿੱਤੀਆਂ ਦਾ ਵਿਸ਼ਲੇਸ਼ਣ ਵੀ ਹੋਇਆ ਹੈ ਅਤੇ ਨਾਟਕੀਅਤਾ ਦਾ ਪ੍ਰਵੇਸ਼ ਵੀ ਹੋਇਆ ਹੈ ਜਿਸ ਨਾਲ ਰਚਨਾ-ਵਿਸ਼ੇਸ਼ ਅਧਿਕ ਰੋਚਕ ਬਣ ਸਕੀ ਹੈ। ਸੰਵਾਦਾਂ ਤੋਂ ਇਲਾਵਾ ਸਤੋਤ੍ਰਾਂ ਦੀ ਵੀ 'ਦਸਮ-ਗ੍ਰੰਥ' ਵਿਚ ਭਰਮਾਰ ਹੈ। ਇਹ ਸਤੋਤ੍ਰ ਆਮ ਕਰਕੇ ਕ੍ਰਿਤੀਆਂ ਦੇ ਆਰੰਭ ਵਿਚ ਮੰਗਲਿਕ ਕਥਨਾਂ ਵਜੋਂ, ਯਾਚਨਾ ਜਾਂ ਪ੍ਰਾਰਥਨਾ ਸੰਬੰਧੀ, ਯੋਧਿਆਂ ਦੁਆਰਾ ਪਰਾਕ੍ਰਮ ਕਰਨ ਤੋਂ ਬਾਅਦ ਧੰਨਵਾਦ ਵਜੋਂ ਪ੍ਰਗਟ ਕੀਤੀ ਭਾਵਨਾ ਦੇ ਰੂਪ ਵਿਚ ਅਤੇ ਭਿੰਨ-ਭਿੰਨ ਪਾਤਰਾਂ ਰਾਹੀਂ ਮਹਾਕਾਲ, ਕਾਲੀ ਦੇ ਯਸ਼ਗਾਨ ਵਜੋਂ ਲਿਖੇ ਮਿਲਦੇ ਹਨ। ਇਨ੍ਹਾਂ ਵਿਚ ਇਸ਼ਟ-ਦੇਵਾਂ ਦੀਆਂ ਸੁੰਦਰ ਨਾਮਾਵਲੀਆਂ ਅਤੇ ਉਨ੍ਹਾਂ ਦੇ ਗੁਣਾਂ ਦਾ ਵਿਵਰਣ ਮਿਲਦਾ ਹੈ। ਕਈ ਰਚਨਾਵਾਂ ਦੇ ਅੰਤ ਤੇ ਮਹਾਤਮ ਵੀ ਲਿਖੇ ਗਏ ਹਨ ਜੋ ਪਰੰਪਰਾਗਤ ਅਧਿਆਤ-ਮਿਕ ਪ੍ਰਵ੍ਰਿੱਤੀ ਅਤੇ ਕਵੀ-ਰੁਚੀ ਦੇ ਪ੍ਰਤੀਕ ਹਨ।

ਅਲੰਕਾਰਾਂ ਪ੍ਰਤਿ 'ਦਸਮ-ਗ੍ਰੰਥ' ਵਿਚ ਵਿਸ਼ੇਸ਼ ਮੋਹ ਪ੍ਰਤੀਤ ਹੁੰਦਾ ਹੈ। ਲਗਭਗ ਸਾਰੇ ਸ਼ਬਦ ਅਲੰਕਾਰ ਅਤੇ 75 ਤੋਂ ਵੱਧ ਅਰਥਾਲੰਕਾਰਾਂ ਦੇ ਭੇਦ-ਉਪਭੇਦਾਂ ਦੀ ਵਰਤੋਂ ਹੋਈ ਹੈ। ਇਕ ਇਕ ਛੰਦ ਵਿਚ ਕਈ ਥਾਈਂ ਅੱਠ-ਅੱਠ, ਨੌਂ-ਨੌਂ ਅਲੰਕਾਰਾਂ ਨੂੰ ਸਮੋਇਆ ਗਿਆ ਹੈ। ਸ਼ਬਦ ਅਲੰਕਾਰਾਂ ਵਿਚ ਅਨੁਪ੍ਰਾਸ ਦੀ ਪ੍ਰਧਾਨਤਾ ਹੈ ਅਤੇ ਅਰਥ ਅਲੰਕਾਰਾਂ ਵਿਚ ਸਾਦ੍ਰਿਸ਼ਤਾ-ਮੂਲਕ ਅਲੰਕਾਰ ਪ੍ਰਮੁਖ ਹਨ, ਵਿਸ਼ਮਤਾ-ਮੂਲਕ ਅਲੰਕਾਰਾਂ ਦੀ ਬੜੀ ਵਿਰਲੀ ਵਰਤੋਂ ਹੋਈ ਹੈ। ਪਰ ਇਹ ਅਲੰਕਾਰ-ਵਿਧਾਨ ਕੋਈ ਸ਼ਾਬਦਿਕ ਜਾਂ ਕਾਲਪਨਿਕ ਖਿਲਵਾੜ ਨਹੀਂ, ਸਗੋਂ ਹਰ ਥਾਂ ਇਹ ਅਲੰਕਾਰ ਆਪਣੇ ਮੂਲ ਉਦੇਸ਼ਾਂ—ਭਾਵ ਨੂੰ ਸਪਸ਼ਟ ਕਰਨਾ, ਗੁਣ-ਕਰਮ-ਰੂਪ ਦਾ ਪ੍ਰਭਾਵ ਤੀਬਰ ਕਰਨਾ—ਦੀ ਪੂਰਤੀ ਕਰਦੇ ਹਨ। ਇਸ ਤੋਂ ਛੁਟ, ਇਸ ਅਲੰਕਾਰ-ਵਿਧਾਨ ਦੀਆਂ ਆਪਣੀਆਂ ਨਿੱਜੀ ਵਿਸ਼ੇਸ਼ਤਾਵਾਂ ਵੀ ਹਨ। ਪਹਿਲੀ, ਇਨ੍ਹਾਂ ਵਿਚ ਹੇਠਲੇ ਵਰਗਾਂ ਦੇ ਕਿਤਿਆਂ, ਲੌਕਿਕ ਅਤੇ ਸਰਬ ਸਾਧਾਰਣ ਜੀਵਨ, ਪ੍ਰਕ੍ਰਿਤੀ, ਭਿਆਨਕ ਅਤੇ ਸੁਖਦ ਵਾਤਾਵਰਣ ਅਤੇ ਯੁੱਧ-ਭੂਮੀ ਨਾਲ ਸੰਬੰਧਿਤ ਉਪਮਾਨ ਵਰਤੇ ਗਏ ਹਨ। ਦੂਜੀ, ਇਨ੍ਹਾਂ ਕਵੀਆਂ ਨੇ ਯੁੱਧ ਪ੍ਰਤਿ ਯੋਧਿਆਂ ਦੀ ਮਾਨਸਿਕ ਰੁਚੀ ਅਤੇ ਪਾਤਰਾਂ ਦੀਆਂ ਭਾਵਨਾਵਾਂ/ਸੰਵੇਦਨਾਵਾਂ ਦਾ ਸਪਸ਼ਟੀਕਰਣ/ਅਭਿਵਿਅੰਜਨ ਕੀਤਾ ਹੈ। ਤੀਜੀ, ਇਨ੍ਹਾਂ ਉਪਮਾਨਾਂ ਰਾਹੀਂ ਪੌਰਾਣਿਕ/ਇਤਿਹਾਸਿਕ/ਲੌਕਿਕ ਪਾਤਰਾਂ/ਪ੍ਰਸੰਗਾਂ ਦਾ ਪਰਿਚਯ ਪ੍ਰਾਪਤ ਹੋਇਆ ਹੈ।

ਛੰਦ-ਵਿਧਾਨ ਦੀ ਦ੍ਰਿਸ਼ਟੀ ਤੋਂ 'ਦਸਮ-ਗ੍ਰੰਥ' ਛੰਦਾਂ ਦਾ ਅਜਾਇਬ-ਘਰ ਹੈ। ਇਸ ਵਿਚ ਡੇਢ ਸੌ ਤੋਂ ਵੱਧ ਕਿਸਮਾ ਦੇ ਛੰਦਾਂ ਦੀ ਵਰਤੋਂ ਹੋਈ ਹੈ, ਜਿਨ੍ਹਾਂ ਵਿਚੋਂ ਲਗਭਗ 106 ਪਰੰਪਰਾਗਤ ਹਨ ਅਤੇ ਬਾਕੀ ਦ 44 ਨਵੇਂ ਜਾਂ ਪਰੰਪਰਿਕ ਪਰਿਵਰਤਿਤ ਰੂਪ ਵਾਲੇ ਹਨ। ਇਨ੍ਹਾਂ ਵਿਚੋਂ ਲਗਭਗ 100 ਵਾਰਣਿਕ ਹਨ ਅਤੇ ਬਾਕੀ ਮਾਤ੍ਰਿਕ। ਪ੍ਰਧਾਨਤਾ ਚੌਪਈ ਛੰਦ ਦੀ ਹੈ ਜਿਸ ਨੂੰ ਲਗਭਗ 18000 ਛੰਦਾਂ/ਬੰਦਾਂ ਦੇ 'ਦਸਮ-ਗ੍ਰੰਥ' ਵਿਚ 5555 ਵਾਰ ਵਰਤਿਆ ਗਿਆ ਹੈ। ਇਸ ਤੋਂ ਬਾਅਦ ਦੋਹਰੇ ਅਤੇ ਸਵੈਯ ਦੀ ਥਾਂ ਹੈ। ਇਸ ਗ੍ਰੰਥ ਵਿਚ ਛੰਦ-ਵਿਵਿਧਤਾ ਹਰ ਇਕ ਕ੍ਰਿਤੀ ਵਿਚ ਇਕ-ਸਮਾਨ ਨਹੀਂ। 2492 ਛੰਦਾਂ ਦੀ ਰਚਨਾ "ਕ੍ਰਿਸਨਾਵਤਾਰ" ਵਿਚ ਕੇਵਲ 12 ਛੰਦ ਵਰਤੇ ਗਏ ਹਨ ਅਤੇ 588 ਛੰਦਾਂ ਦੇ "ਕਲਕੀ ਅਵਤਾਰ" ਵਿਚ 70 ਪ੍ਰਕਾਰ ਦੇ ਛੰਦ ਵਰਤੇ ਮਿਲਦੇ ਹਨ। ਇਸ ਵਿਵਿਧਤਾ ਦੀ ਖੂਬੀ ਇਹ ਹੈ ਕਿ ਜਿਥੇ ਛੰਦ-ਵਿਵਿਧਤਾ ਹੈ, ਉਥੇ ਅਲੰਕਾਰ ਗੌਣ ਹਨ ਅਤੇ ਜਿਥੇ ਛੰਦ-ਵਿਵਿਧਤਾ

ਨਹੀਂ, ਉਥੇ ਅਲੰਕਾਰਾਂ ਦੀ ਪ੍ਰਧਾਨਤਾ ਹੈ। ਛੰਦ-ਵਿਧਾਨ ਸੰਬੰਧੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਲਘੂ ਛੰਦਾਂ ਦੀ ਵਰਤੋਂ ਇਤਨੀ ਪ੍ਰਬੀਨਤਾ ਅਤੇ ਨਿਪੁਣਤਾ ਨਾਲ ਹੋਈ ਹੈ ਕਿ ਯੁੱਧ ਦੀ ਗਤੀ ਦੇ ਨਾਲ ਛੰਦ ਦਾ ਸਰੂਪ ਵੀ ਬਦਲਦਾ ਹੈ। ਛੰਦ ਅਤੇ ਯੁੱਧ-ਪ੍ਰਕ੍ਰਿਆ ਦਾ ਪਰਸਪਰ ਤਾਲਮੇਲ ਕਾਇਮ ਕੀਤਾ ਗਿਆ ਹੈ। ਛੰਦ ਦੀ ਗਤੀ ਤੋਂ ਛੁਟ ਛੰਦ-ਧੁਨੀ ਵੀ ਯੁੱਧ ਦਾ ਵਾਤਾਵਰਣ ਸਿਰਜਦੀ ਹੈ। ਇਹ ਠੀਕ ਹੈ ਕਿ ਜਲਦੀ ਜਲਦੀ ਹੋਏ ਛੰਦ-ਪਰਿਵਰਤਨ ਨਾਲ ਕਾਵਿ-ਰਚਨਾ ਦੀ ਇਕ-ਰਸਤਾ ਟੁਟੀ ਹੈ, ਪਰ ਕਈ ਪ੍ਰਸੰਗਾਂ ਵਿਚ ਛੰਦ-ਪਰਿਵਰਤਨ ਨਾਲ ਪਾਠਕ ਕਥਾ ਤੋਂ ਉਚਕਿਆ ਵੀ ਹੈ। ਪਰੰਤੂ ਛੰਦ-ਪਰਿਵਰਤਨ ਵਾਲੀਆਂ ਰਚਨਾਵਾਂ ਵਿਚ ਬ੍ਰਿੱਤਾਂਤ ਦੀ ਥਾਂ ਵਰਣਨ ਦੀ ਪ੍ਰਧਾਨਤਾ ਹੋਣ ਕਾਰਣ ਇਹ ਗੱਲ ਸਹਿਜ ਹੀ ਅੱਖੋਂ ਪਰੋਖੇ ਵੀ ਕੀਤੀ ਜਾ ਸਕਦੀ ਹੈ।

'ਦਸਮ-ਗ੍ਰੰਥ' ਦੀ ਪ੍ਰਧਾਨ ਭਾਸ਼ਾ ਬ੍ਰਜ ਹੈ। ਇਸ ਗ੍ਰੰਥ ਦੀ ਕਾਵਿ ਦੀ ਸ਼ੈਲੀਗਤ ਸੁੰਦਰਤਾ ਅਤੇ ਮਹੱਤਾ ਭਾਸ਼ਾ ਦੀ ਅਮੀਰੀ ਕਾਰਣ ਵੀ ਹੈ। ਇਸ ਗ੍ਰੰਥ ਦੀਆਂ ਕ੍ਰਿਤੀਆਂ ਵਿਚ ਦੇਸੀ-ਬਦੇਸੀ, ਸਾਹਿਤਿਕ-ਅਸਾਹਿਤਿਕ, ਸ਼ਿਸ਼ਟ-ਅਸ਼ਿਸ਼ਟ, ਤਤਸਮ-ਤਦਭਵ ਆਦਿ ਹਰ ਪ੍ਰਕਾਰ ਦੇ ਸ਼ਬਦਾਂ ਦੀ ਖੁਲ੍ਹ ਕੇ ਵਰਤੋਂ ਕੀਤੀ ਗਈ ਹੈ ਜਿਸ ਨਾਲ ਭਾਸ਼ਾ ਦੀ ਵਿਅੰਜਨਾ ਸ਼ਕਤੀ ਵਧੀ ਹੈ। ਸ਼ਬਦਾਂ ਨੂੰ ਇੱਛਾ ਅਨੁਸਾਰ ਕਿਤੇ ਕਿਤੇ ਸੰਯੁਕਤ ਬਣਾਇਆ ਗਿਆ ਹੈ। ਅਤੇ ਕਈਆਂ ਥਾਵਾਂ ਤੇ ਮੋੜਿਆ ਤੋੜਿਆ ਵੀ ਗਿਆ ਹੈ। ਸੰਖੇਪ ਵਿਚ ਇਨ੍ਹਾਂ ਕ੍ਰਿਤੀਆਂ ਵਿਚ ਸੰਸਕ੍ਰਿਤ, ਅਪਭ੍ਰੰਸ਼, ਰਾਜਸਥਾਨੀ, ਪੰਜਾਬੀ, ਅਵਧੀ, ਫ਼ਾਰਸੀ, ਅਰਬੀ ਆਦਿ ਕਈਆਂ ਭਾਸ਼ਾਵਾਂ ਦੀ ਸ਼ਬਦਾਵਲੀ ਮਿਲਦੀ ਹੈ। ਬ੍ਰਜ ਭਾਸ਼ਾ ਦੀ ਪ੍ਰਧਾਨਤਾ ਹੋਣ ਕਾਰਣ ਬਾਕੀ ਭਾਸ਼ਾਵਾਂ ਨੂੰ ਬ੍ਰਜ ਦੀ ਪ੍ਰਕ੍ਰਿਤੀ ਅਨੁਰੂਪ ਢਾਲਣ ਦਾ ਮੋਹ ਵੀ ਵੇਖਿਆ ਜਾ ਸਕਦਾ ਹੈ। ਪ੍ਰਕਥਨਾਤਮਕ ਅਤੇ ਭਗਤੀ-ਪਰਕ ਰਚਨਾਵਾਂ ਹੋਣ ਕਾਰਣ ਇਨ੍ਹਾਂ ਦੀ ਭਾਸ਼ਾ ਵਿਚ ਮੁਹਾਵਰਿਆਂ ਅਤੇ ਅਖੋਤਾਂ ਦੀ ਵਰਤੋਂ ਘਟ ਹੋਈ ਹੈ। ਪਰ ਭਾਸ਼ਾ ਦੀ ਸਜਾਵਟ ਜਾਂ ਸੁਹਜ ਸ਼ਬਦ-ਅਲੰਕਾਰਾਂ ਦੁਆਰਾ ਪੂਰਾ ਕੀਤਾ ਗਿਆ ਹੈ। ਭਾਸ਼ਾ ਵਿਚ ਪ੍ਰਸੰਗ, ਭਾਵ ਅਤੇ ਪਾਤਰ ਅਨੁਕੂਲਤਾ ਦੇ ਗੁਣ ਸਰਬਤ੍ਰ ਮਿਲਦੇ ਹਨ ਅਤੇ ਉਹ ਸਭ ਥਾਂ ਕਵੀ ਦੇ ਭਾਵ ਨੂੰ ਪ੍ਰੇਸ਼ਿਤ ਕਰਨ ਵਿਚ ਪੂਰੀ ਤਰ੍ਹਾਂ ਸਫਲ ਹਨ।

ਸਪਸ਼ਟ ਹੈ ਕਿ 'ਦਸਮ-ਗ੍ਰੰਥ' ਵਿਸ਼ੇ ਪੱਖ ਤੋਂ ਹੀ ਨਹੀਂ ਸਾਹਿਤਿਕ ਪੱਖ ਤੋਂ ਵੀ ਇਕ ਮਹਾਨ ਰਚਨਾ ਹੈ। ਇਹੀ ਕਾਰਣ ਹੈ ਕਿ ਇਸ ਦੇ ਅਧਿਐਨ ਲਈ ਦੋ ਦਰਜਨ ਸ਼ੋਧ-ਪ੍ਰਬੰਧਾਂ ਦੀ ਵਿਵਸਥਾ ਹੋ ਚੁਕੀ ਹੈ ਅਤੇ ਕਿਤਨੀਆਂ ਹੀ ਹੋਰ ਪੁਸਤਕਾਂ ਅਤੇ ਲੇਖ ਛਪ ਚੁਕੇ ਹਨ। ਇਸ ਗ੍ਰੰਥ ਦੇ ਪੰਜਾਬੀ ਵਿਚ ਪੰਡਿਤ ਨਰੈਣ ਸਿੰਘ ਮਜ਼ੰਗਾਂ ਵਾਲੇ ਅਤੇ ਗਿਆਨੀ ਬਿਸ਼ਨ ਸਿੰਘ ਦੁਆਰਾ ਦੋ ਟੀਕੇ ਤਿਆਰ ਹੋ ਚੁਕੇ ਹਨ ਅਤੇ ਡਾ. ਜੋਧ ਸਿੰਘ ਹੋਰਾਂ ਨੇ ਇਸ ਦਾ ਹਿੰਦੀ ਵਿਚ ਵੀ ਟੀਕਾ ਤਿਆਰ ਕੀਤਾ ਹੈ ਜੋ ਭੁਵਨ ਵਾਣੀ ਟ੍ਰਸਟ, ਲਖਨਊ ਵਲੋਂ ਛਪ ਚੁਕਾ ਹੈ। ਇਸ ਦੀਆਂ ਕੁਝ ਇਕਲੀਆਂ ਇਕਲੀਆਂ ਰਚਨਾਵਾਂ ਦੇ ਵੀ ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਵਿਚ ਰੂਪਾਂਤਰ ਛਪੇ ਮਿਲਦੇ ਹਨ। ਅਜਿਹੇ ਮਹੱਤਵਪੂਰਣ ਗ੍ਰੰਥ ਬਾਰੇ ਸੰਦਰਭ ਗ੍ਰੰਥ/ਵਿਸ਼ੇ ਕੋਸ਼ ਬਣਾਉਣਾ ਬੜਾ ਜ਼ਰੂਰੀ ਹੈ ਕਿਉਂਕਿ ਇਤਨੇ ਵੱਡੇ ਆਕਾਰ ਵਾਲੇ ਗ੍ਰੰਥ ਦਾ ਅਧਿਐਨ ਸੰਦਰਭ ਗ੍ਰੰਥ ਰਾਹੀਂ ਹੀ ਸਹੀ ਅਤੇ ਉਚਿਤ ਢੰਗ ਨਾਲ ਪੁਸ਼ਟ ਹੁੰਦਾ ਹੈ। ਖ਼ੁਸ਼ੀ ਦੀ ਗੱਲ ਹੈ ਕਿ ਭਾਈ ਭਗਵੰਤ ਸਿੰਘ ਜੀ ਹਰੀ ਨੇ ਇਸ ਪਾਸੇ ਆਪਣੀ ਰੁਚੀ ਵਿਖਾਈ ਹੈ ਜੋ

ਹੁਣ ਪ੍ਰਕਾਸ਼ਿਤ ਰੂਪ ਧਾਰ ਕੇ ਸਾਹਮਣੇ ਆ ਰਹੀ ਹੈ।

ਇਹ ਬਾਣੀ ਬਿਉਰਾ ਤਿਆਰ ਕਰਨ ਵਾਲੇ ਭਾਈ ਭਗਵੰਤ ਸਿੰਘ ਜੀ ਹਰੀ ਦਾ ਜਨਮ ਗੁਰਮਤਿ ਸਾਹਿੱਤ ਦੇ ਪ੍ਰਸਿੱਧ ਵਿਖਿਆਤਾ ਭਾਈ ਕਾਨ੍ਹ ਸਿੰਘ ਨਾਭਾ ਦੇ ਘਰ 1892 ਈ. ਵਿਚ ਹੋਇਆ। ਭਾਈ ਕਾਨ੍ਹ ਸਿੰਘ ਦੇ ਪੜਦਾਦਾ ਬਾਬਾ ਸਰੂਪ ਸਿੰਘ ਨੇ ਆਪਣੀ ਅਧਿਆਤਮਿਕ ਵਿਦਿਆ ਬਾਬਾ ਅਜਾਪਾਲ ਸਿੰਘ ਦੇ ਡੇਰੇ ਰਹਿ ਕੇ ਪ੍ਰਾਪਤ ਕੀਤੀ ਅਤੇ ਉਥੇ ਹੀ ਮਹੰਤ ਦੀ ਪਦਵੀ ਉਤੇ ਸੁਸ਼ੋਭਿਤ ਰਹੇ। ਭਾਈ ਕਾਨ੍ਹ ਸਿੰਘ ਦੇ ਪਿਤਾ ਬਾਬਾ ਨਰੈਣ ਸਿੰਘ ਅਤੇ ਛੋਟੇ ਭਰਾ ਵੀ ਮਹੰਤ-ਪਦਵੀ ਦੀ ਜ਼ਿਮੇਵਾਰੀ ਨਿਭਾਂਦੇ ਰਹੇ। ਇਸ ਤਰ੍ਹਾਂ ਹਰੀ ਜੀ ਇਕ ਉਚੇ ਦਰਜੇ ਦੇ ਅਧਿਆਤਮਿਕ ਪਰਿਵਾਰ ਵਿਚ ਪੈਦਾ ਹੋਏ ਅਤੇ ਵਿਦਵੱਤਾ ਉਨ੍ਹਾਂ ਨੂੰ ਗੁੜਤੀ ਵਿਚ ਮਿਲੀ। ਖਾਲਸਾ ਹਾਈ ਸਕੂਲ, ਲੁਧਿਆਣਾ ਤੋਂ ਦਸਵੀਂ ਪਾਸ ਕਰਨ ਉਪਰੰਤ ਉਹ ਖਾਲਸਾ ਕਾਲਜ ਅੰਮ੍ਰਿਤਸਰ ਦਾਖਲ ਹੋਏ, ਪਰ ਪੜ੍ਹਾਈ ਮੁਕੰਮਲ ਕਰਨ ਤੋਂ ਪਹਿਲਾਂ ਹੀ ਆਪਣੇ ਚਾਚੇ ਸ. ਮੀਹਾਂ ਸਿੰਘ ਨਾਲ ਰਲ ਕੇ ਠੇਕੇਦਾਰੀ ਦੇ ਕੰਮ ਵਿਚ ਪੈ ਗਏ। 1915 ਵਿਚ ਉਨ੍ਹਾਂ ਦਾ ਵਿਆਹ ਬੀਬੀ ਹਰਨਾਮ ਕੌਰ ਨਾਲ ਹੋਇਆ ਜੋ ਬਾਅਦ ਵਿਚ ਪੰਜਾਬੀ ਦੀ ਕਵਿਤ੍ਰੀ ਦੇ ਰੂਪ ਵਿਚ ਸਾਹਿੱਤ ਜਗਤ ਵਿਚ ਉਭਰੀ। 1936 ਵਿਚ ਹਰੀ ਜੀ ਵਿਦੇਸ਼ ਯਾਤਰਾ ਲਈ ਨਿਕਲ ਪਏ ਅਤੇ ਅਮਰੀਕਾ, ਕਨੈਡਾ, ਮਲਾਇਆ, ਇੰਗਲੈਂਡ ਆਦਿ ਦੇਸ਼ਾਂ ਵਿਚ ਜਾ ਕੇ ਉਥੋਂ ਦੇ ਧਰਮ, ਸਭਿਆਚਾਰ, ਆਜ਼ਾਦੀ ਅਤੇ ਨਿਆਇਸ਼ੀਲਤਾ ਦੀ ਨੇੜਿਓਂ ਜਾਣਕਾਰੀ ਹਾਸਲ ਕੀਤੀ ਅਤੇ ਆਪਣੇ ਦੇਸ਼ ਨਾਲ ਉਨ੍ਹਾਂ ਦੇਸ਼ਾਂ ਦੀ ਤੁਲਨਾ ਕਰ ਕੇ ਆਪਣੇ ਦੇਸ਼ ਵਿਚ ਉਥੋਂ ਵਰਗੇ ਗੁਣਾਂ ਦੀ ਘਾਟ ਦਾ ਡੂੰਘਾ ਅਨੁਭਵ ਕੀਤਾ। ਵਿਦੇਸ਼ੋਂ ਪਰਤਣ ਉਪਰੰਤ ਉਨ੍ਹਾਂ ਨੂੰ ਬਾਬਾ ਅਜਾਪਾਲ ਸਿੰਘ ਦੇ ਡੇਰੇ ਦਾ ਮਹੰਤ ਸਥਾਪਿਤ ਕੀਤਾ ਗਿਆ। ਉਨ੍ਹਾਂ ਨੇ ਜੀਵਨ ਪ੍ਰਯੰਤ ਇਹ ਸੇਵਾ ਨਿਭਾਈ।

ਆਪਣੇ ਪਿਤਾ ਭਾਈ ਕਾਨ੍ਹ ਸਿੰਘ ਦੇ ਪ੍ਰਭਾਵ ਅਤੇ ਉਨ੍ਹਾਂ ਪਾਸ ਆਣ ਜਾਣ ਵਾਲੇ ਵਿਦਵਾਨਾਂ ਦੇ ਸੰਪਰਕ ਕਾਰਣ ਹਰੀ ਜੀ ਨੂੰ ਵੀ ਸਾਹਿੱਤ-ਸਾਧਨਾ ਅਤੇ ਗੁਰਮਤਿ ਬਾਰੇ ਖੋਜ ਕਰਨ ਦੀ ਪ੍ਰੇਰਣਾ ਮਿਲੀ। ਉਨ੍ਹਾਂ ਦੀ ਵਿਸ਼ੇਸ਼ ਰੁਚੀ 'ਦਸਮ-ਗ੍ਰੰਥ' ਦੇ ਅਧਿਐਨ ਵਲ ਸੀ। ਲਗਭਗ 30 ਵਰ੍ਹੇ ਉਹ ਇਸ ਗ੍ਰੰਥ ਸੰਬੰਧੀ ਖੋਜ-ਕਾਰਜ ਵਿਚ ਜੁਟੇ ਰਹੇ। ਇਸ ਖੋਜ ਦੇ ਆਧਾਰ ਤੇ ਦੋ ਗ੍ਰੰਥ ਤਿਆਰ ਹੋਏ, ਇਕ 'ਦਸਮ ਗ੍ਰੰਥ ਦਾ ਤੁਕ-ਤਤਕਰਾ' ਅਤੇ ਦੂਜਾ ਹੱਥਲਾ ਗ੍ਰੰਥ। ਇਨ੍ਹਾਂ ਦੋ ਗ੍ਰੰਥਾਂ ਤੋਂ ਇਲਾਵਾ ਉਨ੍ਹਾਂ ਦੀਆਂ ਦੋ ਹੋਰ ਪੁਸਤਕਾਂ—'ਰਾਮ ਨੀਤੀ' ਅਤੇ 'ਵਿਧੀ ਨਿਖੇਧ' ਵੀ ਮਿਲਦੀਆਂ ਹਨ। ਉਨ੍ਹਾਂ ਨੇ ਭਾਈ ਕਾਨ੍ਹ ਸਿੰਘ ਦੁਆਰਾ ਆਪਣੇ ਜੀਵਨ ਦੇ ਅੰਤਿਮ ਚਰਣ ਵਿਚ ਗੁਰਮਤ ਸੁਧਾਕਰ, ਗੁਰਮਤ ਪ੍ਰਭਾਕਰ ਅਤੇ ਗੁਰਗਿਰਾ ਕਸੌਟੀ ਨਾਂ ਦੀਆਂ ਤਿੰਨਾਂ ਰਚਨਾਵਾਂ ਨੂੰ 'ਗੁਰਮਤ ਮਾਰਤੰਡ' ਦੇ ਰੂਪ ਵਿਚ ਇਕੱਠਿਆਂ ਛਾਪਣ ਦੀ ਬਣਾਈ ਯੋਜਨਾ ਨੂੰ ਉਦਮ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਪ੍ਰਕਾਸ਼ਿਤ ਕਰਵਾਇਆ।

ਹਰੀ ਜੀ ਸ਼ੁੱਧ ਅਤੇ ਸਾਤਵਿਕ ਵ੍ਰਿੱਤੀ ਵਾਲੇ ਸਾਧਕ ਸਨ। ਸੰਸਾਰਿਕ ਪ੍ਰਪੰਚ ਵਿਚ ਉਨ੍ਹਾਂ ਦੀ ਰੁਚੀ ਘਟ ਸੀ, ਪਰ ਸ਼ਿਕਾਰ ਕਰਨ ਵੱਲ ਉਨ੍ਹਾਂ ਦਾ ਉਚਚਾ ਝੁਕਾ ਸੀ। ਉਨ੍ਹਾਂ ਦੀ ਜਾਨਵਰਾਂ ਬਾਰੇ ਇਤਨੀ ਅਧਿਕ ਜਾਣਕਾਰੀ ਸੀ ਕਿ ਦੂਰੋਂ ਹੀ ਜਾਨਵਰ ਨੂੰ ਵੇਖ ਕੇ ਉਸ ਦੇ ਨਰ, ਮਾਦਾ ਹੋਣ ਦਾ ਫੈਸਲਾ ਕਰ ਸਕਦੇ ਸਨ। ਬਾਗਬਾਨੀ ਦੇ ਵੀ ਬੜੇ ਸ਼ੌਕੀਨ ਸਨ।

ਆਪਣੀ ਰਿਹਾਇਸ਼ ਵਾਲੀ ਥਾਂ, ਬ੍ਰਿਜੇਸ਼ ਭਵਨ, ਵਿਚ ਹੀ ਉਨ੍ਹਾਂ ਨੇ ਤਰ੍ਹਾਂ ਤਰ੍ਹਾਂ ਦੇ ਫਲਾਂ ਦੇ ਬ੍ਰਿਛ ਉਗਾਏ ਹੋਏ ਸਨ। ਅੰਗੂਰਾਂ ਦੀਆਂ ਬੇਲਾਂ ਪ੍ਰਤਿ ਉਨਾਂ ਦਾ ਅਤਿ ਅਧਿਕ ਮੋਹ ਸੀ। ਉਨ੍ਹਾਂ ਦਾ ਨਿੱਤ ਦਾ ਕਰਮ ਸੀ ਕਿ ਉਠ ਕੇ ਨੇਮ ਨਾਲ ਇਸ਼ਨਾਨ ਕਰ ਕੇ ਪਾਠ ਅਤੇ ਸਿਮਰਨ ਕਰਨਾ, ਫਿਰ ਬਗੀਚੇ ਵਿਚ ਬੇਲ-ਬੂਟਿਆਂ ਅਤੇ ਫਲਦਾਰ ਬ੍ਰਿਛਾਂ ਦੀ ਸੇਵਾ ਕਰਨੀ, ਅਧਿਐਨ ਕਰਨਾ, 'ਦਸਮ-ਗ੍ਰੰਥ' ਸੰਬੰਧੀ ਖੋਜ-ਕਾਰਜ ਵਿਚ ਲੀਨ ਹੋਣਾ ਅਤੇ ਲੋੜ ਪੈਣ ਤੇ ਕਿਸੇ ਸਮਸਿਆ ਦੇ ਸਮਾਧਾਨ ਲਈ ਚਿੰਤਨ ਅਤੇ ਵਿਚਾਰ ਵਟਾਂਦਰਾ ਕਰਨਾ। ਸਚ-ਮੁਚ ਇਹ ਜੀਵਨ-ਚਰਯਾ ਇਕ ਵੀਤਰਾਗੀ ਪੁਰਸ਼ ਦੀ ਹੀ ਹੋ ਸਕਦੀ ਹੈ।

ਉਹ ਸਰਲ ਸੁਭਾ ਦੇ ਚੰਗੇ ਮਿਹਮਾਨ-ਨਿਵਾਜ਼ ਸਨ। ਇਕ ਵਾਰ ਸੰਨ 1960 ਵਿਚ, ਜਦੋਂ ਮੈਂ 'ਦਸਮ-ਗ੍ਰੰਥ' ਬਾਰੇ ਪੀ-ਐਚ.ਡੀ. ਦੀ ਖੋਜ ਕਰ ਰਿਹਾ ਸਾਂ, ਕਿਸੇ ਦਸਿਆ ਕਿ ਹਰੀ ਜੀ ਇਸ ਗ੍ਰੰਥ ਦੇ ਪ੍ਰਕਾਂਡ ਵਿਦਵਾਨ ਹਨ। ਮੈਂ ਉਨ੍ਹਾਂ ਪਾਸ ਨਾਭੇ ਜਾ ਪਹੁੰਚਿਆ। ਸੋਚਦਾ ਸਾਂ ਇਤਨਾ ਵੱਡਾ ਬਜ਼ੁਰਗ ਮੇਰੇ ਨਾਲ ਕਿਵੇਂ ਪੇਸ਼ ਆਇਗਾ ? ਕੀ ਮੇਰੀ ਕੋਈ ਗੱਲ ਸੁਣਨ ਦਾ ਵਕਤ ਕਢੇਗਾ ਕਿ ਨਹੀਂ ? ਇਸ ਦੁਚਿੱਤੀ ਦੀ ਅਵਸਥਾ ਵਿਚ ਮੈਂ ਬ੍ਰਿਜੇਸ਼ ਭਵਨ ਪੁੱਜਾ। ਅਗੋਂ ਮੇਲ ਹੋਇਆ ਇਕ ਸੰਤ ਸਰੂਪ ਬਜ਼ੁਰਗ ਨਾਲ ਜਿਸ ਦੀ ਪਹਿਲੀ ਤਕਣੀ ਨੇ ਹੀ ਮੋਹ ਲਿਆ। ਜਿਸ ਦੇ ਪਹਿਲੇ ਬੋਲ ਨੇ ਹੀ ਮੇਰੇ ਲਈ ਘਰ ਵਾਲਾ ਵਾਤਾਵਰਣ ਪੈਦਾ ਕਰ ਦਿੱਤਾ। ਉਨ੍ਹਾਂ ਨੇ 'ਦਸਮ-ਗ੍ਰੰਥ' ਸੰਬੰਧੀ ਆਪਣੀ ਸਾਰੀ ਖੋਜ ਦਾ ਭੰਡਾਰ ਖੋਲ੍ਹ ਦਿੱਤਾ। ਬੜੀ ਗੰਭੀਰਤਾ ਨਾਲ ਅਨੇਕ ਪੱਖਾਂ ਤੇ ਵਿਚਾਰ ਵਟਾਂਦਰਾ ਕੀਤਾ। ਬੜੇ ਸਨੇਹ ਨਾਲ ਮੇਰੇ ਰਹਿਣ ਦਾ ਪ੍ਰਬੰਧ ਕੀਤਾ। ਰਾਤ ਚਿਰ ਤਕ ਮੇਰੇ ਕੋਲ ਬੈਠ ਕੇ ਗਿਆਨ ਚਰਚਾ ਕਰਦੇ ਰਹੇ। ਉਸ ਯਾਦਗਾਰੀ ਰਾਤ ਤੋਂ ਪਹਿਲਾਂ ਮੈਂ ਸੌਣ ਲਗਿਆਂ ਸਿਰ ਹੇਠਾਂ ਮੋਟਾ ਸਿਰਹਾਣਾ ਰਖਣ ਦਾ ਆਦੀ ਸਾਂ ਉਨ੍ਹਾਂ ਨੇ ਮੈਨੂੰ ਬਹੁਤ ਘੱਟ ਮੋਟਾ ਸਿਰਹਾਣਾ ਲੈਣ ਲਈ ਕਿਹਾ ਅਤੇ ਨਾਲ ਹੀ ਇਸ ਦੇ ਗੁਣਾਂ ਦਾ ਵੀ ਵਿਖਿਆਨ ਕੀਤਾ ਅਤੇ ਦਸਿਆ ਕਿ ਕਿਵੇਂ ਮੋਟਾ ਸਿਰਹਾਣਾ ਲੈਣ ਨਾਲ ਸੌਣ ਦੌਰਾਨ ਸਿਰ ਵਲ ਰਕਤ-ਸੰਚਾਰ ਠੀਕ ਢੰਗ ਨਾਲ ਨਹੀਂ ਹੋ ਸਕਦਾ। ਸਚ ਜਾਣੋ ਉਦੋਂ ਤੋਂ ਹੁਣ ਤਕ ਮੈਂ ਪਤਲਾ ਜਿਹਾ ਸਿਰਹਾਣਾ ਵਰਤਦਾ ਆ ਰਿਹਾ ਹਾਂ ਅਤੇ ਕਈ ਵਾਰ ਸੌਣ ਵੇਲੇ ਪਤਲੇ ਸਿਰਹਾਣੇ ਦੀ ਵਰਤੋਂ ਨਾਲ ਹਰੀ ਜੀ ਦੀ ਯਾਦ ਤਾਜ਼ਾ ਹੋ ਜਾਂਦੀ ਹੈ। ਅਜਿਹੇ ਸ੍ਰੇਸ਼ਠ ਪੁਰਸ਼ਾਂ ਨਾਲ ਮੇਲ ਸੰਜੋਗ-ਵਸ ਹੀ ਹੁੰਦਾ ਹੈ ਅਤੇ ਮੈਨੂੰ ਖੁਸ਼ੀ ਹੈ ਕਿ ਜਿਸ ਸਾਧਕ ਦੁਆਰਾ ਸੰਕਲਿਤ ਕੀਤਾ 'ਦਸਮ-ਗ੍ਰੰਥ' ਦੀ ਬਾਣੀ ਦਾ ਬਿਊਰਾ ਮੈਂ ਸੰਪਾਦਿਤ ਕਰ ਰਿਹਾ ਹਾਂ, ਉਸ ਦੀ ਨਿਘ ਦੇ ਕੁਝ ਪਲ ਮੈਂ ਵੀ ਮਾਣੇ ਸਨ।

ਹਰੀ ਜੀ ਦਾ ਦੇਹਾਂਤ 9 ਅਕਤੂਬਰ, 1968 ਨੂੰ ਹੋਇਆ ਅਤੇ ਉਨ੍ਹਾਂ ਤੋਂ ਅੱਠ ਸਾਲ ਬਾਅਦ ਉਨ੍ਹਾਂ ਦੀ ਪਤਨੀ ਬੀਬੀ ਹਰਨਾਮ ਕੌਰ ਦਾ ਦੇਹਾਂਤ 2 ਜੂਨ, 1976 ਨੂੰ ਹੋਇਆ। ਉਨ੍ਹਾਂ ਦੇ ਤਿੰਨ ਸੁਪੁੱਤਰ —ਸੁਦਰਸ਼ਨ ਸਿੰਘ, ਮਹਿੰਦਰ ਸਿੰਘ ਅਤੇ ਮਨਮੋਹਨ ਸਿੰਘ—ਅਤੇ ਦੋ ਸੁਪੁੱਤਰੀਆਂ ਹਰਿਦਰਸ਼ਨ ਕੌਰ ਅਤੇ ਨਰਿੰਦਰ ਕੌਰ ਹਨ। ਡਾ. ਰਛਪਾਲ ਕੌਰ ਜੋ ਇਸ ਸੰਪਾਦਨ ਕਾਰਜ ਵਿਚ ਮੇਰੇ ਨਾਲ ਕੰਮ ਕਰ ਰਹੇ ਹਨ, ਹਰੀ ਜੀ ਦੇ ਸਭ ਤੋਂ ਛੋਟੇ ਸੁਪੁੱਤਰ ਮਨਮੋਹਨ ਸਿੰਘ ਦੀ ਸੁਪਤਨੀ ਹਨ। ਇਨ੍ਹਾਂ ਨੇ ਤੁਕ-ਤਤਕਰਾ ਤਿਆਰ ਕਰਨ ਅਤੇ ਛਪਵਾਉਣ ਵਿਚ ਵੀ ਆਪਣਾ ਯੋਗਦਾਨ ਪਾਇਆ ਹੈ।

ਪ੍ਰਸਤੁਤ ਗ੍ਰੰਥ 'ਦਸਮ-ਗ੍ਰੰਥ' ਦੀ ਬਾਣੀ ਦੇ ਬਿਉਰੇ ਨਾਲ ਸੰਬੰਧਿਤ ਹੈ। ਹਰੀ ਜੀ ਨੇ 'ਦਸਮ-ਗ੍ਰੰਥ' ਦੀ ਖੋਜ ਉਤੇ ਲਗਭਗ 30 ਵਰ੍ਹੇ ਲਗਾਏ ਸਨ। ਉਸ ਮਿਹਨਤ ਦੇ ਫਲਸਰੂਪ ਹਰੀ ਜੀ ਨੇ ਇਕ ਤਾਂ 'ਦਸਮ-ਗ੍ਰੰਥ' ਦਾ ਤੁਕ-ਤੱਤਕਰਾ ਤਿਆਰ ਕੀਤਾ ਜੋ ਪੰਜਾਬੀ ਯੂਨੀਵਰ-ਸਿਟੀ ਵੱਲੋਂ ਪ੍ਰਕਾਸ਼ਿਤ ਹੋ ਚੁਕਿਆ ਹੈ। ਉਨ੍ਹਾਂ ਨੇ 'ਦਸਮ-ਗ੍ਰੰਥ' ਨਾਲ ਸੰਬੰਧਿਤ ਹੋਰ ਅਨੇਕਾਂ ਵਿਸ਼ਿਆਂ ਦੀਆਂ ਛੋਟੀਆਂ ਛੋਟੀਆਂ ਪੁਸਤਕਾਂ ਦੇ ਖਰੜੇ ਤਿਆਰ ਕੀਤੇ। ਕਿਸੇ ਵਿਚ ਅਸਤ੍ਰਾਂ-ਸ਼ਸਤ੍ਰਾਂ ਦਾ, ਕਿਸੇ ਵਿਚ ਨਾਂਵਾਂ ਥਾਂਵਾਂ ਦਾ, ਕਿਸੇ ਵਿਚ 'ਦਸਮ-ਗ੍ਰੰਥ' ਵਿਚ ਸੰਕਲਿਤ ਬਾਣੀਆਂ ਦਾ, ਕਿਸੇ ਵਿਚ ਛੰਦਾਂ-ਅਲੰਕਾਰਾਂ ਦਾ ਬਿਉਰਾ, ਵਿਆਖਿਆ ਅਤੇ ਉਦਾਹਰਣ ਦਰਜ ਕੀਤੇ ਅਤੇ ਇਸ ਤਰ੍ਹਾਂ 41 ਵਿਸ਼ਿਆਂ ਬਾਰੇ ਇਕੱਠੀ ਕੀਤੀ ਸਾਮਗ੍ਰੀ ਨੂੰ ਅੰਤ ਵਿਚ ਪ੍ਰਸਤੁਤ ਗ੍ਰੰਥ ਦਾ ਰੂਪ ਦੇ ਕੇ 'ਦਸਮ-ਗ੍ਰੰਥ ਬਾਣੀ ਬਿਉਰਾ' ਦਾ ਸੰਕਲਨ ਤਿਆਰ ਕੀਤਾ। ਇਸ ਬਾਰੇ ਉਨ੍ਹਾਂ ਨੇ 'ਤੁਕ-ਤਤਕਰਾ' ਦੇ ਪ੍ਰਸੰਗ ਵਿਚ ਲਿਖਿਆ ਹੈ—"ਇਸ ਪੁਸਤਕ (ਤੁਕ-ਤਤਕਰਾ) ਦੇ ਲਿਖ ਜਾਣ ਤੋਂ ਪਿੱਛੋਂ ਜਦ ਕਈ ਪ੍ਰਸੰਗਾਂ ਦਾ ਚਾਨਣ ਹੋ ਗਿਆ ਤਾਂ ਇਸ ਦਾ 'ਬਾਣੀ ਬਿਉਰਾ' ਤਿਆਰ ਕੀਤਾ। ਇਹ ਪੁਸਤਕ ਪ੍ਰਿੰਸੀਪਲ ਜੋਧ ਸਿੰਘ ਜੀ ਅਤੇ ਡਾ. ਬਲਬੀਰ ਸਿੰਘ ਨੂੰ ਵਿਖਾਈ ਤੇ ਪ੍ਰਾਰਥਨਾ ਕੀਤੀ ਕਿ ਇਸ ਸੰਬੰਧੀ ਹੋਰ ਸੁਝਾਉ ਵੀ ਦਿਓ। ਉਨ੍ਹਾਂ ਕਈ ਅਮੋਲਕ ਸੁਝਾਉ ਵੀ ਦਿੱਤੇ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ।"

ਇਹ ਖਰੜਾ 20 ਵਰ੍ਹੇ ਪਹਿਲਾਂ ਹਰੀ ਜੀ ਦੇ ਪਰਿਵਾਰ ਵੱਲੋਂ ਪੰਜਾਬੀ ਯੂਨੀ-ਵਰਸਿਟੀ ਨੂੰ ਪ੍ਰਕਾਸ਼ਨ ਲਈ ਦਿੱਤਾ ਗਿਆ ਸੀ। ਕੁਝ ਕਾਰਣਾਂ ਕਰਕੇ ਇਹ ਪਹਿਲਾਂ ਨਾ ਛਪ ਸਕਿਆ। ਸਿੰਡੀਕੇਟ (ਮਿਤੀ 27-6-86, ਪੈਰਾ 27) ਨੇ ਸਥਾਈ ਕਮੇਟੀ (ਪੰਜਾਬੀ ਵਿਕਾਸ) ਦੀ ਸਿਫਾਰਸ਼ ਨੂੰ ਪ੍ਰਵਾਨ ਕਰਦੇ ਹੋਇਆਂ ਇਸ ਖਰੜੇ ਨੂੰ ਸੰਪਾਦਿਤ ਕਰਨ ਦਾ ਕਾਰਜ ਪ੍ਰਸਤੁਤ ਲੇਖਕ ਨੂੰ ਸੌਂਪਿਆ, ਜੋ ਹੁਣ ਪ੍ਰਕਾਸ਼ਿਤ ਰੂਪ ਵਿਚ ਵਿਦਵਾਨ ਪਾਠਕਾਂ ਦੇ ਹੱਥ ਵਿਚ ਹੈ। ਇਸ ਵਿਚ ਨਿਕੇ ਵੱਡੇ ਕੁਲ 41 ਇੰਦਰਾਜ ਸ਼ਾਮਲ ਕੀਤੇ ਗਏ ਹਨ ਜਿਨ੍ਹਾਂ ਰਾਹੀਂ 'ਦਸਮ-ਗ੍ਰੰਥ' ਦੇ ਵਿਸ਼ੇ-ਵਸਤੂ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਹ ਇੰਦਰਾਜ 'ਮਹਾਨ-ਕੋਸ਼' ਦੀ ਪਰੰਪਰਾ ਵਿਚ ਅੱਖਰ-ਕ੍ਰਮ ਅਨੁਸਾਰ ਰਖੇ ਗਏ ਹਨ ਅਤੇ ਇਨ੍ਹਾਂ ਦੇ ਉਪ-ਇੰਦਰਾਜ ਵੀ ਇਸ ਅੱਖਰ ਕ੍ਰਮ ਦੀ ਪਾਲਨਾ ਕਰਦੇ ਹਨ।

ਇਸ ਗ੍ਰੰਥ ਨੂੰ ਸੰਪਾਦਿਤ ਕਰਨ ਵਿਚ ਡਾ. ਰਛਪਾਲ ਕੌਰ, ਜੋ ਰਿਸ਼ਤੇ ਵਜੋਂ ਹਰੀ ਜੀ ਦੀ ਪੋਤ-ਨੂੰਹ ਹਨ, ਨੇ ਮੇਰੀ ਸਹਾਇਤਾ ਕੀਤੀ ਹੈ। ਇਸ ਲਈ ਉਨ੍ਹਾਂ ਦਾ ਮੈਂ ਆਭਾਰੀ ਹਾਂ। ਇਸ ਨੂੰ ਪ੍ਰਕਾਸ਼ਿਤ ਕਰਨ ਵਿਚ ਡਾ. ਹਜ਼ਾਰਾ ਸਿੰਘ ਨੇ ਵੀ ਆਪਣਾ ਪੂਰਾ ਸਹਿਯੋਗ ਦਿੱਤਾ, ਇਸ ਲਈ ਮੈਂ ਉਨ੍ਹਾਂ ਦਾ ਵੀ ਰਿਣੀ ਹਾਂ।

ਅੰਤ ਵਿਚ ਹਰੀ ਜੀ ਦੁਆਰਾ ਅਣਥੱਕ ਸਾਧਨਾ ਨਾਲ ਤਿਆਰ ਕੀਤਾ ਇਹ ਗ੍ਰੰਥ ਵਿਦਵਾਨ ਪਾਠਕਾਂ ਦੇ ਉਪਯੋਗ ਲਈ ਹਾਜ਼ਰ ਹੈ।

**ਰਤਨ ਸਿੰਘ ਜੱਗੀ**

**ਪੰਜਾਬੀ ਸਾਹਿੱਤ ਅਧਿਐਨ ਵਿਭਾਗ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**

# ਵਿਸ਼ੈ-ਸੂਚੀ

## ਸੰਕੇਤ ਸੂਚੀ

| | |
|---|---|
| ਉਕਤਿ | ਚੰਡੀ ਚਰਿਤ੍ਰ ਉਕਤਿ ਬਿਲਾਸ |
| ਅਕਾਲਉ. | ਅਕਾਲ ਉਸਤਤਿ |
| ਅਜ ਰਾਜਾ. | ਰਾਜਾ ਅਜ ਦੀ ਕਥਾ |
| ਅਜੈ ਸਿੰਘ. | ਅਜੈ ਸਿੰਘ ਦੀ ਕਥਾ |
| ਅਰਹੰਤਾਵ. | ਅਰਹੰਤ ਅਵਤਾਰ |
| ਸਫੋਟਕ. | ਸਫੋਟਕ ਕਬਿਤ |
| ਸਨਾਮਾ. | ਸ਼ਸਤ੍ਰ ਨਾਮ ਮਾਲਾ ਪੁਰਾਣ |
| ਸੁਕ੍ਰਾਵ. | ਸ਼ੁਕ੍ਰ ਅਵਤਾਰ |
| ਸੂਰਜਾਵ. | ਸੂਰਜ ਅਵਤਾਰ |
| ਹਜ਼ਾਰੇ ਸ. | ਹਜ਼ਾਰੇ ਸ਼ਬਦ ਪਾਤਿਸਾਹੀ ੧੦ |
| ਰਾਮਕਲੀ. | ਰਾਮਕਲੀ ਪਾਤਸ਼ਾਹੀ ੧੦ |
| ਕਸਪ. | ਕਸ਼ਪ ਅਵਤਾਰ |
| ਕੱਛਾਵ. | ਕੱਛ ਅਵਤਾਰ |
| ਕਲਕੀ. | ਨਿਹਕਲੰਕ ਅਵਤਾਰ |
| ਕ੍ਰਿਸ਼ਨਾਵ. | ਕ੍ਰਿਸ਼ਨ ਅਵਤਾਰ |
| ਗਿਆਨ. | ਗਿਆਨ ਪ੍ਰਬੋਧ |
| ਚਰਿਤ੍ਰ. | ਪਖਯਾਨ ਚਰਿਤ੍ਰ |
| ਚੌਬੀਸਾਵ. | ਚੌਬੀਸ ਅਵਤਾਰ |
| ਚੰਡੀਚ. | ਚੰਡੀ ਚਰਿਤ੍ਰ |
| ਚੰਡੀਵਾ. | ਵਾਰ ਭਗਉਤੀ |
| ਚੰਦ੍ਰਾਵ. | ਚੰਦ੍ਰ ਅਵਤਾਰ |
| ਛੀਰ ਸ. | ਛੀਰ ਸਮੁੰਦ੍ਰ ਕਥਨ |
| ਜਗਰਾਜਾ. | ਜਗ ਰਾਜੇ ਦੀ ਕਥਾ |
| ਜਫ਼ਰ. | ਜਫ਼ਰ ਨਾਮਹ ਪਾ. ੧੦ |
| ਜਲੰਧਰਾਵ. | ਜਲੰਧਰ ਅਵਤਾਰ |
| ਦੱਤ. | ਦੱਤਾਤ੍ਰੇਯ ਅਵਤਾਰ ਦੀ ਕਥਾ |
| ਧਨੰਤ੍ਰ. | ਧਨੰਤ੍ਰ ਅਵਤਾਰ ਦੀ ਕਥਾ |
| ਨਰਸਿੰਘਾਵ. | ਨਰਸਿੰਘ ਅਵਤਾਰ ਦੀ ਕਥਾ |

| | |
|---|---|
| ਨਰਨਾਰਾਇਣ | ਨਰਨਾਰਾਇਣ ਅਵਤਾਰ ਦੀ ਕਥਾ |
| ਨਰਾਵ. | ਨਰ ਅਵਤਾਰ ਦੀ ਕਥਾ |
| ਪਰਸਰਾਮਾਵ. | ਪਰਸ ਰਾਮ ਅਵਤਾਰ |
| ਪਾਰਸ. | ਪਾਰਸ ਨਾਥ ਅਵਤਾਰ ਦੀ ਕਥਾ |
| ਪ੍ਰਿਥਰਾਜ. | ਰਾਜਾ ਪ੍ਰਿਥ ਦੀ ਕਥਾ |
| ਬਉਧਾਵ. | ਬਉਧ ਅਵਤਾਰ |
| ਬਚਿਤ੍ਰ ਅ. | ਬਚਿਤ੍ਰ ਨਾਟਕ, ਅਧਿਆਇ |
| ਬਚੇਸ. | ਬਚੇਸ ਅਵਤਾਰ |
| ਬਾਲਮੀਕ. | ਬਾਲਮੀਕ ਅਵਤਾਰ |
| ਬਾਵਨਾਵ. | ਬਾਵਨ ਅਵਤਾਰ |
| ਬਿਸਨਾਵਤਾਰ. | ਬਿਸਨ ਅਵਤਾਰ (ਮਧ ਕੀਟਬ ਬਧ ਨਮਿਤ) |
| ਬੇਨਰਾਜ. | ਰਾਜਾ ਬੇਨ ਦੀ ਕਥਾ |
| ਬੈਰਾਹ, | ਬੈਰਾਹ ਅਵਤਾਰ |
| ਬ੍ਰਹਮਾਵ. (ਬ੍ਰ. ਪ੍ਰ. ਅ.) | ਬ੍ਰਹਮ ਅਵਤਾਰ (ਬ੍ਰਹਮਾ ਪ੍ਰਤਿ ਆਗਿਆ) |
| ਮਹਦੀ ਮੀਰ | ਮਹਦੀ ਮੀਰ ਬਧ ਕਥਾ |
| ਮੱਛਾਵ. | ਮੱਛ ਅਵਤਾਰ |
| ਮਹਾਮੋਹਨੀ | ਮਹਾਮੋਹਨੀ ਅਵਤਾਰ |
| ਮਨੁਰਾ. | ਮਨੁ ਰਾਜ ਦਾ ਪ੍ਰਸੰਗ |
| ਮਾਝ ਪਾ. ੧੦ | ਲਖੀ ਜੰਗਲ ਮਾਝ ਪ. ੧੦ |
| ਮਾਨ ਧਾਤਾ. | ਮਾਨ ਧਾਤਾ ਦੀ ਕਥਾ |
| ਯੁਧਿਸਟਰ ਰਾਜ. | ਰਾਜਾ ਯੁਧਿਸਟਰ ਦੀ ਕਥਾ |
| ਰਘੁਰਾਜ. | ਰਾਜਾ ਰਘੁ ਦੀ ਕਥਾ |
| ਰਾਮਾਵ. | ਰਾਮ ਅਵਤਾਰ |
| ਰੁਦ੍ਰਾਵ. | ਰੁਦ੍ਰ ਅਵਤਾਰ |

## ੧. ਅਸਤ੍ਰ ਅਤੇ ਸ਼ਸਤ੍ਰ

(ੳ) **ਅਸਤ੍ਰ**—ਉਹ ਸ਼ਸਤ੍ਰ ਜੋ ਵੈਰੀ ਤੇ ਫੈਂਕਿਆ ਜਾਵੇ

(ਅ) **ਅਗਨੀ ਅਸਤ੍ਰ**—ਜੋ ਅੱਗ ਨਾਲ ਚੱਲੇ

(ੲ) **ਸ਼ਸਤ੍ਰ**—ਜੋ ਹੱਥੋਂ ਛੱਡਿਆ ਨਾ ਜਾਵੇ

(ਸ) **ਮੁਕਤਾ ਮੁਕਤ**—ਜੋ ਫੜਦਾਂ ਅਤੇ ਫੈਂਕਵਾਂ ਚਲਾਇਆ ਜਾ ਸਕੇ

(ਹ) **ਮੰਤ੍ਰ ਮੁਕਤ**—ਜੋ ਮੰਤ੍ਰ ਪੜ੍ਹ ਕੇ ਚਲਾਇਆ ਜਾਵੇ

(ਕ) **ਯੰਤ੍ਰ ਮੁਕਤ**—ਜੋ ਕਲ ਨਾਲ ਚਲਾਇਆ ਜਾਵੇ

ਪੁਰਾਣਾਂ ਵਿਚ ਮੰਤ੍ਰਾਸਤ੍ਰਾਂ ਦੀ ਕਥਾ ਹੈ. ਉਸ ਸਮੇਂ ਲੋਕਾਂ ਦਾ ਨਿਸਚਾ ਸੀ ਕਿ ਮੰਤ੍ਰ ਪੜ੍ਹ ਕੇ ਚਲਾਇਆ ਅਸਤ੍ਰ ਭਿਆਨਕ ਅਸਰ ਕਰਦਾ ਹੈ. ਜੋ ਮੰਤ੍ਰਾਸਤ੍ਰ ਚਲਾਇਆ ਜਾਵੇ, ਉਸ ਦਾ ਵਿਰੋਧੀ ਮੰਤ੍ਰਾਸਤ੍ਰ ਚਲਾਉਣ ਨਾਲ ਉਸ ਤੋਂ ਬਚਾਉਣਾ ਹੁੰਦਾ ਹੈ, ਦਸਮ ਗ੍ਰੰਥ ਵਿਚ ਉਲਿਖਤ ਅਸਤ੍ਰਾਂ ਦੇ ਨਾਂ ਇਸ ਪ੍ਰਕਾਰ ਹਨ :

(1) **ਉਰਗ ਅਸਤ੍ਰ**—"ਉਰਗ ਅਸਤ੍ਰ ਲੈ ਅਸੁਰ ਪ੍ਰਹਾਰਾ"

(ਚਰਿਤ੍ਰ 405, 259-1)

(2) **ਅਗਨਿ ਅਸਤ੍ਰ**—"ਅਗਨਿ ਅਸਤ੍ਰ ਛਾਤਾ ਤਬ ਦਾਨਵ"

(ਚਰਿਤ੍ਰ 405, 253-1)

(3) **ਸਿੱਧ ਅਸਤ੍ਰ**—"ਸਿੱਧ ਅਸਤ੍ਰ ਅਸਿਧੁਜ ਤਬ ਛੋਰਾ"

(ਚਰਿਤ੍ਰ 401, 258-3)

(4) **ਖਗਪਤਿ ਅਸਤ੍ਰ**—"ਖਗਪਤਿ ਅਸਤ੍ਰ ਤਜਾ ਤਬ ਕਾਲਾ"

(ਚਰਿਤ੍ਰ 405, 259-3)

(5) **ਗੰਧ੍ਰਬਾਸਤ੍ਰ**—"ਗੰਧ੍ਰਬਾਸਤ੍ਰ ਲੈ ਕਾਲ ਬਗਾਯੋ"

(ਚਰਿਤ੍ਰ 405, 257-2)

(6) **ਚਾਰਣਾਸਤ੍ਰ**—"ਚਾਰਣਾਸਤ੍ਰ ਜਬ ਅਸੁਰ ਸੰਧਾਨਾ"

(ਚਰਿਤ੍ਰ 405, 258-1)

(7) **ਜੱਛ ਅਸਤ੍ਰ**—"ਜੱਛ ਅਸਤ੍ਰ ਤਬ ਅਸੁਰ ਚਲਾਯੋ"

(ਚਰਿਤ੍ਰ 405, 257-1)

(8) **ਦੇਵਾਸਤ੍ਰ**—"ਦੇਵਤਾ ਸਤ੍ਰ ਛੋਰਾ ਤਬ ਕਾਲਾ"

(ਚਰਿਤ੍ਰ 405, 256-3)

(9) **ਪਵਨ ਅਸਤ੍ਰ**—"ਰਾਛਬ ਪਵਨ ਅਸਤ੍ਰ ਸੰਧਾਨਾ"

(ਚਰਿਤ੍ਰ 405, 254-1)

(10) **ਪਾਵਕਾਸਤ੍ਰ**—"ਵਾਕਾਸਤ੍ਰ ਕਲਿ ਬਹੁਰਿ ਚਲਾਯੋ'

(ਚਰਿਤ੍ਰ 405, 285-3)

(11) **ਬਾਇ ਅਸਤ੍ਰ**—"ਬਾਇ ਅਸਤ੍ਰ ਲੈ ਕਾਲ ਚਲਾਯੋ"

(ਚਰਿਤ੍ਰ 405, 255-3)

(12) **ਬਿਛੂ ਅਸਤ੍ਰ**—"ਬਿਛੂ ਅਸਤ੍ਰ ਦਾਨਵਹਿ ਚਲਾਯੋ"

(ਚਰਿਤ੍ਰ 405, 260-1)

(13) **ਭੂਧਰਾਸਤ੍ਰ**—"ਭੂਧਰਾਸਤ੍ਰ ਤਬ ਕਾਲ ਪ੍ਰਹਾਰਾ"

(ਚਰਿਤ੍ਰ 405, 254-3)

(14) **ਮੇਘਾਸਤ੍ਰ**—"ਮੇਘ ਅਸਤ੍ਰ ਛੋਰਾ ਪੁਨਿ ਦਾਨਵ"

(ਚਰਿਤ੍ਰ 405, 255-1)

(15) **ਮੋਹਨਾਸਤ੍ਰ**—"ਮੋਹਨਾ ਸਤ੍ਰ ਕੇਤੇ ਮੋਹਿਤ ਕਰਿ"

(ਚਰਿਤ੍ਰ 405, 191-1)

(16) **ਰਾਛਸਾ ਸਤ੍ਰ**—"ਰਾਛਸਾ ਸਤ੍ਰ ਰਾਛਸਹਿੰ ਚਲਾਯੋ"

(ਚਰਿਤ੍ਰ 405, 256-1)

(17) **ਲਸ਼ਿਟਕਾਸਤ੍ਰ**—"ਲਸ਼ਿਟਕਾਸਤ੍ਰ ਅਸਿਧੁਜ ਤਬ ਛੋਰਾ"

(ਚਰਿਤ੍ਰ 405, 260-3)

(18) **ਵਰੁਣਾਸਤ੍ਰ**—"ਸ੍ਰੀ ਹਰਿ ਜਲਕੋ ਅਸਤ੍ਰ ਚਲਾਯੋ"

(ਕ੍ਰਿਸ਼ਨਾਵ. 1482-1)

(19) **ਵਾਯੁਅਸਤ੍ਰ**—"ਬਾਰੁਵਾਸਤ੍ਰ ਤਬ ਕਾਲ ਚਲਾਯੋ"

(ਚਰਿਤ 405, 253)

**ਅਸਤ੍ਰਾਂ ਅਤੇ ਸ਼ਸਤ੍ਰਾਂ ਦੇ ਅੱਖਰ ਕ੍ਰਮ ਅਨੁਸਾਰ ਨਾਮ :**

(1) ਸਫਾਜੰਗ
(2) ਸੂਲ
(3) ਸੈਹਥੀ
(4) ਸਾਂਗ
(5) ਕਟਾਰ
(6) ਕਰਦਿ ਕੋਰੰਜ਼ਾ
(7) ਕੁਕਰੀ
(8) ਕੁਠਾਰ
(9) ਖੰਜਟ
(10) ਗਤਕਾ

(11) ਗੁਰਜ
(12) ਗੋਪੀਆ
(13) ਗੰਡਾਸਾ
(14) ਚਕ੍ਰ
(15) ਛਭੀ
(16) ਛੁਰਾ
(17) ਜਮਦਾੜ
(18) ਤਬਰ
(19) ਤਲਵਾਰ—ਊਨਾ, ਅਸ (ਅਸਿ), ਇਲੇਮਾਨੀ, ਸਮਸ਼ੇਰ, ਸ਼ਿਕਾਰਗਾਹ, ਸਿਰੋਹੀ, ਸੀਹਣ, ਸੀਂਖਚਾ, ਸੈਫ਼, ਹਲੱਬੀ, ਕੱਤੀ, ਕਰੋਤੀ, ਕਿਰਚ, ਕੇਜ਼ਮ, ਕ੍ਰਿਪਾਣ, ਖੰਡਾ, ਖੰਡਾ ਦੁਧਾਰਾ, ਗੁਜਰਾਤ ਛੋਟੀ, ਗੁਜਰਾਤ ਵੱਡੀ, ਗੁਪਤੀ, ਗੋਲ੍ਹੀਆ, ਜ਼ਾਫ਼ਰ ਤਕੀਆ, ਜੁਨੱਬੀ, ਜੁਲਫ਼ਕਾਰ, ਤੇਗ, ਤੇਗਾ ਇਲੇਮਾਨੀ, ਤੇਗਾ ਬਰਦਵਾਨੀ, ਧੋਪ, ਪਟਿਸ, ਭਗੌਤੀ, ਮਗਰਬੀ.
(20) ਤੀਰ— ਅਰਧ ਚੰਦ੍ਰ, ਕੈਬਰ, ਕੁਹਕ, ਖਤੰਗ, ਠੋਲ੍ਹ, ਤਤਾਰਚਾ, ਤੁੱਕਾ, ਤ੍ਰਿਸੂਲ, ਨਰਾਚ, ਬਦਾਮਚਾ, ਬੁਗਦਾ, ਬਾਣ, ਮੀਨ-ਮੁਖਾ, ਲ੍ਹੇਸ.
(21) ਤ੍ਰਿਸੂਲ
(22) ਧਨਖ
(23) ਨਵਲਾਸਨ
(24) ਨਾਚਖ
(25) ਨਾਹਰ ਨਖਾ
(26) ਨਾਗਣੀ
(27) ਨੇਜ਼ਾ
(28) ਪੇਸ਼ਕਬਜ਼
(29) ਪਾਂਸ
(30) ਫਣੀ
(31) ਬਰਛਾ
(32) ਬਰਛੀ
(33) ਬਾਘਨਖਾ
(34) ਬਿਛੂਆ
(35) ਬੰਦੂਕ (ਤੁਪਕ, ਤੁਫੰਗ)—ਸ਼ੁਤਰ-ਨਾਲ, ਹਸਤ-ਨਾਲ, ਘੁੜ-ਨਾਲ, ਜਮੂਰੇ,

ਜੰਜੇਲ-ਜੰਬੂਆ, ਤੋਪ, ਰਹਿਕਲਾ (ਤਮੰਚਾ-ਪਿਸਤੌਲ).
ਪੁਰਾਣੇ ਸਮੇਂ ਵਿਚ ਇਹ ਅਗਨੀ ਅਸਤ੍ਰ ਦੋ ਕਿਸਮਾਂ ਦੇ ਸਨ, ਇਕ ਤੋੜੇ ਨਾਲ ਚੱਲਣ ਵਾਲੇ ਦੂਜੇ ਪਥਰੀ ਨਾਲ.

**ਸ਼ਸਤ੍ਰ :** ਉਹ ਸ਼ਸਤ੍ਰ ਜੋ ਹੱਥੋਂ ਛੱਡਿਆ ਨਾ ਜਾਵੇ, ਪੁਰਾਣੇ ਗ੍ਰੰਥਾਂ ਵਿਚ ਇਹ ਹੱਡ, ਲੱਕੜ ਅਤੇ ਲੋਹੇ ਦੇ ਬਣੇ ਲਿਖੇ ਹਨ :

(1) ਹੱਡ—ਦਧੀਚਿ ਵੈਦਿਕ ਰਿਖੀ ਸ਼ਾਂਤਿ ਦੇ ਉਦਰ ਤੋਂ ਕਰਵਾ ਦਾ ਪੁਤ੍ਰ ਸੀ. ਰਿਗਵੇਦ ਵਿਚ ਲਿਖਿਆ ਹੈ ਕਿ ਇੰਦ੍ਰ ਨੇ ਦਧੀਚਿ ਦੀਆਂ ਹੱਡੀਆਂ ਨਾਲ ਅੱਠ ਸੌ ਦਸ ਵ੍ਰਿਤ੍ਰ ਦੈਂਤਾਂ ਨੂੰ ਕੱਟਿਆ. ਮਹਾਭਾਰਤ ਅਤੇ ਪੁਰਾਣਾਂ ਵਿਚ ਲੇਖ ਹਨ ਕਿ ਦਧੀਚਿ ਨੇ ਯਮਾਂ ਕੋਲੋਂ ਵਰ ਲਿਆ ਸੀ ਕਿ ਇਸ ਦੀਆਂ ਹੱਡੀਆਂ ਇੰਦ੍ਰ ਦੀ ਗਦਾ ਕੋਲੋਂ ਵਧੀਕ ਦ੍ਰਿੜ੍ਹ ਹੋਣ ਅਤੇ ਇਨ੍ਹਾਂ ਨਾਲ ਵ੍ਰਿਤ੍ਰਾਂ ਦਾ ਨਾਸ਼ ਹੋਵੇ.

(2) ਲੱਕੜ—(1) ਸਲੋਤਰ, (2) ਸੋਟਾ, (3) ਕੁਤਕਾਂ (4) ਗਤਕਾਂ, (5) ਹਲ੍ਹ, (6) ਮੂਸਲ.

ਲੱਕੜ ਦੇ ਬਾਂਹੇ ਵਾਲੇ :

(1), ਸਫਾਜੰਗ, (2) ਸੈਹਥੀ, (3) ਤਬਰ, (4) ਬਰਛਾ, ਬਰਛੀ, (5) ਸਾਂਗ, (6) ਗੰਡਾਸਾ, (7) ਛਭੀ, ਨਾਗਣੀ ਆਦਿ.

(3) ਲੋਹਾ—(1) ਸੂਲ, (2) ਗੁਰਜ, (3) ਨਾਹਰਨਖਾ (ਬਾਘਨਖਾ), (4) ਪਦਮ, (5) ਬਜ

**ਕਮਰਕਸੇ ਦੇ ਸ਼ਸਤ੍ਰ :**

(1) ਕਟਾਰ, (2) ਕੁਕਰੀ, (3) ਖੰਜਰ, (4) ਛੁਰਾ (ਛੁਰਕਾ), (5) ਜਮਦਾੜ੍ਹ, (6) ਪੇਸ਼ਕਬਜ਼, (7) ਬਿਛੂਆ ਆਦਿ.

**ਗਾਤ੍ਰੇ ਦੇ ਸ਼ਸਤ੍ਰ :**

(1) ਊਨਾ, (2) ਅਸ (ਅਸਿ), (3) ਇਲੇਮਾਨੀ, (4) ਸਮਸ਼ੇਰ, (5) ਸ਼ਿਕਾਰਗਾਹ, (6) ਸਿਰੋਹੀ, (7) ਸੀਹਣ, (8) ਸੀਂਖਚਾ, (9) ਸੈਫ, (10) ਹਲੱਬੀ, (11) ਕੱਤੀ, (12) ਕਰੋਤੀ, (13) ਕਿਰਚ, (14) ਕੇਜ਼ਮ, (15) ਕ੍ਰਿਪਾਣ, (16) ਖੰਡਾ, (17) ਦੁਧਾਰਾ ਖੰਡਾ, (18) ਗੁਜਰਾਤ ਛੋਟੀ, (19) ਗੁਜਰਾਤ ਵੱਡੀ, (20) ਗੁਪਤੀ, (21) ਗੋਲ੍ਹਆਂ, (22) ਜ਼ਾਫਰ ਤਕੀਆ, (23) ਜੁਨੱਬੀ, (24) ਜੁਲਫ਼ਕਾਰ, (25) ਤੇਗ, (26) ਤੇਗਾ ਇਲੇਮਾਨੀ, (27) ਤੇਗਾ ਬਰਦਵਾਨੀ, (28) ਭਗੌਤੀ, (29) ਮਗਰਬੀ ਆਦਿ.

**(4) ਰੱਸੇ ਤੋਂ ਬਣੇ ਹੋਏ—(1) ਕਮੰਦ, (2) ਪਾਂਸ (ਫਾਹੀ) ਆਦਿ.**

## ੨. ਅਲੰਕਾਰ

ਮਨਹਰ ਯਦਜਪਿ ਹੈ ਨਖਸ਼ਿਖ ਰੂਪ ਭਰੀ ਨਵਬਾਲਾ
ਭੂਖਨ ਵਸਨ ਹੀਨ ਸੋਭਾ ਨਹੀਂ ਪਾਵਈ,
ਸੂਪਕਾਰ ਚਤੁਰ ਕੇ ਤਯਾਰ ਕੀਨੇ ਭਖ ਭੋਜ
ਨਮਕ ਵਿਹੀਨ ਖਾਏ ਰਸ ਨਹਿ ਆਵਈ,
ਨ੍ਰਿਤਯ ਗੀਤ ਮਾਂਹਿ ਅਤਿ ਨਿਪੁਨ ਕੀ ਰਾਗਵਿਦਯਾ
ਮੀਠੇ ਕੰਠ ਬਿਨਾ ਨੈਕ ਕਿਸੇ ਨਹਿ ਭਾਵਈ,
ਤੈਸੇ ਕਾਵਿਬਾਨੀ ਚਤੁਰਾਈ ਪੰਡਿਤਾਈ ਭਰੀ
ਰਹਿਤਾਲੰਕਾਰ ਨਹੀਂ ਚਿੱਤ ਹਰਸਰਵਈ।

(ਗੁਰਸ਼ਬਦਾਲੰਕਾਰ)

(1) **ਉਤਪ੍ਰੇਕਸ਼ਾ ਅਲੰਕਾਰ** : ਇਸ ਅਲੰਕਾਰ ਦੇ ਵਾਚਕ ਪਦ "ਗੋਯਾ", "ਜਨੁ", "ਜਾਣੀਓ", "ਮਨੁ", "ਮਾਨੋ", ਆਦਿ ਹੋਇਆ ਕਰਦੇ ਹਨ—"ਆਨ ਬਾਤ ਕੋ ਆਨ ਮੇ ਜਹਿ ਸੰਭਾਵਨ ਹੋਇ" (ਸ਼ਿਵਰਾਜ ਭੂਸ਼ਣ)

ਉਦਾਹਰਣ :

(ੳ) ਚੂਰ ਭਏ ਅਰਿ ਰੂਰ ਗਿਰੇ ਭਟ ਚੂਰਣ ਜਾਨੁਕ ਬੇਦ ਬਨਾਯੋ।
(ਚੰਡੀ ਚਰਿਤ੍ਰ 111-4)

(ਅ) ਭੂਮਿ ਕੋ ਭਾਰ ਉਤਾਰਨ ਕੋ ਜਗਦੀਸ ਬਿਚਾਰ ਕੈ ਜੁੱਧ ਠਟਾ।
ਗਰਜੈ ਮਦ ਮੱਤ ਕਰੀ ਬਦਰਾ ਬਗਪੰਤ ਲਸੈ "ਜਨੁ" ਦੰਤ ਗਟਾ।
ਪਹਰੇ ਤਨ ਤ੍ਰਾਣ ਫਿਰੈ ਤੇਂਹ ਬੀਰ ਲਿਯੇ ਬਰਛੀ ਕਰਿ ਬਿੱਜੁ ਛਟਾ।
ਦਲ ਦੈਤਨ ਕੋ ਅਰਿ ਦੇਵਨ ਪੈ ਉਮਡਿਓ "ਮਾਨੋ" ਘੋਰ ਘੁਮੰਡ ਘਟਾ।
(ਉਕਤਿ 62-1-4)

(ੲ) ਕੋਪ ਭਈ ਬਰਚੰਡਿ ਮਹਾਂ ਬਹੁ ਜੁੱਧ ਕਰਯੋ ਰਨ ਮੇ ਬਲਧਾਰੀ।
ਲੈਕੇ ਕ੍ਰਿਪਾਨ ਮਹਾਂ ਬਲਵਾਨ ਪਚਾਰਕੈ ਸੁੰਭ ਕੈ ਉਪਰ ਝਾਰੀ।
ਸਾਰ ਸੋਂ ਸਾਰ ਕੀ ਧਾਰ ਬਜੀ ਝਲਕਾਰ ਉਠੀ ਤਿਹ ਤੇ ਚਿਨਗਾਰੀ।
"ਮਾਨਹੁ" ਭਾਦਵ ਮਾਸ ਕੀ ਰੈਨ ਲਸੈ ਪਟਬੀਜਨ ਕੀ ਚਮਕਾਰੀ।
(ਉਕਤਿ 218, 1)

(ਸ) ਲੈ ਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ।
ਚੜ੍ਹੇ ਰਥੀਂ ਗਜ ਘੋੜਿਈ ਮਾਰ ਭੁਇ ਤੇ ਡਾਰੇ।

"ਜਣੁ" ਹਲਵਾਈ ਸੀਖ ਨਾਲ ਵਿੰਨ੍ਹ ਵੜੇ ਉਤਾਰੇ । (ਚੰਡੀਵਾ. 52, 1-7)

(ਹ) ਬੀਰ ਬਡੋ ਇਕ ਦੈਤ ਹੁਤੋ ਤਿਨ ਕੋਪ ਕੀਯੋ ਅਤਿ ਹੀ ਮਨ ਮੈ ।
ਇਹ ਭਾਂਤਿ ਸੋ ਭੂਪ ਕੋ (ਕਉ) ਬਾਨਹਨੇ ਸਭ ਫੋਕਨ ਲਉਗਡਗੇ ਤਨ ਮੇ ।
ਤਬ ਭੂਪਤ ਸਾਂਗ ਹਨੀ ਰਿਪ ਕੋ ਧਸਗੀ ਉਰ ਜਿਉ ਚਪਲਾ ਘਨ ਮੈ ।
ਸੁ ਮਨੋ ਉਰਗੇਸ ਖਗੇਸ ਕੇ ਤ੍ਰਾਸ ਤੇ ਧਾਇ ਕੈ ਜਾਇ ਦੁਰਯੋ ਬਨ ਮੈ ।
(ਕ੍ਰਿਸ਼ਨਾਵ. 1416-1)

(ਕ) ਬ੍ਰਿਖਭਾਨਸੁਤਾ . ਧਾਇ ਕੈ ਜਾਇ ਪਰੀ ਸਰ ਮੈ
ਤਾਹੀ ਕੇ ਪਾਛੇ ਤੇ ਸਯਾਮ ਪਰੇ ਕਬਿ ਕੇ ਮਨ ਮੈ ਉਪਮਾ ਇਹ ਆਈ ।
ਮਾਨਹੁ ਸਯਾਮ ਜੂ ਬਾਜ ਪਰਯੋ ਪਿਖਿਕੈ ਬ੍ਰਿਜਨਾਰ ਕੋ ਜਿਉ ਮੁਰਗਾਈ ।
(ਕ੍ਰਿਸ਼ਨਾਵ. 752)

**(2) ਉੱਤਰ (ਪ੍ਰਸ਼ਨੋਤਰ) ਅਲੰਕਾਰ :** ਜਿਸ ਰਚਨਾ ਵਿਖੇ ਪ੍ਰਸ਼ਨ ਅਤੇ ਉੱਤਰ ਦਾ ਕ੍ਰਮ ਹੋਵੇ ਉਸ ਥਾਂ "ਪ੍ਰਸ਼ਨੋਤਰ" ਅਲੰਕਾਰ ਹੁੰਦਾ ਹੈ, ਜਿਸ ਦਾ ਨਾਮ ਕੇਵਲ 'ਉੱਤਰ" ਭੀ ਹੈ :

ਕੋਊ ਬੂਝੇ ਬਾਤ ਕਛੁ ਕੋਊ ਉਤਰ ਦੇਤ,
ਪ੍ਰਸ਼ਨੋਤਰ ਤਾਂਕੋ ਕਹਿਤ ਭੂਸਣ ਸੁਕਵਿ ਸਚੇਤ. (ਸ਼ਿਵਰਾਜ ਭੂਸ਼ਣ)

ਉਦਾਹਰਣ :

(ੳ) ਅਬ ਘਰ ਚਲੀਏ ਰਘੁਬਰ ਮੇਰੇ ।
ਤਜਿ ਹਠਿ, ਲਾਗੇ ਸਭ ਪਗ ਤੇਰੇ । (ਰਾਮਾਵ. 284-3-4)

(ਅ) ਭਰਥ ਕੁਮਾਰਨ ਅਉਹਠ ਕੀਜੈ, ਜਾਹ ਘਰੇ ਨ ਹਮੈ ਦੁਖ ਦੀਜੈ ।
ਕਾਜ ਕਯੋ ਜੁ ਹਹੁਮੈ ਹਮ ਮਾਨੀ । ਤ੍ਰਿਯੋਦਸ਼ ਬਰਖ ਬਸੈ ਬਨ ਬਾਨੀ ।
(ਰਾਮਾਵ. 285-1-4)

**(3) ਉਦਾਤ ਅਲੰਕਾਰ :** ਪਿਆਰੇ ਨਾਲ ਸੰਬੰਧ ਰੱਖਣ ਵਾਲੀ ਵਸਤੂ ਦੀ ਮਹਿਮਾ ਕਹਿ ਕੇ ਪਿਆਰੇ ਦਾ ਆਦਰ ਕਰਣਾ "ਉਦਾਤ" ਅਲੰਕਾਰ ਦਾ ਰੂਪ ਹੈ :

"ਮਾਨ ਯੋਗਯ ਕੀ ਵਸਤ ਕੋ ਆਦਰ ਕਰੈ ਮਹਾਨ,
ਸੋ ਉਦਾਤ ਭੂਸਣ ਅਹੈ ਕਵਿ ਜਨ ਕਰਤ ਬਖਾਨ ।"

ਉਦਾਹਰਣ :

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ।
ਤੁਧ ਬਿਨੁ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ ।
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ।
"ਯਾਰੜੇ ਦਾ ਸਾਨੂੰ ਸਥਰੁ ਚੰਗਾ" ਭਠ ਖੇੜਿਆਂ ਦਾ ਰਹਿਣਾ ।
(ਖ਼ਿਆਲ ਪਾ. 10)

**(4) ਉਦਾਹਰਣ (ਦ੍ਰਿਸ਼ਟਾਂਤ) ਅਲੰਕਾਰ :** ਕਿਸੇ ਪ੍ਰਸੰਗ ਅਥਵਾ ਵਸਤੂ ਦਾ ਪੂਰਾ ਗਯਾਨ ਕਰਾਉਣ ਲਈ, ਕਿਸੇ ਸਮਾਨ ਧਰਮ ਵਾਲੀ ਵਸਤੂ ਦਾ ਕਥਨ, ਅਰਥਾਤ

ਉਪਮੇਯ ਦੀ ਪ੍ਰਤਿਬਿੰਬ ਰੂਪ ਮਿਸਾਲ ਦਾ ਵਰਣਨ "ਦ੍ਰਿਸ਼ਟਾਂਤ" ਅਲੰਕਾਰ ਹੈ :

"ਬਿੰਬ ਪ੍ਰਤਿਬਿੰਬ ਵਾਕ ਦੁਹੁ ਮਾਹੀ, ਉਪਮੇਯੋ ਉਪਮਾ ਹੈ ਜਾਹੀ ।
ਧਰਮ ਜੁਦੋ ਦੋਉਨ ਕੋ ਆਹੀ, ਲਖ ਦ੍ਰਿਸ਼ਟਾਂਤ ਨਾਮ ਕਹਿ ਤਾਈ ।"

(ਗਰਬ ਗੰਜਨੀ)

ਉਦਾਹਰਣ : "ਬੀਰ ਪਰੋਤੇ ਬਰਛੀਏਂ ਜਣੁ ਡਾਲ ਚਮੁਟੇ ਆਵਲ"

(ਚੰਡੀਵਾ. 8-5)

(ੳ) "ਦੇਵੀ ਦਸਤ ਨਚਾਈ ਸੀਹਣ ਸਾਰ ਦੀ...
ਚੋਟੀ ਜਾਣੁ ਦਿਖਾਈ ਤਾਰੇ ਧੂਮਕੇਤ ।" (ਚੰਡੀਵਾ. 10-6)

(ਅ) "ਸੀਹਾਂ ਵਾਂਗੂ ਗੱਜਨ ਸੱਭੇ ਸੂਰਮੇ ।" (ਚੰਡੀਵਾ. 12-3)

(ੲ) "ਸਭੇ ਬੀਰ ਸੰਘਾਰੇ ਧੂਮਰ ਨੈਣ ਦੇ ।
ਜਣੁ ਲੈ ਕੱਟੇ ਆਰੇ ਦਰਖਤ ਬਾਢੀਆਂ ।" (ਚੰਡੀਵਾ. 27-3-4)

(5) **ਉਨਮੀਲਿਤ ਅਲੰਕਾਰ** : ਜਿਸ ਥਾਂ ਤੁਲਯ ਪਦਾਰਥਾਂ ਵਿਖੇ ਕੋਈ ਖ਼ਾਸ ਗੁਣ ਭੇਦ ਜਣਾਵੇ, ਇਹ "ਉਨਮੀਲਿਤ" ਅਲੰਕਾਰ ਦਾ ਰੂਪ ਹੈ—

"ਉਨਮੀਲਿਤ ਸਾਦ੍ਰਿਸਯ ਤੇ ਹੇਤੁ ਭੇਦ ਕਛੁ ਮਾਨ" (ਕਾਵ੍ਯ ਪ੍ਰਭਾਕਰ)

ਉਦਾਹਰਣ :

(ੳ) ਡੁੱਬ ਰੱਤੂ ਨਾਲਹੁ ਨਿਕਲੀ ਬਰਛੀ ਦੋਧਾਰੀ ।
ਜਾਣੁ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ । (ਚੰਡੀਵਾ. 53-5-6)

(ਅ) "ਸੋਹਤ ਸੁੱਧ ਸੁਧਾਰੇ ਸੇ ਸੁੰਦਰ ਜਬਨ ਜੋਤਿ ਸੁ ਢਾਰ ਢਰੇ ਹੈਂ ।
ਸਾਰਸ ਸੋਮਸੁਰਾ ਸਿਤ ਸਾਇਕ ਕੁੰਜ ਕੁਰੰਗਨ ਕ੍ਰਾਂਤਿ ਹਰੇ ਹੈਂ ।
ਖੰਜਨ ਔ ਮਕਰਧੁਜ ਮੀਨ ਨਿਹਾਰਿ ਸਭੈ ਛਬਿ ਲਾਜ ਮਰੇ ਹੈਂ ।
ਲੋਚਨ ਸ੍ਰੀ ਨੰਦ ਨੰਦਨ ਕੇ ਬਿਧਿ ਮਾਨਹੁ ਬਾਨ ਬਨਾਇ ਧਰੇ ਹੈਂ ।"

(ਚਰਿਤ੍ਰ 12, 16)

(6) **ਉਪਮਾ ਅਲੰਕਾਰ** (ਸਮਾਨਤਾ ਸੂਚਕ) : ਜਿਸ ਉਕਤਿ ਵਿਚ ਉਪਮਾਨ ਉਪਮੇਯ ਦੇ ਭਿੰਨ ਹੋਣ ਪਰ ਭੀ, ਉਨ੍ਹਾਂ ਦੇ ਸਾਧਾਰਣ ਧਰਮ ਦੀ ਸਮਤਾ ਕਥਨ ਕਰੀ ਜਾਵੇ, ਉਹ "ਉਪਮਾ" ਅਲੰਕਾਰ ਹੈ :

"ਕਰਿਯੇ ਜਹਿਂ ਉਪਮੇਯ ਕੋ ਬਰ ਉਪਮਾਨ ਸਮਾਨ
ਪਨ ਸਾਧਾਰਨ ਧਰਮ ਧਰ ਸੋਊ ਉਪਮਾ ਜਾਨ ।"

(ਅਲੰਕਾਰ ਸਾਗਰ ਸੁਧਾ)

ਨੋਟ : ਇਸ ਅਲੰਕਾਰ ਦੇ ਸਮਝਣ ਲਈ ਚਾਰ ਸ਼ਬਦਾਂ ਦਾ ਗਿਆਨ ਹਣਾ ਜ਼ਰੂਰੀ ਹੈ ;

(1) ਉਪਮਾਨ, (2) ਉਪਮੇਯ, (3) ਧਰਮ ਅਤੇ (4) ਵਾਚਕ

"ਘਣ ਵਿਚਿ ਜਯੋ ਛੰਛਾਲੀ ਤੇਗਾਂ ਹੱਸੀਆਂ"

(ਚੰਡੀਵਾ. 39-7)

(ੳ) ਉਪਮਾਨ ਉਹ ਹੈ, ਜਿਸ ਦੀ ਤੁਲਯਤਾ ਕਿਸੇ ਨੂੰ ਦੇਈਏ :
"ਛੋਛਾਲੀ" ਉਪਮਾਨ ਹੈ.

(ਅ) ਉਪਮੇਯ ਉਹ ਹੈ ਜਿਸ ਨੂੰ ਉਪਮਾਨ ਦੀ ਤੁਲਯਤਾ ਦੇਈਏ :
"ਤੇਗਾਂ" ਉਪਮੇਯ ਹੈ.

(ੲ) ਧਰਮ ਅਥਵਾ "ਸਾਧਾਰਣ ਧਰਮ" ਉਹ ਹੈ ਜੋ ਉਪਮਾਨ ਅਤੇ ਉਪਮੇਯ ਵਿਖੇ ਸਮਾਨ ਗੁਣ ਹੋਵੇ : "ਹੱਸੀਆਂ" ਧਰਮ ਹੈ.

(ਸ) ਵਾਚਕ ਉਹ ਹੈ ਜੋ ਉਪਮਾਨ ਉਪਮੇਯ ਦੇ ਸਾਧਾਰਣ ਧਰਮ ਨੂੰ ਤੁਲਯ ਬੋਧਨ ਕਰਦਾ ਹੈ. ਯਥਾ-ਜੈਸਾ-ਤੈਸਾ-ਐਸਾ, ਜਿਉ-ਤਿਉ, ਸਮ-ਸੋ-ਸਾ-ਯਥਾ-ਤਥਾ ਆਦਿ ਪਦ ਉਪਮਾ ਅਲੰਕਾਰ ਵਿਖੇ "ਵਾਚਕ" ਸਦਾਉਂਦੇ ਹਨ : "ਜਯੋਂ" ਵਾਚਕ ਹੈ.

(i) ਉਪਰ ਦੱਸੇ ਚਾਰ ਅੰਗ ਜਿਸ ਵਿਖੇ ਪਾਏ ਜਾਣ, ਉਹ "ਪੂਰਣੋਪਮਾ" ਅਲੰਕਾਰ ਹੈ :

ਬਹੁਰੋ ਅਰਿ ਸਿੰਧੁਰ ਕੇ ਦਲ ਪਠ ਕੇ ਦਾਮਨਿ ਜਯੋਂ ਦੁਰਗਾ ਦਮਕੇ ।
(ਉਕਤਿ. 50-4-1)

ਦਾਮਨਿ—ਉਪਮਾਨ, ਦੁਰਗਾ—ਉਪਮੇਯ, ਦਮਕੇ—ਧਰਮ, ਜਯੋਂ—ਵਾਚਕ

(ii) ਜੇ ਇਕ ਉਪਮੇਯ ਦੇ ਬਹੁਤ ਉਪਮਾਨ ਹੋਣ ਤਦ "ਮਾਲੋਪਮਾ" ਅਲੰਕਾਰ ਹੋਂਦਾ ਹੈ :

"ਜਹਾਂ ਏਕ ਉਪਮੇਯ ਕੇ ਹੋਤ ਬਹੁਤ ਉਪਮਾਨ,
ਤਹਾਂ ਕਹਿ ਮਾਲੋਪਮਾ ਕਵਿ ਮਤਿ ਰਾਮ ਸੁਜਾਨ ।" (ਲਲਿਤ ਲਲਾਮ)

ਉਦਾਹਰਣ :

ਭਾਨੁ ਤੇ ਜਿਉਂ ਤਮ, ਪਉਨ ਤੇ ਜਿਉਂ ਘਨ,
ਮੋਰ ਤੇ ਜਯੋਂ ਫਨ ਤਿਉਂ ਸੁਕਚਾਨੇ ।
ਸੂਰ ਤੇ ਕਾਤਰ, ਕੂਰ ਤੇ ਚਾਤਰੁ,
ਸਿੰਘ ਤੇ ਸਾਤਰੁ ਏਣਿ ਡਰਾਨੇ ।
ਸੂਮ ਤੇ ਜਿਉਂ ਜਸ, ਬਿਓਗ ਤੇ ਜਿਉਂ ਰਸ,
ਪੂਤ ਕਪੂਤ ਤੇ ਜਿਉ ਬੰਸਹਾਨੇ ।
ਧਰਮ ਜਿਉਂ ਕ੍ਰੋਧ ਤੇ ਭਰਮ ਸੁਬੁਧਿ ਤੇ
ਚੰਡਿ ੇ ਕੇ ਜੁੱਧ ਤੇ ਦੇਤ ਪਰਾਨੇ ।

(ਉਕਤਿ. 146-1-4)

(iii) ਕਿਸੇ ਇਕ ਵਸਤੂ ਦੇ ਗੁਣ ਦੀ ਬਹੁਤਿਆਂ ਵਿਚ ਸੰਭਾਵਨਾ ਕਰਨੀ "ਉਤਪ੍ਰੇਕ੍ਸ਼ੋਪਮਾ" ਅਲੰਕਾਰ ਹੈ.

ਉਦਾਹਰਣ :

ਛੀਰ ਕੈਸੀ ਛੀਰਾਵਧ ਛਾਛ ਕੈਸੀ ਛਤ੍ਰਾ ਨੇਰ ।
ਛਪਾਕਰ ਕੈਸੀ ਛਬ ਕਾਲਿੰਦ੍ਰੀ ਕੇ ਕੂਲ ਕੇ ।

ਹੰਸਨੀ ਸੀ ਸੀਹ ਰੂਮ ਹੀਰਾ ਸੀ ਹੁਸੈਨਾ ਬਾਦ।
ਗੰਗਾ ਕੈਸੀ ਧਾਰ ਚਲੀ ਸਾਤੋ ਸਿੰਧ ਰੂਲ ਕੇ।
ਪਾਰਾ ਸੀ ਪਲਾਊ ਗਢ ਰੂਪ ਕੈਸੀ ਰਾਮਪੁਰ।
ਸੋਰਾ ਸੀ ਸੁਰੰਗਾ ਬਾਦ ਨੀਕੇ ਰਹੀ ਝੂਲ ਕੇ।
ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹ।
ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੇ।

(ਅਕਾਲਉ. 264-1-4)

(7) **ਉਭਯਾਲੰਕਾਰ** : ਦੋ ਅਥਵਾ ਇਸ ਤੋਂ ਵੱਧ ਅਲੰਕਾਰ ਜੇ ਇਕ ਥਾਂ ਪਾਏ ਜਾਣ, ਤਦ "ਉਭਯਾਲੰਕਾਰ" ਸੰਗਯਾ ਹੁੰਦੀ ਹੈ. ਚਾਹੇ ਇਹ "ਸ਼ਬਦਾਲੰਕਾਰ" ਹੋਣ ਭਾਵੇਂ "ਅਰਥਾਲੰਕਾਰ"। ਉਭਯਾਲੰਕਾਰ ਦੇ ਦੋ ਮੁੱਖ ਭੇਦ ਹਨ :

(ੳ) ਜੇ ਅਨੇਕ ਅਲੰਕਾਰ ਮਿਲੇ ਹੋਏ ਭੀ ਜੁਦੇ ਭਾਸਣ ਤਦ 'ਸੰਸ੍ਰਿਸ਼ਟਿ" ਭੇਦ ਹੈ :

"ਅਲੰਕਾਰ ਇਕ ਥਲ ਬਹੁਤ ਜੁਦੇ ਜੁਦੇ ਲਖ ਜਾਹਿਂ।
ਤਿਲ ਤੰਦੁਲ ਕੀ ਰੀਤਿ ਸੋਂ ਸੰਸ੍ਰਿਸ਼ਟੀ ਕਹਿਂ ਤਾਹਿਂ।"

(ਗਰਬ ਗੰਜਨੀ)

ਉਦਾਹਰਣ :

"ਜੁੱਧ ਕੀਓ ਮਹਖਾਸੁਰ ਦਾਨਵ ਦੇਖਤ ਭਾਨ ਚਲੈ ਨਹੀਂ ਪੰਥਾ।
ਸ੍ਰੋਨ ਸਮੂਹ ਚਲਿਓ ਲਖਿ ਕੇ ਚਤੁਰਾਨਨ ਭੂਲ ਗਏ ਸਭ ਗ੍ਰੰਥਾ।
ਮਾਸ ਨਿਹਾਰ ਕੇ ਗ੍ਰਿਝ ਰੜੈਂ ਚਟਸਾਰ ਪੜ੍ਹੈਂ ਜਿਮੁ ਬਾਰਕ ਸੰਥਾ।
ਸਾਰਸੁਤੀ ਤਟ ਲੈ ਭਟ ਲੋਥ ਸ੍ਰਿਗਾਲਕਿ ਸਿੱਧ ਬਨਾਵਤ ਕੰਥਾ।"

(ਉਕਤਿ. 18-1-4)

(ਅ) ਜੇ ਮਿਲੇ ਹੋਏ ਭਿੰਨ ਪ੍ਰਤੀਤ ਨਾ ਹੋਣ, ਤਦ "ਸੰਕਰ" ਭੇਦ ਹੈ :

"ਪਯ ਪਾਨੀ ਕੀ ਰੀਤਿ ਕਰ ਹੋਂਯ ਪਰਸਪਰ ਲੀਨ।
ਤਾ ਕੋ ਸੰਕਰ ਨਾਮ ਹੈ ਭਾਖਤ ਪਰਮ ਪ੍ਰਬੀਨ।"

(ਕਾਵ੍ਯ ਪ੍ਰਭਾਕਰ)

(8) **ਉਲੇਖ ਅਲੰਕਾਰ (ਲਿਖਣਾ, ਬਯਾਨ ਕਰਨਾ) :**

(ੳ) ਇਕ ਹੀ ਵਸਤੂ ਨੂੰ ਅਨੇਕ ਪੁਰਖ ਆਪਣੀ ਆਪਣੀ ਭਾਵਨਾ ਅਨੁਸਾਰ ਜੇ ਭਿੰਨ ਭਿੰਨ ਰੂਪ ਕਲਪਣ ਤਦ 'ਉਲੇਖ' ਦਾ ਪਹਿਲਾ ਰੂਪ ਹੈ.

(ਅ) ਇਕ ਵਸਤੂ ਨੂੰ ਇਕ ਹੀ ਪੁਰਖ ਅਨੇਕ ਰੂਪ ਦੇਖੇ, ਇਹ ਉਲੇਖ ਦਾ ਦੂਜਾ ਰੂਪ ਹੈ.

ਉਦਾਹਰਣ :

(ੳ) ਨਿਸਾ ਨਿਸ ਨਾਥਿ ਜਾਨੈ, ਦਿਨਾ ਦਿਨ ਪਤਿ ਮਾਨੈ,

ਭਿਛਕਨਿ ਦਾਤਾ, ਕੈ ਪ੍ਰਮਾਨੇ ਮਹਾਂ ਦਾਨ ਹੈਂ ।
ਅਉਖਧੀ ਕੈ ਰੋਗਨਿ ਅਨੰਤ ਰੂਪ ਜੋਗਨਿ,
ਸਮੀਪ ਕੈ ਬਿਯੋਗਨਿ ਮਹੇਸ ਮਹਾ ਮਾਨ ਹੈਂ ।
ਸ਼ਤ੍ਰੈ ਖੱਗ ਖਯਾਤਾ, ਸਿਸ ਰੂਪਨ ਕੇ ਮਾਤਾ,
ਮਹਾਂ ਗਯਾਨੀ ਗਯਾਨ ਗਯਾਤਾ ਕੈ ਬਿਧਾਤਾ ਕੈ ਸਮਾਨ ਹੈ ।
ਗਨਨ ਗਨੇਸ਼ ਮਾਨੇ, ਸੁਰਨ ਸੁਰੇਸ਼ ਜਾਨੋ,
ਜੈਸੇ ਪੇਖੇ ਤੈਸੇ ਹੀ ਲਖੇ ਬਿਰਾਜਮਾਨ ਹੈਂ ।

(ਰ ਮਾਵ. 172-1-4)

(ਅ) "ਕਹੂੰ ਜਟਾਧਾਰੀ, ਕਹੂੰ ਕੰਠੀ ਧੇਰ ਬ੍ਰਹਮਾਚਾਰੀ,
ਕਹੂੰ ਜੋਗ ਸਾਧੀ, ਕਹੂੰ ਸਾਧਨਾ ਕਰਤ ਹੋ ।
ਕਹੂੰ ਕਾਨ ਫਾਰੇ, ਕਹੂੰ ਡੰਡੀ ਹੋ ਪਧਾਰੇ,
ਕਹੂੰ ਫੂਕ ਫੂਕ ਪਾਵਨ ਕੇ ਪ੍ਰਿਥੀ ਪੈ ਧਰਤ ਹੋ ।
ਕਤਹੂੰ ਸਿਪਾਹੀ ਹੁਇਕੈ ਸਾਧਤ ਸਲਾਹਨ ਕੋ,
ਕਹੂੰ ਛਤ੍ਰੀ ਹੁਇਕੈ ਅਰਿ ਮਾਰਤ ਮਰਤ ਹੋ।
ਕਹੂੰ ਭੂਮਿ ਭਾਰ ਕੋ ਉਤਾਰਤ ਹੋ ਮਹਾਰਾਜ,
ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ ।"

(ਅਕਾਲਉ. 15-1-4)

(9) **ਅਤਦਗੁਣ ਅਲੰਕਾਰ** : ਜਿਸ ਥਾਂ ਸੰਗਤਿ ਦਾ ਕੁਛ ਅਸਰ ਨਾ ਹੋਵੇ, ਅਰਥਾਤ ਆਪਣਾ ਹੀ ਗੁਣ ਜਯੋਂ ਕਾ ਤਯੋਂ ਰਹੇ, ਐਸਾ ਕਥਨ "ਅਤਦਗੁਣ" ਅਲੰਕਾਰ ਹੈ :

"ਜਹਿੰ ਸੰਗਤਿ ਤੇ ਔਰ ਕੋ ਗੁਣ ਕਛੂ ਨਹਿ ਲੇਤ.
ਤਾਂਹਿ ਅਤਦਗੁਣ ਕਹਿਤ ਹੈਂ ਭੂਸਣ ਸੁਕਵਿ ਸਚੇਤ।"

(ਸ਼ਿਵਰਾਜ ਭੂਸ਼ਣ)

ਉਦਾਹਰਣ :

"ਉਤੇ ਜੁਝਾਰ ਸਿੰਘ ਭਯੋ ਆਡਾ. ਜਿਮ ਰਲ ਖੰਡ ਭੂਮਿ ਰਨਿ ਗਾਡਾ ।
ਗਾਡਾ ਚਲੈ ਨ ਹਾਡਾ ਲੀਚ ਹੈ. ਸਾਮੁਹਿ ਸੇਲ ਸਮਰ ਮੋਝਲਿ ਹੈ ।"

(ਬਚਿਤ੍ਰ ਅ. 12,3-1-4)

(10) **ਅਤਯੁਕਿਤ ਅਲੰਕਾਰ** (ਅਤਯੰਤਿਮਤਿ ਸ਼ਗੋਕਿਤ) : ਬਾਤ ਨੂੰ ਬਹੁਤ ਵਧਾ ਕੇ ਝੂਠੀ ਕਲਪਨਾ ਨਾਲ ਵਰਣਨ ਕਰਨਾ.

ਉਦਾਹਰਣ :

"ਧੂਰ ਉਡੀ ਖੁਰ ਪੂਰਨ ਤ ਪਥ ਊਰਧ ਹੁਇ ਰਵਿ ਮੰਡਲ ਛਾਏ ।
ਮਾਨਹੁ ਫੇਰ ਰਚੇ ਬਿਧਿ ਲੋਕ ਧਰਾਖਟ ਆਠ ਅਕਾਸ ਬਨਾਏਂ ।

**(ਉਕਤਿ. 147-3)**

"ਤਹਾਂ ਸਤ੍ਰ ਕੇ ਭੀਮ ਹਸਤੀ ਚਲਾਏ ।
ਫਿਰੈਂ ਮੱਥਿ ਗੈਣੰ ਅਜਉਂ ਲਉਨ ਆਏ ।" (ਗਿਆਨ. 235-3-4)

ਸੀਆ ਜੀ ਦੇ ਵਿਜੋਗ ਵਿਚ ਰਾਮ ਜੀ ਦੀ ਦਸ਼ਾ :

"ਉਠ ਕੇ ਪੁਨਿ ਪ੍ਰਾਤ ਇਸਨਾਨ ਗਏ ।
ਜਲ ਜੰਤਰ ਸਬੈ ਜਰਿ ਛਾਰਿ ਭਏ ।" (ਰਾਮਾਵ. 359-3-4)

"ਤਨ ਰਾਘਵ ਪੇਟ ਸਮੀਰ ਜਰੀ ।
ਤਜਿ ਧੀਰ ਸਰੋਵਰ ਮਾਝ ਦੁਰੀ ।" (ਰਾਮਾਵ. 363-1-2)

(11) **ਅਨਵਸਰ ਅਲੰਕਾਰ** : ਕਿਸੇ ਕਰਮ ਦਾ ਸਮਯ ਸਿਰ ਕਰਣਾ ਛੱਡ ਕੇ ਬੇਮੌਕੇ ਕੀਤਾ ਜਾਣਾ ਜਿਸ ਵਿਚ ਵਰਣਨ ਹੋਵੇ, ਉਹ "ਅਨਵਸਰ" ਅਲੰਕਾਰ ਹੈ.

ਉਦਾਹਰਣ :

"ਬਜੈ ਲਾਗ ਬਾਦੰਦ ਨਿਨਾਦੰਤਿ ਵੀਰੰ ।
ਉਠੇ ਗੰਦ ਸੱਦੰ ਨਿਨੱਦੰ ਨਫੀਰੰ ।
ਭਏ ਆਕੁਲੰ ਬਿਆਕੁਲੰ ਛੋਰਿ ਭਗਿਯੰ ।
ਬਲੀ "ਕੁੰਭਕਾਨੰ" ਤਊ ਨਾਹਿ ਜਗਿਯੰ ।
ਚਲੇ ਚਲੇ ਛਾਡਿ ਕੇ ਆਸ ਪਾਸੰ ਨਿਰਾਸੰ ।
ਭਏ ਭ੍ਰਾਤ ਕੇ ਜਾਗਬੇ ਤੇ ਉਦਾਸੰ ।" (ਰਾਮਾਵ. 416-1-4)

(12) **ਅਨੁਗਯਾ ਅਲੰਕਾਰ** : ਜਿਸ ਗੱਲ ਨੂੰ ਲੋਕ ਬੁਰੀ ਮੰਨਣ ਉਸ ਵਿਖੇ ਆਪਣੀ ਰੁਚੀ ਅਨੁਸਾਰ ਕੋਈ ਗੁਣ ਮੰਨ ਲੈਣਾ "ਅਨੁਗਯਾ" ਅਲੰਕਾਰ ਹੈ :

"ਕਰਤ ਦਸ ਕੀ ਚਾਹਿ ਜਹਿੰ ਤਾਂਹੀ ਮੇ ਗੁਣ ਦੇਖ.
ਤਹਾਂ ਅਨੁਗਯਾ ਕਹਿਤ ਹੈਂ ਕਵਿ ਜਨ ਗ੍ਰੰਥਨ ਲੇਖ ।" (ਲਲਿਤ ਲਲਾਮ)

ਉਦਾਹਰਣ :

(ੳ) ਜੇਤਕ ਕਾਨਨ ਕੇ ਦੁਖ ਹੈ ਸਭ ਸੇ ਸੁਖ ਕੈ ਤਨ ਪੈ ਅਨੁਮਾਨੇ ।
(ਰਾਮਾਵ. 260-3-4)

(ਅ) ਰਾਮ ਕੇ ਪਾਇ ਗਹੇ ਰਹੀਯੋ ਬਨ ਕੇ ਘਰ ਕੋ ਘਰ ਕੈ ਬਨੁ ਜਾਨੋ ।
(ਰਾਮਾਵ. 260-3-4)

(13) **ਅਨੁਪ੍ਰਾਸ ਅਲੰਕਾਰ** : ਬਾਰ ਬਾਰ ਉਤਮ ਪਦਾਂ ਦਾ ਰਖਣਾ. (ਇਹ ਸ਼ਬਦਾਲੰਕਾਰ ਹੈ) ਇਸ ਦਾ ਲੱਖਣ ਹੈ ਕਿ ਅੱਖਰਾਂ ਦੀ ਸਮਾਨਤਾ ਅਤੇ ਪਦਾਂ ਦਾ ਵਜ਼ਨ ਅਨੇਕਵਾਰ ਕਾਵਯ ਵਿਖੇ ਤੁਲਜ ਹੋਵੇ, ਇਸ ਨੂੰ 'ਵਰਣ ਮੈਤ੍ਰੀ' ਭੀ ਆਖਦੇ ਹਨ, ਵਿਦਵਾਨਾਂ ਨੇ ਇਸ ਦੇ ਪੰਜ ਭੇਦ ਥਾਪੇ ਹਨ—ਛੇਕ, ਵ੍ਰਿਤਿ, ਸ੍ਰੁਤਿ, ਲਾਟ ਅਤੇ ਅੰਤਯ :

(ੳ) ਜੇ ਇਕੋ ਅੱਖਰ ਪਦਾਂ ਦੇ ਆਦਿ ਅਤੇ ਮਧਯ ਅਨੇਕ ਵਾਰ ਆਵੇ, ਤਦ 'ਛੇਕਾਨੁਪ੍ਰਾਸ' ਹੈ.

ਉਦਾਹਰਣ :

(i) ਛਤ੍ਰਧਾਰੀ ਛਤ੍ਰੀਪਤਿ ਛੈਲ ਰੂਪ ਛਿਤਨਾਕ,
ਛੌਣੀ ਕਰ ਛਾਇਆ ਬਰ ਛੱਤ੍ਰੀਪਤਿ ਗਾਈਐ ।
ਬਿਸ੍ਵ ਨਾਥ ਬਿਸੰਭਰ ਬੇਦਨਾਥ ਬਾਲਾ ਕਰ,
ਬਾਜੀਗਰਿ ਬਾਨ ਧਾਰੀ ਬੰਧਨ ਬਤਾਈਐ ।
ਨਿਉਲੀ ਕਰਮ ਦੂਧਾਧਾਰੀ ਬਿਦਿਆ ਧਰ ਬ੍ਰਹਮਚਾਰੀ,
ਧਿਆਨ ਕੋ ਲਗਾਵੈ ਨੇਕ ਧਿਆਨ ਹੂੰ ਨ ਪਾਈਐ ।
ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ,
ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ ।
(ਗਿਆਨ. 42-1-4)

(ii) "ਨੀਲਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ ।
ਪਰਮ ਪੁਰਖ ਪਰਮੇਸਰ ਸੁਆਮੀ ਪਾਵਨ ਪਉਨ ਅਹਾਰੀ ।
ਮਾਧਵ ਮਹਾਂ ਜੋਤਿ ਮਦ ਮਰਦਨ ਮਾਨ ਮੁਕੰਦ ਮੁਰਾਰੀ ।
ਨਿਰਬਿਕਾਰ ਨਿਰਜੁਰ ਨਿੰਦ੍ਰਾ ਬਿਨ ਨਿਰਬਿਖ ਨਰਕ ਨਿਵਾਰੀ ।
ਕ੍ਰਿਪਾ ਸਿੰਧੁ ਕਾਲਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨ ਕਾਰੀ ।
ਧਨੁਰ ਪਾਨ ਧ੍ਰਿਤਮਾਨ ਧਰਾਧਰ ਅਨ ਬਿਕਾਰ ਅਸਿ ਧਾਰੀ ।"
(ਹਜ਼ਾਰੇ ਸ. ਪਾ. 10, ਸੋਰਠਿ ਸ. 4-2-7)

(ਅ) ਇਕੋ ਅੱਖਰ ਜੇ ਅਨੇਕ ਵਾਰ ਪਦਾ ਅੰਤ ਆਵੇ ਅਰੁ ਪਦਾਂ ਦਾ ਵਜ਼ਨ ਸਮਾਨ ਹੋਵੇ ਤਦ 'ਵ੍ਰਿਤਯਾਨੁਪ੍ਰਾਸ' ਹੈ.

ਉਦਾਹਰਣ :

(i) "ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ,
ਕਹੂੰ ਦਾਨਵਾਨ ਕੋ ਗੁਮਾਨ ਮਤ ਦੇਤ ਹੋ ।
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ,
ਕਹੂੰ ਇੰਦ੍ਰ ਪਦਵੀ ਛਪਾਇ ਛੀਨ ਲੇਤ ਹੋ ।
ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ,
ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ ।
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ,
ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ ।"
(ਅਕਾਲਉ. 13-1-4)

(ii) ਜੁੱਧ ਕੇ ਜਿਤਈਆ ਰੰਗ ਭੂਮ ਕੇ ਭਵਈਆ,
ਭਾਰ ਭੂਮ ਕੇ ਮਿਟਈਆ ਨਾਥ ਤੀਨ ਲੋਕ ਗਾਈਐ ।
ਕਾਹੂੰ ਕੇ ਤਨਹੀਆ ਹੈ ਨ ਮਈਆ ਜਾ ਕੇ ਭਈਆ,

ਕੋਊ ਛਊਨੀ ਹੂੰ ਕੇ ਛਈਆ ਛੋਡ ਕਾਸਿਊ ਪ੍ਰੀਤ ਲਾਈਐ।
ਸਾਧਨਾ ਸਬਈਆ ਧੂਲ ਧਾਨੀ ਕੇ ਧੁਜਈਆ,
ਧੋਮਧਾਰ ਕੇ ਧਰਈਆ ਧਿਆਨ ਤਾਕੋ ਸਦਾ ਲਾਈਐ।
ਆਊ ਕੇ ਬਢਈਆ ਏਕ ਨਾਮ ਕੇ ਜਪਈਆ,
ਅਉਰ ਕਾਮ ਕੇ ਕਰਈਆ ਛੋਡ ਅਉਰ ਕਉਨ ਧਿਆਈਐ।

(ਗਿਆਨ. 43-4)

(ੲ) ਸਮ ਸਥਾਨ ਦੇ ਵਰਣਾਂ ਦਾ ਸੰਯੋਗ ਹੋਣ ਕਰਕੇ 'ਸ੍ਰੁਤਯਾਨੁਪ੍ਰਾਸ' ਹੁੰਦਾ ਹੈ. ਅਰਥਾਤ ਕੰਠ ਵਿਚ ਬੋਲਣ ਵਾਲੇ ਅੱਖਰ ਨਾਲ ਕੰਠਸਥਾਨੀ ਦਾ ਮੇਲ, ਦੰਦਾਂ ਵਿਚੋਂ ਬੋਲਣ ਵਾਲੇ ਅੱਖਰ ਦਾ ਦੰਤਸਥਾਨੀ ਦਾ ਮੇਲ ਆਦਿ.

ਕੰਠਸਥਾਨੀ :

"ਕਾਸਮੀਰ ਕਸਿਕਾਰ ਕਬੁੰਜ ਕਾਬਲ ਕੌ ਕੀਨੋ।
ਕਸਟਵਾਰ ਕੁੱਲੂ ਕਲੂਰ ਕੈਠਲ ਕਹੋ ਲੀਨੋ।
ਕਾਬੋਜ ਕਿਲਮਾਕ ਕਾਠਨ ਪਲ ਮੈ ਕਟਿ ਡਾਰੇ।
ਹੋ ! ਕੋਟਿ ਚੀਨ ਕੇ ਕਟਕ ਹਨੇ ਕਰਿ ਕੋਪ ਕਰਾਰੇ।" (ਚਰਿਤ੍ਰ 217-14-1)

ਦੰਤਸਥਾਨੀ :

ਤਤ ਤਾਣੰ, ਧਧ ਧਾਯੰ।

(ਰਾਮਾਵ. 549-2, ਰਾਮਾਵ. 544-3)

(ਸ) ਪਦ ਉਹੀ ਹੋਣ ਪਰ ਅਨੂਯ ਕਾਰਣ ਤੋਂ ਭਾਵ ਵਿਖੇ ਭੇਦ ਹੋਵੇ, ਇਹ "ਲਾਟਾਨੁਪ੍ਰਾਸ" ਹੈ.

ਨੋਟ : ਜਿਵੇਂ ਪਹਿਲੀ ਅਤੇ ਦੂਸਰੀ ਤੁਕਾਂ ਤੋਂ ਸਪਸ਼ਟ ਹੈ ਹੇਠ ਲਿਖੇ ਛੰਦ ਵਿਚ. ਪਹਿਲੀ ਕਵਿ ਦੇ ਭਾਵ ਸਪਸ਼ਟ ਨਹੀਂ ਕਰਦੀ ਸਗੋਂ ਭ੍ਰਮ ਵਿਚ ਪਾਉਂਦੀ ਹੈ. ਦੂਜੀ ਤੋਂ ਭਾਵ ਸਪਸ਼ਟ ਹੁੰਦਾ ਹੈ.

ਉਦਾਹਰਣ :

(1) ਮੀਨ ਮਰੇ ਜਲ ਕੇ ਪਰਸੇ, ਕਬਹੂ ਨ, ਮਰੇ ਪਰ ਪਾਵਕ ਪਾਏ।
ਹਾਥਿ ਮਰੈ ਮਦ ਕੇ ਪਰਸੇ, ਕਬਹੂ ਨ, ਮਰੇ ਤਨ ਤਾਪ ਕੇ ਆਏ।
ਤੀਯ ਮਰੈ ਪਤਿ ਕੇ ਪਰਸੇ, ਕਬਹੂ ਨ, ਮਰੈ ਪਰਦੇਸ ਸਿਧਾਏ।
ਗੂਢ ਮੈਂ ਬਾਤ ਕਹੀ ਦਿਜਰਾਜ ਵਿਚਾਰ ਸਕੈ ਨ ਬਿਨਾ ਚਿਤ ਲਾਏ।

(ਭਾਈ ਧੰਨਾ ਸਿੰਘ ਜੀ)

(ਹ) ਛੰਦ ਦੀ ਤੁਕਾਂ ਦੇ ਅੰਤਿਮ ਅੱਖਰ ਦੀ 'ਤੁਕਾਂਤ' ਸੰਗਯਾ ਹੈ, ਅਰੁ ਇਸ ਤੁਕਾਂਤ ਦਾ ਨਾਮ ਹੀ "ਅੰਤਯਾਨੁਪ੍ਰਾਸ" ਹੈ, ਕਵੀਆਂ ਨੇ ਇਹ ਛੀ ਪ੍ਰਕਾਰ ਦਾ ਕਲਪਿਆ ਹੈ—"ਸਰਵਾਂਤਯ", "ਸਮਾਂਤਯ ਵਿਖਮਾਂਤਯ" "ਸਮਾਂਤਯ", "ਵਿਖਮਾਂਤਯ", "ਸਮ ਵਿਖਮਾਂਤਯ" ਅਤੇ "ਭਿੰਨ ਤੁਕਾਂਤਯ."

(i) ਸਰਵਾਂਤਯ ਅਨੁਪ੍ਰਾਸ ਉਹ ਹੈ ਕਿ ਸਾਰੇ ਚਰਣਾਂ ਦੇ ਅੰਤਿਮ ਪਦ ਇਕ ਹੀ ਵਜ਼ਨ ਹੋਣ ਅਰੁ ਪਿਛਲਾ ਅੱਖਰ ਭੀ ਇਕੋ ਹੋਵੇ.

ਉਦਾਹਰਣ :

"ਅਮਿਤ ਤੇਜ ਜਗਜੋਤਿ ਪ੍ਰਕਾਸ਼ੀ । ਆਦਿ ਅਛੇਦ ਅਭੈ ਅਵਿਨਾਸੀ ।
ਪਰਮ ਤੱਤ ਪਰਮਾਰਥ ਪ੍ਰਕਾਸ਼ੀ । ਆਦਿ ਸਰੂਪ ਅਖੰਡ ਉਦਾਸੀ ।"(ਗਿਆਨ.25)

(ii) ਸਮਾਂਤਯ ਵਿਖਮਾਂਤ ਅਨੁਪ੍ਰਾਸ ਉਹ ਹੈ ਕਿ ਟਾਂਕ ਪਦ ਨਾਲ ਟਾਂਕ ਦਾ ਅਤੇ ਜਿਸਤ ਨਾਲ ਜਿਸਤ ਦਾ ਵਜ਼ਨ ਅਤੇ ਅੱਖਰ ਮਿਲੇ.

ਉਦਾਹਰਣ :

"ਹਰਨਾਤ ਹਯੰ ਗਰਜੰਤ ਗਜੰ ।
ਭਟ ਬਾਂਹ ਕਟੀ ਜਨ ਇੰਦ੍ਰ ਧੁਜੰ ।
ਤਰਫੰਤ ਭਟੰ ਗਰਜੰਤ ਗਜੰ ।
ਸੁਣਿਕੈ ਧੁਨਿ ਸਾਵਣ ਮੇਘ ਲਜੰ ।" (ਨਰਸਿੰਘਾਵ. 15)

(iii) ਜਿਸਤ ਨਾਲ ਜਿਸਤ ਦਾ ਅੰਤਿਮ ਵਜ਼ਨ ਅਤੇ ਅੱਖਰ ਮਿਲੇ, ਪਰ ਟਾਂਕ ਨਾਲ ਨਾ ਮਿਲੇ ਇਹ "ਸਮਾਂਤਯ" ਅਨੁਪ੍ਰਾਸ ਹੈ.

ਉਦਾਹਰਣ :

"ਇੰਦ੍ਰਨ ਇੰਦ੍ਰ । ਬਾਲਾਨ ਬਾਲ ।
ਰੰਕਾਨ ਰੰਕ । ਕਾਲਾਨ ਕਾਲ ।" (ਜਾਪੁ 90-1-4)

(iv) ਵਿਖਮਾਂਤਯ ਅਨੁਪ੍ਰਾਸ ਵਿਚ ਟਾਂਕ ਪਦਾਂ ਦੇ ਅੰਤਿਮ ਵਜ਼ਨ ਅਤੇ ਅੱਖਰ ਮਿਲਦੇ ਹਨ, ਅਰੁ ਜਿਸਤ ਪਦਾਂ ਦੇ ਅਨਮੇਲ ਹੁੰਦੇ ਹਨ.

ਉਦਾਹਰਣ :

"ਡਹੱਕ ਡਉਰ ਡਾਕਣੰ ਝਲੰਤ ਝਾਲਰੋ ਸੁਰੰ ।
ਨਿਨੱਦ ਨਾਦਿ ਨਾਫਿਰੰ ਬਜੰ ਭੇਰਿ ਭੀਖਣੰ ।
ਘੁਰੰਤ ਘੋਰ ਦੁੰਦਭੀ ਕਰੰਤ ਕਾਨ੍ਹ ਰੇ ਸੁਰੰ ।
ਕਰੰਤ ਝਾਂਝਰੋ ਝੜੰ ਬਜੰਤ ਬਾਂਸੁਰੀ ਬਰੰ ।" (ਰਾਮਾਵ. 320)

(v) ਪਹਿਲੇ ਅਤੇ ਦੂਜੇ ਚਰਣ ਦਾ ਅੰਤਿਮ ਵਜ਼ਨ ਅਤੇ ਅੱਖਰ ਮਿਲੇ ਤੀਜੇ ਨਾਲ ਚੌਥੇ ਚਰਣ ਦਾ ਸਮ ਮੇਲ ਹੋਵੇ, ਇਹ "ਸਮਵਿਖਮਾਂਤਯ" ਅਨੁਪ੍ਰਾਸ ਹੈ.

ਉਦਾਹਰਣ :

"ਗੁਨ ਗਨ ਉਦਾਰ । ਮਹਿਮਾ ਅਪਾਰ ।
ਆਸਨ ਅਭੰਗ । ਉਪਮਾ ਅਨੰਗ ।" (ਜਾਪੁ 87)

(vi) ਜੇ ਸਾਰੇ ਚਰਣਾਂ ਦੇ ਅੰਤਿਮ ਅੱਖਰ ਅਤੇ ਵਜ਼ਨ ਭਿੰਨ ਭਿੰਨ ਹੋਣ, ਤਦ ਭਿੰਨ ਤੁਕਾਂਤ ਅਨੁਪ੍ਰਾਸ ਹੈ.

ਉਦਾਹਰਣ :

"ਕਿਤੋ ਕਾਲ ਬੀਤਿਯੋ ਭਯੋ ਰਾਮ ਰਾਜੰ ।

ਸਬੈ ਸ਼ਤ੍ਰ ਜੀਤੇ ਮਹਾਂ ਜੁੱਧ ਮਾਲੀ।
ਫਿਰਯੋ ਚਕ੍ਰ ਚਾਰੋਂ ਦਿਸ਼ਾ ਮਧਿ ਰਾਮੰ।
ਭਯੋ ਨਾਮ ਤਾਂਤੇ ਮਹਾਂ ਚਕ੍ਰਵਰਤੀ । (ਰਾਮਾਵ. 695)

(14) ਅਨੁਯੋਨੁਯ ਅਲੰਕਾਰ (ਪਰਸਪਰ) : ਦੋ ਪਦਾਰਥ ਆਪੋ ਵਿਚੀ ਉਪਕਾਰੀ ਵਰਣਨ ਕਰਨ ਤਾਂ "ਅਨੁਯੋਨੁਯ" ਅਲੰਕਾਰ ਹੈ ਇਸ ਦਾ ਨਾਮ "ਪਰਸਪਰ" ਭੀ ਹੈ.

ਉਦਾਹਰਣ :

"ਇਹ ਜਗ ਧੂਅਰੋ ਧਉਹਰਿ ਕਿਹੱ ਕੇ ਆਯੋ ਕਾਮ।
ਰਘੁਬਰ ਬਿਨ ਸੀਆ ਨਾ ਜੀਐ ਸੀਅ ਬਿਨ ਜੀਐ ਨ ਰਾਮ ।"

(ਰਾਮਾਵ. 848)

(15) ਅਪਨ੍ਹੁਤਿ ਅਲੰਕਾਰ (ਦੁਰਾਉ-ਲੁਕਾਉ) : ਉਪਮੇਯ ਨੂੰ ਨਿਸ਼ੇਧ ਕਰਕੇ (ਲੁਕੋਕੇ) ਉਸ ਦੀ ਥਾਂ ਉਪਮਾਨ ਨੂੰ ਸਤਯ ਠਹਿਰਾਉਣਾ, ਅਪਨ੍ਹੁਤਿ ਅਲੰਕਾਰ ਹੈ :

"ਆਨ ਬਾਤ ਆਰੋਪਿਯੇ ਸਾਚੀ ਬਾਤ ਦੁਰਾਯ । (ਸ਼ਿਵਰਾਜ ਭੂਸ਼ਣ)

ਇਸ ਦੇ ਪੰਜ ਭੇਦ ਕਲਪੇ ਹਨ :

(ੳ) ਕਿਸੇ ਬਹਾਨੇ ਨਾਲ ਅਸਲ ਵਸਤੂ ਨੂੰ ਲੁਕੋਣਾ "ਕੈਤਵਾਪਨਹੁਤਿ" ਹੈ.

ਉਦਾਹਰਣ :

ਹਾਥ ਪਾਵ ਨ੍ਰਿਪ ਕੇ ਸਕਲ ਸੰਗ ਮੁਤਹਰੀ ਤੋਰਿ।
ਸੀੜ੍ਹਿਨ ਪਰ ਤੇ ਆਨਿ ਕੈ ਦਯੋ ਧਰਨਿ ਕਹ ਛੋਰਿ । (ਚਰਿਤ੍ਰ 113, 12-1)

ਪਰ ਲੋਕਾਂ ਨੂੰ ਰਾਣੀ ਨੇ ਕਿਹਾ :

ਤਬ ਰਾਨੀ ਅਤਿ ਦੁਖਿਤ ਬਖਾਨਯੋ ।...ਲੀਏ ਕੈਫ ਕੈ ਅਤਿ ਮਤਿ ਭਏ ।

(ਚਰਿਤ੍ਰ 113, 17)

"ਸੀੜ੍ਹਨ ਤੇ ਰਾਜਾ ਗਿਰਯੋ ਪਰਯੋ ਧਰਨਿ ਪਰ ਆਨਿ ।
ਚੁਭੀ ਕਟਾਰੀ ਪੇਟ ਮੈਂ ਤਾਂਤੇ ਤਜਯੋ ਪਰਾਨ ।" (ਚਰਿਤ੍ਰ 113, 21)

(ਅ) ਯੁਕਤਿ ਨਾਲ ਕਿਸੇ ਵਸਤੂ ਦਾ ਨਿਖੇਧ ਕਰਕੇ ਉਸ ਥਾਂ ਦੂਜੀ ਦਾ ਠਹਿਰਾਉਣਾ "ਹੇਤ੍ਵਾਪਨ੍ਹੁਤਿ" ਹੈ.

ਉਦਾਹਰਣ :

"ਦੁਹਿਤਾ ਭਗਨੀ ਦੀਜਿਯਤ ਬੇਦ ਬਧਾਨ ਬਨਾਇ
ਅਬ ਲੌਕਿ ਸੁੰਨ ਤ੍ਰਿਯ ਦਈ ਸੁਨੁ ਅਸਰਨ ਕੇ ਰਾਇ ।"

(ਚਰਿਤ੍ਰ 120,9)

(ੲ) ਕਿਸੇ ਵਸਤੂ ਦੇ ਧਰਮ ਦਾ ਖੰਡਨ ਕਰਕੇ, ਦੂਸਰੀ ਵਸਤੂ ਵਿਚ ਉਹ ਧਰਮ ਠਹਿਰਾਉਣਾ 'ਪਰਯਸ੍ਤਾਪਨ੍ਹੁਤਿ' ਹੈ.

ਉਦਾਹਰਣ :

ਬਜਯੋ ਜੁਝਊਆ ਦੁਹੂੰ ਦਿਸਿ ਸੂਰਾ ਭਯੋ ਸੁਰੰਗ।

ਪਖਰਾਰੇ ਨਾਚਤ ਭਏ ਕਾਤਰ ਭਏ ਕੁਰੰਗ ।

(ਚਰਿਤ੍ਰ 128, 3)

(ਸ) ਬਾਤ ਦੀ ਅਸਲੀਅਤ ਦੱਸ ਕੇ ਪੁੱਛਣ ਵਾਲੇ ਦਾ ਭ੍ਰਮ ਦੂਰ ਕਰਨਾ ਭ੍ਰਾਂਤਾ-ਪਨ੍ਹੁਤਿ ਹੈ.

ਉਦਾਹਰਣ :

"ਜਬੈ ਲੋਗ ਨ੍ਰਿਪ ਪੂਛਨ ਆਏ । ਯਹੈ ਤਿਨੇ ਸੋਂ ਬਚਨ ਸੁਨਾਏ ।
ਜਬ ਤਸਕਰ ਮੁਹਿ ਘਾਵ ਚਲਾਯੋ । ਹੌਂ ਬਚਿ ਗਯੋ ਤ੍ਰਿਯਾ ਕੌ ਘਾਯੋ ।"

(ਚਰਿਤ੍ਰ 56, 12)

"ਜਬ ਦ੍ਰਿੜ ਘਾਵ ਤ੍ਰਿਯਾ ਕੇ ਲਾਗਯ ।
ਤ੍ਰਿਯ ਕੇ ਨੇਹ ਕੋਪ ਮਨ ਧਾਰਯੋ ।
ਚੋਰਹਿ ਠੌਰ ਮਾਰ ਹੀ ਡਾਰਯੋ ।" (ਚਰਿਤ੍ਰ 56, 12)

(ਹ) ਕਿਸੇ ਦੀ ਸੱਚੀ ਸ਼ੰਕਾ ਦਾ ਉੱਤਰ ਅਸਲੀਅਤ ਲੁਕਾ ਕੇ ਬਣਾਉਟੀ ਗੱਲ ਨਾਲ ਦੇਣਾ 'ਛੇਕਾਪਨ੍ਹੁਤਿ' ਹੈ.

ਉਦਾਹਰਣ :

"ਰਿਖਿ ਗੋਤਮ ਰਿਸਿ ਕੈ ਕਹਯੋ ਕੋ ਆਯੋ ਇਹ ਧਾਮ ।
ਤਬ ਤਿਹੱ ਅਸ ਉਤਰ ਦਿਯੋ ਰਿਖਹਿ ਬਿਹਸਿ ਕਰਿ ਬਾਮ ।"

(ਚਰਿਤ੍ਰ 115, 16)

"ਮਾਂਜਾਰ ਇਹ ਠਾਂ ਇਕ ਆਯੋ । ਤੁਮਕੇ ਹੇਰਿ ਅਧਿਕ ਡਰ ਪਾਯ ।
ਚਿਤ ਅਤਿ ਤ੍ਰਸਤ ਖਾਟ ਤਰ ਦੁਰਿਯੋ । ਮੈ ਮੁਨਿ ਜੂ ਤੁਹਿ ਸਾਚੁ ਉਚਰਿਯੋ ।"

(ਚਰਿਤ੍ਰ 115, 17)

**(16) ਅਪ੍ਰਸੁਤੁਤ ਪ੍ਰਸ਼ੰਸਾ ਅਲੰਕਾਰ :** ਕਿਸੇ ਪੁਰਖ ਅਥਵਾ ਪ੍ਰਸੰਗ ਨੂੰ ਸਨਮੁਖ ਰਖ ਕੇ ਗ਼ੈਰ-ਹਾਜ਼ਰ ਦੀ ਵਡਿਆਈ ਦਾ ਵਰਣਨ, 'ਅਪ੍ਰਸੁਤੁਤ ਪ੍ਰਸ਼ੰਸਾ' ਅਲੰਕਾਰ ਹੈ.

ਉਦਾਹਰਣ :

"ਕਰ ਕੋਪ ਨਿਵਾਰ ਦਏ ਮਘਵਾ ਦਲ ਕਾਨ੍ਹ ਬਡੇ ਬਰਬੀਰ ਬ੍ਰਤੀ ।
ਜਿਮ ਕੋਪ ਜਲੰਧਰ ਈਸ ਮਰਯੋ ਜਿਮ ਚੰਮ ਚਮੁੰਡਹਿ ਸੈਨ ਹਤੀ ।
ਪਛੁਤਾਇ ਗਯੋ ਮਘਵਾ ਗ੍ਰਿਹ ਕੋ ਨ ਰਹੀ ਤਿਹ ਕੀ ਪਤਿ ਏਕ ਰਤੀ ।
ਇਮ ਮੇਘ ਬਿਦਾਰ ਦਏ ਹਰਿ ਜੀ ਜਿਮ ਮੋਹਿ ਨਿਵਾਰਤ ਕਪ ਜਤੀ ।"

(ਕ੍ਰਿਸ਼ਨਾਵ. 385)

**(17) ਅਰਥਾਂਤਰਨੵਯਾਸ ਅਲੰਕਾਰ :** ਜਿਸ ਉਕਤਿ ਵਿਚ ਸਾਮਾਨਯ ਕਥਨ ਨੂੰ ਵਿਸ਼ੇਸ਼ ਕਥਨ ਨਾਲ, ਅਥਵਾ ਵਿਸ਼ੇਸ਼ ਕਥਨ ਨੂੰ ਸਮਾਨ ਨਾਲ ਪੁਸ਼ਟ ਕਰੀਏ, ਇਹ 'ਅਰੈਥਾਂਤਰਨੵਯਾਸ' ਹੈ.

ਉਦਾਹਰਣ :

"ਬਾਂਕੀ ਸੀ ਬੀਨ ਸਿੰਗਾਰ ਅੰਗਾਰ ਸ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ ।

ਜ੍ਵਾਲਸੀ ਜੌਨਿ ਜੁਡਾਈ ਸੀ ਜੇਬ ਸਖੀ ਘਨਸਾਰ ਕਿਸਾਰ ਕਿਆਰੇ ।
ਰੋਗ ਸੋ ਰਾਗ ਬਿਰਾਗ ਸੋ ਬੋਲ ਬਬਾਰਿਦ ਬੂੰਦਨ ਬਾਨ ਬਿਸਾਰੇ ।
ਬਾਨ ਸੇ ਬੈਨ, ਭਲਾ ਜੈਸੇ ਭੂਖਨ ਹਾਰਨ ਹੋਹਿ ਭੁਜੰਗਮ ਕਾਰੇ ।"

(ਚਰਿਤ੍ਰ 209, 11)

(18) **ਅਲਪ ਅਲੰਕਾਰ :** ਆਧੇਯ ਨਾਲੋਂ ਆਧਾਰ ਕਮ ਅਥਵਾ ਸੂਖਮ ਕਹੀਏ ਤਦ 'ਅਲਪ' ਅਲੰਕਾਰ ਹੈ.

ਉਦਾਹਰਣ :

"ਬ੍ਰਿਖਭਾਨ ਸੁਤਾ ਕੀ ਬਰਾਬਰ ਮੂਰਤਿ ਸਯਾਮ ਕਹੈ ਸੁ ਨਹੀਂ ਘ੍ਰਿਤਚੀ ਹੈ ।
ਜਾਸਮ ਹੈ ਨਹੀ ਕਾਮ ਕੀ ਤ੍ਰਿਯਾ ਨਹੀ ਜਿਸਕੀ ਸਮ ਤੁੱਲਿ ਸਚੀ ਹੈ ।
ਮਾਨਹੁ ਲੈ ਸਸਿ ਕੋ ਸਭ ਸਾਰ ਪ੍ਰਭ ਕਰਤਾਰ ਇਹੀ ਮੈ ਗਤੀ ਹੈ ।
ਨੰਦ ਕੇ ਲਾਲ ਬਿਲਾਸਨ ਕੋ ਇਹ ਮੂਰਤ ਚਿਤ੍ਰ ਬਚਿਤ੍ਰ ਰਚੀ ਹੈ ।"

(ਕ੍ਰਿਸ਼ਨਾਵ. 632)

(19) **ਅਵਸਰ ਅਲੰਕਾਰ :** ਕਾਰਯ ਦਾ ਸਮਯ ਸਿਰ ਕਰਣਾ ਜਿਸ ਵਿਚ ਵਰਣਨ ਕਰੀਏ ਉਹ 'ਅਵਸਰ' ਅਲੰਕਾਰ ਹੈ.

ਉਦਾਹਰਣ :

"ਯੌਂ ਕਹਿ ਕੈ ਬਤੀਯਾ ਬਲ ਸੋਂ ਬਰਛਾ ਧੁਜ ਸੰਜੁਤ ਖੈਚ ਚਲਾਯੋ ।
ਤਉ ਧਨੁ ਲੈ ਕਰਿ ਮੈ ਮੁਸਲੀ ਸੋਊ ਆਵਤ ਨੈਨਨ ਸੋਂ ਲਖਿ ਪਾਯੋ ।
ਉਗ੍ਰ ਪਰਾਕ੍ਰਮ ਕੈ ਸੰਗ ਬਾਨ ਅਚਾਨਕ ਸੋ ਕਟਿ ਭੂਮ ਗਿਰਾਯੋ ।
ਮਾਨਹੁ ਪੰਖਨ ਕੋ ਅਹਿਵਾ ਖਗਰਾਜ ਕੇ ਹਾਥ ਪਰਜੋ ਰਿਸ ਘਾਯੋ ।"

(ਕ੍ਰਿਸ਼ਨਾਵ. 1128)

**(20) ਅਵਗਯਾ ਅਲੰਕਾਰ** (ਅਪਮਾਨ-ਅਨਾਦਰ) : ਗੁਣ ਵਾਲੀ ਵਸਤੁ ਵਿਖੇ ਕੋਈ ਦੋਸ਼ ਮੰਨ ਕੇ ਤਯਾਗ ਕਰਣਾ, 'ਅਵਗਯਾ' ਅਲੰਕਾਰ ਹੈ, ਇਸ ਦਾ ਨਾਮ 'ਤਿਸਕਾਰ' ਭੀ ਹੈ.

ਉਦਾਹਰਣ :

(i) "ਦੇਖਤ ਹੈ ਤੁ ਕਹਾਂ ਭਯੋ ਗ੍ਵਾਗਨਿ ਮੈ ਨ ਕਹਜੋ ਤਿਹਕੇ ਪਹਿ ਜੈਹੋਂ ।
ਕਾਹੇ ਕੇ ਕਾਜ ਉਰਾਹਨ ਰੀ ਸੰਹਿਹੋ ਅਪਨੋ ਪਤਿ ਦੇਖ ਅਘੈਹੋਂ ।
ਸਯਾਮ ਰਚੈ ਸੰਗ ਅਉਰ ਤ੍ਰੀਯਾ ਤਿਹਕੇ ਪਹਿ ਜਾਇ ਕਹਾ ਜਸ ਪੈਹੋਂ ।
ਤਾਤੇ ਪਧਾਰਹੁ ਰੀ ਸਜਨੀ ਹਰਿ ਕੋ ਨਹਿ ਜੀਵਤ ਰੂਪ ਦਿਖੈਹੋਂ ।"

(ਕ੍ਰਿਸ਼ਨਾਵ. 727)

(ii) "ਯੌਂ ਸੁਨਿ ਕੈ ਬ੍ਰਿਖਭਾਨ ਸੁਤਾ ਨੰਦ ਲਾਲ ਲਲਾ ਕਰ ਉੱਤਰ ਦੀਨੋ ।
ਤਾਹੀ ਸੋ ਬਾਤ ਕਰੋ ਹਰਿ ਜੂ ਜਿਹਕੇ ਸੰਗ ਨੇਹੁ ਘਨੋ ਤੁਮ ਕੀਨੋ ।
ਕਾਹੇ ਕਉ ਮੋਰੀ ਗਹੀ ਬਹੀਆ ਸੁ ਦੁਖਾਵਤ ਕਾਹੇ ਕਉ ਹੋ ਮੁਹਿ ਜੀ ਨੋ ।

ਯੌਂ ਕਹਿ ਬਾਤ ਭਰੀ ਅਖੀਯਾਂ ਕਰਿ ਕੈ ਦੁਖੁ ਸ੍ਵਾਸ ਉਸਾਸ ਸੁ ਲੀਨੋ।

(ਕ੍ਰਿਸ਼ਨਾਵ. 738)

**(21) ਆਕਸ਼ੇਪ ਅਲੰਕਾਰ (ਦੋਸ਼-ਕਲੰਕ) :** ਆਪਣੇ ਕਹੇ ਹੋਏ ਵਾਕ ਵਿਚ ਆਪ ਹੀ ਦੋਸ਼ ਆਰੋਪਣਾ 'ਆਕਸ਼ੇਪ' ਅਲੰਕਾਰ ਹੈ। ਇਸ ਦੇ ਦੋ ਭੇਦ ਹਨ.

"ਪਹਿਲੇ ਕਹਿਯੇ ਬਾਤ ਕਛੁ ਪੁਨ ਤਾਕੋ ਪ੍ਰਤਿਸੇਧ।
ਤਹਿੰ ਕਹਿਤ ਆਕੇਪ ਹੈ ਭੂਸ਼ਣ ਸੁਕਵਿ ਸੁਮੇਧ"। (ਸ਼ਿਵਰਾਜ ਭੂਸ਼ਣ)

ਉਦਾਹਰਣ :

(ੳ) ਆਪਣੇ ਕਹੇ ਹੋਏ ਵਾਕ ਵਿਚ ਆਪ ਹੀ ਦੋਸ਼ ਆਰੋਪਣਾ :
"ਜੋ ਭੂਖਨ ਬਹੁਮੋਲ ਕੋ ਅੰਗਨ ਅਧਿਕ ਸੁਹਾਂਹਿ।
ਤੇ ਅਬ ਨਾਗਿਨ ਸੇ ਭਏ ਕਾਟਿ ਕਾਟਿ ਤਨ ਖਾਂਹਿ।" (ਚਰਿਤ੍ਰ 208, 10)

(ਅ) ਪ੍ਰਗਟ ਵਿਧਿਵਚਨ ਭਾਸੇ, ਪਰ ਉਸ ਦਾ ਗੁਪਤ ਭਾਵ ਨਿਸ਼ੇਧ ਵਿਖੇ ਹੋਵੇ, ਇਹ 'ਆਕਸ਼ੇਪ' ਦਾ ਦੂਜਾ ਰੂਪ ਹੈ।
ਉਦਾਹਰਣ :
"ਸ਼ਾਹਿਨਸ਼ਾਹਿ ਅਉਰੰਗਜ਼ੇਬ ਆਲਮੀਨ।
ਕਿ ਦਾਰਾਇ ਦਉਰ ਅਸਤੁ ਦੂਰਅਸਤ ਦੀਨ।" (ਜ਼ਫ਼ਰਨਾਮਹ 94)

**(22) ਏਕਾਵਲਿ ਅਲੰਕਾਰ :** ਜੋ ਪਦ ਪਹਿਲਾਂ ਕਥਨ ਕੀਤਾ ਹੈ, ਉਸ ਨੂੰ ਦੋਬਾਰਾ ਕਹਿਣਾ, ਅਰਥਾਤ ਪਦਾਂ ਦ ਗ੍ਰਹਿਣ ਅਤੇ ਤ੍ਯਾਗ ਜਿਸ ਰਚਨਾ ਵਿਚ ਪਾਯਾ ਜਾਵੇ, ਉਸ ਥਾਂ 'ਏਕਾਵਲ' ਅਲੰਕਾਰ ਹੁੰਦਾ ਹੈ :

"ਗ੍ਰਹਿਣ ਮੁਕ ਕੀ ਜਿਹ ਠਾਂ ਰੀਤ।
ਤਹਿੰ ਏਕਾਵਲਿ ਲਖਿਯੇ ਚੀਤ।" (ਗਰਬ ਗੰਜਨੀ)

ਉਦਾਹਰਣ :

"ਕੋਪ ਭਈ ਅਰ ਦਲ ਵਿਖੈ ਚੰਡੀ ਚਕ੍ਰ ਸੰਭਾਰ।
ਏਕ ਮਾਰ ਕੈ ਦ੍ਵੈ ਕੀਏ ਦ੍ਵੈ ਤੇ ਕੀਨੇ ਚਾਰ।" (ਚੰਡੀ ਚਰਿਤ੍ਰ 42)

**(23) ਸਹੋਕਤਿ ਅਲੰਕਾਰ :** ਜੇ ਇਕ ਪ੍ਰਧਾਨ ਕਾਰਜ ਦੇ ਨਾਲ ਹੋਰ ਅਨੇਕ ਕਾਰਜਾਂ ਦਾ ਸ਼ਾਥ ਹੀ ਉਪਜਣਾ ਅਥਵਾ ਨਾਸ਼ ਹੋਣਾ ਕਥਨ ਕੀਤਾ ਜਾਵੇ, ਤਦ 'ਸਹੋਕਤਿ' ਅਲੰਕਾਰ ਹੁੰਦਾ ਹੈ :

'ਵ ਸਨ ਕੋ ਭਾਸਤ ਜਹਾਂ ਜਨ ਰੰਜਨ ਯਹ ਭਾਵ
ਤਾਹਿ ਸਹੋਕਤਿ ਬਖਾਨ ਹੀ ਜੇ ਭੂਸ਼ਣ ਕਵਿ ਰਾਵ।' (ਸ਼ਿਵਰਾਜ ਭੂਸ਼ਣ)

ਉਦਾਹਰਣ :

(i) "ਜਾਗ ਉਠੀ ਜਸੁਧਾ ਜਬ ਹੀ ਪਿਖ ਪੁਤ੍ਰਹਿ ਦੇਨ ਲਗੀ ਹੁਨੀਆ ਹੈ।
ਪੰਡਿਤਨ ਕੋ ਅਰੁ ਗਾਇਨ ਕੋ ਬਹੁ ਦਾਨ ਦੀਓ ਸਭ ਹੀ ਗੁਨੀਆ ਹੈ।
ਪੁਤ੍ਰ ਭਯੋ ਸੁਨਿ ਕੈ ਬ੍ਰਿਜ ਭਾਮਨ ਓਢ ਕੈ ਲਾਲ ਚਲੀ ਚੁਨੀਆ ਹੈ।

ਜਿਉ ਮਿਲ ਕੈ ਘਨ ਕੇ ਦਿਨ ਮੈ ਉਡ ਕੈ ਸੁ ਚਲੀ ਜੁ ਮਨੋ ਮੁਨੀਆ ਹੈ।"
(ਕ੍ਰਿਸ਼ਨਾਵ. 77)

(ii) "ਲਯੋ ਰਾਮ ਧਨੁਖ ਪਾਨੰ। ਭਰਯੋ ਤੀਰ ਮਾਨੰ। ਹਸਯੋ ਐਂਚ ਲੀਨੋ।
ਭੂਭੇ ਟੂਕ ਕੀਨੋ।" (ਰਾਮਾਵ. 110)
"ਸਬੈ ਦੇਵ ਹਰਖੇ। ਘਨੰ ਪੁਹਪ ਬਰਖੇ। ਲਜਾਨੇ ਨਰੇਸੰ। ਚਲੇ ਆਪ ਦੇਸੰ।"
(ਰਾਮਾਵ. 111, 652-4)

(iii) "ਅਧਿਕ ਬਿਰਹ ਕੇ ਸੰਗ ਪੀਤ ਬਰਨ ਕਾਮਾ ਭਈ।
ਰਕਤ ਨ ਰਹਿਯੋ ਅੰਗ ਚਲਿਯੋ ਮੀਤ ਚੁਰਾਇ ਚਿਤ।" (ਚਰਿਤ੍ਰ 91,24)
'ਟਾਂਕ ਤੋਲ ਤਨ ਨਾ ਰਹਯੋ ਮਾਸ ਰਹਯੋ ਨ ਮਾਸ।
ਬਿਰਹਨਿ ਕੇ ਤੀਨੋ ਭਲੇ ਹਾਡ ਚਾਮ ਅਰੁ ਸ੍ਵਾਸ।" (ਚਰਿਤ੍ਰ 91,25)

**(24) ਸਮ ਅਲੰਕਾਰ :**

(ੳ) ਸੰਬੰਧਿਤ ਵਸਤੂਆਂ ਦਾ ਯੋਗਯ ਸੰਬੰਧ ਵਰਣਨ ਕਰਣਾ 'ਸਮ' ਅਲੰਕਾਰ ਹੈ। ਇਸ ਦੇ ਤਿੰਨ ਰੂਪ ਹਨ.

'ਜਥਾ ਯੋਗ ਜੱਹਿ ਹੋਵੈ ਸੰਗ। ਤਿਸ ਕੋ ਸਮ ਕਹਿੰ ਸੁਮਤਿ ਉਤੰਗ।'
(ਗਰਬ ਗੰਜਨੀ)

'ਕਾਰਣ ਹੀ ਕੇ ਅੰਗ ਸਬ ਕਾਰਯ ਮਾਹੀਂ ਚਾਹਿ'। (ਕਾਵ੍ਯ ਪ੍ਰਭਾਕਰ)

(ਅ) ਕਾਰਣ ਦੇ ਗੁਣ ਕਾਰਯ ਵਿਖੇ ਵਰਣਨ ਕਰਨੇ ਸਮ ਦਾ ਦੂਜਾ ਰੂਪ ਹੈ।

**ਉਦਾਹਰਣ :**

(i) "ਕਹਾਂ ਜਾਤਕੇ ਮੂੜ੍ਹ ਮਤਿ ਜੁਧ ਕਰਹੁ ਡਰ ਡਾਰਿ।
ਮਾਰਤ ਹੋ ਨਹੀਂ ਆਜ ਤੁਹਿ ਪਗਿਯਾ ਬਸਤ੍ਰ ਉਤਾਰਿ।" (ਚਰਿਤ੍ਰ 26,9)

(ii) "ਸੁਨ ਤਸਕਰ ਮੈ ਦਾਸ ਤਿਹਾਰੋ।
ਜਾਨਿ ਆਪਨੋ ਆਜੁ ਉਬਾਰੋ।" (ਚਰਿਤ੍ਰ 26, 10)

(iii) "ਤਬੈ ਬਨਿਕ ਤੈਸੈ ਕਿਯਾ ਜਯੋਂ ਤ੍ਰਿਯ ਕਹਯੋ ਰਿਸਾਇ।
ਧਰਹਰਿ ਕਰਿ ਤਿਤਪਰ ਗਿਰਯੋ ਬਚਨ ਨ ਭਖਯੋ ਜਾਇ।" (ਚਰਿਤ੍ਰ 26,12)

(ੲ) ਜਿਸ ਕਾਰਯ ਲਈ ਉਦਮ ਕਰੀਏ, ਉਹ ਬਿਨਾ ਯਤਨ ਅਰ ਵਿਘਨ ਦੇ ਸਿੱਧ ਹੋ ਜਾਵੇ ਐਸਾ ਵਰਣਨ ਸਮ ਦਾ ਤੀਜਾ ਰੂਪ ਹੈ.

"ਬਿਨਾ ਵਿਘਨ ਹੀ ਕਾਜ ਜਾਹਿ ਉਦਮ ਕਰਤੇ ਹੋਇ।" (ਕਾਵ੍ਯ ਪ੍ਰਭਾਕਰ)

**ਉਦਾਹਰਣ :**

"ਤਾਨੀ ਬੇਚਿ ਕ੍ਰਿਪਾਲ ਲੀ ਚਲਯੋ ਚਾਕਰੀ ਧਾਇ।
ਮਾਰਤ ਮਾਰਤ ਸਿੰਘ ਜਹ ਤਿਹ ਨਾ ਪਹੁਚਯ ਜਾਇ। ਛੰਦ 16।
ਭ੍ਰਮਿਤ ਜੁਲਾਹਾ ਦੁਮ ਚੜਯੋ ਗਹੇ ਸੈਹਥੀ ਹਾਥ।
ਤਰੇ ਆਨਿ ਠਾਢੋ ਭਯੋ ਸਿੰਘ ਰੋਸ ਕੇ ਸਾਥ। ਛੰਦ 17।

ਸਿਘੰਹਿ ਦ੍ਰਿਸ਼ਟਿ ਜੁਲਾਹੇ ਪਰੀ । ਬਰਛੀ ਕੰਪਤ ਹਾਥ ਤੇ ਝਰੀ ।
ਮੁਖ ਮੈ ਲਗੀ ਪ੍ਰਿਸਟਿ ਤਰ ਨਿਕਸੀ । ਜਨੁ ਕਰਿ ਕੰਜ ਕਲੀ ਸੀ ਗਿਬਸੀ ।
ਛੰਦ 18 ।

ਜਾਨਯੋ ਸਾਚੁ ਸਿੰਘ ਮਰਿ ਗਯੋ । ਉਤਰਯੋ ਪੂਛ ਕਾਨ ਕਟਿ ਲਯੋ ।
ਜਾਇ ਨ੍ਰਿਪਤਿ ਕੌ ਤਾਹਿ ਦਿਖਾਯੋ । ਅਧਿਤ ਮਹੀਨ ਅਪਨ ਕਰਾਹਯੋ ॥
ਛੰਦ 19 ।"
(ਚਰਿਤ੍ਰ 93)

**(25) ਸਮਰਣ ਅਲੰਕਾਰ :** ਜਾਣੇ ਹੋਏ ਪਦਾਰਥ ਤੁੱਲ ਕਿਸੇ ਦੂਜੀ ਚੀਜ਼ ਨੂੰ ਵੇਖ ਕੇ ਉਸ ਦੀ ਸਿਮ੍ਰਤੀ ਹੋਣੀ 'ਸਮਰਣ' ਅਲੰਕਾਰ ਹੈ.

ਉਦਾਹਰਣ :

"ਕੁਪਿਓ ਦੇਵਤੇਸੰ ਦਯਾਰਾਮ ਜੁਧੰ ।
ਕੀਯੋ ਦ੍ਰੋਣਜੀ ਜਿਉ ਮਹਾਜੁੱਧ ਸੁਧੰ ।" (ਬਚਿਤ੍ਰ ਨਾਟਕ, ਅ. 8-9)

**(26) ਸਮੁਚਯ ਅਲੰਕਾਰ :** ਬਹੁਤ ਭਾਵ ਜਦ ਇੱਕਠੇ ਮਨ ਵਿਚ ਪੈਦਾ ਹੋਣ ਇਹ ਸਮੁਚਯ ਅਲੰਕਾਰ ਹੈ.

ਕਾਹੂੰ ਥਲ ਬਹੁ ਭਾਵ ਜਹਿੰ ਉਪਜਤ ਏਕੈ ਸੰਗ ।" (ਰਾਮਚੰਦ੍ਰ ਭੂਸ਼ਣ)

ਉਦਾਹਰਣ :

"ਨੈਨ ਹਰਿਨ ਕੇ ਹਰੇ, ਬੈਨ ਪਿਕ ਕੇ ਹਰਿ ਲੀਨੇ ।
ਹਰਿ ਦਾਮਨਿ ਕੀ ਦਿਪਤਿ, ਦਸਨ ਦਾਰਮਿ ਬਸ ਕੀਨੇ
ਕੀਰ ਨਾਸਕਾ ਹਰੀ, ਕਵਲਿ ਜੰਘਨ ਤੇ ਹਾਰੇ ।
ਹੋ ! ਛਪੇ ਜਲਜ ਜਲਿ ਮਾਹ,ਆਖਿ ਲਖਿ ਲਜਤ ਤਿਹਾਰੇ ।"
(ਚਰਿਤ੍ਰ 157, 4)

**(27) ਸਲੇਸ ਅਲੰਕਾਰ :** ਇਕ ਸ਼ਬਦ ਤੋਂ ਅਨੇਕ ਅਰਥ ਪ੍ਰਗਟ ਹੋਣ ਇਹ ਸ਼ਲੇਸ ਅਲੰਕਾਰ **ਹੈ :**

"ਇਕ ਪਦ ਕੇ ਬਹੁ ਅਰਥ ਲਖੀਜੈ । ਸੋ ਸਲੇਸ਼ ਭੂਸਣ ਕਹਿ ਦੀਜੈ ।"
(ਗਰਬ ਗੰਜਨੀ)

**ਉਦਾਹਰਣ :**

(i) "ਜਿਉਂ ਧੁਬੀਆ ਸਰਿਤਾ ਤਟਿ ਜਾਇ ਕੈ
ਲੈ ਪਟ ਕੋ ਪਟ ਸਾਥ ਪਛਾਰਿਓ ।"

**(ਚੰਡੀ ਚਰਿਤ੍ਰ 1,34)**

(ii) ਹਰਿ ਸੋ ਮੁਖ ਹੈ ਹਰ ਹੀ ਦੁਖ ਹੈ ਅਲਕੇ ਹਰਹਾਰ ਪ੍ਰਭਾ ਹਰਨੀ ਹੈ ।
ਲੋਚਨ ਹੈ ਹਰਿ ਸੇ, ਸਰਸੇ ਹਰਿ ਸੇ ਭਰਦੇ ਹਰਿ ਸੀ ਬਰਨੀ ਹੈ ।

ਕੇਹਰਿ ਸੇ ਕਰਿਹਾਂ ਚਲਬੋ ਹਰਿ ਪੈ ਹਰਿ ਕੀ ਹਰਨੀ ਤਰਨੀ ਹੈ ।
ਹੈ ਕਰਮੇ ਹਰਿ ਪੈ ਹਰਿ ਸੇਂ ਹਰਿ ਰੂਪ ਕੀਏ ਹਰ ਕੀ ਧਰਨੀ ਹੈ ।
(ਚੰਡੀ ਚਰਿਤ੍ਰ 31, 88)

(28) **ਸਾਮਾਨ੍ਯ ਅਲੰਕਾਰ** (ਬਰਾਬਰੀ-ਤੁਲ੍ਯਤਾ) : ਜਿਸ ਥਾਂ ਤੁਲ੍ਯ ਰੂਪ ਗੁਣ ਆਦਿਕ ਵਾਲੇ ਪਦਾਰਥਾਂ ਦੀ ਸਮਾਨਤਾ ਹੋਵੇ, ਪਰ ਮੀਲਿਤ ਦੀ ਤਰ੍ਹਾਂ ਅਭੇਦਤਾ ਨਾ ਹੋਵੇ, ਕਿੰਤੂ ਭੇਦ ਬਣਿਆ ਰਹੇ, ਐਸਾ ਵਰਣਨ ਸਾਮਾਨ੍ਯ ਅਲੰਕਾਰ ਹੈ.

"ਭਿੰਨ ਰੂਪ ਹੂੰ ਮੇ ਜਹਾਂ ਪੈਯੈ ਕਛੁ ਨ ਵਿਸ਼ੇਸ਼ ।
ਤਹਾਂ ਕਹਿਤ ਸਾਮਾਨ੍ਯ ਹੈ ਪੰਡਿਤ ਲੋਕ ਅਸ਼ੇਸ਼ । (ਲਲਿਤ ਲਲਾਮ)

ਉਦਾਹਰਣ :

(i) "ਕਿਥੋਂ ਸਿੰਘ ਸੋਂ ਸਾਰਦੂਲੰ ਅਰੁਝੈ ।
ਤਿਸੀਂ ਭਾਤਿ ਕਿਰਪਾਲ ਗੋਪਾਲ ਜੁਝੈ ।" (ਬਚਿਤ੍ਰ ਨਾ. ਅ. 11, 30)

(ii) "ਪਾਛੈ ਲਾਗਿ ਲਰਿਕਵਾ ਚਲੈ
ਜਾਨੁਕ ਸਿੱਖ ਸਖਾ ਹੈਂ ਭਲੇ ।" (ਬਚਿਤ੍ਰ ਨਾ., ਅ. 13, 20)

(iii) ਕੁਪਿਓ ਦੇਵ ਤੇਸੰ ਦਯਾਰਾਮ ਜੁੱਧੰ ।
ਕੀਯੋ ਦ੍ਰੋਣ ਕੀ ਜਿਉਂ ਮਹਾਂ ਜੁੱਧ ਸੁਧੰ । (ਬਚਿਤ੍ਰ ਨਾ. ਅ. 8, 6)

(iv) "ਸੇਤੈ ਸਾਜ ਸਾਜ ਚਲੀ ਸਾਂਵਰੇ ਕੀ ਪ੍ਰੀਤਿ ਕਾਜ ਚਾਂਦਨੀ ਮੈ ।
ਚਾਂਦਨੀ ਮੇ ਰਾਧਾ ਮਾਨ ਚਾਂਦਨੀ ਸੀ ਹ੍ਵੈ ਗਈ ।" (ਕ੍ਰਿਸ਼ਨਾਵ. 538-4)

(v) "ਸਾਰਸੁਤੀ ਤਟ ਲੋ ਭਟ ਲੋਥ ਸ੍ਰਿੰਗਾਲ ਕਿ ਸਿੱਧ ਬਨਾਵਤ ਕੰਥਾ ।
(ਚੰਡੀ ਚਰਿਤ੍ਰ 1, 31)

(vi) "ਮਾਸ ਨਿਹਾਰ ਕੈ ਗ੍ਰਿਝ ਰੜੈਂ ਚਟਸਾਰ ਪੜ੍ਹੈ ਜਿਮੁ ਬਾਰਕ ਸੰਥਾ ।"
(ਚੰਡੀ ਚਰਿਤ੍ਰ 1, 18)

(29) **ਸਾਰ ਅਲੰਕਾਰ** : ਅੱਛਾ ਅਥਵਾ ਬੁਰਾ ਪਦਾਰਥ ਜੋ ਇਕ ਤੋਂ ਇਕ ਵੱਧ ਕੇ ਹੋਵੇ, ਐਸਾ ਵਰਣਨ 'ਸਾਰ' ਅਲੰਕਾਰ ਹੈ.

"ਜਹਿ ਉਤਰੋਤਰ ਹ੍ਵੈ ਅਧਿਕਾਈ । ਅਲੰਕਾਰ ਸੋ ਸਾਰ ਕਹਾਈ ।"
(ਗਰਬ ਗੰਜਨੀ)

ਉਦਾਹਰਣ :

(i) "ਪਰਮ ਸਿੰਘ ਪੂਰੇ ਪੁਰਖ ਕਰਮ ਸਿੰਘ ਸੁਰ ਗਜਾਨ ।
ਧਰਮ ਸਿੰਘ ਹਾਠੇ ਹਠੀ ਅਮਿੱਤ ਜੁੱਧ ਕੀ ਖਾਨ ।" (ਚਰਿਤ੍ਰ 52, 44)

(ii) "ਜਲ ਮੋ ਜਨੁ ਗੰਗੇਰੀ ਝਮਕੈ । ਘਨ ਮੈਂ ਮਾਨੋ ਦਾਮਿਨੀ ਦਮਕੈ"
(ਚਰਿਤ੍ਰ 176, 1-2)

(30) **ਸੁਸਿੱਧ ਅਲੰਕਾਰ** : ਯਤਨ ਕਰੇ ਕੋਈ, ਅਰ ਉਸ ਦਾ ਫਲ ਕੋਈ ਹੋਰ ਭੋਗੇ, ਐਸਾ ਵਰਣਨ 'ਸੁਸਿੱਧ' ਅਲੰਕਾਰ ਹੈ.

ਸਾਧਿ ਸਾਧਿ ਔਰੇ ਮਰੈ ਔਰੇ ਭੁਗਵਤ ਸਿੱਧਿ ।
ਤਾਂਸੋ ਕਹਿਸ ਸੁਸਿੱਧ ਸਭ ਜਿਨ ਕੇ ਬੁਧਿ ਸਮ੍ਰਿਧ । (ਕਾਵਿ ਪ੍ਰਿਆ)

ਉਦਾਹਰਣ :

(i) "ਗਰਭਵਤੀ ਇਕ ਤ੍ਰਿਯ ਹੁਤੀ ਲੀਨੀ ਨਿਕਟਿ ਬੁਲਾਇ ।
ਅਧਿਕ ਦਰਬ ਤਾਕੋ ਦਯੋ, ਮੈ ਪੁਤ੍ਰ ਤਿਹ ਲੀਨ ।"

(ਚਰਿਤ੍ਰ 25, 7)

(ii) "ਸੁਤ ਉਪਜਯੋ ਗ੍ਰਿਹ ਰਾਇਕੇ ਯੋ ਕਹਿ ਉਤਸਵ ਕੀਨ ।" (ਚਰਿਤ੍ਰ 25, 8)

(iii) "ਸੇਰ ਸਿੰਘ ਤਾਕੋ ਧਰਯੋ ਸਭਹਿਨ ਨਾਮ ਸੁਧਾਰ ।" (ਚਰਿਤ੍ਰ 25, 9)

(iv) "ਕਿਤਕ ਦਿਨਨ ਰਾਜਾ ਮਰਿ ਗਯੋ । ਰਾਵ ਸੁ ਸੇਰ ਸਿੰਘ ਤਾਂ ਭਯੋ ।"

(ਚਰਿਤ੍ਰ 25,10)

(v) "ਕਰਮ ਰੇਖ ਕੀ ਗਤਿ ਹੁਤੇ ਭਏ ਰੰਕ ਤੇ ਰਾਇ ।" (ਚਰਿਤ੍ਰ 25, 11)

**(31) ਸੂਖਮ ਅਲੰਕਾਰ** (ਬਰੀਕ-ਇਸ਼ਾਰਾ) : ਇਸ਼ਾਰੇ ਦਾ ਉੱਤਰ ਇਸ਼ਾਰੇ ਨਾਲ ਦੇਣਾ ਅਥਵਾ ਸ਼ਰੀਰ ਦੀ ਚੇਸ਼ਟਾ ਤੋਂ ਕਿਸੇ ਸੂਖਮ ਭਾਵ ਦਾ ਪ੍ਰਗਟ ਕਰਨਾ ਅਥਵਾ ਜਾਣਨਾ 'ਸੂਖਮ' ਅਲੰਕਾਰ ਦਾ ਰੂਪ ਹੈ. 'ਇੰਗਤ ਤੇ ਆਕਾਰ ਤੇ ਜਹਿੰ ਲਿਖਿਯੇ ਜਿਯ ਭਾਵ ।'

(ਚਿਤ੍ਰ ਚੰਦ੍ਰਿਕਾ)

ਉਦਾਹਰਣ :

(i) "ਨੈਨਨ ਸੈਨ, ਬੁਲਾਇ ਸਹਚਰੀ ਢਿਗ ਲਈ ।" (ਚਰਿਤ੍ਰ 241, 4)

(ii) "ਅਤਿ ਹੀ ਕੋਪ ਭੀਮ ਤਬ ਭਰਿਯੋ ।
ਰਾਜੈ ਮਨੇ ਨੈਨ ਸੋ ਕਰਿਯੋ ।" (ਚਰਿਤ੍ਰ 184, 7)

(iii) "ਕਾਜੀ ਕੋ ਮੋਹਿਤ ਕਿਯਾ ਬਾਨ ਦ੍ਰਿਗਨ ਕੇ ਸਾਂਧਿ ।" (ਚਰਿਤ੍ਰ 46, 4)

**(32) ਸੰਦੇਹ ਅਲੰਕਾਰ** (ਸ਼ੱਕ) : ਕਿਸੇ ਪਦਾਰਥ ਨੂੰ ਦੇਖ ਕੇ ਉਸ ਦੀ ਅਸਲੀਅਤ ਨਾ ਜਾਣੀ ਜਾਵੇ, ਕਿੰਤੂ ਸ਼ੱਕ ਬਣਿਆ ਰਹੇ, ਇਹ 'ਸੰਹਦੇ' ਅਲੰਕਾਰ ਹੈ.

"ਕੈ ਯਹ ਕੈ ਯਹ ਯੋਂ ਜਹਾ ਹੋਤ ਆਨ ਸੰਦੇਹ ।
ਭੂਸ਼ਣ ਸੋ ਸੰਦੇਹ ਹੈ ਯਾਮੇ ਨਹਿ ਸੰਦੇਹ ।" (ਸ਼ਿਵਰਾਜ ਭੂਸ਼ਣ)

ਉਦਾਹਰਣ :

(i) ਕਿਧੋਂ ਦੇਵ ਕੰਨਯਾ ਕਿਧੋਂ ਬਾਸਵੀ ਹੈ ।
ਕਿਧੋਂ ਜਛਨੀ ਕਿੰਨ੍ਰੀ ਨਾਗਨੀ ਹੈ ।
ਕਿਧੋਂ ਗੰਧ੍ਰਬੀ ਦੈਤਜਾ ਦੇਵਤਾ ਸੀ ।
ਕਿਧੋਂ ਸੂਰਜਾ ਸੁੱਧ ਸੋਧੀ ਸੁਧਾਸੀ" (ਰਾਮਾਵ. 113)

(ii) ਕਿਧੋਂ ਚਿਤ੍ਰਕੀ ਪੁਤ੍ਰਿ ਕਾਸੀ ਬਨੀ ਹੈ ।

ਕਿਧੋਂ ਸੰਖਿਨੀ ਚਿਤ੍ਰਨੀ ਪਦਮਨੀ ਹੈ ।
ਕਿਧੋਂ ਰਾਗ ਪੂਰੇ ਭਰੀ ਰਾਗਮਾਲਾ ।
ਬਰੀ ਰਾਮ ਤੈਸੀ ਸਿਯਾ ਆਜ ਬਾਲਾ । (ਰਾਮਾਵ. 115)

(33) **ਸੰਭਾਵਨਾ ਅਲੰਕਾਰ** : ਸ਼ਰਤੀਯਹ ਕਥਨ 'ਸੰਭਾਵਨਾ' ਅਲੰਕਾਰ ਹੈ.

"ਇਉਂ ਜੇ ਹੋਇ ਤ ਇਉਂ ਇਹ ਹੋਇ । ਇਸ ਪ੍ਰਕਾਰ ਜਹਿੰ ਤੁਕ ਮੇਂ ਜੋਇ ।
ਤੌਹਿ ਸੰਭਾਵਨਾ ਹੈ ਅਲੰਕਾਰ । ਕਵਿਜਨ ਯਾਕੋ ਕਰੈਂ ਵਿਚਾਰ ।"
(ਗਰਬ ਗੰਜਨੀ)

ਉਦਾਹਰਣ :

(i) "ਸ਼ੇਰ ਸਾਹਿ ਲੀਨੇ ਹ੍ਵੈ ਹੈਹੈਂ । ਰਾਹੁ ਸੁ ਰਾਹੁ ਨਾਮ ਹੈਂ ਤਿਨਕੈ ।"
(ਚਰਿਤ੍ਰ 246, 6)

(ii) ਜੌ ਤਾਂਤੇ ਦ੍ਵੈ ਹੈਂ ਹਰਿ ਲਯਾਵੈ । ਬਹੁਰਿ ਆਇ ਮੁਰਿ ਨਾਰਿ ਕਹਾਵੈ ।"
(ਚਰਿਤ੍ਰ 246, 7)

(iii) "ਡਾਰਿ ਰਥੋਤਮ ਮੈਂ ਤ੍ਰਿਯ ਕੋ ਕਤ ਭਾਜਤ ਹੈ ਜੜ ਜਾਨਨ ਦੇ ਹੈਂ ।"
(ਚਰਿਤ੍ਰ 137, 28)

(iv) ਏਕ ਨਿਦਾਨ ਕਰੈਂ ਰਨ ਮਾਂਹੀ । ਕੈ ਪਾਂਡਵ ਕੇ ਕੈਰਵ ਨਾਂਹੀ ।
(ਚਰਿਤ੍ਰ 137, 29)

(34) **ਸੁਭਾਵੋਕਤਿ ਅਲੰਕਾਰ** : ਕਿਸੇ ਦੇ ਜਾਤਿ ਸੁਭਾਵ ਦਾ ਵਰਣਨ 'ਸੁਭਾਵੋਕਤਿ' ਅਲੰਕਾਰ ਹੈ.

"ਜਾਹਿ ਸੁਭਾਵ ਕੋ ਵਰਣਨ ਹੋਇ । ਤਹਾਂ ਸੁਭਾਵਕਤਿ ਲਖ ਸੋਇ ।" (ਗਰਬ ਗੰਜਨੀ)

ਉਦਾਹਰਣ :

(i) "ਰੋਜ਼ ਹੀ ਰਾਜ ਬਿਲੋਕਤ ਰਾਜ਼ਕ ਰੋਖ ਰੂਹਾਨ ਕੀ ਰੋਜ਼ੀ ਨ ਟਾਰੇ ।"
(ਤਪ੍ਰਸਾਦਿ ਸਵੈਯੇ, 20, 24)

(ii) "ਕਹੂੰ ਮੁੰਡ ਮਾਲੀ ਪੁਐ ਮੁੰਡ ਮਾਲਾ । ਕਹੂੰ ਭੂਤ ਔ ਪ੍ਰੇਤ ਨਾਚੈ ਬਿਤਾਲਾ ।"
(ਚਰਿਤ੍ਰ 297, 61)

(iii) "ਸਿੰਘ ਸਾਪੁ ਰਸ ਪਦੁਮਨੀ ਇਨਕਾ ਇਹੈ ਸੁਭਾਉ ।
ਜਿਯੋ ਜਿਯੋ ਦੁਖ ਗਾੜ੍ਹੋ ਪਰੈ ਤਯੋਂ ਤਯੋਂ ਆਗੈ ਪਾਉ ।" (ਚਰਿਤ੍ਰ 297, 7)

(35) **ਹੇਤੁ ਅਲੰਕਾਰ** (ਕਾਰਣ-ਸਬੱਬ) : ਕਾਰਯ ਅਰੁ ਕਾਰਣ ਦਾ ਇਕ ਸਾਥ ਵਰਣਨ ਕਰਣਾ 'ਹੇਤੁ' ਅਲੰਕਾਰ ਹੈ.

"ਕਾਰਣ ਕਾਰਯ ਏਕ ਸਥਾਨ । ਹੇਤੁ ਅਲੰਕ੍ਰਿਤਿ ਤਾਂਹਿ ਬਖਾਨ ।"
(ਗਰਬ ਗੰਜਨੀ)

ਉਦਾਹਰਣ :

(i) "ਪੀਏਂ ਜਾਨੁ ਭੰਗੈ ਮਲੰਗੈ ਪਰੇ ਹੈਂ ।" (ਚਰਿਤ੍ਰ 297, 59)

(ii) "ਇਕ ਵੱਢੇ ਤੇਗੀਂ ਤੜਫਨ ਮਦ ਪੀਤੇ ਲੋਟਨਿ ਬਾਵਲੇ ।" (ਚੰਡੀਵਾ. 8)

**(36) ਕਾਰਣਮਾਲਾ ਅਲੰਕਾਰ** : ਕਾਰਣ ਅਤੇ ਕਾਰਯ ਦੀ ਪਰੰਪਰਾ, ਅਰਥਾਤ ਕਾਰਣ ਤੋਂ ਉਪਜਿਆ ਕਾਰਯ, ਕਿਸੇ ਹੋਰ ਕਾਰਯ ਦਾ ਕਾਰਣ ਵਰਣਨ ਕਰਨਾ, 'ਕਾਰਣਮਾਲਾ' ਅਲੰਕਾਰ ਹੈ ਏਸ ਨੂੰ 'ਹੇਤ ਮਾਲਾ' ਤੇ 'ਗੁੰਫ' ਭੀ ਕਹਿੰਦੇ ਹਨ.

"ਪੂਰਬ ਪੂਰਬ ਹੇਤ ਜਹਿੰ ਉੱਤਰ ਉੱਤਰ ਕਾਜ।
ਤਹਾ ਹੇਤ ਮਾਲਾ ਕਹਿਤ ਕਵਿ ਕੋਵਿਦ ਸਿਰਤਾਜ।" (ਲਲਤ ਲਲਾਮ)

ਉਦਾਹਰਣ :

(i) "ਡੋਲਤ ਮਹਿਖੀ ਨਾ ਰਹੈ ਬੋਲਗੋ ਬਚਨ ਅਹੀਰ।
ਕਹਾਂ ਕਰਤ ਹੋ ਗ੍ਰਾਹਨੀ ਬ੍ਰਿਥਾ ਗਵਾਵਤ ਛੀਰ।" (ਚਰਿਤ੍ਰ 28, 11)

(ii) "ਹੋ ! ਅਹੀਰ ਮੈ ਕਯਾ ਕਰੋ ਕਟਿਯਾ ਮੁਹਿਦੁਖ ਦੇਤ।
ਯਾ ਕਹੱ ਚੁੰਘਨ ਦੀਜਿਯੈ ਦੁਘਦ ਜਿਯਨ ਕੇ ਹੇਤ।" ਚਰਿਤ੍ਰ 28, 12)

**(37) ਕਾਵ੍ਯਾਰਥਾਪਤਿ ਅਲੰਕਾਰ** : ਜਿਸ ਥਾਂ ਐਸਾ ਵਰਣਨ ਹੋਵੇ ਕਿ ਜੇ ਐਸਾ ਹੋ ਗਯਾ ਤਾਂ ਇਹ ਹੋਣਾ ਕੀ ਅਸੰਭਵ ਹੈ, ਅਤੇ ਜਿਸ ਨੇ ਉਹ ਕੰਮ ਕਰ ਲਿਆ, ਉਸ ਨੂੰ ਇਹ ਕਰਣਾ ਕੀ ਔਖਾ ਹੈ 'ਕਾਵ੍ਯਾਰਥਪਤਿ' ਅਲੰਕਾਰ ਹੈ.

"ਵਹ ਕੀਨੋ ਤੌਂ ਯਹ ਕਹਾਂ, ਏਸੋ ਜਹਾਂ ਵਿਚਾਰ।
ਯਹ ਵਿਧਿ ਵਰਨੈ ਸੁਕਵਿਜਨ ਕਾਵਯਾਰਥਾਲੰਕਾਰ।" (ਰਾਮਚੰਦ੍ਰ ਭੂਸ਼ਣ)

ਉਦਾਹਰਣ :

"ਤਾਰਕਾ ਜਾਤ ਹੀ ਘਾਤ ਕੀਨੀ ਜਿਨੈ ਅਉਰ ਸੁਬਾਹ ਮਾਰੀਚ ਮਾਰੇ।
ਬਯਾਧ ਬੱਧਯੋ ਖਰੰ ਦੂਖਣੰ ਖੇਤ ਥੈ ਏਕ ਹੀ ਬਾਣ ਸੋਂ ਬਾਤ ਮਾਰੇ।
ਧੂਮ੍ਰ ਅੱਛਾਦ ਆਉ ਜਾਂਬੁ ਮਾਲੀ ਬਲੀ ਪ੍ਰਾਣ ਹੀਣੰ ਕਰਯੋ ਜੁੱਧ ਜੈਕੈ।
ਮਾਰਿਹੈਂ ਤੋਹਿਯੋ ਸਯਾਰ ਕੇ ਸਿੰਘ ਜਯੋ ਲੇਹਿਗੇ ਲੰਕ ਕੋ ਡੰਕ ਦੇਕੈਂ।"

(ਰਾਮਾਵ. 382)

**(38) ਗੂਢੋਕਤਿ ਅਲੰਕਾਰ** : ਕਹਿਣਾ ਹੋਰ ਪਰਥਾਇ, ਪਰ ਇਸ਼ਾਰਾ ਹੋਰ ਵੱਲ ਕਰਨਾ, 'ਗੂਢੋਕਤਿ' ਅਲੰਕਾਰ ਹੈ, ਇਸ ਦਾ ਨਾਮ ਅਨਯੋਕਤਿ ਭੀ ਹੈ.

"ਜਹਿ ਸਮਝਾਯੇ ਔਰ ਕੋ ਡਾਰ ਔਰ ਪਰਬਾਤ।
ਅਨਜਕਿਤ ਨਾਮਕਵਿ ਵਰਣਤ ਸਰਸਾਤ।" (ਅਲੰਕਾਰ ਸਾਗਰ ਸੁਧਾ, ਪੰ. 78)

ਉਦਾਹਰਣ :

"ਰਾਨੀ ਪਛਾਨੀ ਕਿ ਮੰਦਰ ਕੇ ਪਿਛਵਾਰੇ ਹੈ ਮੇਰੋ ਖਰੋ ਸੁਖਦਾਈ।
ਚਾਹਤ ਬਾਤ ਕਹਯ ਸਕੁਚੈ ਤਬ ਕੀਨੀ ਹੈ ਬੈਨਨਿ ਮੈਂ ਚਤੁਰਾਈ।
ਪੂਛਿ ਸਖੀ ਅਪਨੀ ਮਿਸਹੀਂ ਉਹ ਪਯਾਰੇ ਕੋ ਐਸੀ ਸਹੇਟ ਬਤਾਈ।
ਸਾਥ ਚਲੌਂਗੀ ਹੌਂ ਕਾਲਿ ਚਲੌਂਗੀ ਮੈਂ ਦੇਬੀ ਕੇ ਦੇਹੁਰੇ ਪੂਜਨ ਆਈ।"

(ਚਰਿਤ੍ਰ 88, 13)

(39) **ਗੂਢੋਤਰ ਅਲੰਕਾਰ** : (ਗੁਪਤ ਸਿੱਧਾਂਤ ਵਾਲਾ ਜਵਾਬ) : ਜਿਸ ਦੇ ਗੁਪਤ ਭਾਵ ਵਿਖੇ ਚਮਤਕਾਰ ਪਾਯਾ ਜਾਵੇ "ਗੂਢੋਤਰ" ਅਲੰਕਾਰ ਦਾ ਰੂਪ ਹੈ (ਦੇਖੋ, 'ਅਪਨਹੁਤਿ')

ਉਦਾਹਰਣ :

ਆਜੁ ਸਖੀ ਮੈ ਯੌ ਸੁਨ ਪਹੁ ਫਾਟਤ ਪਿਯ ਗੌਨ ।
ਪਹ ਹਿਯਰੇ ਝਗਰਾ ਪਰਯੋ ਪਹਿਲੇ ਫਟਿ ਹੈ ਕੌਨ । (ਚਰਿਤ੍ਰ 91,21)

(40) **ਚਿਤ੍ਰ ਅਲੰਕਾਰ** : ਇਹ ਗਿਣਤੀ ਵਿਚ ਪੰਜ ਹਨ, ਯਥਾ—

(i) ਸਥਾਨ ਚਿਤ੍ਰ (ਸਾਰੇ ਛੰਦ ਵਿਚ ਅਥਵਾ ਤੁਕ ਵਿਚ ਇਕ ਥਾਂ ਬੋਲਣ ਵਾਲੇ ਹੀ ਅੱਖਰ ਵਰਤਣੇ) ਉਸ ਨੂੰ ਆਖਦੇ ਹਨ ਜਿਸ ਵਿਚ ਇਕੋ ਥਾਂ ਬੋਲਣ ਵਾਲੇ ਹੀ ਅੱਖਰ ਆਉਣ, ਦੂਜੇ ਥਾਂ ਦਾ ਨਾ ਵਰਤਣਾ. ਇਸ ਦੇ ਅੰਦਰ ਨਿਰੋਸ਼ਟ ਆ ਜਾਂਦਾ ਹੈ. (ਨਿਰੋਸ਼ਟ ਉਹ ਹੈ ਜਿਸ ਦੇ ਪੜ੍ਹਨ ਸਮੇਂ ਹੋਠ ਨਾ ਹਿਲਣ) ਇਸ ਵਿਚ ਹੋਠਾਂ ਵਿਖੇ ਬੋਲਣ ਵਾਲੇ ਅੱਖਰਾਂ ਦਾ ਤਿਆਗ ਕੀਤਾ ਜਾਂਦਾ ਹੈ. ਇਸ ਨੂੰ 'ਅਧਰਵਿਛੋਹਾ' ਭੀ ਆਖਦੇ ਹਨ.

ਉਦਾਹਰਣ :

"ਨਮੋ ਨਾਥ ਨ੍ਰਿਦਾਇਕ ਨਮੋ ਨਿਮ ਰੂਪ ਨਿਰੰਜਨ।
ਅਗੰਜਣ ਅਗੰਜਣ ਅਭੰਜ ਅਨਭੇਦ ਅਭੰਜਨ ।
ਅਛੈ ਅਖੈ ਅਬਿਕਾਰ ਅਭੈ ਅਨਿਭਿਜ ਅਭੇਦਨ ।
ਅਖੇ ਦਾਨ ਖੇਦਨ ਅਖਿਜ ਮਾਨ ਛਿਦ ਅਛੇਦਨ ।
ਆਜਾਨ ਬਹੁ ਸਾਰੰਗਧਰ ਖਦ੍ਗਪਾਣ ਦੁਰਜਨ ਦਲਣ।
ਨਰਵਰ ਨਰੇਸ਼ ਨਾਇਕ ਤ੍ਰਿਪਣ ਨਮੋ ਨਵਲ ਜਲ ਥਲ ਰਵਵਿ।" (ਗਿਆਨ, 35)

ਉਦਾਹਰਣ :

"ਕੁਲ ਕਲੰਕ ਕਰਿ ਹੀਨ ਕ੍ਰਿਪਾ ਸਾਚਾਰ ਕਰੁਣਾ ਕਰ।
ਕਰਣ ਕਾਰਣ ਸਮਰਥ ਕ੍ਰਿਪਾ ਕੀ ਸੂਰਤ ਕ੍ਰਿਤਧਰ।
ਕਾਲ ਕਰਮ ਕਰ ਹੀਨ ਕ੍ਰਿਆ ਜਿਚ ਛੋਡਿਨ ਬੁਝੈ।
ਕਹਾਂ ਕਹੈ ਕਿਹੈ ਕਰੈ ਕਹਾਂ ਸਾਲਕ ਕੇ ਸੁਝੈ ।
ਕੰਜਲਕ ਨੈਨ ਕੰਬੂ ਗ੍ਰੀਵਹਿ ਕਟਿ ਕੇਹਰ ਕੁੰਜਨ ਗਵਨ ।
ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੁੱਜੇ ਕਵਨ । (ਗਿਆਨ, 37)

(ii) **ਭਾਸ਼ਾ ਚਿਤ੍ਰ** : ਉਸ ਨੂੰ ਕਹੀਦਾ ਹੈ ਜਿਸ ਵਿਚ ਕਈ ਬੋਲੀਆਂ ਦੇ ਸ਼ਬਦ ਮਿਲਾ ਕੇ ਛੰਦ ਰਚਨਾ ਕੀਤੀ ਜਾਵੇ.

ਉਦਾਹਰਣ :

"ਗਾਜੇ ਮਹਾਂ ਸੂਰ ਘੂੰਮੀ ਰਣੰ ਹੂਰ ਭੂਮੀ ਨਭੰ ਪੂਰ ਬੇਖ ਅਨੂਪੰ।
ਵਲੇ ਵਲੀ ਸਾਂਈ ਜੀਵੀਂ ਜੁਗਾਂ ਤਾਂਈ ਤੈਂਡੇ ਘੋਲੀ ਜਾਈ ਅਲਾਵੀਤਐਸੇ ।
ਲਗੋ ਲਾਰ ਬਾਨੇ ਬਰੋ ਰਾਜ ਮਾਨੇ ਕਹੋ ਔਰ ਕਾਨੇ ਹਠੀ ਛਾਡ ਥੇ ਸੋ।

ਬਰੋ ਆਜ ਮੋਕੋ ਭਜੋ ਆਜ ਤੋਕੋ, ਚਲੋ ਦੇਵ ਲੋਕੇ ਤਜੋ ਬੇਗ ਲੰਕਾ ।"

(ਰਾਮਾਵ. 607)

(iii) **ਵਰਣ ਚਿਤ੍ਰ :** ਇਕ ਪ੍ਰਕਾਰ ਦਾ ਅੱਖਰ ਖੇਲ ਹੈ ਅਰਥਾਤ (1) ਇਕ ਅੱਖਰ ਵਿਚ ਹੀ ਛੰਦ ਰਚਨਾ ਕਰਨੀ । ਹਰੇਕ ਸ਼ਬਦ ਦੇ ਮੁੱਢ ਅਥਵਾ ਹਰੇਕ ਤੁਕ ਵਿਚ ਵਰਤੇ ਸ਼ਬਦ ਦਾ ਮੁੱਢ ਇਕੋ ਅੱਖਰ ਵਰਤਣਾ.

ਉਦਾਹਰਣ :

"ਢਮ ਢਮਤ ਢੋਲ ਢਮਕਯੰ ।
ਧ੍ਰਮ ਧਮਤ ਸਾਂਗ ਧ੍ਰਮਕਯੰ ।
ਬਹ ਬਹਤ ਕ੍ਰੁਧ ਕ੍ਰਿਪਾਣਯੰ ।
ਜੁਝੰਤ ਜੋਧ ˜ ਜੁਆਣਯੰ । " (ਚੰਡੀ ਚਰਿਤ੍ਰ 2, 138)

**(41) ਦੀਪਕ ਅਲੰਕਾਰ** (ਪ੍ਰਕਾਸ਼ ਕਰਣ ਵਾਲਾ) : ਇਸ ਅਲਕਾਰ ਦੇ ਪੰਜ ਭੇਦ ਹਨ—
(1) ਅਰਥਾਵ੍ਰਿੱਤਿ ਦੀਪਕ. (2) ਆਵ੍ਰਿੱਤਿ ਦੀਪਕ, (3) ਕਾਰਕ ਦੀਪਕ, (4) ਦੇਹਲੀ ਦੀਪਕ (5) ਮਾਲਾ ਦੀਪਕ. ਉਪਮੇਯ ਅਤੇ ਉਪਮਾਨਾਂ ਨੂੰ ਜੇ ਇਕ ਹੀ ਪਦ ਪ੍ਰਕਾਸੇ, ਅਥਵਾ ਅਨੇਕ ਕ੍ਰਿਯਾ ਦਾ ਇਕ ਹੀ ਕਾਰਕ ਵਰਣਨ ਕਰੀਏ ਤਦ 'ਦੀਪਕ' ਅਲੰਕਾਰ ਹੁੰਦਾ ਹੈ.

ਉਪਮਾਨੁਰ ਉਪਮੇਯ ਸੋਂ ਸੋਭਾ ਕੋ ਪਦ ਏਕ ।
ਜਹਿ ਤਹਿੰ ਦੀਪਕ ਕਹਿਤ ਹੈਂ ਦੀਪਕ ਦੀਹ ਵਿਬੇਕ । (ਅਲੰਕਾਰ ਸਾਗਰ ਸੁਧਾ)

(ੳ) ਜੇ ਪਦ ਭਿੰਨ ਹੋਣ ਅਰਥ ਇਕੋ ਹੋਵੇ ਤਦ 'ਅਰਥਾਵ੍ਰਿੱਤਿ ਦੀਪਕ' ਅਲੰਕਾਰ ਹੋਂਦਾ ਹੈ।

ਉਦਾਹਰਣ :

"ਧਾਇ ਭਟਿ ਆਇ ਰਿਸ ਖਾਇ ਅਸ ਝਾਰਹੀ ।
ਸੋਰ ਕਰ ਜੋਰ ਸਰ ਤੋਰ ਅਰ ਡਾਰ ਹੀ ।
ਪ੍ਰਾਨ ਤਜ ਪੈ ਨ ਭਜਿ ਭੂਮਰਨ ਸੋਭ ਹੀ ।
ਪੇਖ ਛਬ ਦੇਖ ਦੁਤਿ ਨਾਰ ਸੁਰ ਲੋਭਹੀਂ । (ਕਲਕੀ, 382)

(ਅ) ਆਵ੍ਰਿੱਤਿ ਦੀਪਕ (ਪਦ ਅਰੁ ਅਰਥ ਏਕ ਹੀ ਹੋਯ')

"ਬਹੁਤ ਬੇਰ ਆਵੇ ਜਹਿ ਸੋਯ ।
ਯਹ ਹੈ ਆਵ੍ਰਿਤਿ ਦੀਪਕ ਲੱਛਨ ।
ਮਨ ਮਾਨਤ ਹੈਂ ਮਨੁਜ ਵਿਚੱਛਨ ।" (ਗਰਬ ਗੰਜਨੀ)

ਉਦਾਹਰਣ :

(i) "ਤੱਹ ਭਾਲਕ ਕੇ ਖੋਜ ਕਉ ਚਿਤੈ ਰਹੈ ਸਿਰ ਨਾਇ ।
ਜਹ ਖੋਜ ਤੱਹ ਜਾਤ ਪਗ ਤਹਾ ਜਾਤ ਭਟ ਧਾਇ ।" (ਕ੍ਰਿਸ਼ਨਾਵ. 2047)

(ii) "ਏਤ੍ਰ ਏਕ ਕੇ ਪੰਥ ਨ ਚਲ ਹੈ । ਏਕ ਏਕ ਕੀ ਬਾਤ ਉਥਲ ਹੈ।" (ਕਲਕੀ, 7)

(ੲ) ਕਾਰਕ ਦੀਪਕ

"ਅਨਿਕ ਕ੍ਰਿਯਾ ਕੋ ਕਾਰਕ ਏਕ।
ਕਾਰਕ ਦੀਪਕ ਤਹਾਂ ਵਿਬੇਕ।" (ਗਰਬ ਗੰਜਨੀ)

ਉਦਾਹਰਣ :

"ਕਹਾ ਭਯੋ ਜੋ ਦੋਊ ਲੋਚਨ ਮੂੰਦਕੇ ਬੈਠ ਰਹਿਓ ਬਕ ਧਯਾਨ ਲਗਾਇਓ।
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ।
ਬਾਸ ਕੀਓ ਬਿਖਿਆਨ ਸੋਂ ਬੈਠਕੇ ਐਸੇ ਹੀ ਐਸੇ ਸੁ ਬੈਸ ਬਿਤਾਇਓ।"
(ਅਕਾਲ ਉਸਤਤਿ, 29)

(ਸ) ਦੇਹਲੀ ਦੀਪਕ

ਜੇ ਇਕ ਹੀ ਪਦ ਪਿਛਲੇ ਅਤੇ ਅਗਲੇ ਪਦ ਨੂੰ ਪ੍ਰਕਾਸ਼ੇ ਤਦ ਦੇਹਲੀ ਦੀਪਕ ਹੋਂਦਾ ਹੈ।

ਉਦਾਹਰਣ :

(1) ਫਿਰ ਅੰਗਦ 'ਗੁਰ' ਤੇ ਅਮਰਦਾਸ . (ਵਾਰ ਸ੍ਰੀ ਭਗਉਤੀ ਜੀ ਕੀ 1)

(ਹ) ਮਾਲਾ ਦੀਪਕ : ਪਹਿਲੇ ਕਹੀ ਵਸਤੁ ਜੇ ਪਿਛਲੀ ਵਸਤੁ ਦੀ ਸਹਾਯਤਾ ਕਰਣ ਵਾਲੀ ਯਥਾ ਕ੍ਰਮ ਕਹੀ ਜਾਵੇ ਤਦ ਮਾਲਾ ਦੀਪਕ ਅਲੰਕਾਰ ਹੋਂਦਾ ਹੈ.

"ਦੀਪਕ ਏਕਾਵਲਿ ਮਿਲੇ ਮਾਲਾ ਦੀਪਕ ਹੋਯਾ।" (ਸ਼ਿਵਰਾਜ ਭੂਸ਼ਣ)

ਉਦਾਹਰਣ :

"ਧਾਇ ਭਟ ਆਇ ਰਿਸ਼ ਖਾਇ ਅਸ ਝਾਰਹੀ।
ਸੋਰ ਕਰ ਜੋਰ ਸਰ ਤੋਰ ਅਰ ਡਾਰ ਹੀ।
ਪ੍ਰਾਨ ਤਜ ਪੈਨ ਭਜਿ ਭੂਮ ਰਨ ਸੋਭਹੀ।" (ਕਲਕੀ, 382)

**(42) ਦ੍ਰਿਸਟਾਂਤ ਅਲੰਕਾਰ** (ਉਦਾਹਰਣ-ਮਿਸਾਲ) : ਕਿਸੇ ਪ੍ਰਸੰਗ ਅਥਵਾ ਵਸਤੁ ਦਾ ਪੂਰਾ ਗਜਾਨ ਕਰਾਉਣ ਲਈ ਕਿਸੇ ਸਮਾਨ ਧਰਮ ਵਾਲੀ ਵਸਤੁ ਦਾ ਕਥਨ, ਅਰਥਾਤ ਉਪਮੇਯ ਦੀ ਪ੍ਰਿਤਿਬਿੰਬ ਰੂਪ ਮਿਸਾਲ ਦਾ ਵਰਣਨ 'ਦ੍ਰਿਸ਼ਟਾਂਤ' ਅਲੰਕਾਰ ਹੈ.

"ਬਿੰਬ ਪ੍ਰਤਿਬਿੰਬ ਵਾਕ ਦੁਹ ਮਾਹੀਂ" । ਉਪਮੇਯ ਉਪਮਾ ਹੈ ਜਾਹੀਂ।
ਧਰਮ ਜੁਦੋ ਦੋਉਨ ਕੋ ਆਹੀ। ਲਖ ਦ੍ਰਿਸ਼ਟਾਂਤ ਨਾਮ ਕਹਿ ਤਾਹੀਂ।"
(ਗਰਬ ਗੰਜਨੀ)

ਉਦਾਹਰਣ :

"ਡੁੱਬ ਰੱਤੂ ਨਾਲਹੁ ਨਿਕਲੀ ਬਰਛੀ ਦੁਧਾਰੀ।
ਜਾਣ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ।" (ਚੰਡੀਵਾ. 53)

**(43) ਨਿਰੁਕਤਿ ਅਲੰਕਾਰ** : (ਨਾਮ ਦੀ ਵਯਾਖਯਾ) : ਜਿਸ ਰਚਨਾ ਵਿਚ ਨਾਮ ਦੇ ਅਰਥ ਪਰ ਚਮਤਕਾਰੀ ਯੁਕਤਿ ਵਰਣਨ ਕਰੀਏ ਇਹ 'ਨਿਰੁਕਤਿ' ਅਲੰਕਾਰ ਹੈ.

ਉਦਾਹਰਣ :

(1) "ਜੀਤਿ ਲਈ ਸਸਿ ਕੀ ਕਲਾ ਯਾਤੇ ਸਸਿਯਾਨਾਮ।" (ਚਰਿਤ੍ਰ 108,7)

(2) "ਖਟਮੁਖ ਰਮਾ ਗਨੇਸ ਪੁਨਿ ਸਿੰਙੀ ਰਿਖ ਘਨਸਯਾਮ।
ਆਦ ਬਰਨ ਬਿਧਿ ਪੰਚ ਲੈ ਧਰਯੋ ਖੜਗ ਸਿੰਘ ਨਾਮ।" (ਕ੍ਰਿਸ਼ਨ 1727)

**(44) ਪਰਯਾਯ ਅਲੰਕਾਰ** : ਜਿਸ ਥਾਂ ਕ੍ਰਮ ਪੂਰਵਕ ਅਨੇਕ ਵਸ਼ਤੂਆਂ ਦਾ ਇਕ ਹੀ ਆਸ਼੍ਰਯ ਵਰਣਨ ਕਰੀਏ ਉਸ ਥਾਂ 'ਪਰਯਾਯ' ਅਲੰਕਾਰ ਹੋਂਦਾ ਹੈ

ਉਦਾਹਰਣ :

"ਸੀਸ ਫਬੈ ਕਲਗੀ ਤੁਰਰੋ ਸੁਭ ਲਾਲਨ ਕੋ ਸਰਪੇਚ ਸੁਹਾਯੋ।
ਹਾਰ ਅਪਾਰ ਧਰੇ ਉਰਮੈ ਮਨੁ ਦੇਖਿ ਮਨੋਜਵ ਕੋ ਬਿਰਮਾਯੋ।
ਬੀਰੀ ਦਬਾਤ ਕਛੂ ਮੁਸਕਾਤ ਬੰਧੇ ਗਜਰਾਹ ਤੁਰੰਗ ਨਚਾਯੋ।
ਸਯਾਮ ਭਨੈ ਮਹਿ ਲੋਕ ਕੀ ਮਾਨਹੁ ਮਾਨਨਿ ਕ ਮਨੁ ਮੋਹਨੁ ਆਯੋ।"

(ਚਰਿਤ੍ਰ 109, 32)

**(45) ਪਰਯਾਯੋਕਤਿ ਅਲੰਕਾਰ** : ਇਕੋ ਅਰਥ ਰੱਖਣ ਵਾਲੇ ਪਦਾਂ ਵਿਖੇ ਕਥਨ 'ਪਰਯਾਯੋਕਤਿ' ਅਲੰਕਾਰ ਹੈ.

ਉਦਾਹਰਣ :

'ਕਾਲ ਹੀ ਕਾਲ ਉਚਾਰਨ ਕਾਲ ਗਯੋ ਇਹ ਕਾਲ ਸਭੋ ਛਲ ਜੈਹੈ। (ਰਾਮਾਵ 253)

**(46) ਪੂਰਬ ਰੂਪ ਅਲੰਕਾਰ** : ਸੰਗਤਿ ਦਾ ਗੁਣ ਲੈ ਕੇ ਤਯਾਗਣਾ ਅਰੁ ਪਹਿਲੇ ਜੇਹਾ ਹੀ ਰਹਿਣਾ, 'ਪੂਰਬ ਰੂਪ' ਅਲੰਕਾਰ ਹੈ। ਭਾਵ ਇਹ ਹੈ ਕਿ ਜਿਤਨਾ ਕਾਲ ਸੰਗਤਿ ਰਹੇ ਉਤਨਾ ਚਿਰ ਉਸ ਦੇ ਗੁਣ ਧਾਰਣ ਕਰਨੇ ਸੰਗਤ ਤੋਂ ਅਲੱਗ ਹੋ ਕੇ ਆਪਣੀ ਅਸਲੀਅਤ ਪਰ ਆ ਜਾਣਾ.

"ਏਕ ਮੂਰਤਿ ਅਨੇਕ ਦਰਸ਼ਨ ਕੀਨ ਰੂਪ ਅਨੇਕ।
ਖੇਲ ਖੇਲਿ ਅਖੇਲ ਖੇਲਨ ਅੰਤ ਕੋ ਫਿਰਿ ਏਕ।" (ਜਾਪੁ, 81)

**(47) ਪ੍ਰਤਿਸ਼ੇਧ ਅਲੰਕਾਰ** : ਕਿਸੇ ਵਸਤੁ ਦੇ ਵਾਸਤਵ ਰੂਪ ਦਾ ਨਿਸ਼ੇਧ ਕਰਕੇ ਉਸ ਵਿਚ ਹੋਰ ਸੰਭਾਵਨਾ ਕਰਨੀ 'ਪ੍ਰਤਿਸ਼ੇਧ ਅਲੰਕਾਰ' ਹੈ.

ਉਦਾਹਰਣ :

"ਘੇਰ ਲਯੋ ਨਗ ਸੰਧਿਜਰਾ ਤਿਹ ਕੀ ਉਪਮਾ ਕਵਿ ਸਯਾਮ ਸੁਨਾਏ।
ਪਾਤਨ ਕੇ ਜਨੁ ਭੱਛਨ ਕੋ ਭਟਵਾ ਨਹਿ, ਬਾਂਦਰ ਹੀ ਮਿਲ ਆਏ।"

(ਕ੍ਰਿਸ਼ਨਾਵ, 1931)

**(48) ਪ੍ਰਤਿਗਿਜਾ ਅਲੰਕਾਰ** : ਪ੍ਰਣ ਸਹਿਤ ਕਥਨ ਕਿ ਮੈਂ ਇਹ ਕਰਮ ਜਰੂਰ ਕਰੂੰਗਾ...ਜੇ ਐਸਾ ਨਾ ਕਰਾਂ ਤਦ...ਜੇ ਐਸਾ ਭੀ ਹੋਵੇ ਤਦ ਐਸਾ ਨਹੀਂ ਹੋ ਸਕੇਗਾ, 'ਪ੍ਰਤਿਗਜਾ' ਅਲੰਕਾਰ ਹੈ.

ਉਦਾਹਰਣ :

(i) ਯੌਂ ਸੁਨਕੇ ਬਤਿਯਾ ਤਿਹ ਕੀ ਹਰਿ ਕੋਪ ਕਹਯੋ ਹਮ ਜੁੱਧ ਕਰੇਂਗੇ।
ਬਾਨ ਕਮਾਨ ਗਦਾ ਗਹਿ ਕੈ ਦੋਊ ਭ੍ਰਾਤ ਸਬੈ ਅਰਿ ਸੈਨ ਹਰੇਂਗੇ।

ਸੂਰ ਸ਼ਿਵਾਦਿਕ ਤੇ ਨ ਭਜੈਂ ਹਨਿ ਹੈਂ ਤੁਮ ਕੋ, ਨਹਿ ਜੂਝ ਮਰੈਂਗੇ ।
ਮੇਰੁ ਹਲੈ ਮੁਖਿ ਹੈ ਨਿਧਿ ਵਾਰਿ ਤਊ ਰਨ ਕੀ ਛਿਤਿ ਤੇ ਨ ਟਰੈਗੇ ।"

(ਕ੍ਰਿਸ਼ਨਾਵ. 1187)

(ii) "ਪਸਚਿਮ ਸੂਰ ਚੜ੍ਹੇ ਕਬਹੂੰ ਅਰੁ ਗੰਗ ਬਹੀ ਉਲਟੀ ਜਿਯ ਆਵੇ ।
ਜੇਠ ਕਿ ਮਾਸ ਤੁਖਾਰ ਪਰੈ ਬਨ ਅਉਰ ਬਸੰਤ ਸਮੀਰ ਜਰਾਵੈ ।
ਲੋਕ ਹਲੈ ਧ੍ਰੂਅ ਕੇ ਜਲ ਕੋ ਥਲੁ ਹੈ ਥਲ ਕੋ ਕਬਹੂ ਜਲ ਜਾਵੇ ।
ਕੰਚਨ ਕੋ ਨਗੁ ਪੰਖਨ ਧਾਰਿ ਉਡੈ, ਤਉ ਖੜਗੇਸ਼ ਨ ਪੀਠ ਦਿਖਾਵੈ ।"

(ਕ੍ਰਿਸ਼ਨਾਵ. 1613)

**(49) ਪ੍ਰਤਜਨੀਕ ਅਲੰਕਾਰ :** ਪ੍ਰਬਲ ਵੈਰੀ ਪਰ ਕੁਛ ਵਸ ਨਾ ਚਲੇ, ਪਰ ਉਸ ਦੀ ਥਾਂ ਕਮਜ਼ੋਰ ਨੂੰ ਜਾ ਨੱਪਣਾ 'ਪ੍ਰਤਜਨੀਕ' ਅਲੰਕਾਰ ਹੈ.

ਉਦਾਹਰਣ :

"ਤਵ ਬਲ ਇਹਾਂ ਨ ਪਰ ਸਕੇ ਬਰਵਾ ਹਨਾ ਰਿਸਾਇ।
ਸਾਲਨ ਰਸ ਜਿਮ ਬਾਨਿਓ ਰੋਰਨ ਖਾਤ ਬਨਾਇ।" (ਬਚਿਤ੍ਰ ਨਾ. ਅ. 10,10)

**(50) ਪ੍ਰਮਾਣ ਅਲੰਕਾਰ :** ਪ੍ਰਮਾਣ ਅਲੰਕਾਰ ਦੇ ਕਵੀਆਂ ਨੇ ਅੱਠ ਭੇਦ ਮੰਨੇ ਹਨ—

(i) ਪ੍ਰਤੱਖ, (ii) ਅਨੁਮਾਨ, (iii) ਉਪਮਾਨ, (iv) ਸ਼ਬਦ, (v) ਅਰਥਾਪੱਤਿ, (iv) ਅਨੁਪਲਬਧਿ, (vii) ਸੰਭਵ, ਅਤੇ (viii) ਏਤਿਹ੍ਯ.

(i) ਅੰਤਹ ਕਰਣ ਦੇ ਸੰਯੋਗ ਕਰਕੇ ਨੇਤ੍ਰਾਦਿਕ ਗਯਾਨ ਇੰਦ੍ਰੀਆਂ ਦਵਾਰਾ ਹੋਇਆ ਗਜਾਨ ਪ੍ਰਤੱਖ ਕਹਾਉਂਦਾ ਹੈ.

ਉਦਾਹਰਣ :

"ਤਾਰਕਾ ਜਾਤ ਹੀ ਘਾਤ ਕੀਨੀ ਜਿਨੈ ਅਉਰ ਸੁਬਾਹ ਮਾਰੀਚ ਮਾਰੇ।
ਬਯਾਧ ਬਧਯ ਖਰੰ ਦੂਖਣੰ ਖੇਤ ਥੈ ਏਕ ਹੀ ਬਾਨ ਸੋ ਬਾਲ ਮਾਰੇ।
ਧੂਮ੍ਰ ਅਛਾਦ ਅਉ ਜਾਂਬੁ ਮਾਲੀ ਬਾਲੀ ਪ੍ਰਾਣ ਹੀਣੰ ਕਰਯੋ ਜੁੱਧ ਜੈ ਕੈ ।
ਮਾਰਿ ਹੈਂ ਤੋਹਿ ਯੋ ਸਜਾਰ ਕੇ ਸਿੰਘ ਜਯੋ ਲੇਹਿਗੇ ਲੰਕ ਕੋ ਡੰਕ ਦੈ ਕੈ ।"

(ਰਾਮਾਵ. 382)

(ii) ਕਾਰਣ ਦਾਰਾ ਕਾਰਯ ਦਾ ਜਾਣਨਾ ਅਥਵਾ ਕਾਰਯ ਨੂੰ ਪ੍ਰਤੱਖ ਦੇਖ ਕੇ ਕਾਰਣ ਦਾ ਅੰਦਾਜ਼ਾ ਕਰਨਾ 'ਅਨੁਮਾਨ' ਹੈ.

ਉਦਾਹਰਣ :

"ਧੂਮ ਤੇ ਆਗ ਰਹੈ ਦੂਰੀ ਜਿਮ ਤਿਉ ਛਲ ਤੇ ਤੁਮ ਕੋ ਲਖਿ ਪਾਯੋ।'

(ਕ੍ਰਿਸ਼ਨਾਵ. 1554)

(iii) ਕਿਸੇ ਪ੍ਰਸਿੱਧ ਵਸਤੁ ਨੂੰ ਜਾਣ ਕੇ ਉਸ ਦੇ ਤੁਲਯ ਕਿਸੇ ਅਣਦੇਖੀ ਵਸਤੁ ਨੂੰ ਜਾਣਨਾ 'ਉਪਮਾਨ' ਹੈ.

(iv) ਧਰਮ ਗ੍ਰੰਥ ਅਥਵਾ ਲੋਕ ਪ੍ਰਮਾਣ ਵਾਕਯ 'ਸ਼ਬਦ ਪ੍ਰਮਾਣ' ਹੈ.

ਉਦਾਹਰਣ :

"ਦੇ ਮਿਲ ਜਾਨਕੀ ਬਾਤ ਹੈ ਸਿਆਨਕੀ ਚਾਮਕੇ ਦਾਮ ਕਾਹ ਚਲਾਏ ।"

(ਰਾਮਾਵ. 380)

ਧਰਮ ਗ੍ਰੰਥ ਪ੍ਰਮਾਣ :

'ਜੋ ਕਿਛ ਲੇਖੁ ਲਿਖਿਓ ਬਿਧਨਾ ਸੋਈ ਪਾਯਤੁ ਮਿਸ੍ਰ ਜੂ ਸ਼ਕ ਨਿਵਾਰੋ ।

(ਕੇਸ਼ੋਦਾਸ ਪ੍ਰਬੰਧ 1)

(v) ਇਕ ਬਾਤ ਕਹਿਣ ਤੋਂ ਦੂਜੀ ਬਾਤ ਸੁਤੇ ਹੀ ਜਾਣੀ ਜਾਵੇ, ਇਹ 'ਅਰਥਾਪਤਿ ਪ੍ਰਮਾਣ ਹੈ.

ਉਦਾਹਰਣ :

"ਸੇਵਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ।
ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ।
ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ।
ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬਹੀ ਇਨਹੀ ਕੋ ।
ਚਟ ਪਟਾਇ ਚਿਤ ਮੈ ਜਰਯੋ ਤ੍ਰਿਣ ਜਿਯੋਂ ਕ੍ਰੁਧਤ ਹੋਇ ।
ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰ ਜੂ ਰੋਇ ।" (ਕੇਸ਼ੋ ਦਾਸ਼ 4)

(vi) ਪ੍ਰਤੱਖ ਦਾ ਜਿਸ ਥਾਂ ਅਭਾਵ ਹੋਵੇ ਇਹ 'ਅਨੁਪਲਬਧਿ' ਅਲੰਕਾਰ ਹੈ.

ਉਦਾਹਰਣ :

"ਸਾਤੋ ਅਕਾਸ ਸਾਤੋ ਪਤਾਰ ਬਿਥਰਯੋ ਅਦ੍ਰਿਸ਼ਤ ਜਿਹੇਂ ਕਰਮ ਜਾਰਿ ।"

(ਅਕਾਲਉ. 272)

(vii) ਜਿਸ ਥਾਂ ਕਿਸੇ ਗੱਲ ਦਾ ਹੋਣਾ ਮੁਮਕਿਨ ਠਹਿਰਾਯਾ ਜਾਵੇ, ਇਹ 'ਸੰਭਵ' ਅਲੰਕਾਰ ਹੈ.

ਉਦਾਹਰਣ :

"ਅਗਨ ਪਾਕ ਕਹੁ ਕਰੈ ਪਵਨ ਮੁਰ ਬਾਰ ਬੁਹਾਰੈ ।
ਚਵਰ ਚੰਦ੍ਰਮਾ ਧਰੈ ਸੂਰ ਛੱਤ੍ਰਹਿ ਸਿਰ ਢਾਰੈ ।
ਮਦ ਲਛਮੀ ਪਿਆਵੰਤ ਬੇਦ ਮੁਖ ਬ੍ਰਹਮ ਉਚਾਰਤ ।
ਬਰਨ ਬਾਰ ਨਿਤ ਭਰੇ ਔਰ ਕੁਲੁ ਦੇਵ ਜੁਹਾਰਤ ।
ਨਿਜ ਕਹਤਿ ਸੁ ਬਲ ਦਾਂਨਵ ਪ੍ਰਬਲ ਦੇਤ ਧਨੁਦਿ ਛਜ ਮੋਹਿ ਕਰ ।
ਵੇ ਜੁੱਧ ਜੀਤ ਤੇ ਜਾਂਹਿਗੇ ਕਹਾਂ ਦੋਇ ਤੇ ਦੀਨ ਨਰ ।" (ਰਾਮਾਵ. 377)

(viii) ਜਿਸ ਕਥਨ ਦੇ ਵਕਤਾ ਦਾ ਪਤਾ ਨਹੀਂ, ਪਰ ਪਰੰਪਰਾ ਗੱਲ ਚਲੀ ਆਉਂਦੀ ਹੈ ਏਹ 'ਏਤਿਹਯ' ਅਲੰਕਾਰ ਹੈ.

ਉਦਾਹਰਣ :

"ਇਹ ਜਗ ਧੂਅਰੋ ਧਉਲਹਰਿ ਕਿਹ ਕੇ ਆਯੋ ਕਾਮ ... (ਰਾਮਾਵ. 848)

**(51) ਪ੍ਰੌਢੋਕ੍ਤਿ ਅਲੰਕਾਰ :** ਅਕਾਰਣ ਨੂੰ ਕਾਰਣ ਕਥਨ ਕਰਣਾ, 'ਪ੍ਰੌਢੋਕ੍ਤਿ ਅਲੰਕਾਰ' ਹੈ.

ਉਦਾਹਰਣ :

ਜਉ ਹਰਿਜੂ ਬ੍ਰਿਜ ਨਾਰਿ ਤਜੀ। ਬ੍ਰਿਜ ਨਾਰਨ ਭੀ ਬ੍ਰਿਜ ਨਾਥ ਤਿਆਗਯੋ।
(ਕ੍ਰਿਸ਼ਨਾਵ. 906)

(52) **ਭਾਵਿਕ ਅਲੰਕਾਰ :** ਬੀਤ ਚੁੱਕੇ ਅਰ ਆਉਣ ਵਾਲੇ ਸਮੇਂ ਦਾ ਵਰਤਮਾਨ ਕਾਲ ਵਿਖੇ ਵਰਣਨ 'ਭਾਵਿਕ' ਅਲੰਕਾਰ ਹੈ.

ਉਦਾਹਰਣ :

"ਭੂਤ ਭਵਿਸ਼ਯਤ ਕੀ ਜੋ ਬਾਤ
ਵਰਤਮਾਨ ਮੇ ਕਹਿ ਵਿਖਯਾਤ।
ਤਹਿ ਭਾਵਕ ਭੂਸ਼ਣ ਹੈ ਜਾਯ।
ਐਸੇ ਕਹੈਂ ਗ੍ਰੰਥ ਸਮੁਦਾਯ।" (ਗਰਬ ਗੰਜਨੀ)

ਉਦਾਹਰਣ :

"ਜਿਤੇ ਰਾਮਸੇ ਕ੍ਰਿਸ਼ਨ ਹੁਇ ਬਿਸਨੁ ਆਏ।
ਤਿਤਯ ਕਾਲ ਖਾਪਿਓ ਤੇ ਕਾਲ ਘਾਏ।" (ਬਚਿਤ੍ਰ ਅ. 1, 28)
"ਜਿਤੇ ਔਲਿਆ ਅੰਬੀਆ ਗਉਸ ਹ੍ਵੈ ਹੈਂ।
ਸਭੈ ਕਾਲ ਕੇ ਅੰਤ ਦਾੜ੍ਹਾ ਤਲੇ ਹੈਂ।" (ਬਚਿਤ੍ਰ ਅ. 1, 29)

(53) **ਭ੍ਰਮ-ਭ੍ਰਾਂਤਿ ਅਲੰਕਾਰ :** ਕਿਸੇ ਵਸਤੁ ਦੇ ਤੁੱਲ ਦੂਜੀ ਨੂੰ ਦੇਖ ਕੇ ਉਸ ਦਾ ਰੂਪ ਹੀ ਮੰਨ ਲੈਣਾ.

"ਆਨ ਬਾਤ ਕੋ ਆਨ ਮੇ ਹੋਤ ਜਹਾਂ ਭ੍ਰਮ ਆਯ।
ਤਾਂ ਸੋ ਭ੍ਰਮ ਸਭ ਕਹਿਤ ਹੈਂ ਭੂਸ਼ਣ ਸੁ ਕਵਿ ਬਨਾਯ।" (ਸ਼ਿਵਰਾਜ ਭੂਸ਼ਣ)

ਉਦਾਹਰਣ :

'ਭਾਈਆਂ ਮਾਰਨ ਭਾਈ ਦੁਰਗਾ ਜਾਣਿ ਕੈ।' (ਚੰਡੀਵਾ. 28)

(54) **ਮੁਦ੍ਰਾ ਅਲੰਕਾਰ :**

(ੳ) ਪ੍ਰਕਰਣ ਅਨੁਸਾਰ ਕਿਸੇ ਪ੍ਰਸੰਗ ਨੂੰ ਕਹਿੰਦੇ ਹੋਏ ਕਿਸੇ ਪਦ ਦਵਾਰਾ ਜੋ ਹੋਰ ਅਰਥ ਭੀ ਬੋਧਨ ਕਰੀਯੇ, ਤਦ 'ਮੁਦ੍ਰਾ' ਅਲੰਕਾਰ ਹੁੰਦਾ ਹੈ.

ਉਦਾਹਰਣ :

ਛੱਕੇ ਮੱਧ ਜਾਕੀ ਧੁੱਜਾ ਸਾਰਦੂਲੰ।
ਇਹੈ ਦਈਤ ਰਾਜੰ ਦੁਰੰਗ ਦ੍ਰੋਹ ਮੂਲੰ।
ਲਸੈ ਕ੍ਰੀਟ ਸੀਸੰ ਕਸੈ ਚੰਦ੍ਰ ਭਾਕੋ।
ਰਮਾਨਾਥ ਚੀਨੋ ਦਸੰ ਗ੍ਰੀਵ ਤਾਕੋ। (ਰਾਮਾਵ. 404)

(ਅ) ਕਿਸੇ ਵਰਣਨੀਯ ਵਸਤੁ ਦਾ ਕੇਵਲ ਨਿਯਮ ਅਥਵਾ ਚਿੰਨ੍ਹ ਨਾਲ ਬੋਧ ਕਰਾਉਣਾ, 'ਮੁਦ੍ਰਾ' ਦਾ ਦੂਜਾ ਰੂਪ ਹੈ.

ਉਦਾਹਰਣ :

(i) "ਧਰੈ ਛੀਨ ਬਸਤ੍ਰੰ ਮਲੀਨੰ ਦਰਿਦ੍ਰੀ।

ਧੁਜਾ ਫਾਟ ਬਸਤ੍ਰ ਸੁਧਾਰੇ ਉਪਦ੍ਰੀ ।
ਮਹਾਂ ਸੂਰ 'ਚੱਰੀ' ਕਰੋਰੀ ਸਮਾਨੰ ।
ਲਸੈ ਤੇਜ ਐਸੋ ਲਜੈ ਦੇਖਿ ਸ੍ਵਾਨੰ ।" (ਪਾਰਸ. 210)

(ii) ਮਹਾਂ ਜੋਧ ਦਰਿਤ੍ਰ ਨਾਮਾ ਜੁਝਾਰੇ ।
ਧਰੇ ਚਰਮ ਬਰਮੰ ਸੁ ਪਾਣੰ ਕਠਾਰੰ ।
ਬਡੋ ਚਿਤ੍ਰ ਜੋਧੀ ਕਰੋਧੀ ਕਰਾਲੰ ।
ਤਜੈ ਨਾਸਕਾ ਨੈਨ ਧੂਮ੍ਰੰ ਬਰਾਲੰ । (ਰੁਦ੍ਰ.ਪਾਰਸ, 213)

(ੲ) ਕੇਵਲ ਕ੍ਰਿਯਾ ਦਸ ਕੇ ਕਰਤਾ ਦਾ ਬੋਧ ਕਰਾਉਣਾ 'ਮੁਦ੍ਰਾ' ਦਾ ਤੀਜਾ ਰੂਪ ਹੈ.
ਉਦਾਹਰਣ :

(i) ਕ੍ਰਿਪਾਲੰ ਸਰੂਪੇ । ਕੁਕਰਮੰ ਪ੍ਰਣਾਸੀ । ਸਦਾ ਸਰਬਦਾ ਰਿਧ ਸਿਧੰ ਨਿਵਾਸੀ ।" (ਜਾਪੁ, 73)

(ii) "ਸਰਬੰ ਭਰ ਹੈਂ । ਸਰਬੰ ਕਰ ਹੈਂ ।
ਸਰਬ ਪ੍ਰਾਸਿਜ ਹੈਂ । ਸਰਬ ਨਾਸਿਯ ਹੈਂ ।" (ਜਾਪੁ, 173)

**(55) ਯਥਾ ਸੰਖਯ-ਯਥਾ ਕ੍ਰਮ ਅਲੰਕਾਰ** : ਸੰਬੰਧਿਤ ਪਦਾਰਥਾਂ ਦਾ ਕ੍ਰਮ ਅਨੁਸਾਰ ਜਿਸ ਥਾਂ ਵਰਣਨ ਕਰੀਯੇ.

"ਕ੍ਰਮ ਸੋਂ ਕਹਿ ਤਿਨ ਕੇ ਅਰਥ ਕ੍ਰਮ ਸੋਂ ਬਹੁਰ ਮਿਲਾਯ ।
ਯਥਾ ਸੰਖਯ ਤਾਕੋ ਕਹੈਂ ਭੂਸ਼ਣ ਜੇ ਕਵਿਰਾਯ ।" (ਸ਼ਿਵਰਾਜ ਭੂਸ਼ਣ)

ਉਦਾਹਰਣ :

ਖਗ ਪਰੇ ਕਹੂੰ ਖੋਲੇ ਝਰੇ ਕਹੂੰ ਟੂਕ ਗਿਰੇ ਛਿਤ ਤਾਜਨ ਕੇ ।
ਅਰੁ ਬਾਨ ਕਹੂੰ ਬਰਛੀ ਕਤਹੂੰ ਕਹੂੰ ਅੰਗ ਕਟੇ ਬਰ ਬਾਜਨ ਕੇ ।
ਕਹੂੰ ਬੀਰ ਪਰੇ ਕਹੂੰ ਚੀਰ ਦਿਪੈਂ ਕਹੂੰ ਸੁੰਡ ਗਿਰੇ ਗਜਰਾਜਨਿ ਕੇ ।
ਅਤਿ ਮਾਰਿ ਪਰੀ ਨ ਸੰਭਾਰਿ ਰਹੀ ਸਭ ਭਾਂਜਿ ਚਲੇ ਸੁਤ ਰਾਜਨ ਕੇ ।
(ਚਰਿਤ੍ਰ 147, 9)

**(56) ਯਮਕ ਅਲੰਕਾਰ** : ਇਸ ਦਾ ਲਕਸ਼ਣ ਹੈ ਕਿ ਇਕ ਸ਼ਬਦ ਅਨੇਕ ਵਾਰ ਆਵੇ, ਪਰ ਉਸ ਦਾ ਅਰਥ ਭਿੰਨ ਹੋਵੇ.

"ਇਕ ਪਦ ਵਾਰ ਅਨੇਕ ਜਿ ਆਵੈ ।
ਅਰਥਹਿ ਭਿੰਨ ਭਿੰਨ ਪ੍ਰਗਟਾਵੇ ।
ਸੋ ਯਮਕਾਲੰਕਾਰ ਬਖਾਨੈ ।
ਕਵਿ ਸੰਤੋਖ ਸਿੰਘ ਗੁਣੀ ਪ੍ਰਮਾਨੇ ।" (ਗਰਬ ਗੰਜਨੀ)

ਉਦਾਹਰਣ :

(i) ਮੁੰਡ ਕੋ ਮੁੰਡ ਉਤਾਰ ਦਇਯ ਅਬ ਚੰਡ ਕੋ ਹਾਥ ਲਗਾਵਤ ਚੰਡੀ ।" (ਉਕਿਤ ਬਿ. 115)

(ii) ਸ੍ਰੀ ਹਰਿ ਕੈ ਸਰ ਭੂਪਤਿ ਕੇ ਤਨ ਕਉ ਤਨ ਕੋ ਨਹਿ ਭੇਟਨ ਪਾਏ ।

(ਕ੍ਰਿਸ਼ਨਾਵ. 1845)

(57) **ਯੁਕਤਿ ਅਲੰਕਾਰ :** ਕਿਸੀ ਬਾਤ ਨੂੰ ਦਲੀਲ ਨਾਲ ਖੰਡਨ ਅਥਵਾ ਮੰਡਨ ਕਰਨਾ 'ਯੁਕਿਤ' ਅਲੰਕਾਰ ਹੈ.

ਉਦਾਹਰਣ :

'ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੋ ਇਨ ਮੋਂ ਕਛੁ ਹੋਇ । (ਚਰਿਤ੍ਰ 266-14)
'ਹਜ਼ਰਤ ਹ੍ਵੈ ਆਪਹਿ ਰਹਹਿ ਮਾਂਗਤ ਫਿਰਤ ਨ ਕੋਇ ।'' (ਚਰਿਤ੍ਰ 266,35)

(58) **ਰਤਨਾਵਲਿ ਅਲੰਕਾਰ :** ਅਨੇਕ ਰਤਨ ਰੂਪ ਗੁਣਾਂ ਦਾ ਇਕ ਵਿਸ਼ੇਸ਼ਯ ਵਿਚ ਇਕੱਠੇ ਹੋਣਾ, ਐਸਾ ਵਰਣਨ 'ਰਤਨਾਵਲਿ' ਅਲੰਕਾਰ ਹੈ.

ਉਦਾਹਰਣ :

''ਸਦਾ ਸਚ ਦਾ ਨੰਦ ਸਤ੍ਰੰ ਪ੍ਰਣਾਸੀ ।
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ।
ਅਜਾਇਬ ਬਿਭੂਤੇ ਗਜਾਇਬ ਗਨੀਮੇ ।
ਹਰੀਅੰ ਕਰੀਅੰ ਕਰੀਮੁਲ ਰਹੀਮੇ । (ਜਾਪੁ, 198)

(59) **ਰੂਪਕ ਅਲੰਕਾਰ :** ਸਰੂਪ ਅਥਵਾ ਗੁਣ ਕਰਕੇ ਕਿਸੇ ਜੇਹਾ ਰੂਪ ਧਾਰਣ ਵਾਲਾ 'ਰੂਪਕ' ਅਲੰਕਾਰ ਹੈ.

''ਉਪਮੇਯਹਿ ਉਪਮਾਨਹਿ ਜੋਊ ।
ਏਕ ਰੂਪ ਕਰ ਵਰਣੈ ਦੋਊ ।
ਤਿਹ ਕੋ ਰੂਪਕ ਕਹਿ ਉਚਾਰ ।
ਜੋਨ ਲਖੈਂ ਭੇਦਾ ਲੰਕਾਰ ।'' (ਗਰਬ ਗਜਨੀ)

ਉਦਾਹਰਣ :

''ਦੈਤਨ ਕੀ ਮ੍ਰਿਤੁ, ਸਾਧ ਸੇਵਕ ਕੀ ਬਰਤਾ ਤੂੰ,
ਕਹੈ ਕਬਿ ਸਜਾਮ ਆਦਿ ਅੰਤ ਹੂ ਕੀ ਕਰਤਾ ।
ਦੀਜੈ ਬਰਦਾਨ ਮੋਹਿ, ਕਰਤ ਬਿਨੰਤੀ ਤੋਹਿ,
ਕਾਨ ਬਰਦੀਜੈ, ਦੋਖ ਦਾਰਦ ਕੀ ਹਰਤਾ ।
ਤੂੰ ਹੀ ਪਾਰਬਤੀ, ਅਸਟ ਭੁਜੀ ਤੁਹੀ, ਦੇਵੀ ਤੁਹੀਂ,
ਤੁਹੀ ਰੂਪ ਛੁਧਾ, ਤੁਹੀ ਪੇਟ ਹੂ ਕੀ ਭਰਤਾ ।
ਤੁਹੀ ਰੂਪ ਲਾਲ, ਤੁਹੀ ਸੇਤ ਰੂਪ, ਪੀਤ ਤੁਹੀ,
ਤੁਹੀ ਰੂਪ ਧਰਾ ਕੋ ਹੈ, ਤੁਹੀ ਆਪ ਕਰਤਾ ।'' (ਕ੍ਰਿਸ਼ਨਾਵ. 285)

(60) **ਰੂਪਕਾਤਸਯੋਕਤਿ ਅਲੰਕਾਰ :** ਕੇਵਲ ਉਪਮਾਨ ਦਾ ਕਥਨ ਕਰਕੇ ਉਪਮੇਯ ਦਾ ਬੋਧ ਕਰਾਉਣਾ 'ਰੂਪਕਾਤਸਯੋਕਤਿ' ਅਲੰਕਾਰ ਹੈ.

''ਜਹਿੰ ਉਪਮਾ ਪਦ ਮੈਂ ਧਰ ਦੀਜੈ ।

ਊਪਰ ਤੇ ਉਪਮੇਯ ਲਖੀਜੈ ।
ਰੂਪਕਾਤਸਯੋਕਤਿ ਅਲੰਕਾਰ ।
ਗੁਨਿ ਜਨ ਤਾਂਕੋ ਕਰਹਿਂ ਉਚਾਰ ।" (ਗਰਬ ਗੰਜਨੀ)

ਉਦਾਹਰਣ :

(i) "ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾ ਗੜ੍ਹ ਕੀਰਤਿ ਤਿਮਰੀ ਰਹੀ ਮਾਲਤੀ ਸੀ ਫੂਲ ਕੇ ।" (ਅਕਾਲਉ. 264)

(ii) "ਨਿਰਖਿ ਪ੍ਰਭਾ ਤਿੱਹ ਜਾਤ ਨ ਕਹੀ।
ਰਜਧਾਨੀ ਐਸੀ ਤਿੱਹ ਅਹੀ ।
ਊਚ ਧੌਲਹਰ ਤਹਾਂ ਸੁਧਾਰੇ ।
ਜਿਨ ਪਰ ਬੈਠਿ ਪਕਰਿਯਤ ਤਾਰੇ ।" (ਚਰਿਤ੍ਰ 356,4)

(61) **ਲਲਿਤ ਅਲੰਕਾਰ** : ਜੋ ਬਾਤ ਕਹਿਣੀ ਹੈ ਉਸ ਦੇ ਥਾਂ ਉਸ ਦਾ ਪ੍ਰਤਿਬਿੰਬ ਵਰਣਨ ਕਰੀਯੇ ਅਰਥਾਤ ਕਹਿਣ ਯੋਗਯ ਬਾਤ ਦੀ ਝਲਕ, ਵਾਕ ਰਚਨਾ ਵਿਚ ਪਾਈ ਜਾਵੇ, ਇਹ 'ਲਲਿਤ' ਅਲੰਕਾਰ ਹੈ.

"ਕਹਿਯੇ ਕਛੁ ਪ੍ਰਤਿਬਿੰਬ ਸੋ ਤਾਸੁ ਬਨਾਯ ਸੁਧੀਰ ।
ਅਲੰਕਾਰ ਵਰਣੈ ਤਹਾਂ, ਲਲਿਤ ਸੁਮਤਿ ਗੰਭੀਰ ।" (ਰਾਮ ਚੰਦ੍ਰ ਭੂਸ਼ਣ)

ਉਦਾਹਰਣ :

"ਬਾਰ ਸਿਵਾਰ ਭਏ ਤਿੱਹ ਠਉਰ ਸੁਫੇਨ ਜਿਉਂ ਛਤ੍ਰ ਫਿਰੈ ਤਰਤਾ ।
ਕਰ ਅੰਗੁਲਕਾ ਸਫਰੀ ਤਲਫੈਂ ਭੁਜਕਾਟ ਭੁਜੰਗ ਕਰੇ ਕਰਤਾ ।
ਹਯ ਨਕ੍ਰ ਧੁਜਾ ਦੁਮ ਸ੍ਰਉਣਤ ਨੀਰ ਮੈ ਚਕ੍ਰ ਜਿਉ ਚਕ੍ਰ ਫਿਰੈ ਗਰਤਾ ।
ਤਬ ਸੁਭ ਨਿਸੁੰਭ ਦੁਹੂੰ ਮਿਲ ਦਾਨਵ ਮਾਰ ਕਰੀ ਰਨ ਮੈ ਸਰਤਾ ।"

(ਉਕਤਿ. 69)

(62) **ਲੇਸ਼ ਅਲੰਕਾਰ** : ਦੋਸ਼ ਵਿਚ ਗੁਣ ਅਰ ਗੁਣ ਵਿਖੇ ਦੋਸ਼ ਦੀ ਕਲਪਨਾ ਕਰਨੀ 'ਲੇਸ਼' ਅਲੰਕਾਰ ਹੈ.

"ਜਹਿਂ ਵਰਣਤ ਗੁਣ ਦੋਸ਼ ਕੋ, ਕਹੈ ਦੋਸ਼ ਗੁਣ ਰੂਪ ।
ਭੂਸ਼ਣ ਤਾਂਕੋ ਲੇਸ਼ ਕਹਿ ਗਾਵਤ ਸੁਕਵਿ ਅਨੂਪ ।" (ਸ਼ਿਵਰਾਜ ਭੂਸ਼ਣ)

ਉਦਾਹਰਣ ;

(i) "ਪੱਛ ਏਕ ਤਨ ਨਾ ਰਹਯੋ ਰਕਤ ਨ ਰਹਯੋ ਸਰੀਰ ।
ਤਰਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁ ਨੀਰ ।"

(ਚਰਿਤ੍ਰ 217, 50)

(ii) "ਭਲਾ ਭਯੋ ਅਮ੍ਰਿਤ ਯਹ ਪੀ ਹੈ ।
ਹਮਰੀ ਭਾਂਤਿ ਬਹੁਤ ਚਿਰ ਜੀ ਹੈ।
ਸੁਨ ਬਚਨ ਸਿਕੰਦਰ ਡਰਿਯੋ ।

ਪਿਯਤ ਹੁਰ ਮਧੁਪਾਨ ਨ ਕਰਯੋ ।" (ਚਰਿਤ੍ਰ 217, 51)

(63) **ਲੋਕੋਕਤਿ ਅਲੰਕਾਰ** : ਲੋਕਾਂ ਦੇ ਮੂੰਹ ਚੜ੍ਹੀ ਕਹਾਉਤ ਨੂੰ ਕਿਸੇ ਮੁਨਾਸਿਬ ਮੌਕੇ ਪਰ ਕਹਿਣਾ 'ਲੋਕੋਕਤਿ' ਅਲੰਕਾਰ ਹੈ.

"ਕਹਿਨਾਵਤ ਜੋ ਲੋਕ ਕੀ ਲੋਕੋਕਿ ਸੋ ਜਾਨ ।" (ਸ਼ਿਵਰਾਜ ਭੂਸ਼ਣ)

ਉਦਾਹਰਣ :

(i) "ਮਿਲਿ ਹੋ ਤੁਮੈ ਨਿਯਤ ਜੋ ਆਈ ।
ਜੌ ਅਰਿ ਗਈ ਤ ਰਾਮ ਸਹਾਈ ।" (ਚਰਿਤ੍ਰ 214, 9-3-4)

(ii) "ਸਭ ਕਛੂ ਟੂਟੇ ਜੁਰਤ ਹੈਂ ਜਾਨਿ ਲੇਹੁ ਮਨ ਮਿੱਤ ।
ਏ ਦ੍ਵੈ ਟੂਟੇ ਨਾ ਜੁਰਹਿੰ ਏਕ ਸੀਸਾ ਅਰੁ ਚਿਤ ।" (ਚਰਿਤ੍ਰ 3, 4, 1)

(64) **ਵਿਸ਼ੇਸ਼ ਅਲੰਕਾਰ** : ਇਕ ਵਸਤੂ ਦਾ ਅਨੇਕ ਸਥਾਨਾਂ ਵਿਖੇ ਇਕ ਹੀ ਸਮੇਂ ਹੋਣਾ ਬਯਾਨ ਕਰਣਾ 'ਵਿਸ਼ੇਸ਼' ਅਲੰਕਾਰ ਹੈ । ਇਸ ਦੇ ਦੋ ਰੂਪ ਹਨ :

(ੳ) "ਜਹਾਂ ਏਕ ਕੋ ਥਾਨ ਅਨੇਕ, ਵਰਨੈ ਸੋਇ ਵਿਸ਼ੇਸ਼ ਵਿਬੇਕ ।" (ਗਰਬ ਗੰਜਨੀ)

ਉਦਾਹਰਣ :

"ਏਕ ਨਾਥ ਸਭ ਜਗਤ ਮੇ ਵਯਾਪ ਰਹਯੋ ਸਭ ਦੇਸ਼ ।
ਸਭ ਜੋਨਿਨ ਮੈ ਰਵਿ ਰਹਯੋ ਊਚ ਨੀਚ ਕੇ ਭੇਸ ।" (ਚਰਿਤ੍ਰ 81,4)

(ਅ) ਆਧਾਰ ਬਿਨਾ ਹੀ ਆਧੇਯ ਦੀ ਇਸਥਿਤੀ ਕਹਿਣੀ ਦੂਜਾ ਰੂਪ ਹੈ.

"ਜਹਾਂ ਆਧੇਯ ਬਖਾਨਿਯੈ ਬਿਨਾ ਪ੍ਰਸਿੱਧ ਆਧਾਰ । (ਲਲਿਤ ਲਲਾਮ)

ਉਦਾਹਰਣ :

"ਸਿੰਧੁ ਪਰਬਤ ਮੇਦਿਨੀ ਬਿਨ ਥੰਮਾ ਗਗਨ ਰਹਾਇਆ ।" (ਚੰਡੀਵਾ. 2)

(65) **ਵਿਸ਼ੇਸ਼ੋਕਤਿ ਅਲੰਕਾਰ** : ਕਾਰਣ ਦੇ ਮੌਜੂਦ ਹੋਣ ਪਰ ਭੀ ਕਾਰਯ ਦਾ ਨਾ ਹੋਣਾ, ਐਸਾ ਵਰਣਨ 'ਵਿਸ਼ੇਸ਼ੋਕਤਿ' ਅਲੰਕਾਰ ਹੈ.

"ਕਾਰਣ ਤੇ ਕਾਰਯ ਹੁਇ ਨਾਹੀਂ ।
ਕਹੈ ਵਿਸ਼ੇਸੋਕਤਿ ਬੁਧ ਤਾਹੀਂ ।" (ਗਰਬ ਗੰਜਨੀ)

ਉਦਾਹਰਣ :

"ਤੀਰਥ ਕੋਟਿ ਕਿਯੇ ਇਸ਼ਨਾਨ ਦੀਯੇ ਬਹੁ ਦਾਨ ਮਹਾ ਬ੍ਰਤ ਧਾਰੇ ।
ਦੇਸ ਫਿਰਯੋ ਕਰ ਭੇਸ ਤਪੋਧਨ ਕੇਸ ਧਰੇ ਨ ਮਿਲੇ ਹਰਿ ਪਯਾਰੇ ।"
(ਅਕਾਲਉ. 252)

(66) **ਵਿਕਲਪ ਅਲੰਕਾਰ** : ਦੋਹਾਂ ਵਿਚੋਂ ਜਾਂ ਇਹ ਹੋਊ ਅਥਵਾ ਉਹ ਹੋਊ ਐਸਾ ਵਰਣਨ 'ਵਿਕਲਪ' ਅਲੰਕਾਰ ਹੈ.

"ਕੈ ਵਹ ਕੇ ਯਹ ਕੀਜਿਯੈ ਜਹਿ ਕਹਨਾਵਤ ਹੋਯ ।
ਤਾਂਹਿ ਵਿਕਲਪ ਬਖਾਨਹੀ ਭੂਸ਼ਣ ਕਵਿ ਸਭ ਕੋਯ ।" (ਸ਼ਿਵਰਾਜ ਭੂਸ਼ਣ)

ਉਦਾਹਰਣ :

(i) "ਧੂਮ੍ਰ ਨੈਨ ਗਿਰਿ ਰਾਜ ਤਟਿ ਊਚੇ ਕਹੀ ਪੁਕਾਰ।
ਕੈ ਬਰ ਸੁੰਭ ਨ੍ਰਿਪਾਲ ਕੌ ਕੈ ਲਰਿ ਚੰਡਿ ਸੰਭਾਰ।" (ਉਕਤਿ. 95)

(ii) ਕੈ ਹਮ ਸੰਗਿ ਲਰੋ ਤਜਿ ਕੈ ਡਰ ਕੈ ਅਪੁਨੇ ਸਭ ਆਯੁਧ ਡਾਰੋ (ਕ੍ਰਿਸ਼ਨਾਵ. 1216)

**(67) ਵਿਖਮ (ਟੇਢਾ) ਅਲੰਕਾਰ** : ਇਸ ਦੇ ਤਿੰਨ ਭੇਦ ਹਨ :

(ੳ) ਭਿੰਨ ਧਰਮ ਵਾਲੀਆਂ ਵਸਤੂਆਂ ਦਾ ਸੰਬੰਧ ਜਿਸ ਰਚਨਾ ਵਿਚ ਵਰਣਨ ਹੋਵੇ, ਇਹ 'ਵਿਖਮ' ਅਲੰਕਾਰ ਹੈ.

ਉਦਾਹਰਣ :

"ਇਕ ਤ੍ਰਿਯ ਤੁਪ ਬਿਸ਼ਨ ਕੌ ਧਰਾ। ਏਕਨ ਰੂਪ ਬ੍ਰਹਮ ਕੋ ਕਰਾ।
ਇਕ ਤ੍ਰਿਯ ਭੇਸ਼ ਰੁਦ੍ਰ ਕੌ ਧਾਰਯੋ। ਇਕਨ ਧਰਮ ਕੋ ਰੂਪ ਸੁਧਾਰਯੋ।
ਏਕੋ ਭੇਸ ਇੰਦ੍ਰ ਕੋ ਕਿਯਾ। ਏਕਨ ਰੂਪ ਸੂਰਜ ਕੋ ਲਿਯਾ।
ਏਕਨ ਭੇਸ ਕੌ ਧਾਰਯੋ।" (ਚਰਿਤ੍ਰ 256, 24)

(ਅ) ਕਾਰਣ ਦਾ ਹੋਰ ਰੰਗ ਹੋਵੇ ਅਤੇ ਉਸ ਤੋਂ ਕਾਰਯ ਹੋਰ ਰੰਗ ਦਾ ਪ੍ਰਗਟੇ ਐਸਾ ਵਰਣਨ ਵਿਖਮ ਦਾ ਦੂਜਾ ਰੂਪ ਹੈ.

ਉਦਾਹਰਣ :

| | ਸੂਪਨਖਾ ਬਾਂਚ ਰਅਸੋਂ | ਰਾਮ ਬਾਚ ਸੂਪਨਖਾ ਸੋਂ |
|---|---|---|
| ਕਾਰਣ— | "ਹਉ ਅਟਕੀ ਤੁਮਰੀ ਛਬਿ ਕੇ ਬਰ।" (ਰਾਮਾਵ. 333) | "ਸੰਗ ਸੀਆ ਅਵਿਲੋਕ ਕ੍ਰਿਸੋਦਰ ਕੈਸੇ ਕੈ ਰਾਖ ਸਕੋਂ ਤੁਮ ਕਉ ਘਰ।" (ਰਾਮਾਵ. 334) |
| ਕਾਰਯ— | "ਨਾਕ ਕਟਾਇ ਗਈ ਗ੍ਰਿਹ ਕੋ ਸਬ" (ਰਾਮਾਵ. 336) | "ਮਾਤ ਪਿਤਾ ਕਹ ਮੋਹਿ ਤਜਯੋ ਮਨ ਸੰਗ ਫਿਰੀ ਹਮਰੇ ਬਨ ਹੀ ਬਨੁ।" (ਰਾਮਾਵ. 335) |

(ੲ) ਕਰਨਾ ਯਤਨ ਭਲੇ ਲਈ ਉਸ ਦਾ ਫਲ ਦੁਖਦਾਈ ਹੋਣਾ, ਐਸਾ ਕਥਨ ਵਿਖਮ ਦਾ ਤੀਜਾ ਰੂਪ ਹੈ.

ਉਦਾਹਰਣ :

ਕੋਟਿ ਬਾਤੇ ਗੁਨੀ ਏਕ ਕੈ ਨਾ ਸੁਨੀ ਕੋਪਿ ਮੁੰਡੀ ਧੁਨੀ ਪੁਤ ਪੱਠੈ।
ਏਕ ਨਰਾਂਤ ਦੇਵਾਂਤ ਦੂਜੇ ਬਲੀ ਭੂਮਿ ਕੰਪੀ ਰਣੰ ਬੀਰ ਉਠੈ। (ਰਾਮਾਵ. 388)

**(68) ਵਿਖਾਦ ਅਲੰਕਾਰ** : ਚਿਤ ਦੀ ਇੱਛਾ ਤੋਂ ਵਿਰੁੱਧ ਹੋ ਜਾਣਾ 'ਵਿਸਾਦ' ਅਲੰਕਾਰ ਹੈ.

"ਜਹਿ ਚਿਤ ਚਹੈ ਕਾਜ ਤੇ ਉਪਜਤ ਕਾਜ ਵਿਰੁਧ।
ਤਹਿੰ ਵਿਖਾਦ ਕਹਿਤ ਹੈਂ ਭੂਸ਼ਣ ਬੁੱਧਿ ਵਿਸੁਧ।" (ਸ਼ਿਵਰਾਜ ਭੂਸ਼ਣ)

ਉਦਾਹਰਣ :

"ਕਰੈ ਡੀਮ ਡਾਮੈ ਬਡੇ ਸੂਰ ਧਾਵੈਂ। ਲਗੈ ਬਾਨ ਤਾਕ ਨ ਰਾਜਾ ਲਜਾਵੈਂ।
ਚਲੈ ਨੀਚ ਨਾਰੀਨ ਕੈ ਭਾਂਤਿ ਐਸੀ। ਮਨੋ ਸੀਲਵੰਤੀ ਸੁਨਾਰੀਨ ਵੈਸੀ।"
(ਚਰਿਤ੍ਰ 137, 8)

"ਕਊ ਬਾਨ ਤਾਕੋਂ ਨਹੀਂ ਬੀਰ ਮਾਰ।
ਮਰਜੋ ਲਾਜ ਤੋਂ ਰਾਜ ਧਾਮੈ ਸਿਧਾਰੇ।" (ਚਰਿਤ੍ਰ 137)

(69) **ਵਿਨੋਕਤਿ ਅਲੰਕਾਰ** : ਕਿਸੇ ਐਸੀ ਵਸਤੁ ਦਾ ਵਰਣਨ ਜਿਸ ਬਿਨਾ ਹੋਰ ਵਸਤੂ ਅਥਵਾ ਵਸਤੂਆਂ ਸ਼ੋਭਾ ਅਰ ਫਲ ਰਹਿਤ ਹੋਣ 'ਵਿਨੋਕਤਿ' ਅਲੰਕਾਰ ਹੈ.

"ਪ੍ਰਸਤਤ ਵਰਣਨੀਯ ਹੈ ਜੋਇ। ਏਕ ਸਵਤੁ ਬਿਨ ਨਯੂਨ ਜਿ ਹੋਇ।
ਤਾਹਿ ਵਿਨੋਕਤਿ ਕਹੈਂ ਬਿਚਾਰ। ਕਵਿ ਸੰਤੋਖ ਸਿੰਘ ਕਰੈ ਉਚਾਰ।"
(ਗਰਬ ਗੰਜਨੀ)

ਉਦਾਹਰਣ :

"ਸਭ ਕਰਮ ਫਕਟ ਜਾਨ। ਸਭ ਧਰਮ ਨਿਹਫਲ ਮਾਨ।
ਬਿਨ ਏਕ ਨਾਮ ਅਧਾਰ। ਸਭ ਕਰਮ ਭਰਮ ਬਿਚਾਰ। (ਅਕਾਲਉ. 50)

(70) **ਵਿਪਰਯਯ ਅਲੰਕਾਰ** : ਜਿਸ ਵਿਖੇ ਵਿਰੁੱਧ ਗਜਾਨ ਦਾ ਵਰਣਨ ਹੋਵੇ, ਉਹ 'ਵਿਪਰਯਯ' ਅਲੰਕਾਰ ਹੈ.

ਉਦਾਹਰਣ :

"ਚੋਰ ਸਾਧ ਮਗ ਏਕ ਸਿਧਾਰੈ।
ਤ੍ਰਾਸ ਤ੍ਰਸਤਕਰ ਕੋਈ ਨ ਡਾਰੈ।
ਗਾਇ ਸਿੰਘ ਇਕ ਖੇਤ ਫਿਰਾਹੀ।
ਹਾਥ ਚਲਾਇ ਸਕਤ ਕੋਈ ਨਾਹੀ।" (ਬ੍ਰਹਮਾਵ. ਰਘੁਰਾਜ, 174)

(71) **ਵਿਰੋਧਾਭਾਸ ਅਲੰਕਾਰ** ; ਜਿਸ ਕਾਵਯ ਰਚਨਾ ਵਿਚ ਵਿਰੋਧ ਨਾ ਹੋਵੇ ਪਰ ਭਾਸੇ ਵਿਰੋਧ ਉਸ ਨੂੰ ਵਿਰੋਧਾਭਾਸ ਆਖਦੇ ਹਨ.

"ਜਹਿਂ ਵਿਰੋਧ ਸੋ ਲਗਤ ਹੈ ਹੋਯ ਨ ਸਾਚ ਵਿਰੋਧ।
ਕਹਿਤ ਵਿਰੋਧਾਭਾਸ ਤਹਿ ਬੁਧ ਜਨ ਬੁਧਿ ਵਿਬੋਧ।" (ਲਲਿਤ ਲਲਾਮ)

ਉਦਾਹਰਣ :

"ਜਿੰਹ ਗੋਰਸੇ ਕਾਜ ਗਵਾਰ ਗੁਆਰਨਿ ਆਪ ਗਰੀਨੇ ਮੈਂ ਜਾਇ ਗਹੀ ਹੈ।
ਕਾਹਿ ਕਹੋਂ ਅਪਨੇ ਮੁਖ ਤੇ ਕਹੁ ਕਾਨ੍ਹ ਕੀ ਕ੍ਰਿਤ ਨ ਜਾਇ ਕਹੀ ਹੈ।
ਨੇਹੁ ਕਹਾਂ ਕਰਬੋ ਤਿੰਹ ਸੋ ਸਖੀ ਗ੍ਵਾਰਨਿ ਕੀ ਜਿੰਹ ਸਾਰ ਸਹੀ ਹੈ।"
(ਸਫੋਟਕ ਕਬਿੱਤ 15)

(72) **ਵਿਵ੍ਰਿਤੋਕ੍ਤਿ ਅਲੰਕਾਰ** : ਜਿਸ ਅਵਸ਼ਯ ਹੋਣ ਵਾਲੀ ਬਾਤ ਨੂੰ ਕੋਈ ਅਣਹੋਣੀ ਮੰਨਦਾ ਹੈ, ਪਰੰਤੂ ਉਸ ਪ੍ਰਤਿ ਖੁਲ੍ਹੇ ਬਚਨਾਂ ਦੁਆਰਾ ਉਸ ਘਟਨਾ ਦਾ ਹੋਣਾ ਜ਼ਰੂਰੀ ਦੱਸਿਆ ਜਾਵੇ ਇਹ 'ਵਿਵ੍ਰਿਤੋਕ੍ਤਿ' ਅਲੰਕਾਰ ਹੈ.

ਉਦਾਹਰਣ :

"ਤੋ ਤਨ ਤਜਾਗਤ ਹੀ ਸਨ ਰੇ ਜੜ੍ਹ ਪ੍ਰੇਤ ਬਖਾਨ ਤ੍ਰਿਯਾ ਭਜ ਜੇਹ ।
ਪੁਤ੍ਰ ਕਲਿਤ੍ਰ ਸੁਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਯਸ ਦੈ ਹੈ ।
ਭੌਨ ਭੰਡਾਰ ਧਰਾ ਗੜ੍ਹ ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈ ।
ਚੇਤਰੇ ਚੇਤ ਅਚੇਤ ਮਹਾਂ ਪਸ਼ੂ ! ਅੰਤ ਕੀ ਬਾਰ ਅਕੇਲੋਈ ਜੈ ਹੈ ।"

(ਤੇਤੀ ਸਵੈਯੇ ਪਾ. 10)

(73) **ਵੀਪਸਾ ਅਲੰਕਾਰ** : ਕ੍ਰੋਧ, ਸ਼ੋਕ, ਆਨੰਦ ਆਦਿਕ ਦੇ ਅਸਰ ਨਾਲ ਵਾਕ ਰਚਨਾ ਵਿਖੇ ਇਕ ਪਦ ਨੂੰ ਅਨੇਕ ਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤੀਏ, ਇਹ ਅਲੰਕਾਰ ਪੁਨਰੁਕਿ ਦੋਸ਼ ਤੋਂ ਰਹਿਤ ਹੈ.

ਉਦਾਹਰਣ :

"ਬੀਨ ਬੀਨ ਬਰੈਂ ਬਰੰਗਨ ਡਾਰ ਡਾਰ ਫੁਲੇਲ ।" (ਚੰਡੀ ਚਰਿਤ੍ਰ 2, 74)

(74) **ਵਜਾਘਾਤ ਅਲੰਕਾਰ** : ਜਿਸ ਵਸਤੂ ਤੋਂ ਜੋ ਕਾਰਯ ਸੁਭਾਵਿਕ ਹੋਣਾ ਚਾਹੀਦਾ ਹੈ ਉਸ ਤੋਂ ਵਿਰੁੱਧ ਫਲ ਹੋਣਾ 'ਵਯਾਘਾਤ' ਅਲੰਕਾਰ ਹੈ.

"ਜੋ ਜੈਸੇ ਕਰਤਾਰ, ਸੋ ਵਿਰੁਧ ਕਾਰੀ ਜਹਾਂ ।
ਵਰਣਤ ਸੁਮਤਿ ਉਦਾਰ, ਤਹਾਂ ਕਹਿਤ 'ਵਜਾਘਾਤ' ਹੈ ।" (ਲਲਿਤ ਲਲਾਮ)

ਉਦਾਹਰਣ :

"ਗਾਇ ਸਿੰਘ ਕੋ ਦੂਧ ਪਿਲਾਵੈ ।
ਸਿੰਘ ਗਊ ਕੋ ਘਾਸ ਚੁਗਾਵੈ ।
ਚੋਰ ਕਰਤ ਧਨ ਕੀ ਪ੍ਰਤਿਪਾਰਾ ।
ਤ੍ਰਾਸ ਮਾਰ ਕੋ ਹਾਥ ਨ ਡਾਰਾ ।" (ਬ੍ਰਹਮਾਵ. ਰਘੁਰਾਜ, 172)

(75) **ਵਜਾਜ ਸਤੁਤਿ ਅਲੰਕਾਰ** : ਸ਼ਬਦਾਂ ਤੋਂ ਨਿੰਦਾ ਭਾਨ ਹੋਵੇ ਪਰ ਭਾਵ ਤੋਂ ਉਸਤਤਿ ਪਾਈ ਜਾਵੇ, ਇਹ 'ਵਜਾਜ ਸਤੁਤਿ' ਅਲੰਕਾਰ ਹੈ.

ਉਦਾਹਰਣ :

"ਸੁਨ ਭੂਪਤਿ ਯਾ ਜਗਤ ਮੈਂ ਦੁਖੀ ਰਹਤ ਹਰਿ ਸੰਤੋ ।
ਅੰਤ ਲਹਤ ਹੈਂ ਮੁਕਤ ਫਲ ਪਾਵਤ ਹੈਂ ਭਗਵੰਤ ।" (ਕ੍ਰਿਸ਼ਨਾਵ. 2455)

(76) **ਵਜਾਜ ਨਿੰਦਾ ਅਲੰਕਾਰ** : ਸ਼ਬਦਾਂ ਤੋਂ ਉਸਤਤਿ ਭਾਸੇ, ਪਰ ਭਾਵ ਤੋਂ ਨਿੰਦਾ ਪ੍ਰਗਟ ਹੋਵੇ, ਇਹ 'ਵਜਾਜ ਨਿੰਦਾ' ਅਲੰਕਾਰ ਹੈ.

ਉਦਾਹਰਣ :

"ਭਲਾ ਭਜੋ ਅਮ੍ਰਿਤ ਯਹ ਪੀ ਹੈ । ਹਮਰੀ ਭਾਂਤਿ ਬਹੁਤ ਦਿਨ ਜੀ ਹੈ ।
ਤਨ ਨ ਛੁਟਤ ਦੁਖ ਸੌ ਜਿਯਤ ਜਬਤੇ ਪਿਯੋ ਕੁਨੀਰ ।" (ਚਰਿਤ੍ਰ 217)

(77) **ਵਜਾਜੋਕ੍ਤਿ ਅਲੰਕਾਰ** : ਇਹ ਖਯਾਲ ਕਰਕੇ ਕਿ ਮੇਰੀ ਗੁਪਤ ਕਰਨੀ ਪ੍ਰਗਟ ਹੋ ਕੇ ਲੋਕਾਂ ਵਿਚ ਬੁਰਾ ਅਸਰ ਪੈਦਾ ਨਾ ਕਰੇ, ਆਪਣੀ ਕਰਤੂਤ ਨੂੰ ਛੁਪਾਉਣ ਵਾਸਤੇ ਕੋਈ

ਅਜਿਹੀ ਗੱਲ ਘੜ ਕੇ ਦੱਸਣੀ ਜਿਸ ਤੋਂ ਕਲੰਕ ਨਾ ਲੱਗੇ 'ਵਯਾਜੋਕ੍ਤਿ' ਅਲੰਕਾਰ ਹੈ.

"ਆਨ ਹੇਤ ਸੋਂ ਆਪਣੇ ਜਹਾਂ ਛਿਪਾਵੈ ਰੂਪ,
ਵਜਾਜ ਉਕਤਿ ਤਾਂਕੋ ਕਹਿਤ ਭੂਸ਼ਣ ਸੁਕਵਿ ਅਨੂਪ।" (ਸ਼ਿਵਰਾਜ ਭੂਸ਼ਣ)

ਉਦਾਹਰਣ :

"ਖਾਟ ਤਰੇ ਨਿਜ ਪਤਿਹਿ ਪਛਾਨਜੋ। ਚਿਤਕ ਬਿਖੈ ਦੁਖਿਤ ਅਤਿ ਭਈ।
ਮੁਹਿ ਕਾ ਕਰਤ ਦਈ ਕੇ ਮਾਰੇ। ਪ੍ਰਾਨ ਨਾਥ ਮੇਰੋ ਘਰ ਨਾਹੀ।"
(ਚਰਿਤ੍ਰ 78, 5)

"ਹੋ ਜਿਹ ਬਸਤ ਬਾਂਹ ਕੀ ਛਾਹੀ।
ਲਗਤ ਬੀਰਿਯਾ ਬਾਨ ਸੀ ਬਿਖੁ ਸੋ ਲਗਤ ਅਨਾਜ।
ਪ੍ਰਾਨ ਨਾਥ ਪਰਦੇਸ ਗੇਤਾ ਬਿਨ ਕਛੂ ਨ ਸਾਜ।" (ਚਰਿਤ੍ਰ 78, 7)

## ੩. ਇਸਤ੍ਰੀ ਦੀਆਂ ਜਾਤੀਆਂ

"ਕਿਧੋਂ ਸੰਖਨੀ ਚਿਤ੍ਰਨੀ ਪਦਮਨੀ ਹੈ" ।

(ਗਿਆਨ, 161-4,
ਗਾਮਾਵ. 115-2)

**(1) ਸੰਖਨੀ :**

ਕੋਪ ਸੀਲ ਕੋਵਿਦ ਕਪਟ, ਸਜਲ ਸਲੋਮ ਸਰੀਰ ।
ਅਰੁਣ ਵਸਨ ਨਖਦਾਨ-ਰੁਚਿ, ਨਿਸਲ ਨਿਸੰਕ ਅਧੀਰ ।
ਛਾਰ-ਗੰਧ-ਯੁਤ ਮਾਰ ਜਲ,ਤਪ੍ਤ ਭੂਰਿ ਭਗ ਹੋਯ ।
ਸੁਰਤਾ ਰਤਿ ਅਤਿ ਸੰਖਿਨੀ ਬਰਨਤ ਹੈਂ ਸਬ ਕੋਇ ।

(ਰਸਿਕ ਪ੍ਰਿਯਾ)

**(2) ਹਸ੍ਤਿਨਿ :**

ਥੂਲ ਅੰਗੁਲੀ ਚਰਨ ਮੁਖ, ਅਧਰ ਭ੍ਰਿਕੁਟਿ ਕਟਿ ਬੋਲਿ ।
ਮਦਨਸਦਨ ਰਦ ਕੰਧਰਾ, ਮੰਦ ਚਾਲਿ ਚਿਤ ਲੋਲ ।
ਸ੍ਵੇਦ ਮਦਨਜਲ ਦ੍ਵਿਰਦ ਮਦ ਗੰਧਿਤ ਭੂਰੇ ਕੇਸ਼ ।
ਅਤਿ ਤੀਛਨ ਬਹੁ ਲੋਮ ਤਨ ਭਨਿ ਹਸ੍ਤਿਨਿ ਇਭ ਭੇਸ ।

(ਰਸਿਕ ਪ੍ਰਿਯਾ)

**(3) ਚਿਤ੍ਰਨੀ :**

ਨ੍ਰਿਤਯ ਗੀਤ ਕਵਿਤਾ ਰੁਚੈ, ਅਚਲ ਚਿੱਤ ਚਲ ਦ੍ਰਿਸਟਿ ।
ਬਹਿਰਤਿ ਰਤਿ ਅਤਿ ਸੁਰਤ-ਜਲ, ਮੁਖ ਸੁਗੰਧ ਕੀ ਸ੍ਰਿਸ਼ਟਿ।
ਬਿਰਲ ਲੋਮ ਤਨੁ ਮਦਨ ਗ੍ਰਿਹ, ਭਾਵਤ ਸਕਲ ਸੁਵਾਸ ।
ਮਿਤ੍ਰਚਿਤ੍ਰ ਪ੍ਰਿਯ ਚਿਤ੍ਰਿਨੀ, ਜਾਨਹੁ ਕੇਸੌਦਾਸ ।

(ਰਸਿਕ ਪ੍ਰਿਯਾ)

**(4) ਪਦਮਨੀ :**

ਸਹਜ ਸੁਗੰਧ ਸਰੂਪ ਸੁਭ, ਪੁਨ੍ਯ ਪ੍ਰੇਮ ਸੁਖਦਾਨਿ ।
ਤਨੁ ਤਨੁ ਭੋਜਨ ਰੋਸ਼ ਰਤਿ, ਨ੍ਰਿਦਾ ਮਾਨ ਬਖਾਨਿ ।
ਸਲਜ ਸੁਬੁੱਧਿ ਉਦਾਰ ਮ੍ਰਿਦੁ, ਹਾਸ ਬਾਸ ਸੁਚਿ ਅੰਗ ।
ਅਮਲ ਅਲੋਮ ਅਨੰਗਭੁਵ, ਪਦਮਿਨੀ ਹਾਟਕ ਰੰਗ ।

(ਰਸਿਕ ਪ੍ਰਿਯਾ)

## ੪. ਸ਼ਸਤ੍ਰ (ਵਖੋ ਅਸਤ੍ਰ)

## ੫. ਸ਼ਰੀਰ ਦੇ ਬਚਾਉ ਦਾ ਸਾਮਾਨ

(1) **ਸੰਜ** : "ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜ ਬਣਾਇਆ ।" (ਚੰਡੀਵਾ. 22)

(2) **ਸੰਜ** : "ਸੰਜਾ ਤੇ ਠਣਕਾਰੇ ਤੇਗੀਂ ਉਭਰੇ ।" (ਚੰਡੀਵਾ. 35)

(3) **ਕਉਚ** : "ਕਉਚ ਨਿਖੰਡ ਕਸੇ ਕਟਿ ਮੈਂ ਸਬ ਆਯੁਧ ਲੈ ਕਰਿ ਕੋਪ ਬਢਾਏ ।" (ਕ੍ਰਿਸ਼ਨਾਵ. 1593)

(4) **ਕਵਚ** : "ਕਵਚ ਪਹਰ ਪਾਖਰ ਸੋ ਡਾਰੀ ਅਉਰੈਂ ਆਯੁਧ ਸਾਜੇ ।" (ਰੁਦ੍ਰਾਵ (ਪਾਰਸ) 10)

(5) **ਕੰਗ** : "ਦੁਰਗਾ ਅਤੇ ਦਾਨਵੀਂ ਸੂਲ ਹੋਈਆਂ ਕੰਗਾ ।" (ਚੰਡੀਵਾ. 47)

(6) **ਖੋਦ** : (ਸੀਸ ਤ੍ਰਾਣ) ਦੇਖੋ, ਟੱਟਰ

(7) **ਗਜਗਾਹ** : "ਗਜੰਗਾਹ ਬਾਧੈ ।" (ਬਚਿਤ੍ਰ ਨਾਟਕ 3, 33)

(8) **ਗੋਧਾਗੁਲਿਤ੍ਰਾਣ** : "ਹਠੀ ਬੱਧਿ ਗੋਧਾ ਗੁਲਿਤ੍ਰਾਣ ਬਾਂਕੇ ।" (ਚਰਿਤ੍ਰ 405, 239)

(9) **ਚਰਮ** : "ਕਹੂੰ ਚਰਮ ਬਰਮੈ ਗਿਰੇ ਮਰਮ ਛੇਦੇ ।" (ਚਰਿਤ੍ਰ 405, 269)

(10) **ਚਿਲਤਾ** : "ਬਿਧਿਅੰ ਚਿਲਤਕੰ ਦੁਆਲ ਪਾਰੰ ਪਧਾਰੰ ।" (ਬਚਿਤ੍ਰ ਨਾਟਕ 8, 30)

(11) **ਟਟਰ** : (ਲੋਹੇ ਦਾ ਟੋਪ ਜੋ ਸੰਜੋ ਨਾਲ ਪਹਿਰੀਦਾ ਹੈ।) "ਕੱਟੇ ਟ੍ਰਟਰੰ ।" (ਕਲਕੀ ਅਵਤਾਰ 466)

(12) **ਟੋਪ** : ਟੋਪੀਆਂ : "ਸੰਜ ਪਟੇਲਾ ਪਾਏ ਚਿਲਕਤ ਟੋਪੀਆਂ ।" (ਚੰਡੀਵਾ. 33)

(13) **ਢਾਰ** (ਢਾਲ) : "ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ ।" (ਚੰਡੀਵਾ. 40)

(14) **ਦਸਤਾਨਾ** (ਅੰਗੁਲਿਤ੍ਰਾਣ) : "ਕਹੂ ਅੰਗੁਲਿਤ੍ਰਾਣ ਕਾਟੇ ਪਰੇ ਹੈ ।" (ਚਰਿਤ੍ਰ 320)

(15) **ਪਾਖਰ** (ਪ੍ਰਖਰ) : "ਪਾਖਰ ਤੁਰਾ ਪਲਾਣੀ ਰੜਕੀ ਧਰਤਿ ਜਾਇ ।" (ਚੰਡੀਵਾ. 19)

(16) **ਪਟੇਲਾ** : "ਟੋਪ ਪਟੇਲਾ ਪਾਖਰਾ ਗਲਿ ਸੰਜ ਸਵਾਰੇ ।" (ਚੰਡੀਵਾ. 52)

(17) **ਪੇਟੀ** : "ਤ੍ਰਿਤੀਬਾਣ ਮਾਰਯੋ ਸੁਪੇਟੀ ਮਝਾਰੰ ।" (ਬਚਿਤ੍ਰ ਨਾਟਕ 8, 30)

(18) **ਫਰੀ** ਬਖ਼ਤਰ ; "ਰਾਕਸ ਆਏ ਰੋਹਲੇ ਤਰਵਾਰੀ ਬਖ਼ਤਰ ਸਜੇ ।" (ਚੰਡੀਵਾ. 7)

## ੬. ਸਵਾਰੀਆਂ

**ਊਂਟ** (ਊਂਟਨੀ) : "ਅਥੱਕ ਊਂਟਨੀ ਰਾਵ ਚੜ੍ਹਿ ਤਹਾਂ ਪਹੂੰਚਯੋ ਆਇ ।" (ਚਰਿਤ੍ਰ 114, 10)

**ਅਠੂਹਾਂ** : "ਅਠੂਹਾਨ ਕੇ ਸਵਾਰ ਕੇਤੇ ਸਿਪਾਹੀ ।" (ਚਰਿਤ੍ਰ 405, 184)

**ਸਰਪ** : "ਕਿਤੇ ਸਰਪ ਅਸੁਵਾਰ ਹ੍ਵੈ ਕੈ ਸਿਧਾਏ ।" (ਚਰਿਤ੍ਰ 405, 183)

**ਸੂਕਰ** : "ਕਿਤੇ ਸੂਕਰਾ ਸਾਰ ਹੈ ਆਨਿ ਝਕੇ ।" (ਚਰਿਤ੍ਰ 405, 182)

**ਸਿੰਘ** : "ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣ ।" (ਚੰਡੀਵਾ. 34)

**ਸਾਂਢਿੱਨੀ** : "ਅਥਕ ਸਾਂਢਿਨੀ ਪਰ ਚੜ੍ਹਿ ਬੈਠੇ ।" (ਚਰਿਤ੍ਰ 114, 12)

**ਸੀਂਹ** : "ਓਹੀ ਸੀਂਹੁ ਮੰਗਾਇਆ ਰਾਕਸ਼ ਭੱਖਣਾ ।" (ਚੰਡੀਵਾ. 5)

**ਹਾਥੀ** : "ਪੈਂਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ ।" (ਚੰਡੀਵਾ. 49)

**ਹੈ** : "ਹੈ ਗੈ ਕਿਤੀ ਅਗੁੜਿਤ ਭਈ ।" (ਚਰਿਤ੍ਰ 48, 8)

**ਕਿਕਣ** : "ਰੜਕੀ ਜਾਇਕੈ ਧਰਤ ਕਉ ਬਢਿ ਪਾਖਰ ਬਢਿ ਕਿਕਾਣ ਕਉ ।" (ਚੰਡੀਵਾ.50)

**ਖੱਚਰ** : " ਕਿਤੇ ਖੱਚਰਾ ਰੋਹ ਬੈਰੀ ਬਿਰਾਜੈ ।" (ਚਰਿਤ੍ਰ 405, 181)

**ਖਰ** : "ਬਾਜ ਬਨੇ ਗਜਰਾਜ ਬਡੇ ਅਰ ਕੋ ਚੜਿਬੋ ਚਿਤ ਬੀਚ ਚਿਰਾਯੋ ।" (ਤੇਤੀ ਸਵੈਯੇ 25)

**ਖਿੰਗ** : "ਤਦ ਖਿੰਗ ਨਸੁੰਭ ਨਚਾਇਆ ਡਾਲਿ ਉਪਰਿ ਬਰਗਸਤਾਣ ਦਉ ।" (ਚੰਡੀਵਾ. 50)

**ਗਜ** : "ਗਜ ਬਾਜਰਥੀ ਬਿਰਥੀ ਕਰਿ ਕੈ ਬਹੁ ਪੈਦਲ ਕੋ ਦਲੁ ਕੋਪ ਛਯੋ ।
(ਕ੍ਰਿਸ਼ਨਾਵ. 1059)

**ਗਜਰਾਜ** : "ਗਜਰਾਜਨ ਬਾਜਨ ਕੇ ਅਸਵਾਰ ਰਥੀ ਰਥ ਪਾਇਕ ਜੋਹਿ ਭਲੇ ।"
(ਚਰਿਤ੍ਰ 52, 29)

**ਗਰਧਭ** : "ਕਿਤੇ ਗਰਧਭੋਂ ਪੈ ਚੜੇ ਸੂਰ ਗਾਜੈਂ ।" (ਚਰਿਤ੍ਰ 405, 191, 181)

**ਗਰੁੜ** : "ਗਰੜ ਚੜੇ ਗਰੁੜਾ ਧਜ ਆਯੋ ।" (ਚਰਿਤ੍ਰ 203, 10)

**ਗਿੱਧ** : "ਕਿਤੇ ਬੀਰ ਬਾਨੀ ਚੜ੍ਹੇ ਬ੍ਰਿਧ ਗਿਧੈਂ ।" (ਚਰਿਤ੍ਰ 405, 184)

**ਗੈਂ** : "ਹੈ ਗੈ ਰਥ ਪੈਦਲ ਕਟੇ ਬਚਿਯੋ ਨ ਜੀਵਨ ਕੋਇ ।" (ਚੰਡੀ ਚਰਿਤ੍ਰ 2, 194)

**ਚਕਚੂੰਧਰ** : "ਕਿਤੇ ਚਾਕ ਚੁੰਧ੍ਰਾ ਚੜ੍ਹੇ ਕਾਕ ਬਾਹੀ ।" (ਚਰਿਤ੍ਰ 405, 184)

**ਚੀਤਰ** : "ਕਿਤੇ ਚੀਤਰੋ ਪੈ ਚੜੇ ਤੇਜ ਤੈ ਕੈ ।" (ਚਰਿਤ੍ਰ 405, 183)

**ਚੀਤਾ** : "ਕਿਤੇ ਚੀਤਿਯੋਂ ਪੈ ਚੜੇ ਕਪ ਕੈ ਕੈ ।" (ਚਰਿਤ੍ਰ 405, 183)

**ਟੱਟੂ** : "ਟਟੂਅਹਿ ਚੜ੍ਹਿ ਜੀਤੈ ਸੰਗ੍ਰਾਮਾ, ਕੋ ਖਰਚੈ ਤਾਜੀ ਪੈ ਦਾਮਾ ।" (ਚਰਿਤ੍ਰ 148, 10)

**ਤਾਜੀ** : "ਇਕ ਦੇਵੀ ਸਉਂਹੈਂ ਖੁਨਸਕੈ ਖੁਨਸਾਇਨ ਤਾਜੀ ।" (ਚੰਡੀਵਾ. 45)

**ਤੁਰਾ** : "ਰੋਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਚਾਏ ।" (ਚੰਡੀਵਾ. 23)

**ਤੁਰੰਗਮਾਂ** : "ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ । (ਚੰਡੀਵਾ. 44)

**ਪਾਲਕੀ** (ਝੰਪਾਨ ) : "ਸ਼ਾਹੁ ਪਾਲਕੀ ਕੇ ਤਰੇ ਬਾਂਧਿ ਡਾਰਿ ਕਰ ਦੀਨ ।" (ਚਰਿਤ੍ਰ 245, 39)

**ਪੁਸ਼ਪ ਬਿਬਾਨ** : "ਪੁਹਪਕ ਬਿਬਾਨ ਬੈਠੇ ।" (ਰਾਮਾਵ. 667)

**ਬਹਿਲ** : "ਕੇਤਿਕ ਬੈਠ ਬਹਲ ਪਰ ਗਈ ।" (ਚਰਿਤ੍ਰ 48, 8)

**ਬਾਜ** : "ਸਮੂਹ ਬਾਜ ਡਾਰੇ ।" (ਬਚਿਤ੍ਰ ਅ. 8, 16)

**ਬਾਜੀ** : "ਕਿਤੇ ਪਾਖਰੇ ਡਾਰਿ ਕੈ ਬਾਜਿਯੋਂ ਪੈ ਬਿਰਾਜੈਂ ।" (ਚਰਿਤ੍ਰ 405, 180)

**ਬਾਰੁਨ** : "ਕਟਿ ਕਟਿ ਗਏ ਬਾਜ ਅਰੁ ਬਾਰੁਨ ।" (ਚਰਿਤ੍ਰ 405, 106)

**ਬਿਬਾਨ** : "ਚੜ੍ਹਿ ਬਿਵਾਨ ਸੁਰ ਲੋਕ ਸਿਧਾਏ ।" (ਚਰਿਤ੍ਰ 405, 345)

**ਮਤਦੰਤੀ** : "ਕਿਤੇ ਮੱਤ ਦੰਤੀ ਨਿਯੋਂ ਪੈ ਬਿਰਾਜੈ ।" (ਚਰਿਤ੍ਰ 405, 180)

**ਮਾਹਿਖ** : "ਕਿਤੇ ਮਾਹਿਖੀ ਪੈ ਚੜ੍ਹੇ ਦੈਤ ਢੂਕੇ ।" (ਚਰਿਤ੍ਰ 405, 182)

**ਰਥ** : "ਚੜੇ ਰਥੀਂ ਗਜ ਘੋੜਿਈਂ ਮਾਰਿ ਭੁਇ ਤੇ ਡਾਰੇ ।" (ਚੰਡੀਵਾ. 52)

## ੭. ਸ਼ਿਕਾਰ ਯੋਗ ਜਾਨਵਰ

**(ੳ) ਸ਼ਿਕਾਰ ਕੀਤੇ ਜਾਨਵਰ**

(1) **ਸ਼ੇਰ ਸ਼ਾਹ** (ਹਰਨ-ਰੋਝ)

"ਬਿਜ਼ਦ ਗੋਰ ਆਹੂ ਬਸੇ ਸ਼ੇਰ ਸ਼ਾਹ ।". (ਹਕਾਇਤ 5, 6)

(2) **ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ** (ਸੂਰ, ਸ਼ੇਰ ਝੰਖਾਰ, ਰੀਛ, ਰੋਝ)

(i) "ਖਿਲਤ ਅਖੇਟਕ ਸੂਕਰ ਮਾਰੇ ।" (ਚਰਿਤ੍ਰ 71, 3)

(ii) "ਤੱਹ ਕੇ ਸਿੰਘ ਘਨੇ ਚੁਨਿ ਮਾਰੇ ।" (ਚਰਿਤ੍ਰ 8, 3)

(iii) "ਮਾਰੇ ਰੀਛ ਰੋਝ ਝੰਖਾਰਾ ।" (ਚਰਿਤ੍ਰ 259, 21)

(3) **ਕ੍ਰਿਸ਼ਨ ਮਹਾਰਾਜ** (ਅਰੁਨਾ, ਸਸੇ, ਸੂਕਰ, ਸਿੰਘ, ਗੋਇਨ, ਗੰਡੇ, ਗੈਂਡਾ, ਚੀਤਰ, ਤੀਤਰ, ਮੱਤਕਰੀ, ਰੀਛ)

(i) "ਗੋਇਨ ਸੂਕਰ ਰੀਛ ਬਡੇ ਬਹੁ ਚੀਤਰ ਅਉਰ ਸਸੇ ਬਹੁ ਮਾਰੇ ।" (ਕ੍ਰਿਸ਼ਨਾਵ. 2088)

(ii) "ਗੰਡੇ ਹਨੇ ਮਹਿਖਾਸ ਕੋ ਮੱਤ ਕਰੀ ਅਰੁ ਸਿੰਘਨ ਝੁੰਡਹਿ ਡਾਰੇ ।" (ਕ੍ਰਿਸ਼ਨਾਵ. 2088)

(iii) "ਤੀਤਰ ਉਡਿ ਕੈ ਨਭਿ ਓਰ ਨਭਿ ਗਏ ਤਿਨਕੋ ਪ੍ਰਭ ਬਾਜ ਚਲਾਏ ।" (ਕ੍ਰਿਸ਼ਨਾਵ. 2090)

(iv) "ਮੋਹ ਰਹੀ ਜਮਨਾ ਖਗ ਅਉ ਰਹਿ ਜੱਗ ਸਭੈ ਅਰੁਨਾ ਅਰੁ ਗੈਂਡਾ ।" (ਕ੍ਰਿਸ਼ਨਾਵ. 1090, 195)

(4) **ਜੋਧਾਬਾਈ** (ਬਾਦਸ਼ਾਹ ਜਹਾਂਗੀਰ ਦੀ ਰਾਜਪੂਤ ਬੇਗਮ) (ਸ਼ੇਰ)

"ਜੋਧ ਬਾਇ ਯਹਿ ਤਾਂਹਿ ਨਿਹਾਰਯੋ ।
ਤਾਕਿ ਤੁਪਕ ਕੋ ਘਾਇ ਪ੍ਰਹਾਰਯੋ ।
ਸਿੰਘ ਪ੍ਰਾਨ ਤਬ ਹੀ ਤਜੇ ਲਗੇ ਤੁਪਕ ਕੇ ਘਾਇ ।" (ਚਰਿਤ੍ਰ 48, 19)

(5) **ਰਾਜਾ ਦਸਰਥ** (ਸ਼ੇਰ, ਹਾਥੀ, ਮ੍ਰਿਗ)

"ਮ੍ਰਿਗਰਾਜ ਕਰੀ ਮ੍ਰਿਗ ਨੇਤ ਹਰੈ ।" (ਰਾਮਾਵ. 9)

(6) **ਰਾਜਿਆਂ ਨੇ ਜੋ ਜਾਨਵਰ ਮਾਰੇ ਚਰਿਤ੍ਰਾਂ ਵਿਚ ਜਿਨ੍ਹਾਂ ਦਾ ਜ਼ਿਕਰ ਹੈ :**
(ਸੂਰ, ਹਰਨ, ਕਸਤੂਰੇ, ਚਕ੍ਰਵਾਕ (ਚਕਵਾ-ਸੁਰਖ਼ਾਬ), ਮੁਰਗਾਬੀਆਂ)

(i) "ਸਾਨਨ ਤੇ ਬਹੁ ਮ੍ਰਿਗਨ ਗਹਾਵੈ ।" (ਚਰਿਤ੍ਰ 111, 3)

(ii) "ਕਸਤੂਰੀ ਕੇ ਮ੍ਰਿਗਨ ਬਹੁ ਬਿਧਿ ਗਹਿ ਲਿਯੋ ।" (ਚਰਿਤ੍ਰ 217, 5)

(iii) "ਖਿਲਤ ਅਖੇਟਕ ਸੂਕਰ ਮਾਰੇ ।" (ਚਰਿਤ੍ਰ 108, 33-3)

(iv) "ਹੇਰਿ ਹਰਿਨ ਕਹਤੁਰੇ ਧਵਾਯੋ ।
ਸ੍ਰਿੰਗਨ ਤੇ ਸ੍ਰਿੰਗੀ ਗਹਿ ਲੀਨੋ ।" (ਚਰਿਤ੍ਰ 111, 3)

(v) "ਬਾਜਨ ਸਾਥ ਆਬੀਅਨ ਬੇਹੀ ।" (ਚਰਿਤ੍ਰ 111, 3)

**(ਅ) ਸ਼ਿਕਾਰ ਕੀਤੇ ਜਾਨਵਰਾਂ ਤੋਂ ਛੁੱਟ ਜਿਨ੍ਹਾਂ ਦੇ ਨਾਉਂ ਆਏ ਹਨ :**

| | | | |
|---|---|---|---|
| (1) ਉਕਾਬ | (2) ਅਸ | (3) ਅਹਿ | (4) ਅਨਲਪੰਛੀ |
| (5) ਅਲਿ | (6) ਇਲੂ | (7) ਸਰਪ | (8) ਸਾਰਕ |
| (9) ਸ਼ਿਕਰਾ | (10) ਸਿਚਾਨ | (11) ਸੁਰਖ਼ਾਬ | (12) ਸੂਆ |
| (13) ਸੇਹ | (14) ਸਿੰਧਰ | (15) ਸੀਂਹ | (16) ਸ੍ਰਿਗਾਲ |
| (17) ਸਾਨ | (18) ਹਾਥੀ | (19) ਕੱਛ | (20) ਕੱਛੂ |
| (21) ਕਪੋਤ | (22) ਕਰੀ | (23) ਕਾਕ (ਕਾਂਉ) | (24) ਕੀਰ |
| (25) ਕੁਹੀ | (26) ਕੁਰਲ | (27) ਕੁਲੰਗ | (28) ਕੂਕਰ |
| (29) ਕੂਰਮ | (30) ਕੋਕਿਲਾ | (31) ਕੁੰਚਰ | (32) ਕੂੰਜ |
| (33) ਖੰਜਨ | (34) ਗਊ | (35) ਗਿੱਧ | (36) ਗੀਦਰ |
| (37) ਗੰਗੇਰੀ | (38) ਘੋੜਾ | (39) ਚਕਵਾ | (40) ਚਕੋਰ |
| (41) ਚਰਗ | (42) ਚਿੱਤਾ | (43) ਚਿਰੀ | (44) ਚੀਲ੍ਹ |
| (45) ਜੁਰਗ | (46) ਜੋਕ | (47) ਝਗਰ | (48) ਝਿੱਲੀ |
| (49) ਢੇਡੀ | (50) ਦਾਦਰ | (51) ਧਉਲ (ਬੈਲ) | (52) ਧੂਤੀ |
| (53) ਨਾਗ | (54) ਨਿਹੰਗ | (55) ਪੂਦਨਾ | (56) ਪੰਨਗ |
| (57) ਬਸੀਨ | (58) ਬਹਿਰੀ | (59) ਬਕ | (60) ਬਾਸ਼ਾ |
| (61) ਬਾਜ | (62) ਬਿੜਾਲ | (63) ਬੇਸਰਾ | (64) ਬੋਕ |
| (65) ਬਿੰਬ | (66) ਭੁਜੰਗ | (67) ਭੇਡ | (68) ਮੱਛ |
| (69) ਮੱਤਦੰਤੀ | (70) ਮ੍ਰਿਗ | (71) ਮੀਨ | (72) ਮੁਰਗਾਬੀ |
| (73) ਮੁਰਵਾਨਰ | (74) ਮੂਸ | (75) ਮੂਨਾ | (76) ਮੈਨਾ |
| (77) ਮੋਰ | (78) ਮੋਰਨਿ | (79) ਮ੍ਰਿਗਰਾਜ (ਸ਼ੇਰ) | |
| (80) ਰੋਹੂ | (81) ਲਗੜ | | |

**ਨੋਟ : ਉਹ ਤੁਕਾਂ ਜਿਨ੍ਹਾਂ ਵਿਚ ਉਪਰ ਲਿਖੇ ਨਾਉਂ ਆਏ ਹਨ :**

(1) "ਬੇਸਰੇ ਅਉਰ ਕੁਹੀ ਬਹਿਰੀ ਅਰੁ ਬਾਜ ਜ਼ੁਰੇ ਬਹੁਤੇ ਸੰਗ ਲੀਨੇ ।
ਬਾਸ਼ੇ ਘਨੇ ਲਗਰਾ ਚਰਗੇ ਸ਼ਿਕਰੇਨ ਕੋ ਫੇਟ ਭਲੀ ਬਿਧ ਕੀਨੇ ।
ਧੂਤੀ ਉਕਾਬ ਬਸੀਨਨ ਕਉ ਸਜਿ ਕੰਠਿ ਜਗੋਲਿਨ ਦੁਾਲ ਨਵੀਨੇ ।"
(ਕ੍ਰਿਸ਼ਨਾਵ. 2091)

(2) "ਭੂਤਾਂ ਇਲ੍ਹਾਂ ਕਾਗੀਂ ਗੋਸ਼ਤ ਭੱਖਿਆ ।" (ਚੰਡੀਵਾ. 24)

(3) "ਸਾਰਸੁਤੀ ਤਟਿ ਲੈ ਭਟ ਲੋਥ ਸ੍ਰਿੰਗਾਲ ਕਿ ਸਿੱਧ ਬਨਾਵਤ ਕੰਥਾ।"
(ਉਕਤਿ. 18)

(4) "ਦ੍ਰਿਸ਼ਟ ਚੁਕਾਇ ਸੂਆ ਉੜਿ ਗਯ।" (ਚਰਿਤ੍ਰ 97, 51)

(5) ਸੀਂਹਾਂ ਵਾਙੂ ਗੱਜਨ ਸੱਭੇ ਸੂਰਮੇ। (ਚੰਡੀਵਾ. 12)

(6) ਕੂਰਮ ਸਿਰ ਲਹਨਾਣੀ ਦੁਸ਼ਮਨ ਮਾਰਿ ਕੈ। (ਚੰਡੀਵਾ. 19)

(7) "ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤ ਕਾਲ,
ਕੁੰਚਰ ਅਉ ਗਧਹਾ ਅਨੇਕ ਦਾ ਪੁਕਾਰ ਹੀ।" (ਅਕਾਲ. 83)

(8) "ਮਾਸ ਨਿਹਾਰ ਕੈ ਗ੍ਰਿਝ ਰੜੈਂ ਚਟੁਸਾਰ ਪੜੈਂ ਜਿਮੁ ਬਾਰਕ ਸੰਥਾ।"
(ਉਕਤਿ. 18)

(9) "ਜਲ ਮੈ ਜਨੁਕ ਗੰਗੇਰੀ ਝਮਕੈ।" (ਚਰਿਤ੍ਰ 176, 1)

(10) "ਮੋਹਿ ਰਹਯੋ ਮੁਖ ਤੇਰੋ ਨਿਹਾਰਤ ਜਿਉ ਗਨ ਚੰਦ ਚਕੋਰਨ ਹੇਰੇ।"
(ਕ੍ਰਿਸ਼ਨਾਵ. 743)

(11) "ਲੈਂਦੀ ਅਘਾਂ ਸਿਧਾਣੀ ਸਿੰਘਾਂ ਧਉਲ ਦਿਆਂ।" (ਚੰਡੀਵਾ. 19)

(12) "ਜਨਕ ਲਹਿਰ ਦਰਿਯਾਵ ਤੇ ਨਿਕਸਯੋ ਬਡੋ ਨਿਹੰਗ।" (ਚਰਿਤ੍ਰ 217,22)

(13) "ਆਂਖਨ ਮੀਚ ਰਹੈਂ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ।"
(ਤੇਤੀ ਸਵੈਯੇ 31)

(14) "ਪੂਸ ਕਾਜ ਜਸ ਲਾਵਤ ਧਿਆਨੂੰ।" (ਰੁਦ੍ਰ ਦੱਤ 186)

(15) "ਤਬ ਮੈਨਾ ਯਹ ਭਾਂਤਿ ਬਖਾਨੀ।" (ਚਰਿਤ੍ਰ 97, 48)

(16) "ਕਹੂੰ ਮੱਤ ਦੰਤੀ ਪਰੇ ਹੈਂ ਪ੍ਰਹਾਰੇ।" (ਚਰਿਤ੍ਰ 405, 270)

(17) "ਰੋਹੂ ਫਾਥੀ ਜਾਲੀ ਲੋਥੀਂ ਜਮਧੜੀ।" (ਚੰਡੀਵਾ. 39)

(18) "ਜਨਕ ਸਿਚਾਨ ਮਾਸ ਲਖ ਟੂਟੇ।" (ਰਾਮਾਵ. 598)

(19) "ਅਸੁਨ ਕੋ ਦਵਰਾਇ ਭਜਾਇ ਕੈ ਕੂਕਰ ਤੇਊ ਹਨੇ ਜੁ ਪਰਾਣੈ॥"
(ਕ੍ਰਿਸ਼ਨਾਵ. 2089)

(20) "ਤੀਰ ਸਰੀਰਨ ਬੀਚ ਲਗੇ ਭਟ ਮਾਨਹੁ ਸੇਹ ਸਰੂਪ ਧਰੇ ਹੈਂ।"
(ਕ੍ਰਿਸ਼ਨਾਵ. 1837)

(21) "ਆਵਤ ਹੀ ਮਿਲਿ ਕੈ ਸਭ ਹੂੰ ਜਦੁਬੀਰ ਕੇ ਊਪਰ ਸਿੰਧਰ ਪੇਲੇ।"
(ਕ੍ਰਿਸ਼ਨਾਵ. 2148)

(22) "ਮਾਨਹੁ ਸਜਾਮ ਜੂ ਬਾਜ ਪਰਜੋ ਪਿਖਿ ਕੈ ਬ੍ਰਿਜ ਨਾਰਿ ਕੋ ਜਿਉਂ ਮੁਰਗਾਈ।"
(ਕ੍ਰਿਸ਼ਨਾਵ. 752)

(23) "ਚੀਤਾ ਔਰ ਜਾਰਿਯਨ ਲੀਨੇ।" (ਚਰਿਤ੍ਰ 307, 3)

(24) "ਮਾਨਹੁ ਕੋਕਿਲਕਾ ਕੁਹਕਾਵੈ।" (ਕ੍ਰਿਸ਼ਨਾਵ. 525)

(25) "ਕੇਤੇ ਕੱਛ ਮੱਛ...।" (ਅਕਾਲ. 88)

(26) "ਸ੍ਵਾਨਨ ਤੇ ਬਹੁ ਮ੍ਰਿਗਨ ਗਹਾਵੈ ।" (ਚਰਿਤ੍ਰ 111, 3)

(27) "ਸਭ ਤ੍ਰਿਯਾ ਹਥਿਨ ਅਰੂੜ੍ਹਿਤ ਭਈ ।" (ਚਰਿਤ੍ਰ 48, 7)

(28) "ਠਾਂਢੀ ਹੈਂ ਹੋਇ ਇਕੱਤ੍ਰ ਤ੍ਰਯਾ ਜਿਮ ਘੰਟਕ ਹੇਰ ਬਜੈ ਮ੍ਰਿਸਾਇਲ ।" (ਕ੍ਰਿਸ਼ਨਾਵ. 810)

(29) "ਕਿਤੇ ਸਰਪ ਅਸਵਾਰ ਹਵੈ ਕੈ ਸਿਧਾਏ ।" (ਚਰਿਤ੍ਰ 495, 183)

(30) ਆਇ ਹੈ ਮਾਰ ਅਬੈ ਇਹ ਸਾਂਪਹਿ ਬੱਲਿ ਉਠਿਓ ਇਹ ਭਾਂਤਿ ਹਲੀ ਹੈ । (ਕ੍ਰਿਸ਼ਨਾਵ. 212)

(31) "ਗਊ ਸਭੈ ਅਰੁ ਸੁਤ ਤਿਨੈ ਅਉ ਫੁਨਿ ਸਭੈ ਗੁਪਾਲ ।" (ਕ੍ਰਿਸ਼ਨਾਵ. 205)

(32) "ਸ੍ਰਉਨਨ ਮੈਂ ਸੁਨਤਯੋਂ ਇਹ ਬਾਤ ਕਥੱਂਧਿਗੀ ਛੂਟਿ ਚਿਰੀ ਜਿਮ ਫਾਧੀ ।" (ਕ੍ਰਿਸ਼ਨਾਵ. 343)

(33) "ਚੱਕ੍ਰਿਤ ਹੋਇ ਰਹੇ ਬ੍ਰਿਜ ਬਾਲਕ ਮਾਰ ਲਏ ਹਰਿ ਜੀ ਇਹ ਨਾਗੈ ।" (ਕ੍ਰਿਸ਼ਨਾਵ. 211)

(34) "ਕਾਨ੍ਹ ਲਪੇਟ ਬਡੋ ਵਹ ਪੰਨਗ ਫੂੰਕਤ ਹੈ ਕਰ ਕ੍ਰੁਧਹਿ ਕੈਸੇ (ਕ੍ਰਿਸ਼ਨਾਵ. 210)

(35) "ਮੋਰ ਕੋ ਪੰਖ ਬਿਰਾਜਤ ਸੀਸ ਸੁ ਰਾਜਤ ਕੁੰਡਲ ਕਾਨਨ ਦੋਊ ।" (ਕ੍ਰਿਸ਼ਨਾਵ. 519)

(36) "ਨੈਨ ਪਸਾਰ ਰਹੀ ਪਿਖ ਕੈ ਜਿਮ ਘੰਟਕ ਹੇਰ ਬਜੈ ਮ੍ਰਿਗਿ ਮੂਨਾ ।" (ਕ੍ਰਿਸ਼ਨਾਵ. 640)

(37) "ਸਾਵਨ ਕੀ ਰੁਤਿ ਮੈ ਮਨੋ ਨਾਚਤ ਮੋਰਿਨ ਮੈਂ ਮੁਰਵਾ ਨਰ ਜੈਸੇ ।" (ਕ੍ਰਿਸ਼ਨਾਵ. 629)

(38) "ਮ੍ਰਿਰਰਾਜ ਕਰੀ ਮ੍ਰਿਗ ਨੇਤ ਹਰੈ" (ਰਾਮਾਵ 9)

(39) "ਜੰਬਕ ਗਿੱਧ ਪਿਸਾਚ ਨਿਸਾਚਰ ਫੂਲ ਫਿਰੇ ਰਨ ਮੋ ਰਹਸਾਨੇ ।" (ਰਾਮਾਵ. 612)

(40) "ਚੀਲ੍ਹ ਆਪ ਹੁਇ ਆਪਨੇ ਊਪਰਿ ਪਤਹਿ ਚੜ੍ਹਾਇ ।" (ਕ੍ਰਿਸ਼ਨਾਵ. 2031)

(41) "ਲਗਰ ਝਗਰ ਜੁਰਰਾ ਅਰੁ ਬਾਜਾ ।" (ਚਹਿਤ੍ਰ 307, 4)

(42) "ਝਖੈ ਪਦ ਪ੍ਰਿਥਮ ਬਖਾਨ ਕੈ ਚਖੁ ਰਿਪੁ ਬਹੁਰ ਬਖਾਨ ।" (ਸਨਾਮਾ. 209)

(43) "ਕੋਕਿਲ ਕਾਕ ਜਹਾਂ ਕਿਲ ਕਾਗਹਿਂ ।" (ਚਰਿਤ੍ਰ 405, 316)

(44) "ਨਿਆਤ ਫਿਰਯੋ ਸਿਰੁ ਬੱਧਕ ਜਿਜੋਂ ਅਸ ਧਯਾਨ ਬਿਲੋਕ ਬਿੜਾਲ ਲਜਾਯੋ ।" (ਤੇਤੀ ਸਵੈਯੇ 31)

(45) "ਨਾਚਿਓ ਈ ਕਰਤ ਮੋਰ, ਦਾਦਰ ਕਰਤ ਸ਼ੋਰ . ।" (ਅਕਾਲ. 81)

(46) "ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ ਸਦਾ ਬਨ ਕੋ ਭ੍ਰਮੱਯਾ ਅਉਰ ਦੂਸਰੋ ਨ ਬੋਕ ਸੌਂ ।" (ਅਕਾਲ. 80)

(47) "ਕਹਾ ਭਯੋ ਭੇਡ ਜੌ ਘਸਤ ਸੀਸ ਬ੍ਰਿਛਨ ਸੌਂ ।
ਮਾਟੀ ਕੋ ਭਛੱਯਾ ਬੋਲ ਪੂਛ ਲੀਜੋ ਜੋਕ ਸੌਂ ।" (ਅਕਾਲ. 80)

(48) "ਕੂੰਜਨ ਜਯੋਂ ਕੁਰਲਾਤ ਫਿਰੈਂ ਤਿੱਹ ਜਾ ਜਿਹੱ ਜਾ ਕਛੁ ਖ਼ਾਨ ਨ ਪਾਨੀ ।" (ਕ੍ਰਿਸ਼ਨਾਵ. 485)

(49) "ਸਕ੍ਰ ਕਮਾਨ ਕੇ ਬਾਨ ਲਗੇ ਸਰ ਫੋਕ ਲਸੇ ਅੰਰਿਕੇ ਉਠਿ ਐਸੇ ।
ਮਾਨੋ ਪਹਾਰ ਕਰਾਰ ਮੈਂ ਚੋਂਚ ਪਸਾਰਿ ਰਹੇ ਸਿਸੁ ਸਾਰਕ ਜੈਸੇ ।" (ਉਕਤਿ, 66)

(50) "ਕੀਰ ਅਉ ਕਪੋਤ ਬਿੰਬ ਕੋਕਿਲਾ ਕਲਾਪੀ ਬਨਿ ਲੂਟੇ ਫੂਟੇ ਫਿਰੈਂ ਮਨਿ ਚੈਨ ਹੂੰ ਨ ਕਿਤ ਹੀ ।
ਮੀਨ ਮੁਰਝਾਨੇ, ਕੰਜ ਖੰਜਨ ਖਿਸਾਨੇ,
ਅਲਿ ਫਿਰਤ ਦਿਵਾਨੇ ਬਨਿ ਡੋਲੈਂ ਜਿਤ ਤਿਤ ਹੀ ।" (ਉਕਤਿ, 89)

(51) "ਦੈਤ ਪਛਾਰਿ ਲਯੋ ਇਹ ਭਾਂਤਿ
ਢੋਕੇ ਛੁਟੇ ਤੇ ਮਹਾਂ ਛੁਧਵਾਨ ਕਿਧੋਂ ਚਕਵਾ ਉਠਿ ਬਾਜਹਿ ਮਾਰਯੋ ।"
(ਕ੍ਰਿਸ਼ਨਾਵ. 648)

(52) "... ਪੂਦਨਾ ਸਦੀਵ ਤੁਹੀਂ ਤੁਹੀਂ ਉਚਰਤ ਹੈ ।
. ਅਨਲ ਅਕਾਸ ਪੰਛੀ ਡੋਲਬੋ ਕਰਤ ਹੈ ।
. ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈ ।" (ਅਕਾਲ. 84)

## ੮. ਸਿੱਕੇ

1. "ਮੁਹਰ ਅਕਬਰੀ ਏਕ ਸਤ ।" (ਚਰਿਤ੍ਰ 38, 25)
2. "ਸ਼ਾਹ ਜਹਾਨੀ ਚਾਰਿ ਸੈ ਦੇਖ ਲਹੁ ਸਬ ਕੋਇ ।" (ਚਰਿਤ੍ਰ 38, 2)
3. "...ਜਹਾਂਗੀਰੀ ਸੈ ਦੋਇ ।" (ਚਰਿਤ੍ਰ 38, 25)

# ੬. ਸਿਰਲੇਖ

**(1) ਸ੍ਰੀ ਮੁਖਵਾਕ ਪਾਤਿਸ਼ਾਹੀ 10**

ਬਚਿਤ੍ਰ ਨਾਟਕ

**(2) ਸ੍ਰੀ ਮੁਖਵਾਕ ਪਾਤਿਸ਼ਾਹੀ 10**

(ੳ) ਅਫੋਟਕ ਕਬਿੱਤ
(ਅ) ਸੱਦ (ਲਖੀ ਜੰਗਲ)
(ੲ) ਸੰਸਾਹਰ ਸੁਖਮਨਾ
(ਸ) ਜ਼ਫਰ ਨਾਮਹ
(ਹ) ਜਾਪੁ
(ਕ) ਤੇਤੀ ਸਵੈਯੇ

**(3) ਪਾਤਿਸ਼ਾਹੀ 10**

(ੳ) ਅਕਾਲ ਉਸਤਤਿ
(ਅ) ਸ਼ਸਤ੍ਰ ਨਾਮ ਮਾਲਾ
(ੲ) ਹਜ਼ਾਰੇ ਸ਼ਬਦ
(ਸ) ਕੇਸ਼ੋ ਦਾਸ ਪ੍ਰਬੋਧ
(ਹ) ਗਿਆਨ ਪ੍ਰਬੋਧ
(ਕ) ਚਉਬੀਸ ਅਵਤਾਰ
(ਖ) ਚਰਿਤ੍ਰ
(ਗ) ਚੰਡੀ ਦੀ ਵਾਰ
(ਘ) ਪਾਰਸ ਨਾਥ
(ਙ) ਵਾਰ ਸ੍ਰੀ ਭਗਉਤੀ ਜੀ ਕੀ
(ਚ) ਵਾਰ ਮਾਲਕੌਂਸ ਕੀ

## ੧੦. ਸੈਨਾ

(ਸਨਾ—ਸੈਨੇ—ਸੰਨਾ ਇਹ ਨਾਮ ਗ੍ਰੰਥਾਂ ਵਿਚ ਫ਼ੌਜ ਲਈ ਵਰਤੇ ਹਨ)

(ੳ) ਪਹਿਲੇ ਸਮੇਂ ਸੈਨਾ ਦੇ ਚਾਰ ਅੰਗ ਹੁੰਦੇ ਸਨ--ਹਾਥੀ, ਘੋੜੇ, ਪੈਦਲ, ਰੱਥ. ਇਸੇ ਲਈ ਇਸ ਨੂੰ ਚਤੁਰੰਗਨੀ ਲਿਖਿਆ ਹੈ.

(1) ਖੂਹਣੀ ਦੀ ਗਿਣਤੀ :

(ੳ) ਹਾਥੀ, 21870

(ਅ) ਘੋੜੇ, 65610

(ੲ) ਪੈਦਲ, 109350

(ਸ) ਰੱਥ, 21870

(2) ਗਿਣਤੀ ਦੇ ਲਿਹਾਜ਼ ਨਾਲ ਜਿਵੇਂ ਹੁਣ, ਕੰਪਨੀ, ਬ੍ਰਿਗਡ, ਬਟਾਲੀਅਨ ਆਦਿ ਹਨ, ਤਿਵੇਂ ਪੁਰਾਣੇ ਸਮੇਂ ਇਹ ਨਾਉਂ ਸਨ :

(i) ਅਨੀਕਨੀ—ਤਿੰਨ ਚਮੂ ਦੀ

(ii) ਸਮੁਦਾਯ—ਦਸ ਖੂਹਣੀ ਦਾ (ਬਲ)

(iii) ਸੇਨਾ ਮੁਖ—ਤਿੰਨ ਪੱਤੀ ਦਾ

(iv) ਖੂਹਣੀ—ਦਸ ਅਨੀਕਨੀ ਦੀ

(v) ਗਣ—ਤਿੰਨ ਗੁਲਮ ਦਾ (ਹਾਥੀ 27, ਘੋੜੇ 27, ਪੈਦਲ 35, ਰੱਥ 27)

(vi) ਗੁਲਮ—ਤਿੰਨ ਸੇਨਾ ਮੁਖ ਦਾ

(vii) ਚਮੂ—ਤਿੰਨ ਪ੍ਰਿਤਨ ਦੀ

(viii) ਪਤੀ— 1 ਹਾਥੀ, 3 ਘੋੜੇ, 5 ਪੈਦਲ, 1 ਰਥ

(ix) ਪ੍ਰਿਤਨਾ—ਤਿੰਨ ਵਾਹਿਨੀ ਦੀ

(x) ਵਾਹਿਨੀ--ਤਿੰਨ ਗਣ ਦੀ

**(ਅ) ਸੈਨਾ ਦੇ ਕਰਮਚਾਰੀ**

(1) **ਸਿਪਾਹੀ** : "ਕਹੂੰ ਖੰਡ ਖੰਡ ਹੈ ਸਿਪਾਹੀ ਮਰੇ ਹੈਂ ।" (ਚਰਿਤ੍ਰ 405, 270)

(2) **ਸੈਨਾਧਿਪ** (ਸੈਨਾਧਿਪਤਿ-ਸੈਨਾਨੀ) : "ਭਏ ਕਰਣ ਸੈਨਾਪਤਿ ਛਤ੍ਰ ਪਾਲੰ ਜਨਮੇਜ ।" (ਗਿਆਨ, 214)

(3) **ਅਤਿਰਥੀ** : ਰਥ ਤੇ ਬੈਠ ਕੇ ਇਕੱਲਾ ਹੀ ਅਣਗਿਣਤ ਸ਼ਤ੍ਰੂਆਂ ਨਾਲ ਜੋ ਲੜੇ।
"ਅਤਿਰਥੀ ਸਤਿ ਆਂਰਥੀ ਜੁਗ ਸਤਿ ਤਹਾਂ ਸਿੰਧੁਰ = ਹਜ਼ਾਰ
ਹਨੈ ਸਜਾਮ ਜੁਕੇ ਦਲ ਸੈ।" (ਕ੍ਰਿਸ਼ਨਾਵ. 1281)

(4) **ਮਹਾਂਰਥੀ** : ਐਸਾ ਜੋਧਾ ਜੋ ਇਕੱਲਾ ਹੀ ਦਸ ਹਜ਼ਾਰ ਧਨੁਖ ਧਾਰੀਆਂ ਨਾਲ ਜਿੱਝੇ।
"ਮਹਾਂਰਥੀ ਅਨੁਗਨਤ ਸੰਘਾਰਿਸ।" (ਚਰਿਤ੍ਰ 52, 87)

(5) **ਰਥੀ** : ਹਜ਼ਾਰ ਯੋਧਿਆਂ ਨਾਲ ਇਕੱਲਾ ਲੜਨ ਵਾਲਾ।
"ਰਥੀ ਕੋਟਿ ਕੂਟੇ ਕਹੀ ਕ੍ਰੋੜ ਮਾਰੇ।" (ਚਰਿਤ੍ਰ 97-9)
"ਰਥੀ ਸ਼ੰਗ ਰਥੀ, ਮਹਾਂਰਥੀ ਸੰਗਿ ਮਹਾਂਰਥੀ, ਸੁਵਾਰ ਸੇ ਸਵਾਰ
ਅਤਿ ਕੋ ਕੋਪ ਕੈ ਕੈ ਮਨ ਮੈਂ।" (ਕ੍ਰਿਸ਼ਨਾਵ. 1379)

## ੧੧. ਸੰਮਤ

ਕਈ ਗ੍ਰੰਥਾਂ ਦੀ ਸਮਾਪਤੀ ਤੇ ਸੰਮਤ ਅਤੇ ਟਿਕਾਣੇ ਦਿੱਤੇ ਹਨ, ਯਥਾ :

(1) **ਕ੍ਰਿਸ਼ਨਾਵਤਾਰ :**

(ੳ) "ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁੱਧਵਾਰ ।
ਨਗਰ ਪਾਵਟਾਂ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ ।" (ਕ੍ਰਿਸ਼ਨਾਵ. 983)

(ਅ) ਸਤ੍ਰਹ ਸੈ ਪੈਤਾਲ ਮਹਿ ਸਾਵਨੁ ਸੁਦਿ ਥਿਤੀ ਦੀਪ,
ਨਗਰ ਪਾਵਟਾਂ ਸੁਭਕਰਨ ਜਮਨਾ ਟਹੈ ਸਮੀਪ ।" (ਕ੍ਰਿਸ਼ਨਾਵ. 2490)

(2) **ਚਰਿਤ੍ਰ**

"ਸੰਬਤ ਸਤ੍ਰਹ ਸਹਸ ਭਣਿਜੈ । ਅਰਧ ਬਰਸ ਫੁਨਿ ਤੀਨ ਕਹਿਜੈ ।
ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ । ਤੀਰਥ ਸਤਦ੍ਰਵ ਗ੍ਰੰਥ ਸੁਧਾਰਾ ।"
(ਚਰਿਤ੍ਰ 405, 405)

(3) **ਰਾਮਾਵਤਾਰ**

"ਸੰਮਤ ਸਤ੍ਰਹ ਸਹਸ ਪਚਾਵਨ । ਹਾੜ ਬਦੀ ਪ੍ਰਿਥਮ ਸੁਖਦਾਵਨ ।
ਨੈਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ ।
ਸ੍ਰੀ ਭਗਤਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ।" (ਰਾਮਾਵ. 891)

## ੧੨. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਸ਼ੇ ਸਿਧਾਂਤ ਅਤੇ ਹੁਕਮ

(1) "ਆਦਿ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝਿਯਹੁ ਹਮਾਰਾ ।"
(ਚਰਿਤ੍ਰ 405, 385)

(2) "ਹਮ ਇਹ ਕਾਜ ਜਗਤ ਮੋਂ ਆਏ, ਧਰਮ ਹੇਤ ਗੁਰਦੇਵ ਪਠਾਏ ।"
(ਬਚਿਤ੍ਰ 5, 42)

(3) "ਮੈਂ ਹੋ ਪਰਮ ਪੁਰਖ ਕੋ ਦਾਸਾ, ਦੇਖਨਿ ਆਯੋ ਜਗਤ ਤਮਾਸ਼ਾ ।"
(ਬਚਿਤ੍ਰ 6, 33)

(4) ਨਮਸਕਾਰ ਤਿਸਹੀ ਕੋ ਹਮਾਰੀ, ਸਕਲ ਪ੍ਰਜਾ ਜਿਨਿ ਆਪ ਸਵਾਰੀ ।"
(ਚਰਿਤ੍ਰ 405, 386)

(5) "ਅਸਿ ਕ੍ਰਿਪਾਣ ਖੰਡੋ ਖੜਗ ਤੁਪਕ ਤਬਰ ਅਰ ਤੀਰ ।
ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ ।" (ਸਨਾਮਾ, 3)

(6) "ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ।" (ਬਚਿਤ੍ਰ 6,30)

(7) "ਆਦਿ ਪੁਰਖ ਜਿਨ ਏਕੁ ਪਛਾਨਾ, ਦੁਤੀਆ ਭਾਵ ਨ ਮਨ ਮਹਿ ਆਨਾ ।"
(ਚੌਬੀਸਵ. 21)

(8) "ਨਮਸਕਾਰ ਤਿਸਹੀ ਕੋ ਹਮਾਰੀ, ਸਕਲ ਪ੍ਰਜਾ ਜਿਨਿ ਆਪ ਸਵਾਰੀ ।"
(ਚਰਿਤ੍ਰ 405, 386)

(9) "ਜੋ ਹਮ ਕੋ ਪਰਮੇਸਰ ਉਚਰਿ ਹੈ, ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ।
ਮੋ ਕੋ ਦਾਸੁ ਤਵਨ ਕਾ ਜਾਨੋ, ਯਾ ਮੈ ਭੇਦ ਨ ਰੰਚ ਪਛਾਨੋ ।"
(ਬਚਿਤ੍ਰ 13, 32)

(10) "ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ।
ਛ੍ਵੈ ਨ ਸਕੇ ਤਿੱਹ ਛਾਂਹਿਕੋ ਨਿਹਫਲ ਜਾਇ ਗਵਾਰ ।"
(ਬਚਿਤ੍ਰ 13, 24)

(11) "ਜਾਂਤੇ ਛੁਟਿ ਗਯੋ ਭ੍ਰਮ ਉਰਕਾ ਤਿਹ ਆਗੈ ਹਿੰਦੂ ਕਿਆ ਤੁਰਕਾ ।"
(ਚੌਬੀਸਵ. 19)

(12) "ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ,
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ।" (ਕ੍ਰਿਸ਼ਨਾਵ. 2491)

(13) "ਕ੍ਰਿਪਾ ਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋ ਪਰਿ ਹੋਇ ।
ਰਚੌਂ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ ।" (ਉਕਤਿ. 2)

(14) "ਅਨੰਤ ਜੱਗਜ ਕਰਮਣੰ, ਨ ਏਕ ਨਾਮ ਕੇ ਸਮੰ।" (ਗਿਆਨ ਪ੍ਰਬੋਧ 90)

(15) "ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ ।"
(ਕੇਸ਼ੋਦਾਸ ਪ੍ਰਤਿ. 3)

(16) "ਤਹਕੇ ਸਿੰਘ ਘਨੇ ਚੁਨਿ ਮਾਰੇ, ਰੋਝ ਰੀਛ ਬਹੁ ਭਾਂਤਿ ਬਿਦਾਰੇ ।
(ਬਚਿਤ੍ਰ 8. 3)

(17) "ਕਥਾ ਬਦਨ ਤ ਅਧਿਕ ਡਰਾਊਂ । (ਬਚਿਤ੍ਰ 2. 19)

(18) "ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ ।" (ਮਹਾਂਮੋਹਨੀਵ. 4)

(19) "ਭੂਲ ਹੋਇ ਜੱਹ ਤਿੱਹ ਸੁਕਬਿ ਪੜ੍ਹੋ ਯਹੁ ਸਭੈ ਸੁਧਾਰ ।" (ਕ੍ਰਿਸ਼ਨਾਵ. 984)

(20) "ਭੂਲਪਰੀ ਲਹੁ ਲੇਹੁ ਸੁਧਾਰਾ ।" (ਰਾਮਾਵ. 860)

(21) "ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ।" (ਚਰਿਤ੍ਰ 157, 31)

(22) "ਲੋਗ ਉਠਹਿ ਪਾਨ ਮਦ ਕਰਜੋ । ਮਾਨੁਖ ਹੁਤੇ ਜੰਨਿ ਪਸ਼ੂ ਪਰਜੋ ।"
(ਚਰਿਤ੍ਰ 105, 5)

(23) "ਜੋ ਕੋਊ ਪਰ ਨਾਰੀ ਸੋਂ ਪਾਗੇ । ਪਨਹੀ ਇਹਾਂ ਨਰਕ ਤਿੱਹ ਆਗੇ ।"
(ਚਰਿਤ੍ਰ 185, 11)

(24) ਪਰਮਾਤਮਾ ਇਸ਼ਟਦੇਵ ਪ੍ਰਤਿ
(ੳ) ਤਵ ਪ੍ਰਸਾਦਿ
(ਅ) ਤ ਪ੍ਰਸਾਦਿ
(ੲ) ਤ ਪ੍ਰਸਾਦਿ ਕੱਥਤਾ
(ਸ) ਤੇਰਾ ਜੋਰ
(ਹ) ਤੇਰ ਜੋਰ
(ਕ) ਤੇਰੇ ਜੋਰ ਸੋਂ ਕਹੌਂ
(ਖ) ਤੇਰੋ ਜੋਰ ਸੰਗ ਕਹਤਾ ਹੌਂ
(ਗ) ਤੇਰੇ ਜੋਰ ਕਹਤਾ ਹੋਂ
(ਘ) ਤੇਰੇ ਜੋਰ ਗੁੰਗਾ ਕਹਤਾ
(ਙ) ਤੇਰੇ ਜੋਰ ਮੈਂ ਗੁੰਗਾ ਕਹਤਾ ਹੋਂ,
(ਚ) ਤੇਰਾ ਸਦਕਾ ਤੇਰੀ ਸਰਣ

(25) "ਸਗਲ ਦੁਆਰਿ ਕੋ ਛਾਡਿ ਕੈ ਗਹਿਓ ਤੁਹਾਰੋ ਦੁਆਰ ।
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ।" (ਰਾਮਾਵ. 864)

## ੧੩. ਹਰੇਕ ਬਾਣੀ ਦਾ ਸੰਖੇਪ

**ਉਕਤਿ ਬਿਲਾਸ** (ਚੰਡੀ ਚਰਿਤ੍ਰ ਪਹਿਲਾ) :

ਇਹ ਮਾਰਕੰਡੇ ਪੁਰਾਣ ਦੇ ਉਤ੍ਰਾਰਧ ਅਧਜਾਯ 81 (ਜਿਸ ਨੂੰ ਦੁਰਗਾ ਸਪਤਸਤੀ ਤਥਾ ਕੀਲ ਕਵਚ ਭੀ ਕਹਿੰਦੇ ਹਨ) ਦਾ ਸੁਤੰਤ੍ਰ ਅਨੁਵਾਦ ਹੈ. ਇਸ ਗ੍ਰੰਥ ਵਿਚ (1) ਸੁੰਭ, (2) ਚੰਡ, (3) ਧੂਮ੍ਰ ਨੈਣ, (4) ਨਿਸੁੰਭ, (5) ਮਹਖਾਸੁਰ, (6) ਮਧੁਕੈਟਭ, (7) ਮੁੰਡ, (8) ਰਕਤਬੀਜ ਆਦਿ ਨਾਲ ਦੁਰਗਾ ਦੇ ਜੰਗ ਦਾ ਪ੍ਰਸੰਗ ਹੈ ।

ਏਸ ਦੇ 8 ਅਧਜਾਇ ਅਤੇ 233 ਛੰਦ ਹਨ ਅਧਜਾਇ ਪ੍ਰਸੰਗ ਅਨੁਸਾਰ ਛੰਦ-ਸੰਖ੍ਯਾ ਏਸ ਪ੍ਰਕਾਰ ਹੈ :

(i) ਮਧਕੈਟਭ ਬਧਹਿ (ਛੰਦ 1 ਤੋਂ 12 ਤੱਕ)
(ii) ਮਹਖਾਸੁਰ ਬਧਹਿ (ਛੰਦ 13 ਤੋਂ 52 ਤੱਕ)
(iii) ਧੂਮ੍ਰ ਨੈਨ ਬਧਹਿ (ਛੰਦ 53 ਤੋਂ 100 ਤੱਕ)
(iv) ਚੰਡ ਮੁੰਡ ਬਧਹਿ (101 ਤੋਂ 116 ਤੱਕ)
(v) ਰਕਤਬੀਜ ਬਧਹਿ (ਛੰਦ 117 ਤੋਂ 172 ਤੱਕ)
(vi) ਨਿਸੁੰਭ ਬਧਹਿ (ਛੰਦ 173 ਤੋਂ 202 ਤੱਕ)
(vii) ਸੁੰਭ ਬਧਹਿ (ਛੰਦ 203 ਤੋਂ 224 ਤੱਕ)
(viii) ਦੇਵ ਸੁਰੇਸ ਸਹਿਤ ਜੈਕਾਰ ਸ਼ਬਦ ਕਰਾ (ਛੰਦ 225 ਤੋਂ 233 ਤੱਕ)

ਵੱਖ ਵੱਖ ਛੰਦ 233,—134 ਸਵੈਯਾ, 7 ਸੋਰਠਾ, 6 ਕਬਿੱਤ, 2 ਤੋਟਕ, 80 ਦੋਹਰਾ, 2 ਪੁਨਹਾ, 1 ਰੇਖਤਾ, 1 ਵਿਜਯ.

**ਅਸਫੋਟਕ ਕਬਿੱਤ :**

ਇਨ੍ਹਾਂ ਛੰਦਾਂ ਦੇ ਦੇਖਣ ਤੋਂ ਸਪਸ਼ਟ ਪ੍ਰਤੀਤ ਹੁੰਦਾ ਹੈ ਕਿ ਇਹ ਕਈ ਬਾਣੀਆਂ ਦੇ ਹੈਨ. ਕੋਈ ਕ੍ਰਿਸ਼ਨਾਵਤਾਰ, ਕੋਈ ਰਾਮਾਵਤਾਰ ਵਿਚੋਂ ਇਤਿ ਆਦਿਕ ਇਨ੍ਹਾਂ ਵਿਚੋਂ ਕਈ ਪਾਠਾਂਤ੍ਰ ਭੇਦ ਨਾਲ ਹੋਰਨੀ ਥਾਈਂ ਦਰਸ਼ਨ ਦੇ ਰਹੇ ਹਨ. ਇਨ੍ਹਾਂ ਦੀ ਕੁਲ ਗਿਣਤੀ 49 ਹੈ.

ਵੱਖ ਵੱਖ ਛੰਦ 49 : 39 ਸਵੈਯਾ, 8 ਕਬਿੱਤ, 2 ਦੋਹਰਾ,

**ਅਕਾਲ ਉਸਤਤਿ :**

ਇਸ ਬਾਣੀ ਵਿਚ ਅਕਾਲ ਪੁਰਖ ਦੀ ਸਿਫ਼ਤ ਤੋਂ ਛੁੱਟ ਹੋਰ ਭੀ ਕਈ ਪ੍ਰਸੰਗ ਹਨ. ਉਤਾਰ ਖਾਸੇ ਦਸਖਤ ਕਾ ਪਾ. 10, । ਛੰਦ ਦੇ ਮੁੱਢ ਅੱਗੇ ਲਿਖਾਰੀ ਦੇ ਦਸਖਤ.

ਵੱਖ ਵੱਖ ਛੰਦ 271 : 20 ਸਵੈਯਾ, 44 ਕਬਿੱਤ, 10 ਚਉਪਈ, 20 ਤੋਟਕ, 20 ਤੋਮਰ, 20 ਤ੍ਰਿਭੰਗੀ, 10 ਦੋਹਰਾ, 20 ਨਰਾਜ, 20 ਨਰਾਜ ਲਘੁ, 37 ਪਾਧੜੀ,

30 ਭੁਜੰਗ ਪ੍ਰਯਾਤ, 20 ਰੁਆਲ.

**ਸ਼ਸਤ੍ਰ ਨਾਮ ਮਾਲਾ :**

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਸ ਨਾਉਂ ਦਾ ਇਕ ਗ੍ਰੰਥ ਹੈ, ਜਿਸ ਵਿਚ ਅਦ੍ਰਿਸ਼ਕੂਟ (ਪਹੇਲੀ ਦੀ ਰੀਤੀ ਤਰ੍ਹਾਂ ਕਰਕੇ ਕਟਾਰ, ਖੜਗ, ਚਕ੍ਰ, ਤੀਰ (ਵਾਣ), ਪਾਸ਼ (ਫਾਹੀ), ਬਰਛੀ, ਅਤੇ ਬੰਦੂਕ ਦੇ ਨਾਉਂ ਲਿਖੇ ਹਨ, ਜਿਨ੍ਹਾਂ ਦਾ ਸਮਝਣਾ ਸਾਧਾਰਣ ਵਿਦਵਾਨ ਲਈ ਬਹੁਤ ਔਖਾ ਹੈ. ਇਸ ਦਾ ਮੁੱਖ ਕਾਰਣ ਇਹ ਹੈ ਕਿ ਅਜਾਣ ਲਿਖਾਰੀਆਂ ਦੇ ਬਿਗਾੜੇ ਹੋਏ ਪਦਾਂ ਦਾ ਮੂਲ ਜਾਣਨ ਲਈ ਸੂਖਮ ਬੁੱਧਿ ਦੀ ਲੋੜ ਹੈ. ਜਿਹਾ ਕਿ ਉਨ੍ਹਾਂ (ਲਿਖਾਰੀਆਂ) ਨੇ 'ਅਸ੍ਰ' ਦੀ ਥਾਂ 'ਅਸੁਰ', 'ਸ਼ਸਨ ਕੁੰਭੇਸ਼' ਦੀ ਥਾਂ 'ਸਸਨ ਕੇ ਭੇਸ', 'ਛਤਜ' ਦੀ ਥਾਂ 'ਛਿਤਜ', 'ਧਨਨਿ' ਦੀ ਥਾਂ 'ਧਨਨੀ', 'ਬਾਸੀ' ਦੀ ਥਾਂ 'ਬੰਸੀ', 'ਯਾਸਯਸੈਨੀ' ਦੀ ਥਾਂ 'ਯਾਗਮੈਨ,' 'ਵਿਬੁੱਧ' ਦੀ ਥਾਂ 'ਬਿਬਿਧ' ਆਦਿ ਅਨੇਕਾਂ ਸ਼ਬਦ ਬਿਗਾੜ ਕੇ ਅਰਥ ਤੋਂ ਅਨਰਥ ਕਰ ਦਿੱਤੇ ਹਨ.

ਇਸ ਥਾਂ ਜੋਗ ਮਲੂਮ ਹੋਂਦਾ ਹੈ ਕਿ ਸ਼ਸਤ੍ਰ ਨਾਮ ਮਾਲਾ ਦੀ ਕੁੰਜੀ ਦੱਸ ਕੇ ਮੁਸ਼ਕਲ ਨੂੰ ਅਸਾਨ ਕੀਤਾ ਜਾਵੇ, ਅਤੇ ਉਹ ਨਿਯਮ ਦੱਸੇ ਜਾਣ ਜਿਨ੍ਹਾਂ ਅਨੁਸਾਰ ਸ਼ਸਤ੍ਰਾਂ ਦੇ ਨਾਉਂ ਕਲਪੇ ਹਨ.

**"ਕਟਾਰ"** : ਕਟਾਰ ਦੇ ਨਾਮ ਜਮਧਰ, ਜਮਦਾੜ, ਉਦਰ ਅਰਿ ਆਦਿ ਲਿਖੇ ਹਨ. ਪਾਠਕ ਨੂੰ ਜਾਣਨਾ ਚਾਹੀਦਾ ਹੈ ਕਿ ਜਮ (ਯਮ) ਦੇ ਨਾਉਂ ਨਾਲ ਦਾੜ ਅਤੇ ਪੇਟ ਦੇ ਨਾਮਾਂ ਨਾਲ ਅਰਿ ਸਤ੍ਰੁ ਪਦ ਲਗਾ ਕੇ ਕਟਾਰ ਦੇ ਨਾਉਂ ਬਣਦੇ ਹਨ.

**"ਖੜਗ"** : (1) ਖੜਗ ਦਾ ਨਾਉਂ ਸ੍ਰਿਸਟੇਸ (ਸ੍ਰਿਸ੍ਟਿ-ਈਸ਼) ਲਿਖਿਆ ਹੈ. ਪਾਠਕ ਨੂੰ ਚਾਹੀਦਾ ਹੈ ਕਿ ਵਿਸ਼੍ਵ, ਜਗਤ, ਸੰਸਾਰ, ਦੁਨੀਆਂ ਆਦਿ ਜਿਤਨੇ ਨਾਉਂ ਸ੍ਰਿਸ਼ਟਿ ਦੇ ਹਨ, ਉਨ੍ਹਾਂ ਨਾਲ ਈਸ਼, ਏਸ਼, ਪਤਿ ਆਦਿ ਪਦ ਜੁੜਨ ਤੋਂ ਖੜਗ ਦੇ ਨਾਉਂ ਬਣਦੇ ਹਨ.

(2) ਪ੍ਰਿਥੀਪਾਲਕ, ਤਦ ਭੂਮਿ, ਵਸੁਧਾ, ਵਸੁੰਧਰਾ, ਥਿਰਾ ਆਦਿ ਪ੍ਰਿਥੀ ਦੇ ਨਾਉਂ ਨਾਲ ਪਾਲਕ ਪਦ ਲਗਾ ਕੇ ਖੜਗ ਨਾਉਂ ਸਮਝੋ.

(3) ਗ੍ਰੀਵਾ ਆਦਿ ਤਲਵਾਰ ਨੂੰ ਦੱਸਿਆ ਹੈ, ਇਉਂ ਗਰਦਨ, ਨਾਰ, ਕੰਠ, ਆਦਿ ਪਦਾਂ ਨਾਲ ਅਰਿ, ਸਤ੍ਰੁ, ਵੈਰੀ ਆਦਿ ਪਦ ਲਾਉਣ ਨਾਲ ਖੜਗ ਬੋਧਕ ਨਾਮ ਬਣਦੇ ਹਨ.

(4) ਇਸੇ ਤਰ੍ਹਾਂ ਜਗਮਾਤ, ਸਸਤ੍ਰ, ਪਤਿ, ਕਵਚਾਂਤਕ, ਖੇਲਾਂਤਕ, ਖਲਮਾਰਕ, ਭੂਤਾਂਤਕ, ਭਵਹਾ, ਖਗਅਰਿ, ਮ੍ਰਿਗਅਰਿ ਆਦਿ ਖੜਗ ਦੇ ਨਾਵਾਂ ਬਾਬਤ ਸਮਝ ਲੈਣਾ ਚਾਹੀਦਾ ਹੈ.

**ਚਕ੍ਰ** ਦੇ ਨਾਉਂ ਬਣਾਉਣ ਵਾਸਤੇ ਵਿਸ਼ਨੁ ਅਤੇ ਕਿਸ਼ਨ ਦੇ ਸਭ ਨਾਮਾਂ ਦੇ ਅੰਤ ਸਸਤ੍ਰ ਅਥਵਾ ਆਯੁਧ ਪਦ ਜੋੜਿਆ ਹੈ. ਅਥਵਾ ਜੋ ਵੈਰੀ ਚਕ੍ਰ ਨਾਲ ਮਾਰੇ ਹਨ ਉਨ੍ਹਾਂ ਦਾ ਨਾਸ਼ਕ ਚਕ੍ਰ ਦਾ ਨਾਉਂ ਠਹਿਰਾਇਆ ਹੈ, ਜਿਵੇਂ ਵਿਸ਼ਨੁ ਸਸਤ੍ਰ, ਕ੍ਰਿਸ਼ਨਾਯੁਧ, ਮੁਰਮਰਦਨ, ਮਧੁਹਾ, ਨਰਕਾਸੁਰ ਰਿਪੁ, ਆਦਿ ਦੇ ਪਾਠਕ ਨੂੰ ਕ੍ਰਿਸ਼ਨ ਅਤੇ ਵਿਸ਼ਨੁ ਦੇ ਨਾਮਾਂ ਦਾ ਗਯਾਨ ਹੋਵੇ ਤਦ ਚਕ੍ਰ ਦੇ ਨਾਮ ਸਮਝਣ ਵਿਚ ਕਠਨਾਈ ਨਹੀਂ ਆਵੇਗੀ.

**ਤੀਰ** ਦੇ ਨਾਮ ਜੋ ਕੋਸ਼ਾਂ ਵਿਚ ਲਿਖੇ ਹਨ ਉਨ੍ਹਾਂ ਤੋਂ ਛੁੱਟ ਧਨੁਖਗੁਜ਼, ਚਰਮਛੇਦਕ, ਮ੍ਰਿਗਹਾ, ਆਦਿਕ ਅਨੇਕ ਨਾਮ ਕਲਪੇ ਹਨ, ਪਰ ਵਾਣ ਨੂੰ ਆਕਾਸ਼ਚਾਰੀ ਮੰਨ ਕੇ ਜੋ ਸਭ ਤੋਂ ਔਖੇ ਨਾਮ ਬਣਾਏ ਹਨ ਓਹ ਅਣੋਖੇ ਢੰਗ ਦੇ ਹਨ, ਯਥਾ—"ਰਜਨੀਸੁਰ ਧਰਧਰ", "ਚੰਦ੍ਰਧਰਚਰ", ਅਰਥਾਤ ਚੰਦ੍ਰਮਾ ਦੇ ਧਾਰਣ ਵਾਲਾ ਆਕਾਸ਼, ਤਿਸ ਵਿਚ ਵਿਚਰਣ ਵਾਲਾ ਤੀਰ. ਇਉਂ ਚੰਦ੍ਰਮਾ ਦੇ ਨਾਉਂ ਬਹੁਤ ਹੀ ਔਖੇ ਹਨ, ਜਿਵੇਂ— ਝਖਧਰ ਸੁਤ, ਵਾਸਵ ਅਰਿ ਧਰ ਤਨਯਾ, ਅਰਥਾਤ ਮੱਛੀਆਂ ਦੇ ਧਾਰਣ ਵਾਲਾ ਸਮੁੰਦ੍ਰ ਉਸ ਦਾ ਪੁਤ੍ਰ ਚੰਦ੍ਰਮਾ, ਅਤੇ ਇੰਦ੍ਰ ਹੈ ਜਿਸ ਦਾ ਵੈਰੀ, ਮੈਨਾਕ ਪਰਬਤ, ਉਸ ਦੇ ਧਾਰਣ ਵਾਲਾ ਸਮੁੰਦ੍ਰ, ਉਸ ਤੋਂ ਉਪਜਿਆ ਚੰਦ੍ਰਮਾ ਇਤਯਾਦੀ.

ਕਾਮ ਦੇ ਸਭ ਨਾਮ ਲੈ ਕੇ ਅੰਤ ਸ਼ਸਤ੍ਰ ਪਦ ਜੋੜ ਕੇ ਭੀ ਤੀਰ ਦ ਨਾਮ ਥਾਪੇ ਹਨ, ਯਥਾ—ਇੰਦ੍ਰਸੁਤ ਆਯੁਧ, ਗੁੜਾਕੇਸ਼ ਸ਼ਸਤ੍ਰ, ਧਨੰਜਯ ਅਸਤ੍ਰ ਆਦਿ.

ਕਰਣ, ਸ੍ਰੀ ਕ੍ਰਿਸ਼ਨ ਅਤੇ ਰਾਵਣ ਦਾ ਦੇਹਾਂਤ ਤੀਰ ਨਾਲ ਹੋਇਆ ਸੀ, ਇਸ ਲਈ ਕਰਣਾਂਤਕ, ਸੂਰਯ ਸੁਤ ਅਰਿ, ਕ੍ਰਿਸਨਾਂਤਕ, ਹਲਧਰ ਅਨੁਜ ਅਰਿ ਆਦਿ ਬਾਣ ਦੇ ਨਾਮ ਹਨ. ਸ੍ਰੀ ਕ੍ਰਿਸ਼ਨ ਅਰਜੁਨ ਦਾ ਰਥਵਾਹੀ ਹੋਇਆ ਸੀ. ਇਸ ਲਈ ਭੀਖਮ ਅਰਿ ਸੁਤ ਅਰਿ, ਗੰਗਾਪੁਤ੍ਰ ਅਤਿ ਸੁਤ ਅਰਿ, ਇੰਦ੍ਰ ਤਾਤ ਸੂਤਰਿ, ਯੁਧਿਸਟਿਰ ਅਨੁਜ ਸੂਤਰਿ ਆਦਿ ਬਹੁਤ ਨਾਉਂ ਰਚੇ ਹਨ.

**ਪਾਸ** (ਫਾਹੀ) ਦੇ ਨਾਉਂ ਵਰੁਣਾਸਤ੍ਰ ਯਮ ਸ਼ਸਤ੍ਰ ਆਦਿ ਕਲਪੇ ਹਨ, ਯਥਾ—ਗੰਗਾਈਸੁਰ-ਰਾਸਤ੍ਰ ਕ੍ਰਿਸਨ ਬੱਲਭਾਈਸੁਰਾਸਤ੍ਰ, ਅਰਥਾਤ ਗੰਗਾ ਅਤੇ ਕ੍ਰਿਸ਼ਨ ਦੀ ਪਿਆਰੀ ਯਮਨਾ ਦਾ ਈਸ਼੍ਵਰ ਵਰੁਣ, ਉਸ ਦਾ ਸ਼ਸਤ੍ਰ ਪਾਸ, ਅਤੇ ਅੰਤਕਾਸਤ੍ਰ, ਰਵਿਸੁਤਾਸਤ੍ਰ, ਪ੍ਰਾਣਾਂਤਕ ਸ਼ਸਤ੍ਰ ਆਦਿ, ਯਮ ਦਾ ਸ਼ਸਤ੍ਰ ਸਿੱਧ ਕਰਨ ਲਈ ਫਾਂਸੀ ਦੇ ਨਾਉਂ ਥਾਪੇ ਹਨ.

ਫਾਂਸੀ ਦਾ ਨਾਉਂ ਠਗਆਯੁਧ ਭੀ ਆਇਆ ਹੈ ਪਾਠਕ ਨੂੰ ਜਾਣਨਾ ਚਾਹੀਦਾ ਹੈ ਕਿ ਬਾਟਪਾਰ, ਧਨਹਾਰਕ, ਪਧਘਾਤਕ, ਮਗਹਾ. ਮਾਯਾਹਤ, ਵਿਖਦਾਯਕ ਆਦਿ ਪਦਾਂ ਨਾਲ ਸ਼ਸਤ੍ਰ ਪਦ ਜੋੜਨ ਤੋਂ ਪਾਸ ਦੇ ਨਾਉਂ ਹੋ ਜਾਂਦੇ ਹਨ.

**ਬਰਛੀ** ਨੂੰ ਸੈਹਥੀ, ਸ਼ਕਤਿ, ਸੁਭਟਅਰਿ, ਸੈਨਾਰਿਪ, ਕੁੰਭਅਰਿ, ਯਸਟੀ ਅਰਧੰਗ, ਭਟਹਾ, ਕੁੰਭਹਾ, ਕੁੰਭੀਰਿਪੁ, ਲਛਮਨ ਅਰਿ, ਘਟੋਤਕਚ ਅਰਿ, ਆਦਿਕ ਨਾਉਂ ਦਿੱਤੇ ਹਨ, ਪਾਠਕ ਨੂੰ ਸਮਝਣਾ ਚਾਹੀਦਾ ਹੈ ਕਿ ਸੁਭਟ ਅਰਿ ਦੀ ਥਾਂ ਜੇ ਯੋਧਾ ਰਿਪੁ ਹੋਵੇ ਅਥਵਾ ਕੁੰਭੀ ਅਰਿ ਦੀ ਥਾਂ ਕੁੰਜਰ ਰਿਪੁ ਹੋਵੇ ਤਦ ਕੇਵਲ ਪਦਾਂ ਦਾ ਹੀ ਹੇਰ ਫੇਰ ਹੈ, ਵਾਸਤਵ ਵਿਚ ਅਰਥ ਇਕੋ ਹੈ.

**ਬੰਦੂਕ** (ਤੁਪਕ) ਦੇ ਨਾਉਂ ਗਿਣਤੀ ਵਿਚ ਸਭ ਸ਼ਸਤ੍ਰਾਂ ਤੋਂ ਵੱਧ ਹਨ ਅਤੇ ਅਸਚਰਜ ਰੀਤੀ ਨਾਲ ਰਚੇ ਹਨ, ਜੈਸੇ (1) 'ਜਲਜ-ਕੁੰਦਿਨੀ', 'ਧਰਾਹਾਟ ਪ੍ਰਿਸ਼ਟਿਣੀ' ਅਰਥਾਤ **ਕਾਠ ਦਾ ਕੁੰਦਾ ਧਾਰਣ ਵਾਲੀ :**

(2) ਬੰਦੂਕ ਦਾ ਹੋਰ ਨਾਉਂ ਲਿਖਿਆ **ਹੈ. ਫੌਜ ਦੀ ਵੈਰਣ,** ਅਰਣੀ-ਨੀ

ਪ੍ਰਤਯਯ ਨਾਲ ਸੈਨਾ ਦੇ ਅਨੰਤ ਨਾਮ ਕਲਪੇ ਹਨ, ਜੈਸੇ ਬਾਰਨਿ, ਹਥਨੀ, ਰਥਨੀ, ਹਯਨੀ, ਘੋਰਨਿ, ਪਦਾਤਨਿ, ਬਰਮਣੀ, ਚਕ੍ਰਣੀ, ਖੜਗਣੀ, ਪੰਚਾਨਨ ਘੋਖਨੀ, ਅਭਿਮਾਨਿਨੀ, ਸਮਯਨੀ, ਸੰਤਨੀ, ਪ੍ਰਭਾਧਰਨਿ, ਭਾਨੀ, ਮੇਧਣੀ, ਧਿਖਣੀ, ਨ੍ਰਿਪਣੀ, ਭੂਪਣੀ, ਧਨੁਨੀ, ਕੋਵੰਡਨੀ ਆਦਿ ਇਨ੍ਹਾਂ ਦੇ ਆਦਿ ਯਾ ਅੰਤ ਰਿਪੁ ਸਤ੍ਰ, ਅਰਿ, ਅੰਤਕ ਆਦਿ ਪਦ ਲਗਾ ਕੇ ਬੰਦੂਕ ਦੇ ਨਾਮ ਬਣਾਏ ਹਨ.

(3) **ਸ਼ੇਰ ਦੀ ਵੈਰਣ,** ਸ਼ੇਰ ਦੇ ਨਾਉਂ ਇਉਂ ਲਿਖੇ ਹਨ—

"ਆਦਿ ਤਰੰਗਨਿ ਸ਼ਬਦ ਉਚਾਰੋ ਜਾਨਕੈ,
ਜਾਚਰ ਕਹਿ ਨਾਇਕ ਪਦ ਬਹੁਰੋ ਠਾਨਕੈ.
ਸ਼ਤ੍ਰ ਸ਼ਬਦ ਕੋ ਤਾਕੇ ਅੰਤ ਉਚਾਰੀਐ,
ਹੋ ! ਸਕਲ ਤੁਪਕ ਕੇ ਨਾਮ ਸੁਮਿਤ੍ਰ ਵਿਚਾਰੀਐ।" (ਸ਼ਸਤ੍ਰਨਾ. 811)

(4) **ਤਰੰਗਿਨੀ** ਨਦੀ ਤੋਂ ਜਾ ਉਤਪੰਨ ਹੋਇਆ ਭਾਵ ਘਾਸ, ਉਸ ਨੂੰ ਚਰਣ ਵਾਲਾਮ੍ਰਿਗ, ਉਸ ਦਾ ਨਾਇਕ ਸ਼ੇਰ, ਉਸ ਦੀ ਸਤ੍ਰ (ਵੈਰਣ) ਬੰਦੂਕ.

ਨਦੀਆਂ ਦੇ ਨਾਮ ਭੀ ਸਾਧਾਰਣ ਨਹੀਂ ਹਨ. ਕਿਤੇ ਨਦੀ ਨੂੰ ਕਿਨਾਰੇ ਢਾਹੁਣ ਵਾਲੀ ਮੰਨ ਕੇ ਅਭਿਮਾਨਿਨੀ ਆਖਿਆ ਹੈ, ਕਿਤੇ ਪਰਬਤਾਂ ਨੂੰ ਵਿਦਾਰਣ ਵਾਲੀ ਦੱਸਿਆ ਹੈ, ਕਿਤੇ ਜਮਨਾ ਆਦਿਕ ਨਦੀਆਂ ਦੇ ਪੁਰਾਣਾਂ ਨਾਲ ਸੰਬੰਧ ਰੱਖਣ ਵਾਲੇ ਨਾਉਂ ਲਿਖੇ ਹਨ ਯਥਾ :— ਦ੍ਵਾਰਾਵਤਿ ਨਾਇਕ ਪ੍ਰਿਯਾ ਜਮੁਨਾ ਦਾ, ਭੀਸਮ ਮਾਤਾ ਗੰਗਾ ਦਾ, ਸਸਿ ਅਨੁਜਨਨਿ ਚੰਦ੍ਰਭਾਗਾ ਦਾ ਆਦਿ

ਕਿਤੇ ਪ੍ਰਿਥਵੀ ਤੋਂ ਘਾਸ ਦੀ ਉਤਪੱਤੀ ਦੱਸਣ ਲਈ ਬਹੁਤ ਪੇਚਦਾਰ ਨਾਉਂ ਰਚੇ ਹਨ. ਯਥਾ—"ਨਿਸਨਾਇਕਨਨਿ ਸੁਨਚਰ ਪਤਿ ਅਰਿ" ਚੰਦ੍ਰਭਾਗਾ ਵਾਲੀ (ਚੰਦ੍ਰਭਾਗਾ ਨੂੰ ਧਾਰਣ ਵਾਲੀ) ਪ੍ਰਿਥਵੀ, ਉਸ ਦਾ ਬੱਚਾ ਘਾਸ, ਉਸ ਦੇ ਚਰਣ ਵਾਲਾ ਮ੍ਰਿਗ, ਉਸ ਦਾ ਪਤਿ ਸ਼ੇਰ, ਉਸ ਦੀ ਵੈਰਣ ਬੰਦੂਕ.

(5) ਪ੍ਰਿਥਵੀ ਨੂੰ ਕਸ਼ਯਪ ਪ੍ਰਜਾਪਤਿ ਦੀ ਮੰਨ ਕੇ ਜੋ ਨਾਉਂ ਬੰਦੂਕ ਦੇ ਲਿਖੇ ਹਨ, ਉਹ ਸਭ ਤੋਂ ਔਖੇ ਹਨ, ਯਥਾ—ਉਚਸਸ੍ਵਾਇਸ ਏਸ ਏਸਣੀ ਇਸਤ੍ਰੀ ਅਰਣੀ" ਉਚੇ : ਸ੍ਰਵਾ ਘੋੜੇ ਦਾ ਈਸ੍ਵਰ ਇੰਦ੍ਰ, ਉਸ ਦਾ ਈਸ੍ਵਰ ਕਸ਼ਯਪ, ਉਸ ਦੀ ਮਲਕੀਅਤ ਪ੍ਰਿਥਵੀ, ਉਸ ਦੇ ਈਸ੍ਵਰ ਰਾਜਾ ਦੀ ਸੈਨਾ, ਉਸ ਦੀ ਵੈਰਣ ਬੰਦੂਕ, ਕਈ ਥਾਈਂ ਚਾਰ ਬਾਰ ਨ੍ਰਿਪ ਪਦ ਦੇ ਕੇ ਤੁਫੰਗ ਦਾ ਨਾਉਂ ਬਣਾਇਆ ਹੈ, ਯਥਾ—

"ਆਦਿ ਸ਼ਬਦ ਮਾਤੰਗ ਭਣੀਜੈ
ਚਾਰ ਬਾਰ ਨ੍ਰਿਪ ਪਦ ਕੋ ਦੀਜੈ,
ਅਰਣੀ ਤਾਂਕੇ ਅੰਤ ਬਖਾਨੋ,
ਸਭ ਸ੍ਰੀ ਨਾਮ ਤੁਪਕ ਦੇ ਜਾਨੋ।" (ਸਨਾਮਾ. 1251)

(6) ਮਾਤੰਗ (ਐਰਾਵਤ ਹਾਥੀ) ਦਾ ਨ੍ਰਿਪ (ਸ੍ਵਾਮੀ) ਇੰਦ੍ਰ, ਉਸ ਦਾ ਸ੍ਵਾਮੀ ਕਸ਼ਯਪ, ਉਸ ਦੀ ਮਲਕੀਅਤ ਪ੍ਰਿਥਵੀ, ਉਸ ਦੀ ਰੱਛਕ ਰਾਜ ਸੈਨਾ, ਉਸ ਦੀ ਘਾਤਕ ਬੰਦੂਕ.

ਨੋਟ :—ਜੇ ਪਾਠਕ ਉਪਰ ਦੱਸੇ ਨਿਯਮਾਂ ਨੂੰ ਵਿਚਾਰ ਕੇ ਸ਼ਸਤ੍ਰ ਨਾਮ ਮਾਲਾ ਦਾ ਪਾਠ ਕਰਨਗੇ, ਤਦ ਅਰਥ ਸਮਝਣ ਵਿਚ ਬਹੁਤ ਅਸਾਨੀ ਹੋਵੇਗੀ. ਸ਼ਸਤ੍ਰ ਨਾਮ ਮਾਲਾ ਦੇ ਕੁਲ ਛੰਦ 1318 ਹਨ :— 237 ਅੜਿੱਲ, 2 ਸੋਰਠਾ, 363 ਚਉਪਈ, 5 ਛੰਦ, 1 ਛੰਦ ਵੱਡਾ, 719 ਦੋਹਰਾ

ਵੱਖ ਸ਼ਸਤ੍ਰਾਂ ਲਈ ਵਰਤੇ ਗਏ ਛੰਦਾਂ ਦੀ ਸੰਖਯਾ ਇਸ ਪ੍ਰਕਾਰ ਹੈ—

| | ਸ਼ਸਤ੍ਰ ਦਾ ਨਾਂ | ਕੁਲ ਛੰਦ |
|---|---|---|
| (1) | ਕਟਾਰ (38 ਅਤੇ 39) | 2 |
| (2) | ਚਕ੍ਰ (57 ਤੋਂ 75 ਤੱਕ) | 18 |
| (3) | ਤਲਵਾਰ (40 ਤੋਂ 46 ਤੱਕ) | 7 |
| | (28 ਤੋਂ 37 ਤੱਕ) | 10 |
| (4) | ਤੀਰ (75 ਤੋਂ 252 ਤੱਕ) | 178 |
| (5) | ਪਾਸ (253 ਤੋਂ 460) | 208 |
| (6) | ਬੰਦੂਕ (ਤੁਪਕ) (461 ਤੋਂ 1318 ਤੱਕ) | 858 |
| (7) | ਬਰਛੀ (47 ਤੋਂ 56 ਤੱਕ) | 10 |
| (8) | ਭਗਉਤੀ ਉਸਤਤਿ (1 ਤੋਂ 27 ਤੱਕ) | 27 |

**ਸੰਸਾਹਰ ਸੁਖਮਣਾ :**

ਇਹ ਬਾਣੀ ਖ਼ਾਸ ਬੀੜ ਵਿਚ ਹੀ ਹੈ, ਛੰਦਾਂ ਵਿੱਚ "ਨਾਨਕ" ਛਾਪ ਦਿੱਤੀ ਹੈ. ਇਹਦੇ ਕੁਲ ਛੰਦ 127 ਹਨ— 42 ਸਲੋਕ, 41 ਸੋਰਠਾ, 1 ਡੱਖਣਾ, 43 ਪਉੜੀਆਂ

**ਹਕਾਇਤਾਂ :**

ਇਹ ਫ਼ਾਰਸੀ ਬੋਲੀ ਵਿਚ 11 ਕਹਾਣੀਆਂ ਹਨ. ਇਨ੍ਹਾਂ ਦੀ ਰਚਨਾ ਬੈਂਤ ਛੰਦ ਵਿਚ ਹੈ, ਕੁਲ ਬੈਂਤ 757 ਹਨ. "ਜ਼ਫ਼ਰਨਾਮਹ" ਦੇ ਪਿੱਛੇ ਇਹ ਲਿਖੀਆਂ ਹੈਨ.

| ਹਕਾਇਤ | ਬੈਂਤ |
|---|---|
| 1 | 65 |
| 2 | 57 |
| 3 | 141 |
| 4 | 51 |
| 5 | 43 |
| 6 | 49 |
| 7 | 47 |
| 8 | 44 |
| 9 | 179 |
| 10 | 60 |
| 11 | 21 |

**ਹਜ਼ਾਰੇ ਸ਼ਬਦ ਪਾ. 10 :**

ਇਹ ਗਿਣਤੀ ਵਿਚ 9 ਬਿਸ਼ਨਪਦ ਹੈਨ—

1 ਸੋਰਠਿ, 1 ਕਲਿਆਨ, 1 ਤਿਲੰਗ, 2 ਦੇਵਗੰਧਾਰੀ
1 ਬਿਲਾਵਲ, 3 ਰਾਮਕਲੀ ਰਾਗ ਵਿਚ.

ਨੋਟ :- ਹੁਣ ਖ਼ਯਾਲ ਪਾ. 10 ਭੀ ਇਨ੍ਹਾਂ ਨਾਲ ਹੀ ਸ਼ਾਮਿਲ ਦੇਖੀਂਦਾ ਹੈ, ਪਹਿਲਾਂ ਇਹ ਛੰਦ ਲੱਖੀ ਜੰਗਲ ਦੇ ਛੰਦ 'ਮੇਹੀ ਘਾਹ ਮੁਤੋ' ਦੇ ਨਾਲ ਕੁਛ' ਕੁ ਪਾਠਾਂਤਰ ਭੇਦ ਨਾਲ ਲਿਖਿਆ ਹੋਇਆ ਸੀ.

**ਕੇਸ਼ੋਦਾਸ ਪ੍ਰਤਿ :**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪਹਿਲੇ ਛੰਦ ਦ੍ਵਾਰਾ ਪੰਡਿਤ ਨੂੰ ਆਪਣੀ ਕਿਸਮਤ ਤੇ ਸ਼ਾਕਰ ਰਹਿਣ ਦਾ ਉਪਦੇਸ਼ ਕੀਤਾ, ਦੂਜੇ ਅਤੇ ਤੀਜੇ ਛੰਦ ਵਿਚ ਖ਼ਾਲਸਾ ਜੀ ਦੀ ਮਹਿਮਾ ਵਰਣੀ (ਜਿਨ੍ਹਾਂ ਦਾ ਭਾਵ ਸਿੱਖਾਂ ਨੂੰ ਪੰਡਿਤ ਆਪਣੇ ਥੀਂ ਨੀਵਾਂ ਸਮਝਦਾ ਸੀ), ਚੋਥੇ ਵਿਚ ਸਤਿਗੁਰਾਂ ਦੇ ਬਚਨ ਸੁਣ ਕੇ ਜੋ ਪੰਡਿਤ ਦੀ ਦਸ਼ਾ ਹੋਈ, ਉਸ ਦਾ ਵਰਣਨ ਹੈ. ਇਹ ਛੰਦ ਗਿਣਤੀ ਵਿਚ 4 ਹੈਨ.

(3 ਸਵੈਯਾ, 1 ਦੋਹਰਾ) ਯਥਾ—

ਸਵੈਯਾ (1) 'ਜੋ ਕਿਛ ਲੇਖੁ ਲਿਖਿਓ ਬਿਧਨਾ ਸੋਈ ਪਾਯਤੁ ਮਿਸ੍ਰ ਜੂ ਸ਼ੋਕ ਨਿਵਾਰੋ' ।
ਸਵੈਯਾ (2) 'ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ।'
ਸਵੈਯਾ (3) 'ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ ।'
ਦੋਹਰਾ (1) 'ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਿਯੋਂ ਕ੍ਰੁਧਤ ਹੋਇ ।'

**ਗਿਆਨ ਪ੍ਰਬੋਧ :**

ਇਸ ਗ੍ਰੰਥ ਵਿਚ ਪਹਿਲੇ ਨਿਰਗੁਨ ਅਤੇ ਸਰਗੁਨ ਦੀ ਉਪਮਾ ਹੈ. ਇਹੋ ਹੀ ਵਸਤੂ ਨਿਰਦੇਸ਼ ਮੰਗਲ ਕੀਤਾ ਹੈ. ਪਾਠ ਕਰਨ ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਦੇ ਕੁਛ ਹਿੱਸੇ ਮਿਲੇ ਨਹੀਂ ਜੋ ਮਿਲੇ ਉਹ ਇਕਤ੍ਰ ਕਰਕੇ ਲਿਖ ਦਿੱਤੇ ਗਏ ਹਨ.

ਯੁਧਿਸ਼ਟਰ ਕੁਰੁਖੇਤ੍ਰ ਦੇ ਜੰਗ ਮਗਰੋਂ ਉਦਾਸ ਹੋ ਗਿਆ. ਭੀਸ਼ਮ ਪਿਤਾਮਾ ਨੇ ਯੁਧਿਸ਼ਟਰ ਨੂੰ ਰਾਜਨੀਤੀ ਦਾ ਉਪਦੇਸ਼ ਦਿੱਤਾ ਅਤੇ ਚਾਰ ਧਰਮ ਵਰਣਨ ਕੀਤੇ. ਚੋਹਾਂ ਵਿਚੋਂ 'ਦਾਨ ਧਰਮ' ਮੁੱਖ ਦੱਸਿਆ. ਯੁਧਿਸ਼ਟਰ ਨੇ ਰਾਜ ਸਿੰਘਾਸਨ ਤੇ ਬੈਠਦੇ ਹੀ ਦੋ ਜੱਗ ਕੀਤੇ—ਅਸ੍ਵਮੇਧ ਅਤੇ ਰਾਜਸੂਯ. ਇਨ੍ਹਾਂ ਬਾਬਤ ਵਿਸ਼ੇਸ਼ ਪ੍ਰਕਰਣ 'ਜੱਗ' ਸਿਰਲੇਖ ਹੇਠ ਵੇਖੋ.

ਗਿਆਨ ਪ੍ਰਬੋਧ ਦੇ 336 ਛੰਦ ਹੈਨ—

7 ਸ੍ਰੀ ਬਰਣ ਬਧ, 8 ਕਬਿੱਤ, 4 ਕਲਸ, 46 ਚਉਪਈ, 8 ਛਪਾ, 15 ਤੋਟਕ, 22 ਤੋਮਰ, 7 ਤ੍ਰਿਭੰਗੀ, 2 ਦੋਹਰਾ, 24 ਨਰਾਜ, 12 ਨਰਾਜ ਅਰਧ, 5 ਨਰਾਜ ਬ੍ਰਿਧ 16 ਪਧਾੜੀ, 19 ਬਹਿਰ ਤਵੀਲ, 53 ਭੁਜੰਗ ਪ੍ਰਯਾਤ 17 ਰਸਾਵਲ, 70 ਰੁਆਲ.

**ਚਉਬੀਸ ਅਵਤਾਰ. ਵੇਖੋ ਚੌਬੀ ਅਵਤਾਰ**

**ਚਰਿਤ੍ਰ :**

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਸਤ੍ਰੀ ਪੁਰਖਾਂ ਦੇ ਉਚ ਆਚਰਣ ਅਤੇ ਛਲ ਕਪਟ

ਭਰੇ ਪ੍ਰਸੰਗ ਜਿਸ ਭਾਗ ਵਿਚ ਹਨ, ਉਸ ਦੀ 'ਚਰਿਤ੍ਰੋਪਾਖਯਾਨ' ਸੰਗਯਾ ਹੈ, ਪਰ ਪ੍ਰਸਿੱਧ ਨਾਮ 'ਚਰਿਤ੍ਰ' ਹੀ ਹੈ. ਚਰਿਤ੍ਰਾਂ ਦੀ ਗਿਣਤੀ 404 ਹੈ, ਪਰ ਸਿਲਸਿਲੇ ਵਾਰ ਲਿਖਣ ਵਿਚ 405 ਹੈ. ਤਿੰਨ ਸੋ ਪਚੀਹਵਾਂ ਚਰਿਤ੍ਰ ਲਿਖਿਆ ਨਹੀਂ ਗਿਆ, ਪਰ ਇਸ ਦੇ 'ਉਨੀ ਛੰਦ' ਜੁਮਲੇ ਵਿਚ ਦਰਜ ਜ਼ਰੂਰ ਹਨ.

ਇਸ ਪੋਥੀ ਦੀ ਭੂਮਿਕਾ ਵਿਚ ਲਿਖਿਆ ਹੈ ਕਿ ਰਾਜਾ ਚਿਤ੍ਰ ਸਿੰਘ ਦਾ ਸੁੰਦਰ ਰੂਪ ਵੇਖ ਕੇ ਇਕ ਅਪਸਰਾ ਮੋਹਿਤ ਹੋ ਗਈ ਅਰ ਉਸ ਨਾਲ ਸੰਬੰਧ ਜੋੜ ਕੇ ਹਨੁਵੰਤ ਸਿੰਘ ਮਨੋਹਰ ਪੁਤ੍ਰ ਪੈਦਾ ਕੀਤਾ. ਚਿਤ੍ਰ ਸਿੰਘ ਦੀ ਨਵੀਂ ਵਿਆਹੀ ਰਾਣੀ ਚਿਤ੍ਰਮਤੀ,[1] ਯੁਵਾ ਹਨੁਵੰਤ ਸਿੰਘ [1] ਦਾ ਅਦਭੁਤ ਰੂਪ ਦੇਖ ਕੇ ਮੁਗਧ ਹੋ ਗਈ ਅਰ ਰਾਜਕੁਮਾਰ ਨੂੰ ਕੁਕਰਮ ਲਈ ਪ੍ਰੇਰਿਆ, ਪਰ ਧਰਮੀ ਹਨੁਵੰਤ ਸਿੰਘ ਨੇ ਆਪਣੀ ਮਤ੍ਰੇਈ ਨੂੰ ਰੁੱਖਾ ਜਵਾਬ ਦਿੱਤਾ, ਇਸ ਪੁਰ ਰਾਣੀ ਨੇ ਆਪਣੇ ਪਤੀ ਪਾਸ ਝੂਠੀਆਂ ਗੱਲਾਂ ਬਣਾ ਕੇ ਪੁਤ੍ਰ ਦ ਮਾਰੇ ਜਾਣ ਦਾ ਹੁਕਮ ਦਿਵਾ ਦਿੱਤਾ। ਰਾਜੇ ਦੇ ਸਿਆਣੇ ਮੰਤ੍ਰੀ [2] ਨੇ ਰਾਜਾ ਨੂੰ ਇਸਤ੍ਰੀਆਂ ਦੇ ਅਨੇਕ ਚੰਗੇ ਮੰਦੇ ਚਰਿਤ੍ਰ ਸੁਣਾ ਕੇ ਰਾਜਕੁਮਾਰ ਵੱਲੋਂ ਸ਼ੱਕ ਦੂਰ ਕਰਨ ਦਾ ਜਤਨ ਕੀਤਾ.

ਇਹ ਚਰਿਤ੍ਰ ਪੁਰਾਤਨ ਹਿੰਦੂ ਪੁਸਤਕਾਂ ਤੋਂ, 'ਬਹਾਰਦਾਨਿਸ਼' ਕਿਤਾਬ ਤੋਂ, ਮੁਗਲਾਂ ਦੀਆਂ ਖ਼ਾਨਦਾਨੀ ਕਹਾਣੀਆਂ ਤੋਂ, ਰਾਜਪੂਤਾਨੇ ਦੇ ਪ੍ਰਸੰਗਾਂ ਤੋਂ, ਪੰਜਾਬ ਦੇ ਕਿੱਸੇ ਕਹਾਣੀਆਂ ਤੋਂ, ਕੁਝ ਆਪਣੇ ਤਜਰਬਿਆਂ ਦੇ ਅਧਾਰ ਉਤੇ ਲਿਖੇ ਗਏ ਹਨ.

**ਚਰਿਤ੍ਰਾਂ ਵਿਚੋਂ ਪੁਰਖ ਨੂੰ ਉਪਦੇਸ਼ :**

(1) "ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤ ਬਢੈਯਹੁ।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ।" (ਚਰਿਤ੍ਰ 21, 51)

(2) "ਪਰ ਨਾਰ ਸੌਂ ਨੇਹੁ ਛੁਰੀ ਪੈਨੀ ਕਰਿ ਜਾਨਹੁ।
ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ।" (ਚਰਿਤ੍ਰ 21, 53)

ਚਰਿਤ੍ਰਾਂ ਦੇ ਲਿਖਣ ਦੀ ਨੀਤੀ ਨੂੰ ਸਮਝਣ ਲਈ ਕੁਛ'ਕ ਚਰਿਤ੍ਰਾਂ ਦੇ ਨੰਬਰ ਹੇਠ ਲਿਖਦੇ ਹਾਂ ਜਿਨ੍ਹਾਂ ਨੂੰ ਗਹੁ ਨਾਲ ਪੜ੍ਹਨ ਤੋਂ ਕਈ ਸਿਖਿਆਵਾਂ ਮਿਲਣਗੀਆਂ :

(1) ਕੁਟਲ, (2) ਧਰਮੀ, (3) ਨੀਤਗਯ, (4) ਬੀਰੰਗਨਾ

---

(1) "ਓਡਛੇਸਜਾ ਕੀ ਹਿਤੂ ਚਿਤ੍ਰਮਤੀ ਤਿਹ ਨਾਮ।
ਹਨਵਤ ਸਿੰਘਹਿ ਸੋਂ ਰਹੈ ਚਿਤਵਤ ਆਠੋਂ ਜਾਮ।" (ਚਰਿਤ੍ਰ 261-2)
"ਵਾਂਕੀ ਕਹੀ ਨ ਤ੍ਰਿਪਸੁਤ ਮਾਨੀ। ਚਿਤ੍ਰਮਤੀ ਤਬ ਭਈ ਖਿਸਾਨੀ।
(ਚਰਿਤ੍ਰ 2-28-2-3)
"ਫਾਰ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ।
ਰਾਜਾ ਕੌ ਰੌਖਿਤ ਕਿਯੋ ਤਨ ਕੌ ਚਿਹਨ ਦਿਖਾਇ।" (ਚਰਿਤ੍ਰ 2, 29)
"ਬਚਨ ਸੁਨਤ ਕ੍ਰੁੱਧਿਤ ਨ੍ਰਿਪ ਭਯੋ। ਮਾਰਨ ਹੇਤ ਸੁਤਹਿ ਲੈ ਗਯੋ।"
(ਚਰਿਤ੍ਰ 2, 30-1-2)

(2) ਮੰਤ੍ਰਿਨ ਆਨ ਰਾਵ ਸਮਝਾਯੋ। ਤ੍ਰਿਯਚਰਿਤ੍ਰ ਕਿਨਹੂੰ ਨਹਿ ਪਾਯੋ। (ਚਰਿਤ੍ਰ 2, 30-3-4)

ਕਈ ਸੱਜਣਾਂ ਦਾ ਖਿਆਲ ਹੈ ਚਰਿਤ੍ਰਾਂ ਦੀ ਪੁਸਤਕ ਘਰ ਨਹੀਂ ਰਖਣੀ ਚਾਹੀਦੀ ਕਿਉਂਕਿ ਮਾਈਆਂ-ਬੀਬੀਆਂ ਨੂੰ ਇਹ ਪੜ੍ਹਨੇ ਜੋਗ ਨਹੀਂ.

**ਉਪਰੋਕਤ ਸ਼ੰਕੇ ਤੇ ਵਿਚਾਰ**

ਬੀਬੀਆਂ ਜੋ ਡਾਕਟਰੀ ਪੜ੍ਹਦੀਆਂ ਹਨ, ਉਹ ਹਰੇਕ ਅੰਗ ਦੀ ਕ੍ਰਿਆ ਗਹੁ ਨਾਲ ਵਾਚਦੀਆਂ ਹਨ, ਓਪਰੇਸ਼ਨ (ਚੀਰ-ਫਾੜ) ਵੇਲੇ ਸਭ ਅੰਗਾਂ ਨੂੰ ਦੇਖਦੀਆਂ ਹਨ, ਫੇਰ ਕੀ ਡਾਕਟਰੀ ਦੀਆਂ ਪੁਸਤਕਾਂ ਘਰ ਵਿਚ ਰਖਣੀਆਂ ਅਤੇ ਬੀਬੀਆਂ ਨੂੰ ਪੜ੍ਹਾਉਣੀਆਂ ਠੀਕ ਹੋ ਸਕਦੀਆਂ ਹਨ. ਜੇ ਚਰਿਤ੍ਰਾਂ ਦੀ ਪੁਸਤਕ ਵਿਚੋਂ ਸੁਧਰਮੀ, ਬਹਾਦਰ, ਕਪਟੀ ਅਤੇ ਕੁਕਰਮੀਆਂ ਦੀ ਜੀਵਨ ਕਥਾ ਬੀਬੀਆਂ ਨਹੀਂ ਪੜ੍ਹਨਗੀਆਂ ਤਦ ਸੰਸਾਰ ਦੀ ਯਾਤ੍ਰਾ ਵਿਚ ਗੁਣਾਂ ਅਤੇ ਔਗੁਣਾਂ ਨੂੰ ਕਿਵੇਂ ਸਮਝਣਗੀਆਂ ? ਕੋਈ ਗੱਲ ਜੋ ਅਸੀਂ ਸੁਣਦੇ ਹਾਂ ਯਾ ਪੜ੍ਹਦੇ ਹਾਂ ਉਸ ਦਾ ਭਾਵ ਆਪਣੇ ਮਨ ਦੀ ਦਸ਼ਾ ਅਨੁਸਾਰ ਸਮਝਦੇ ਹਾਂ ਏਹੋ ਚਰਿਤ੍ਰਾਂ ਬਾਬਤ ਸਮਝਣਾ ਚਾਹੀਦਾ ਹੈ—'ਜੈਸੀ ਕਿਸੇ ਦੀ ਚਿੱਤ ਬ੍ਰਿਤੀ ਹੁੰਦੀ ਹੈ, ਉਹੋ ਜੇਹਾ ਹੀ ਭਾਵ ਉਸ ਦੇ ਮਨ ਵਿਚ ਫੁਰਦਾ ਹੈ ਚਿਤ੍ਰਾਂ ਦੇ ਪਾਠ 'ਚੋਂ ਮਨ ਤੇ ਭੈੜਾ ਅਸਰ ਪਾਠਕ ਦੇ ਮਨ ਦੀ ਦਸ਼ਾ ਦਾ ਦੋਸ਼ ਹੈ, ਚਰਿਤ੍ਰਾਂ ਦੇ ਪਾਠ ਦਾ ਨਹੀਂ.

ਸਤਿਗੁਰੂ ਸਿੱਖ ਦੇ ਹਲਤ ਪਲਤ ਦਾ ਰਾਖਾ ਹੈ ਉਹ ਕਦੇ ਅਜੇਹਾ ਲੇਖ ਨਹੀਂ ਲਿਖ ਸਕਦਾ ਜਿਸ ਨੂੰ ਸੁਣ ਕੇ ਅਥਵਾ ਪੜ੍ਹ ਕੇ ਸਿੱਖ ਦਾ ਜੀਵਨ ਕਲੰਕਤ ਹੋ ਜਾਵੇ.

ਨੀਤੀ ਬਚਨ ਹੈ, ਵਕਤਾ ਸਮੇਂ ਨੂੰ ਵਿਚਾਰ ਕੇ ਸਭਾ ਵਿਚ ਬੋਲੇ, ਇਸ ਨਿਯਮ ਤੋਂ ਉਲਟ ਜਨਮੋਤਸਵ ਸਮੇਂ ਵੈਰਾਗ ਦੇ, ਚਲਾਣੇ ਸਮੇਂ ਮੰਗਲ ਦੇ, ਵਿਆਹ ਸਮੇਂ ਅਲਾਹੁਣੀਆਂ ਸੁਣਾਉਣ ਵਾਲਾ ਮਾਨ ਨਹੀਂ ਪਾਉਂਦਾ ਤਿਵੇਂ ਚਰ੍ਰਿਤਾਂ ਦੀ ਕਥਾ, ਸਮਝਣੀ ਚਾਹੀਦੀ ਹੈ ਜੋ ਸਮੇਂ ਦੇ ਅਨੁਕੂਲ ਚਰਿਤ੍ਰ ਨਹੀਂ ਸੁਣਾਉਂਦਾ ਉਹ ਸਿਆਣਾ ਨਹੀਂ.

ਚਰਿਤ੍ਰਾਂ ਵਿਚ ਆਏ ਕੁਲ ਛੰਦ 7539 ਹੈਨ —ਅੜਿਲ 698, ਸਵੈਯਾ 184, ਸੋਰਠਾ 26, ਕਬਿੱਤ 25, ਚਉਪਈ 4409, ਛਪਾ 5, ਛੰਦ 24, ਤੋਟਕ 18, ਤੋਮਰ 6, ਦੋਹਰਾ 1822, ਨਰਾਜ 1, ਬਿਜੈ 16, ਭੁਜੰਗ 302, ਰੂਆਮਲ 3.

**ਚੌਬੀ ਅਵਤਾਰ**

(i) "ਅਬ ਚਉਬੀਸ ਉਚਰੋਂ ਅਵਤਾਰਾ । ਜਿਹ ਬਿਧ ਤਿਨ ਕਾ ਲਖਾ ਅਖਾਰਾ ।"
ਸੁਨੀਅਹੁ ਸੰਤ ਸਬੈ ਚਿਤ ਲਾਈ । ਬਰਨਤ ਸਜਾਮ ਜਥਾ ਮਤ ਭਾਈ ॥ ਛੰਦ 1 ॥

(ii) "ਜੋ ਚਉਬੀਸ ਅਵਤਾਰ ਕਹਾਏ । ਤਿਨ ਭੀ ਤੁਮ ਪ੍ਰਭ ਤਨਕ ਨ ਪਾਏ ।"
॥ ਛੰਦ 7 ॥

ਉਪਰੋਕਤ ਬਚਨ ਸਤਿਗੁਰੂ ਦੀ ਮਨਸਾ ਅਤੇ ਸ਼੍ਰਧਾ ਅਵਤਾਰਾਂ ਸੰਬੰਧੀ ਸਪਸ਼ਟ ਪ੍ਰਗਟ ਕਰ ਰਹੇ ਹਨ. ਇਨ੍ਹਾਂ ਨੂੰ ਆਪਣੀ ਬੋਲੀ ਵਿਚ ਲਿਖਣ ਦਾ ਭਾਵ ਕੇਵਲ ਗੁਰ ਸਿੱਖਾਂ ਦੇ ਗਿਆਨ ਲਈ ਹੈ. ਇਸ ਦੀ ਉਥਾਨਕਾ ਦੇ 38 ਚੌਪਈ ਛੰਦ ਹਨ. ਅੱਗੇ ਮੱਛ ਅਵਤਾਰ ਹੈ.

**(1) ਸੂਰਜ ਅਵਤਾਰ** (ਇਹ ਅਠਾਰਵ੍ਹਾਂ ਅਵਤਾਰ ਹੈ)

"ਬਹੁਰ ਬਢੇ ਚਿਤ ਪੁਤ੍ਰ ਅਤੁਲਿ ਬਲਿ । ਅਰ ਅਨੇਕ ਜੀ ਤੇ ਜਿਨ ਜਲ ਥਲ
ਕਾਲ ਪੁਰਖ ਕੀ ਆਗਯਾ ਪਾਈ । ਸੂਰਜ ਅਵਤਾਰ ਧਰਯੋ ਹਰਿ ਰਾਈ" ॥ 1 ॥
"ਜੇ ਜੇ ਹੋਤ ਅਸੁਰ ਬਲਵਾਨਾ । ਰਵਿ ਮਾਰਤ ਤਿਨ ਕੋ ਬਿਧਿ ਨਾਨਾ" ॥ 2 ॥
"ਅੰਧਕਾਰ ਧਰਤੀ ਤੇ ਹਰੇ..." ॥ 2 ॥
"ਬਿਸਾਰ ਆਲਸੰ ਸਬੈ ਪ੍ਰਭਾਤ ਲੋਗ ਜਾਗਹੀਂ..." ॥ 3 ॥
"ਕਰੰਤ ਸੈਨ ਭੂਮ ਹੀ .. " ॥ 5 ॥
"ਬਹੁਤ ਕਾਲ ਇਮ ਬੀਤਿਯੋ ਕਰਤ ਧਰਮੁ ਅਰੁ ਦਾਨ ।
ਬਹੁਰਿ ਅਸੁਰਿ ਬਢਿਯੋ ਪ੍ਰਬਲ ਦੀਰਘੁ ਕਾਇ ਦੁਤ ਮਾਨ" ॥ 7 ॥
"ਨਿਸ ਦਿਨ ਘਾਤ ਕਰਤ ਦਿਜ ਦੇਵਨ..." ॥ 8 ॥
"ਗਹ ਗਹ ਬਾਣ ਕਿ ਪਾਣ ਦੁ ਬਹੀਯਾ ਰਣ ਭਿਰੇ ।
ਟੂਕ ਟੂਕ ਹੁਐ ਗਿਰੇ ਨ ਪਗ ਪਾਛੇ ਫਿਰੇ ।
ਅੰਗਨਿ ਸੋਭੇ ਘਾਇ ਪ੍ਰਭਾ ਅਤਿ ਹੀ ਬਢੇ ।
ਹੋ ! ਬਸਤ੍ਰ ਮਨੋ ਛਿਟਕਾਇ ਜਨੇਤੀ ਸੇ ਚੜ੍ਹੇ" ॥ 10 ॥
"ਕਥਾ ਬ੍ਰਿਧ ਤੇ ਮੈਂ ਡਰੋ ਕਹਾਂ ਕਰੋ ਬਖਯਾਨ ।
ਨਿਸਾਹੰਤ ਅਸੁਰੇਸ ਸੋ ਸਹਤੇ ਭਯੋ ਨਿਦਾਨ " ॥ 27 ॥

ਇਸ ਦੇ ਕੁਲ ਛੰਦ 27 ਹੈਨ : ਅਨੁਭਵ 1, ਅੜਿੱਲ 2, ਚਉਪਈ 3, ਤੋਟਕ 2, ਦੋਹਰਾ 2, ਨਰਾਜ 4, ਨਰਾਜ ਅਰਥ 4, ਬੇਲੀ ਬਿਦ੍ਰਮ 2, ਅਧੁਰਧੁਨ 7.

**(2) ਕੱਛ ਅਵਤਾਰ** : (ਇਹ ਦੂਜਾ ਅਵਤਾਰ ਹੈ ।)

"ਕਿਤੋ ਕਾਲ ਬੀਤਯੋ ਕਰਯੋ ਦੇਵ ਰਾਜੰ ।
ਭਰੇ ਰਾਜ ਧਾਮੰ ਸੁਭੰ ਸਰਬ ਸਾਜੰ ।
ਗਜੰ ਬਾਨ ਬੀਣੰ ਬਿਨ ਰਤਨ ਭੂਪੰ ।
ਕਰਯੋ ਬਿਸ਼ਨ ਬੀਚਾਰ ਚਿਤੰ ਅਨੂਪ" ॥ 1 ॥
ਸਬੈ ਦੇਵ ਏਕਤ੍ਰ ਕੀਨੇ ਪੁਰਿੰਦ੍ਰੰ ।
ਸਸੰ ਸੂਰਜੰ ਆਦਿ ਲੈ ਕੇ ਉਪਿੰਦ੍ਰ ।
ਹੁਤੇ ਦਈਤ ਜੇ ਲੋਕ ਮਧਯੰ ਹੰਕਾਰੀ ।
ਭਏ ਏਕਠੇ ਭ੍ਰਾਤਿ ਭਾਵੰ ਵਿਚਾਰੀ" ॥ 25 ॥
ਬਦਯੋ ਅਰਥ ਅਰਧੰ ਦੁਹੂੰ ਬਾਟਿ ਲੀਬੋ ।
ਸਬੋ ਬਾਤ ਮਾਨੀ ਯਹੈ ਕਾਮ ਕੀਯੋ
ਕੰਰੋ ਮੱਥਨੀ ਕੂਟ ਮੰਦ੍ਰਾ ਚਲੇਯੰ ॥ 3 ॥
ਕਰੀ ਮੱਥਕਾ ਬਾਸਕੰ ਸਿੰਧ ।...
ਸਿਰੰ ਦੈਤ ਲਾਗੇ ਗਹੀ ਪੂਛ ਦੇਵੰ ।

ਮਥਯੋ ਛੀਰ ਸਿੰਧੰ ਮਨੋ ਮਾਟਕੇਵੰ । 4 ।"
.. ਤਬੈ ਆਪ ਹੀ ਬਿਸ਼ਨ ਮੰਤ੍ਰ ਬਿਚਾਰਯੋ ।
ਤਰੇ ਪਰਬਤੰ ਕਛਪੰ ਰੂਪ ਧਾਰਯੋ । 5 ।

ਇਉਂ ਦੇਵਤਿਆਂ ਤੇ ਦੈਂਤਾਂ ਨੇ ਸਮੁੰਦ੍ਰ ਵਿਚੋਂ ਰਤਨ ਕੱਢ ਲਏ ਪਰ ਇਨ੍ਹਾਂ ਦੀ ਵੰਡ ਕਰਨ ਵੇਲੇ ਦੋਹਾਂ ਦਾ ਝਗੜਾ ਛਿੜ ਪਿਆ. ਮਹਾਮੋਹਣੀ ਨੇ ਇਸ ਝਗੜੇ ਦਾ ਨਿਬੇੜਾ ਕੀਤਾ (ਵੇਖੋ ਮਨਮੋਹਣੀ ਅਵਤਾਰ).

ਇਸ ਦੇ ਕੁਲ ਛੰਦ 5 ਹੈਨ : ਭੂਜੰਗ 4, ਭੁਜੰਗ ਪ੍ਰਯਾਤ 1.

(3) **ਕਲਕੀ ਅਵਤਾਰ (ਨਿਹਕਲੰਕੀ)** (ਇਹ ਚੋਬੀਸਵਾਂ ਅਵਤਾਰ ਹੈ.)

"ਅਬ ਮੈਂ ਮਹਾਂ ਸੁੱਧ ਮਤਿ ਕਰਿਕੈ ।
ਕਹੌਂ ਕਥਾ ਚਿਤੁ ਲਾਇ ਬਿਚਰਕੈ ।

ਸੰਭਲ ਦੇ ਸ਼ੂਦ੍ਰ ਨਰੇਸ ਦੇ ਸਮੇਂ ਦੀ ਦਸ਼ਾ ਦਾ ਨਕਸ਼ਾ ਖਿੱਚਦੇ ਹਨ :—

ਸੰਭਲ ਸੰਬੰਧੀ ਪੰਡਤਾਂ ਵਿਚ ਬੜਾ ਭਰਮ ਫੈਲਿਆ ਹੋਯਾ ਹੈ, ਉਨ੍ਹਾਂ ਨੇ ਉਸ ਨੂੰ ਜ਼ਿਲਾ ਮੁਰਾਦਾਬਾਦ ਵਿਚ ਲਿਖ ਦਿੱਤਾ ਹੈ, ਜੋ ਠੀਕ ਨਹੀਂ. ਵੱਡੀ ਖੋਜ ਕਰਕੇ ਪਤਾ ਕੱਢਿਆ ਹੈ ਕਿ ਗੋਬੀ ਦਾ ਰੇਤਥਲਾ ਚੀਨ ਦੇ ਉੱਤਰ ਵਿਚ ਹੈ. ਏਥੇ ਹੀ ਭਗਤ ਵਤਸਲ ਕਲਿਕੀ ਅਵਤਾਰ ਦਾ ਜਨਮ ਹੋਇਆ ਹੈ. ਏਸ ਸਥਾਨ ਦੇ ਪੂਰਬ ਵੱਲ ਕੋਰੀਆ, ਦੱਖਣ ਵੱਲ ਚੀਨ, ਪੂਰਬ ਉੱਤਰ ਵੱਲ ਮਨਚੋਰੀਆ ਅਤੇ ਥੱਲੇ ਵੱਲ ਝੀਲ ਲਿਆਊਂਟਾਗ ਹੈ (ਗਿਆਨੀ ਨਰਾਇਣ ਸਿੰਘ ਜੀ ਵਿਦਯਾ ਮਰਤੰਡ).

ਇਕ ਸਮੇਂ ਸੰਭਲ ਵਿਚ ਸ਼ੂਦ੍ਰ ਦਾ ਰਾਜ ਸੀ. ਇਹ ਕਿਸੇ ਨੂੰ ਆਪਣੇ ਰਾਜ ਵਿਚ ਜਪ ਤਪ ਨਹੀਂ ਸੀ ਕਰਨ ਦਿੰਦਾ ਇਕ ਦਿਨ ਪੰਡਿਤ ਨੂੰ ਜਗਦੰਭਾ ਦੀ ਪੂਜਾ ਕਰਦੇ ਦੇਖ ਕੇ ਇਸ ਦੀ ਇਸਤ੍ਰੀ ਕਹਿਣ ਲੱਗੀ—

"ਕਿਹੰ ਕਾਜ ਮੂੜ ਸੇਵੰਤ ਦੇਵ । ...ਕਿਮ ਜਾਨ ਬੂਝ ਦੋਜ਼ਕ ਗਿਰੰਤ । 167 ।
ਕੈ ਹੌਂ ਪੁਕਾਰ ਰਾਜਾ ਸਮੀਪ । ਦੇਹੈ ਨਿਕਾਰ ਤੁਹਿ ਬਾਂਧ ਦੀਪ । 168 ।
ਪੂਜੰਤ ਦੇਵ ਦੀਨੋ ਦਿਖਾਇ । ਤਿਹੰ ਗਹਾ ਕੋਪ ਕਰਿ ਸੂਦ੍ਰ ਰਾਇ । 171 ।
ਉਚਰੈ ਬੈਣ ਇਹਨਹੁ ਜਾਇ । 175 ।
ਤਿਹ ਬਾਂਧ ਆਂਖ ਮੁਸਕੈਂ ਚੜਾਇ ।
ਜਬ ਲਗੇ ਦੇਨ ਤਿਹੰ ਤੇਗ ਤਾਨ । ਤਬਕੀਓ ਕਾਲ ਕੋ ਬਿਪ੍ਰ ਧਿਆਨ । 176 ।
...ਤਿਹੰ ਦੀਨ ਦਰਸ ਤਬ ਕਾਲ ਆਨ । ਨਹੀਂ ਕਰੋ ਚਿੰਤ ਚਿੱਤ ਮਾਝਿ ਏਕ ।
। 177 ।
ਤਬ ਪਰੀ ਸੂੰਕ ਭੇਹਰ ਮਝਾਰ । ਉਪਜਿਓ ਆਨ ਕਲਕੀ ਅਵਤਾਰ । 178 ।"

ਭਗਤ ਦੀ ਰਖਿਆ ਕਰਨ ਲਈ ਕਲਕੀ ਜੀ ਪ੍ਰਗਟੇ; ਧਰਮ ਤੋਂ ਵਿਰੁੱਧ ਚਲਣ ਵਾਲੇ ਸ਼ੂਦ੍ਰ ਰਾਜਾ ਨਾਲ ਜੰਗ ਅਰੰਭਿਆ; ਏਸ ਨੂੰ ਸਣੇ ਸਾਥੀਆਂ ਦੇ ਮਾਰ ਮੁਕਾ ਕੇ ਧਰਮ ਦਾ ਰਾਜ

ਪ੍ਰਚਲਤ ਕੀਤਾ, ਇਸ ਰਾਜ ਦੀ ਦਸ਼ਾ ਇਉਂ ਲਿਖੀ ਹੈ—

(i) ਭਾਂਤ ਭਾਂਤ ਤਨ ਹੋਤ ਉਤਪਾਤਾ । 2 ।

(ii) ਘਰ ਘਰ ਝੂਠ ਅਮੱਸਿਆ ਭਈ । 5 ।

(iii) ਭਿੰਨ ਭਿੰਨ ਗ੍ਰਹ ਗ੍ਰਹ ਮਤ ਹੋਈ । 6 ।

(iv) ਸਾਸਤ੍ਰ ਸਿਮ੍ਰਿਤ ਛੁਐ ਨ ਕੋਈ । 6 ।

(v) ਹਿੰਦੂ ਕੋਈ ਨ ਤੁਰਕਾ ਰਹਿ ਹੈ । 7 ।

(vi) ਏਕ ਏਕ ਕੀ ਬਾਤ ਉਥਲ ਹੈ । 7 ।

(vii) ਆਪ ਆਪ ਪਾਰਬ੍ਰਹਮ ਕਹੈ ਹੈ । 12 ।

(viii) ਕਿਸਹੂੰ ਕਉਡੀ ਪੁੰਨ ਤੇ ਕਬਹੂੰ ਨ ਕਿਉ ਹੀ ਦੇਹਗੇ । 20 ।

(ix) ਨਹੀਂ ਦਰਬ ਛੋਡ ਹੈਂ, ਲੈ ਪੁਤ੍ਰ ਮਿਤ੍ਰ ਸੰਘਾਰ ਕੈ । 21 ।

(x) ਬੇਸਿਯਾ ਬਾਲ ਬਿਲੋਕ ਕੈ ਮੁਨਰਾਜ ਧੀਰਜ ਖੋਹਿੰਗੇ । 24 ।

(xi) ਨਿਜ ਸਿੱਖ ਨਾਰ ਗੁਰੂ ਰਮੈ ਗੁਰ ਦਾਰਾ ਸੋ ਸਿੱਖ ਸੋਹਿੰਗੇ । 25 ।

(xii) ਸੁਤਾ ਪਿਤਾ ਤਨ ਰਮਤ ਨਿਸ਼ੰਕਾ । ਭਗਨੀ ਭਰਤ ਭ੍ਰਾਤ ਕਹ ਅੰਕਾ । 3 ।

(xiii) ਸੂਦ੍ਰ ਧਾਮ ਬਸਿ ਹੈਂ ਬ੍ਰਹਮਣੀ । ਬਈਸ ਨਾਰ ਹੋਇ ਹੈ ਛਤ੍ਰਨੀ ।
ਬਸਿ ਹੈ ਛਤ੍ਰਿ ਧਾਮ ਬੈਸਾਨੀ । ਬ੍ਰਹਮਨ ਗ੍ਰਿਹ ਇਸਤ੍ਰੀ ਸੂਦ੍ਰਾਨੀ । 16 ।

(xiv) ਧਰਮ ਲੋਪ ਜਗ ਤੇ ਭਯਾ ਪਾਪ ਪ੍ਰਗਟ ਬਪੁ ਕੀਨ ।
ਊਚ ਨੀਚ ਰਾਜਾ ਪ੍ਰਜਾ ਕ੍ਰਿਆ ਅਧਰਮ ਕੀ ਲੀਨ ।
ਕ੍ਰਿਆ ਪਾਪ ਕੀ ਲੀਨ ਨਾਰ ਨਰ ਰੰਕ ਅਰ ਰਾਜਾ ।
ਪਾਪ ਪ੍ਰਚੁਰ ਬਪੁ ਕੀਨ ਧਰਮ ਧਰ ਪੰਖਨ ਭਾਜਾ । 136 ।

(xv) ਪਾਪਾਕ੍ਰਤ ਧਰਾ ਭਈ ਪਲ ਨ ਸਕਤ ਠਹਿਰਾਇ ।
ਕਾਲ ਪੁਰਖ ਕੋ ਧਿਆਨ ਧਰ ਰੋਵਤ ਭਈ ਬਨਾਇ । । 137 ।

(xvi) ਕਰਕੈ ਪ੍ਰਿਥਮ ਸਮੋਧ ਬਹੁਰ ਬਿਦਾ ਪ੍ਰਿਥਵੀ ਕਰੀ । 138 ।

(xvii) ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਿਗੇ ।...
। 141 ।

ਸ਼ੂਦ੍ਰ ਰਾਜ ਵਿਚ ਸ਼ਾਂਤੀ ਵਰਤਾਉਣ ਲਈ ਕਰਤਾਰ ਦੇ ਹੁਕਮ ਨਾਲ ਕਲਕੀ ਅਵਤਾਰ ਹੋਯਾ, ਸ਼ੂਦ੍ਰ ਰਾਜਾ ਨਾਲ ਕਲਕੀ ਅਵਤਾਰ ਦਾ ਜੁੱਧ ਇਉਂ ਲਿਖਿਆ ਹੈ :—

(i) ਮਾਗੜਦੰਗ ਮਾਰੇ ਬਾਗੜਦੰਗ ਬੀਰੰ । ਪਾਗੜਦੰਗ ਪਰਾਨੇ ਭਾਗੜਦੰਗ ਭੀਰੰ ।
ਧਾਗੜਦੰਗ ਧਾਯੋ ਰਾਗੜਦੰਗ ਰਾਜਾ । ਰਾਗੜਦੰਗ ਰਣਕੇ ਬਾਗੜਦੰਗ ਬਾਜਾ ।
। 371 ।

(ii) ਸੈਨ ਜੁਝਤ ਨ੍ਰਿਪ ਭਯੋ ਅਤਿ ਆਕਲ ।
ਧਾਵਤ ਭਯੋ ਸਾਮੁਹ ਅਤਿ ਬਿਆਕਲ ।
ਸਨਿਧ ਹੈ ਚਿਤ ਮੈ ਅਤਿ ਕ੍ਰੁਧਤ ।

ਆਵਤ ਭਯੋ ਰਿਸਕੈ ਕਰਿ ਜੁੱਧਤ । 376 ।

(iii) ਹਣਯੋਂ ਸੰਭਰੇਸੰ ।...ਚਲੀ ਧਰਮ ਚਰਚਾ । 455 ।

ਜੋ ਸ਼ੰਭ ਨਰੇਸ ਦੇ ਪੱਖੀ ਕਲਿਕੀ ਅਵਤਾਰ ਨਾਲ ਲੜਨ ਆਏ :

(iv) ਪਾਪਹਿ ਜਾਤ ਭਈ ਸੁਧਸਾਤਾ । 551 ।

(v) ਅਰਿ ਜੀਤ ਜੀਤ ਅਭੀਤ ਹ੍ਵੈ ਜੱਗ ਹੋਮ ਘਨੇ ਕਰੇ ।

ਦੇਸ ਦੇਸ ਅਸੇਸ ਭਿੱਛਕ ਰੋਗ ਸੋਗ ਸਬੈ ਹਰੇ ।

ਕਰਰਾਜ ਜਿਉਂ ਦਿਜ ਰਾਜ ਕੇ ਬਹੁ ਭਾਂਤ ਦਾਰਦ ਮਾਰਕ ।

ਜਗੁਜੀਤ ਸੰਭਰ ਕੋ ਚਲਯੋ ਜਯ ਜਿੱਤ ਕਿੱਤ ਬਿਥਾਰ ਕੈ । 561 ।

(vi) ਜਗ ਜੀਤਿਯੋ ਜਬ ਸਰਬ । ਤਬ ਬਾਢਿਓ ਅਤ ਗਰਬ ।

ਦੀਅ ਅਕਾਲ ਪੁਰਖ ਬਿਸਾਰ । । 583 ।

(vii) ਅਰੁ ਹੰਕਾਰੀ ਹੋਏ ਸੋਚਣ ਲੱਗਾ ਬਿਨ ਮੋਹ ਦੂਸਰ ਨ ਔਰ । 584 ।

(viii) ਤਬ ਕਾਲ ਦੇਵ ਰਿਸਾਇ । 586 ।

(ix) ਰਚਿਆਸ ਮੈਂਹਿੰਦੀ ਮੀਰ । ਤਿਹੂੰ ਤਉਨ (ਕਲਕੀ) ਕੋ ਬਧੁ ਕੀਨ । 587 ।

ਇਸ ਦੇ ਕੁਲ ਛੰਦ 588 ਹੈਨ— ਉਤਭੁਜ 4, ਅਸਤਾ 5, ਅਕਵਾ 6, ਅਜੰਨ 3, ਅਨਹੱਦ 4, ਅਭੀਰ 4, ਅੜਿੱਲ 2, ਏਲਾ 4, ਸਮਾਨਕਾ 4, ਸਵੈਯਾ 28, ਸਿਰਖੰਡੀ 3, ਸੁਖਦਾਬ੍ਰਿਧ 4, ਸੁਪ੍ਰਿਆ 4, ਸੋਮਰਾਜੀ 4, ਸੋਰਠਾ 4, ਸੰਗੀਤ ਭੁਜੰਗ ਪ੍ਰਯਾਤ 24, ਹਰਿਗੀਤਾ 2, ਹਰਿ ਬੋਲਮਨਾ 30, ਹੀਰ 2, ਹੰਸਾ 4, ਕਿਲਕਾ 2, ਕੁਮਾਰ ਲਲਿਤ 8, ਮੋਹਨ 4, ਰਾਵਣ ਬਾਦ 2, ਕੁਲਕਾ 11, ਕੁੰਡਰੀਆ 5, ਕ੍ਰਿਪਾਣ ਕ੍ਰਿਤ 12, ਗਾਹਾ 4, ਗੀਤਾ ਮਾਲਤੀ 8, ਘੱਤਾ 2, ਚਉਪਈ 20, ਚਤੁਰਪਦੀ 4, ਚਾਚਰੀ 19, ਚਾਮਰ 2, ਚੰਚਲਾ 2, ਛੱਪਾ 4, ਤਰਨਰਾਜ 8, ਤਾਰਕ 24, ਤਿਲੋਕੀ 2, ਤੋਟਕ 11, ਤੋਮਰ 13, ਤਿਭੰਗੀ 2, ਤ੍ਰਿੜਕਾ 10, ਦੋਹਰਾ 7, ਨਗਸਰੂਪੀ 6, ਨਰਾਜ 6, ਰਸਾਵਲ 53, ਨਰਾਜ ਅਨੂਪ 5, ਨਰਾਜ ਬ੍ਰਿਧ 4, ਨਵਪਦੀ 4, ਨਿਸਪਾਲਕਾ 4, ਪਦਮਾਵਤੀ 3, ਪਧਿਸ਼ਟਕਾ 2, ਪਾਧਰੀ 40, ਪਾਧੜੀ 4, ਪੰਕਜ ਬਾਟਕਾ 2, ਪ੍ਰਿਆ 4, ਬਾਨ ਤੁਰੰਗਮ 4, ਬਿਸੇਖ 4, ਭਗਉਤੀ 17, ਭਵਾਨੀ 6, ਭੜਬੂਆ 25, ਭੁਜੰਗ ਪ੍ਰਯਾਤ 17, ਮਧੁਭਾਰ 11, ਮਥਾਨ 9, ਮਾਹਰ 2, ਮਾਧੋ 7, ਮਾਲਤੀ 4, ਮਾਲਤੀਅਤ 4, ਰਮਾਣ 4.

ਨੋਟ—ਮਹਿਦੀ ਮੀਰ ਨੇ ਕਲਕੀ ਨੂੰ ਮਾਰ ਦਿੱਤਾ ਜਦ ਕਲਕੀ ਕਰਤਾਰ ਤੋਂ ਵਿਮੁਖ ਹੋ ਕੇ ਆਪਣੇ ਬਲ ਵਿੱਚ ਅੰਨ੍ਹਾਂ ਹੋ ਗਿਆ ਜਿਵੇਂ ਰਾਜ ਮਦ ਵਿਚ ਮੱਤੇ (ਸੰਭਲ ਦੇ) ਸੂਦ੍ਰ ਨਰੇਸ਼ ਨੂੰ ਕਲਕੀ ਨੇ ਮਾਰਿਆ ਸੀ.

**(4) ਕ੍ਰਿਸ਼ਨਾਵਤਾਰ** (ਇਹ ਇੱਕੀਵਾਂ ਅਵਤਾਰ ਹੈ.)

ਸ੍ਰੀ ਕ੍ਰਿਸ਼ਨ ਨੂੰ ਵਿਸ਼ਨੂੰ ਦਾ ਅੱਠਵਾਂ ਅਵਤਾਰ ਲਿਖਿਆ ਹੈ. ਸ੍ਰੀ ਕ੍ਰਿਸ਼ਨ ਦਾ ਪਿਤਾ ਯਸੁਦੇਵ ਅਤੇ ਮਾਤਾ ਭੋਜਵੰਸ਼ੀ ਦੇਵਕ ਦੀ ਪੁਤ੍ਰੀ ਦੇਵਕੀ ਸੀ. ਉਹ ਉਗ੍ਰਸੈਨ ਦੀ ਗੋਦੀ ਪਾਈ ਪੁਤ੍ਰੀ ਸੀ. ਇਸ ਦਾ ਜਨਮ ਮਥੁਰਾ ਦੇ ਜੇਲ੍ਹਖਾਨੇ ਵਿਚ ਹੋਇਆ ਅਤੇ ਪਰਵਰਿਸ਼ ਗੋਕਲ

ਨਗਰ ਵਿਚ ਨੰਦ ਗੋਪ ਦੇ ਘਰ, ਯਸ਼ੋਦਾਂ ਦੀ ਨਿਗਰਾਨੀ ਵਿਚ ਪਾਈ.

ਸ੍ਰੀ ਕ੍ਰਿਸ਼ਨ ਵੱਡਾ ਨੀਤਿਵੇਤਾ ਅਤੇ ਯੋਧਾ ਸੀ, ਜਿਸ ਦੀ ਹਿੰਮਤ ਨਾਲ ਯਾਦਵਾਂ ਦਾ ਭਾਰੀ ਪ੍ਰਤਾਪ ਵਧਿਆ. ਇਸ ਨੇ ਕੰਸ ਨੂੰ ਮਾਰ ਕੇ ਆਪਣੇ ਨਾਨਾ ਉਗ੍ਰਸੈਨ ਨੂੰ ਮਥਰਾ ਦੇ ਰਾਜ-ਸਿੰਘਾਸਨ ਤੇ ਬੈਠਾਇਆ. ਮਹਾਂਭਾਰਤ ਦੇ ਯੁੱਧ ਵਿਚ ਵੱਡਾ ਹਿੱਸਾ ਲਿਆ. ਅਰਜੁਨ ਦਾ ਰਥਵਾਹੀ ਬਣ ਕੇ ਪਾਂਡਵਾਂ ਨੂੰ ਜਿੱਤ ਦਿਵਾਈ. ਗੀਤਾ ਰਚੀ, ਜਰਾਸੰਧ ਦੀਆਂ ਲੜਾਈਆਂ ਤੋਂ ਤੰਗ ਆ ਕੇ ਮਥੁਰਾ ਛੱਡ ਕੇ ਦ੍ਵਾਰਿਕਾ ਯਾਦਵਾਂ ਦੀ ਰਾਜਧਾਨੀ ਥਾਪੀ. ਸ੍ਰੀ ਕ੍ਰਿਸ਼ਨ ਦੀ ਮੁੱਖ ਸਹੇਲੀ ਰਾਧਿਕਾ ਸੀ ਤੇ ਅੱਠ ਰਾਣੀਆਂ ਸਨ—(1) ਰੁਕਮਿਣੀ, (2) ਕਾਲਿੰਦੀ, (3) ਮਿਤ੍ਰਵਿੰਦਾ, (4) ਸਤਯਾ, (5) ਨਗਨਿਜਿਤੀ, (6) ਜਾਂਯਵਾਤੀ, (7) ਸੁਸ਼ੀਲਾ, (8) ਸਤਯਭਾਮਾ। ਇਨ੍ਹਾਂ ਤੋਂ ਛੁੱਟ 16100 ਹੋਰ ਭੀ ਲਿਖੀਆਂ ਹਨ. ਕ੍ਰਿਸ਼ਨ ਦਾ ਦਿਹਾਂਤ ਜਰ ਫੰਧਕ ਦੇ ਹੱਥੋਂ ਤੀਰ ਲੱਗਣ ਨਾਲ ਸਵਾ ਸੌ ਵਰ੍ਹੇ ਦੀ ਉਮਰ ਵਿੱਚ ਸੋਮ ਤੀਰਥ (ਪ੍ਰਭਾਸ) ਪੁਰ ਹੋਇਆ. ਕ੍ਰਿਸ਼ਨ ਦੇ ਰੱਥ ਦੇ ਚਾਰ ਘੋੜੇ—(1) ਸ਼ੈਵਯ (2) ਸੁਗ੍ਰੀਵ (3) ਮੇਘ ਪੁਸ਼ਪ (4) ਵਲਾਹਕ, ਸੇ ਅਤੇ ਰਥਵਾਹੀ ਦਾਰਕ ਸੀ.

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕ੍ਰਿਸ਼ਨਾਵਤਾਰ ਲਿਖਣ ਦੇ ਸਥਾਨ, ਸਮਾਂ ਅਤੇ ਪ੍ਰਯੋਜਨ ਇਉਂ ਲਿਖੇ ਹਨ—

(ੳ) ਚਉਪਈ : "ਜੇ ਜੇ ਕਿਸ਼ਨ ਚਰਿਤ੍ਰ ਦਿਖਾਏ ।
ਦਸਮ ਬੀਚ ਸਭ ਭਾਖ ਸੁਨਾਏ ।
ਗਯਾਰਾ ਸਹਸ ਬਾਲਵੇਂ ਛੰਦਾ ।
ਕਹੇ ਦਸਮ ਪੁਰ ਬੈਠ ਅਨੰਦਾ ।" (ਕ੍ਰਿਸ਼ਨਾਵ. 4)

(ਅ) ਦੋਹਰਾ : "ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੈ ਚਾਇ ।" (ਕ੍ਰਸ਼ਨਾਵ. 2491)

(ੲ) ਸਵੈਯਾ : "ਧੰਨ ਜੀਓ ਤਿੱਹਕੋ ਜਗ ਮੈ ਮੁਖ ਤੇ ਹਰਿ
ਚਿੱਤ ਮੈਂ ਜੁੱਧੁ ਬਿਚਾਰੈ ।
ਦੇਹ ਅਨਿੱਤ ਨ ਨਿੱਤ ਰਹੈ
ਜਸੁ ਨਾਵ ਚੜੈ ਭਵ ਸਾਗਰ ਤਾਰੈ ।
ਧੀਰਜ ਧਾਮ ਬਨਾਇ ਇਹੈ ਤਨ
ਬੁੱਧਿ ਸੋ ਦੀਪਕ ਜਿਉ ਉਜੀਆਰੈ ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ
ਕਾਤਰ ਤਾ ਕੁਤਵਾਰ ਬੁਹਾਰੈ ।" (ਕ੍ਰਿਸ਼ਨਾਵ. 2492)

(ਸ) ਦੋਹਰਾ : "ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰ ।
ਨਗਰ ਪਾਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ । (ਕ੍ਰਿਸ਼ਨਾਵ. 983)

(ਹ) ਦੋਹਰਾ : "ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ ।

ਨਗਰ ਪਾਵਟਾਂ ਸੁਭਕਰਨ ਜਮਨਾ ਬਹੈ ਸਮੀਪ ।"

(ਕ੍ਰਿਸ਼ਨਾਵ. 2490)

(ਕ) "ਖੜਗਪਾਨ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰ ।
ਭੂਲ ਹੋਇ ਜਹੈ ਤੌਹਿ ਸੁ ਕਬਿ ਪੜੀਅਹੁ ਸਭੈ ਸੁਧਾਰ ।

(ਕ੍ਰਿਸ਼ਨਾਵ. 984)

ਇਸ ਦੇ ਕੁਲ 2492 ਛੰਦ ਹੈਨ—ਅਵਤਾਰ 1, ਸਵੈਯਾ 1787, ਝੂਲਨਾ 4, ਅੜਿੱਲ 13, ਛੱਪਾ 5, ਬਿਸ਼ਨਪਦਾ 3, ਭੁਜੰਗ ਪ੍ਰਯਾਤ 12, ਚਉਪਈ 170, ਦੋਹਰਾ 391, ਕਬਿੱਤ 60, ਤੋਮਰ 1, ਸੋਰਠਾ 36, ਤੋਟਕ 9.

**(5) ਗਉਰ ਬਧਹ** (ਬਾਰ੍ਹਵਾਂ ਅਵਤਾਰ) :

ਦੱਛ ਪ੍ਰਜਾਪਤਿ ਵੱਡਾ ਪ੍ਰਤਾਪੀ ਰਾਜਾ ਸੀ, ਇਸ ਦੀਆਂ ਦਸ ਹਜ਼ਾਰ ਲੜਕੀਆਂ ਲਿਖੀਆਂ ਹਨ. ਇਸ ਨੇ ਇਕ ਦਿਨ ਉਨ੍ਹਾਂ ਨੂੰ ਆਗਿਆ ਦਿੱਤੀ ਕਿ ਹੇ ਲੜਕੀਓ ! ਜੋ ਸੁਯੰਬਰ ਰਚਿਆ ਹੈ ਉਸ ਵਿਚ ਆਏ ਲੜਕਿਆਂ ਵਿਚੋਂ ਤੁਸੀਂ ਆਪਣੀ ਮਰਜ਼ੀ ਅਨੁਸਾਰ ਪਤੀ ਚੁਣੋ.

"ਜੋ ਬਰੁ ਰੁਚੈ ਬਰਹੁ ਅਬ ਸੋਈ । ਊਚ ਨੀਚ ਰਾਜਾ ਹੁਇ ਕੋਈ ।" ।9।

ਇਸ ਹੁਕਮ ਅਨੁਸਾਰ ਚਾਰ ਲੜਕੀਆਂ ਕੱਛਪ ਨਾਲ, ਕਈ ਚੰਦ੍ਰਮਾ ਨਾਲ, ਕਈ ਹੋਰਨਾਂ ਥਾਂਈ ਅਤੇ ਗੌਰਜਾ (ਪਾਰਬਤੀ) ਸ਼ਿਵਾਂ ਨਾਲ ਵਿਆਹੀ ਗਈ. ਸੁਯੰਬਰ ਮਗਰੋਂ ਦੱਛ ਪ੍ਰਜਾਪਤਿ ਨੇ 'ਜੱਗ' ਰਚਿਆ. ਰਾਜਾ ਨੇ 'ਭੂਤਰਾਹ' ਅਤੇ 'ਪਾਰਬਤੀ' ਤੋਂ ਛੁੱਟ ਸਭ ਜਵਾਈ ਅਤੇ ਪੁਤ੍ਰੀਆਂ ਬੁਲਾਈਆਂ. ਪਾਰਬਤੀ ਨੂੰ ਨਾਰਦ ਤੋਂ ਜੱਗ ਦਾ ਪਤਾ ਲੱਗਿਆ.

"ਸੁਨਿ ਨਾਰਦ ਤੇ ਹ੍ਰਿਦੈ ਰਿਸਾਈ । ਬਿਨ ਬੋਲੇ ਪਿਤ ਕੇ ਗ੍ਰਿਹ ਗਈ ।" 14 ।
"ਜੱਗ ਕੁੰਡ ਮਹਿ ਪਰੀ ਉਛਰ ਕਰਿ । ਸਤ ਪ੍ਰਤਾਪ ਪਾਵਕ ਭਈ ਸੀਤਰਿ ।
ਜੋਗ ਅਗਨ ਕੋ ਬਹਰਿ ਪ੍ਰਕਾਸ਼ਾ । ਤਾ ਤਨ ਕੀਯੋ ਪ੍ਰਾਨ ਕੋ ਨਾਸਾ । 15 ।"
ਸ਼ਿਵ ਨੂੰ ਏਥੇ ਜੋ ਬੀਤੀ ਜਾ ਸੁਣਾਈ ਤੇ ਉਹ ਕਹਿਣ ਲੱਗਾ :
"ਕਹਾਂ ਬੈਠਿ ਹੋ ਭਾਂਗ ਚੜ੍ਹਾਈ ।" 16 ।

ਇਹ ਬਚਨ ਸੁਣ ਤ੍ਰਿਸੂਲ ਚੱਕ ਦੱਛ ਪ੍ਰਜਾਪਤਿ ਦੇ ਘਰ ਜਾ ਪਹੁੰਚਿਆ ਅਤੇ

"ਭਾਂਤ ਭਾਂਤ ਤਨ ਭੂਪ ਸੰਘਾਰੇ । ਜਾਕਹੁ ਪਹੁਚ ਤ੍ਰਿਸੂਲ ਪ੍ਰਹਾਰਾ ।
ਤਾਂਕਹੁ ਮਾਰ ਠਉਰ ਹੀ ਡਾਰਾ ।" 18 ।

ਕ੍ਰੋਧਾਤੁਰ ਹੋ ਕੇ ਸ਼ਿਵਾ ਨੇ ਆਪਣੀਆਂ ਜਟਾਂ ਪੱਟ ਸਿੱਟੀਆਂ ਜਿਨ੍ਹਾਂ ਵਿਚੋਂ 'ਬੀਰਭਦ੍ਰ' ਉਪਜਿਆ. ਏਸ ਨੇ ਸਭ ਰਾਜਿਆਂ ਦਾ ਭਾਵ ਸ਼ਿਵ ਦੇ ਸਾਢੂਆਂ ਦਾ ਸਰਬਨਾਸ ਕਰ ਦਿੱਤਾ. ਘੋਰ ਸੰਗ੍ਰਾਮ ਹੋਣ ਤੇ ਕੇਵਲ "ਦੱਛ ਪ੍ਰਜਾਪਤਿ" (ਸ਼ਿਵ ਦਾ ਸਹੁਰਾ) ਹੀ ਬਚਿਆ. ਉਸ ਨੇ ਰਹਿੰਦੇ ਖੂੰਦੇ ਸੂਰਮੇ ਇਕੱਠੇ ਕੀਤੇ ਕਵਚ ਪਹਿਰ ਕੇ ਦੁੰਦਭੀ ਬਜਾ ਕੇ 'ਆਪਨ ਚਲਾ ਜੁੱਧ ਕਹੁ ਰਾਜਾ'। 43 । "ਮਹਾਂ ਘੋਰ ਮਚਯੋ ਸੰਗ੍ਰਾਮਾ ਜੈਸਕ ਲੰਕ ਰਾਵਣ ਅਰ ਰਾਮਾ ।" 44 । ਅੰਤ ਨੂੰ ਰਣਭੂਮੀ ਵਿੱਚ ਸਹੁਰਾ ਅਤੇ ਜਵਾਈ ਹੀ ਰਹਿ ਗਏ ਭਾਵ ਦੱਛ ਪ੍ਰਜਾਪਤਿ ਅਤੇ ਭੂਤਰਾਜ (ਸ਼ਿਵ) ਦਾ

ਆਪਸ ਵਿਚ ਭਯੰਕਰ ਯੁੱਧ ਹੋਣ ਲੱਗਾ. ਸ਼ਿਵ ਦੇ ਹੱਥੋਂ ਦੱਛ ਇਉਂ ਮਾਰਿਆ ਗਿਆ:—

"ਗਿਰਯੋ ਜਾਨ ਟੂਕਸਥਲੀ ਬ੍ਰਿਛ ਮੂਲੰ। ਗਿਰਯੋ ਦੱਛ ਤੈਸੇ ਕਟਜੋ ਸੀਸ ਸੂਲੰ।" ।46।

ਗਯੋ ਗਰਬ ਸਰਬੰ ਭਜੇ ਸੂਰ ਬੀਰੰ। ਗਰੇ ਡਾਰ ਅੰਦਰ ਪਰੇ ਰੁਦ੍ਰ ਪਾਯੰ।
ਅਹੋ ਰੁਦ੍ਰ ਕੀਜੈ ਕ੍ਰਿਪਾ ਕੈ ਸਹਾਯੰ। 47।
ਹਮ ਤੁਮਰੋ ਹਰਿ ਓਜ ਨਾ ਜਾਨਾ। ਤੁਮ ਹੋ ਮਹਾਂ ਤਪੀ ਬਲਵਾਨਾ।
ਸੁਨਤ ਬਚਨ ਭਹੈ ਰੁਦ੍ਰ ਕ੍ਰਿਪਾਲਾ। ਅਜਾ ਸੀਸ ਨ੍ਰਿਪ ਜੋਰ ਉਤਾਲਾ। 48।
ਬਹੁਰਿ ਜੀਯਾਇ ਨਰੇਸ ਉਠਾਨਾ। ਰਾਜ ਸੁਤਾ ਪਤ ਸਕਲ ਜੀਯਾਏ।
ਕਉਤਕ ਨਿਰਖ ਸੰਤ ਤ੍ਰਿਪਥਾਏ। 49।
ਨਾਰ ਹੀਨ ਸਿਵ ਕਾਮਿ ਖਿਝਾਯੋ। ਤਾਤੇ ਸੰਭੁ ਘਨੋ ਦੁਖੁ ਪਾਯੋ। 50।
ਵਹੁ ਜੋ ਜਰੀ ਰੁਦ੍ਰ ਕੀ ਦਾਰਾ।
ਤਿਨ ਹਿਮਗਿਰ ਗ੍ਰਿਹ ਲੀਯਾ ਅਵਤਾਰਾ।...
ਵਹੁ ਜੋ ਜਰੀ ਰੁਦ੍ਰ ਕੀ ਦਾਰਾ।
ਛੁਟੀ ਬਾਲਤਾ ਜਬ ਸੁਧ ਆਈ। (ਰੁਦ੍ਰਾਵ 1-1)
ਜਿਹੁੰ ਬਿਧਿ ਮਿਲੀ ਰਾਮ ਸੋ ਸੀਤਾ।
ਤਜੋ ਮਿਲਿ ਗਈ ਰੁਦ੍ਰ ਕੇ ਸੰਸਾ। (ਰੁਦ੍ਰਾਵ. 2-2)

ਇਸ ਦੇ ਕੁਲ 36 ਛੰਦ ਹੈਨ—ਚਉਪਈ 31, ਤੋਟਕ 3, ਦੋਹਰਾ 2.

**(6) ਚੰਦ੍ਰ ਅਵਤਾਰ** (ਇਹ ਉਨ੍ਹੀਵਾਂ ਅਵਤਾਰ ਹੈ.)

"ਬਾਤ ਪੁਰਾਤਨ ਭਾਖ ਸੁਨਾਊਂ। 1।
ਅੰਧਿ ਨਿਸਾ, ਦਿਨ ਭਾਨੁ ਜਰਾਵੈ। ਤਾਂਤੇ ਕ੍ਰਿਸ ਕਹੂੰ ਹੋਨ ਨ ਪਾਵੈ। 2।
ਲੋਗ ਸਬੈ ਇਹ ਤੇ ਅਕੁਲਾਨੇ। ਭਾਂਤ ਕਰੇ ਹਰਿ ਸੇਵਾ।
ਤਾਤੇ ਪ੍ਰਸੰਨ ਭਏ ਗੁਰਦੇਵਾ। 3।
ਨਾਰਿ ਨ ਸੇਵ ਕਰੈਂ ਨਿਜ ਨਾਥੰ। ਕਾਮਨਿ ਕਾਮੁ ਕਹੂੰ ਨ ਸੰਤਾਵੈ। 4।
ਤਬ ਕਾਲ ਪੁਰਖ ਬੁਲਾਇ। ਬਿਸਨੈ ਕਹਯੋ ਸਮਝਾਇ।
ਸਸਿ ਕੋ ਧਰਹੁ ਅਵਤਾਰ। 7।
ਤਬ ਬਿਸਨ ਸੀਸ ਨਿਵਾਇ। ਕਰਿ ਜੋਰਿ ਕਹੀ ਬਨਾਇ। 8।
ਧਰਿਯੋ ਸੁ ਚੰਦ੍ਰ ਅਵਤਾਰ। ਤਨ ਕੇ ਮਦਨ ਕੋ ਬਾਨ।
ਮਾਰਿਯੋ ਤ੍ਰੀਯਨ ਕੋ ਤਾਨ। 9।
ਲਾਗੀ ਕਰਨ ਪਤਿ ਸੇਵ। 10।
ਬਹੁ ਕ੍ਰਿਸਾ ਲਾਗੀ ਹੋਨ। ਲਖ ਚੰਦ੍ਰ ਕੀ ਜੋਨ।
ਸਭ ਭਏ ਸਿੱਧ ਬਿਚਾਰ। ਇਮ ਭਯੋ ਚੰਦ੍ਰ ਅਵਤਾਰ। 11।

ਚੰਦ ਨੂੰ ਆਪਣੇ ਰੂਪ ਤੇ ਮਾਣ ਹੋ ਗਿਆ ਜਿਸ ਕਰਕੇ ਉਹ ਅਪ੍ਰੀਤੀ ਦੇ ਕੰਮ ਕਰਨ

ਲੱਗਾ ਯਥਾ :—

"ਭਲਤ ਭਯੋ ਅੰਬਰ ਕੀ ਦਾਰਾ ।

ਤਾਂ ਤੇ ਮੁਨੀ ਨੇ,

"ਕਿਸਨਾ ਰਜਨ ਮ੍ਰਿਗ ਦਰਮ ਚਲਾਯੋ ।

ਤਿੱਹ ਕਰਿ ਤਾਂਹਿ ਕਲੰਕ ਲਗਾਯੋ । 13 ।

ਸ੍ਰਾਪ ਲਗਯੋ ਤਾਂ ਕੋ ਮੁਨ ਸੰਦਾ । ਘਟਤ ਬਢਤ ਤਾਂ ਦਿਨ ਤ ਚੰਦਾ ।

ਲੱਜਿਤ ਅਧਿਕ ਹਿਰਦੇ ਮੋ ਭਯੋ । ਗਰਬ ਅਖਰਬ ਦੂਰ ਹੁਐ ਗਯੋ । 14 ।

ਤਪਸਾ ਕਰੀ ਬਹੁਰ ਤਿਹੁੰ ਕਾਲਾ । ਕਾਲ ਪੁਰਖ ਪੁਨ ਭਯੋ ਦਿਆਲਾ ।

ਛਈ ਰੋਗ ਤਿਹੁੰ ਸਕਲ ਬਿਨਾਸਾ । ਭਯੋ ਸੂਰ ਤੇ ਉਚ ਨਿਵਾਸਾ । 15 ।"

ਇਸ ਦੇ ਕੁਲ ਛੰਦ 15 ਹੈਨ—ਚਉਪਈ 4, ਤੋਮਰ 7, ਦੋਧਕ 4.

(7) **ਛੀਰ ਸਮੁਦ੍ਰ ਮਥਨ** (ਇਹ ਤੀਸਰਾ ਅਵਤਾਰ ਹੈ.)

"ਮਿਲਿ ਦੇਵ ਅਦੇਵਨ ਸਿੰਧ ਮਥਯੋ ।

ਅਮਰਾਂਤਕ ਸੀਸ ਕੀਓਰ ਹੂਅੰ ।

ਮਿਲ ਪੂੰਛ ਗਹੀ ਦਿਸ ਦੇਵ ਦੂਅੰ । 3 ।

'ਸਮੁਦ੍ਰ ਦਾ ਮਟਕਾ—ਸੇਸ ਨਾਗ ਦਾ ਨੇਤਾ--ਮੰਦ੍ਰਾਚਲ ਪਰਬ ਦੀ ਮਧਾਣੀ ਕਰੀ ਸਮੁਦ੍ਰ ਰਿੜਕ ਕੇ 14 ਰਤਨ, ਉਪਰਤਨ, ਧਾਤਾਂ ਅਤੇ ਉਪਧਾਤਾਂ ਕਢੀਆਂ.

**ਚੌਦਾਂ ਰਤਨ**—(1) ਉਚੈਸ੍ਰਵਾ ਘੋੜਾ (2) ਕਾਮਧੇਨ ਗਊ, (3) ਕਲਪ ਬਿਰਖ, (4) ਰੰਭਾ ਅਪਸਰਾ, (5) ਲਛਮੀ, (6) ਅੰਮ੍ਰਿਤ (7) ਕਾਲਕੂਟ, (8) ਸ਼ਰਾਬ, (9) ਚੰਦ੍ਰਮਾ, (10) ਧਨਵੰਤਰ ਵੈਦ, (11) ਪਾਂਚਜਨਯ ਸੰਖ (12) ਕੌਸਭਖਣਿ, (13) ਸਾਰੰਗਧਨਖ (14) ਐਰਾਵਤ ਹਾਥੀ.

**ਉਪਰਤਨ**—ਅਕੀਕ, ਬਲੌਰ, ਸਿੱਪ, ਜੋਕ, ਹਰੜ, ਸ਼ਹਿਦ, ਸੰਖ, ਕੋਮਲਤਾ, ਭੰਗ, ਸੁਦਰਸ਼ਨ ਚਕ੍ਰ, ਗਦਾ, ਧਨੁਖ ਆਦਿ.

**ਅੱਠ ਧਾਤੁ**—ਸੋਨਾ, ਚਾਂਦੀ, ਤਾਂਬਾ, ਲੋਹਾ, ਜਿਸਤ, ਪਾਰਾ, ਪਿੱਤਲ, ਕਲੀ.

**ਉਪ-ਧਾਤੁ**—ਸੋਇਨ ਮੱਖੀ, ਨੀਲਾ ਥੋਥਾ, ਹੜਤਾਲ, ਸੁਰਮਾ, ਅਭਰਕ, ਮੈਨਸਿਲ, ਖਪਰਿਯਾ, ਨੂੰਣ.

**ਜਦ** ਇਹ ਚੀਜ਼ਾਂ ਸਮੁੰਦ੍ਰ ਵਿਚੋਂ ਨਿਕਲ ਆਈਆਂ ਅਤੇ ਵੰਡਣ ਦਾ ਸਮਾਂ ਆਇਆ ਤਦ ਅੱਧੋ ਅੱਧ ਵੰਡਣ ਦੇ ਬਚਨ ਤੋਂ ਹਾਰ ਕੇ ਸਭ ਚੀਜ਼ਾਂ ਤੇ ਬਿਸਨੁ ਨੇ ਜੱਫਾ ਮਾਰ ਲਿਆ, ਜਿਸ ਕਰਕੇ ਉਪਰਲੀਆਂ ਸਭ ਚੀਜ਼ਾਂ "ਤਿਹ ਤਖਹੀ ਬਿਸਨਹਿ ਹਿਰ ਲਯੋ । ਅਵਰਨਿ ਬਾਟ ਅਵਰਨਹਿ ਦਯੋ । 12 ।"

(i) ਬਿਸਨੂ ਨੇ ਧਨਖ, ਚਕ੍ਰ, ਗਦਾ, ਤਲਵਾਰ, ਸੰਖ ਲੈ ਲਏ.

(ii) ਪਿਨਾਕ ਨੇ ਤ੍ਰਿਸੂਲ ਲਿਆ ਤੇ ਮਹਾਦੇਵ ਨੂੰ ਦੇ ਦਿੱਤਾ.

(iii) ਇੰਦ੍ਰ ਨੂੰ ਐਰਾਵਤ ਹਾਥੀ ਤੇ ਉਚੈਸ੍ਰਵਾ ਘੋੜਾ ਦਿੱਤਾ. ਰਾਕਸ਼ਾਂ ਨੂੰ ਕੁਛ ਨਾ ਦਿੱਤਾ ਜਿਸ ਕਰਕੇ—

ਅਨੀ ਦਾਨਵੀ ਦੇਖ ਉਠੀ ਅਪਾਰੰ । 14 ।
ਪਰਯੋ ਆਪ ਮੋ ਲੋਹਿ ਕ੍ਰੋਹੰ ਅਪਾਰੰ । ਧਰਯੋ ਐਸ ਕੈ ਖਿਸਨ ਤ੍ਰਿਤੀਆਵਤਾਰੰ।
ਨਰੰ ਏਕ ਨਾਰਾਇਣੰ ਦੂਐ ਸਰੂਪੰ । 16 ।
ਸੁਭੇ ਜੰਗ ਮੋ ਜੰਗ ਜੋਧਾ ਜੁਝਾਰੰ । ਪਰੀ ਤੱਛ ਮੁਛੰ ਸੁਭੇ ਅੰਗ ਭੰਗੰ ।
ਮਨੋ ਪਾਨ ਕੈ ਭੰਗ ਪੌਢੇ ਮਲੰਗੰ । 18 ।
ਭਜੇ ਸਰਬ ਦੇਵੰ ਤਜੇ ਸਰਬ ਸਾਜੰ । ਸੁਭੇ ਬਾਨ (ਵਸਤ੍ਰ) ਚੇਤ ਪ੍ਰਹਚੰ ਕਰੀਰੰ । 19।
ਦੇਵਤਿਆਂ ਦੀ ਹਾਰ ਹੋਈ ਤਕ ਬਿਸ਼ਨੂੰ ਜੀ ਨੇ ਸਲਾਹ ਕੀਤੀ—
"ਮਹਾਂ ਮੋਹਨੀ ਰੂਪ ਧਾਰਯੋ ਅਨੂਪੰ ।
ਛਕੇ ਦੇਖਿ ਦੋਊ ਦਿਤਿਯਾਦਿਤਿ ਭੂਪੰ " । 20 ।
ਇਸ ਦੇ ਕੁਲ ਛੰਦ 20 ਹੈਨ—ਚਉਪਈ 2, ਤੋਟਕ 10, ਦੋਹਰਾ 1, ਭੁਜੰਗ 7.

**(8) ਜਲੰਧਰ ਅਵਤਾਰ** (ਇਹ ਬਾਰ੍ਹਵਾਂ ਅਵਤਾਰ ਹੈ.)

ਪਦਮਪੁਰਾਣ ਦਾ ਲੇਖ ਹੈ ਕਿ ਸ਼ਿਵ ਦੀ ਕ੍ਰੋਧ ਅਗਨੀ ਤੋਂ ਸਮੁੰਦ੍ਰ ਵਿਚੋਂ ਜਲੰਧਰ ਦੱਤ ਉਪਜਿਆ. ਇਸ ਨੇ ਇੰਦ੍ਰ ਲੋਕ ਜਿੱਤ ਲਿਆ ਅਤੇ ਦੇਵਤੇ ਦੁਖੀ ਕਰ ਦਿੱਤੇ.

"...ਤਬ ਹੀ ਸ਼ਿਵ ਕੋਪ ਅਖੰਡ ਕੀਯੋ ।
ਇਕ ਜਨਮ "ਅੰਗਾਰ" ਅਪਾਰ ਲੀਯੋ । 5 ।
ਤਿਹ ਤੇਜ ਜਰੇ ਜਗਜੀਵ ਸਬੈ ।
ਤਿੱਹ ਡਾਰ ਦਯੋ ਮਧਿ ਸਿੰਧ ਤਬੈ ।
ਸੋਊ ਡਾਰ ਦਯੋ, ਸਿੰਧ ਮਹਿ ਨ ਗਯੋ ।
ਤਿਹ ਆਨ ਜਲੰਧਰ ਰੂਪ ਲਯੋ ।" (ਅਥ ਗਉਰ ਬਸਹ ਕਥਨੰ)

ਦੱਛ ਪ੍ਰਜਾਪਤਿ (ਪਿਤਾ ਨੇ) ਨੇ ਜੱਗ ਸਮੇਂ ਗਉਰਜਾ ਨਾ ਬੁਲਾਈ । ਗੁੱਸੇ ਵਿਚ ਮੁਗਧ ਹੋ ਜੰਗ ਕੁੰਡ ਵਿਚ ਜਾ ਕੁੱਦੀ :

"ਸਤ ਪ੍ਰਤਾਪ ਪਾਵਕ ਭਈ ਸੀ ਸੀਤਰਿ ।
ਜੋਗ ਅਗਨ ਕਹੁ ਬਹੁਰਿ ਪ੍ਰਕਾਸਾ ।
ਤਾ ਤਨ ਕੀਯੋ ਪ੍ਰਾਨ ਕੋ ਨਾਸਾ । 15 ।" (ਅਥ ਗਉਰ ਬਧਹ ਕਥੰਨੰ)

ਉਪਰੋਕਤ ਕਥਾ ਅਨੁਸਾਰ :

"ਤਿਨ ਹਿਮ ਗਿਰ ਗ੍ਰਿਹ ਲੀਯ ਅਵਤਾਰਾ ।
ਛੁਟੀ ਬਾਲਤਾ ਜਬ ਸੁਧਿ ਆਈ ਬਹੁਰ ਮਿਲੀ ਨਾਥ ਕਹੁ ਜਾਈ ।
ਜਿਹ ਬਿਧ ਮਿਲੀ ਰਾਮ ਸੋ ਸੀਤਾ ।
ਤੇਜੋ ਮਿਲਿ ਗਈ ਰੁਦ੍ਰ ਕੈ ਸੰਗਾ । 2 ।
ਜਬ ਤਿੱਹ ਬਜਦ ਰੁਦ੍ਰ ਘਰ ਆਨਾ ।
ਨਿਰਖ ਜਲੰਧਰ ਤਾਂਹਿ ਲੁਭਾਨਾ ।

ਦੂਤ ਏਕ ਤੱਹ ਦੀਜੋ ਪਠਾਈ ।
ਲਿਆਉ ਰੁਦ੍ਰ ਤੇ ਨਾਰ ਛਿਨਾਈ । 3 ।
ਕੈ ਸਿਵ ਨਾਰਿ ਸੀਂਗਾਰ ਕੈ ਮਮ ਗ੍ਰਿਹ ਦੇਹ ਪਠਾਇ ।
ਨਾ ਤਰਸੂਲ ਸੰਭਾਰ ਕੈ ਸੰਗ ਲਰਹੁ ਮੁਹ ਆਇ । 4 ।...
ਮਾਂਗੀ ਨਾਰ ਨ ਦੀਨੀ ਰੁਦ੍ਰਾ । 17 ।
ਤਾਂਤੇ ਕੋਪ ਅਸੁਰ ਪਤ ਛੁਦ੍ਰਾ । 22 ।

ਅਜੇਹੇ ਬਚਨ ਸੁਣ ਕੇ ਜਲੰਧਰ ਅਤੇ ਸ਼ਿਵ ਨੇ ਰਣਭੂਮੀ ਵਿਚ ਆਪੋ ਆਪਣੀ ਸੈਨਾ ਲਿਆਂਦੀ ਤੇ ਜੰਗ ਆਰੰਭ ਹੋਇਆ । ਅਖ਼ੀਰ ਨੂੰ :—

"ਗਜੀ ਰਥੀ ਬਾਜੀ ਪੈਦਲ ਰਣ । ਜੂਝ ਗਿਰੇ ਰਣ ਕੀ ਛਿਤ ਅਨਗਣ । 4 ।
ਮਿਟਯੋ ਭੂਪ ਜਲੰਧਰੰ ਦੇਹ ਗਰਬੰ । 23 ।
ਦੁਹੂੰ ਜੁੱਧ ਕੀਨਾ ਰਣ ਮਾਹੀ । ਤੀਸਰ ਅਵਤਰ ਤਹਾਂ ਕੋ ਨਾਹੀ । 24 ।
ਤਾਂਤੇ ਕਹੀ ਨ ਰੁਦ੍ਰ ਕਹਾਨੀ । ਗ੍ਰੰਥ ਬਢਨ ਕੀ ਚਿੰਤ ਪਛਾਨੀ ।
ਤਾਤੇ ਕਥਾ ਥੋਰ ਹੀ ਭਾਸੀ । ਨਿਰਖ ਭੂਲਿ ਕਬਿ ਕਰੋ ਨ ਹਾਸੀ । 28 ।"

ਜਲੰਧਰ ਦੀ ਘਰ ਵਾਲੀ ਬ੍ਰਿੰਦਾ ਸੀ, ਜਦ ਇਸ ਨੇ ਪਤੀ ਹਾਰਦਾ ਜਾਚਿਆ ਤਦ ਤਪ ਕਰਨ ਲੱਗੀ. ਜਲੰਧਰ ਨਾਲ ਲੜਦੇ ਜਦ ਸ਼ਿਵ ਵਯਾਕੁਲ ਹੋ ਗਏ ਤਦ ਕਾਲ ਨੇ ਬਿਸ਼ਨੂ ਜੀ ਨੂੰ ਖੁਸ਼ ਹੋ ਕੇ ਕਿਹਾ—

ਕਹਜੋ ਬਿਸ਼ਨ ਜਲੰਧਰ ਰੂਪ ਧਰੋ ।
ਪੁਨਿ ਜਾਇ ਰਿਪੇਸ ਕੋ ਨਾਸ ਕਰੋ ।
ਸਜੇ ਸਾਜ ਸਰਬੰ ਬਨਜੋ ਜਾਨ ਭੂਪੰ ।
ਕਰਜੋ ਨਾਥ ਜ੍ਯੋਂ ਆਪ ਨਾਰੰ ਉਧਾਰੇ ।
ਤ੍ਰਿਯਾ ਰਾਜ ਬ੍ਰਿੰਦਾਸਤੀ ਸਤ ਟਾਰੰ । 21 ।

(ਦੇਖੋ 'ਗਉਰ ਬਧਹ' ਪ੍ਰਸੰਗ ਸਮਝਣ ਲਈ ।)

ਇਸ ਦੇ ਕੁਲ ਛੰਦ 28 ਹੈਨ—ਚਉਪਈ 17, ਤੋਟਕ 6, ਦੋਹਰਾ 2, ਭੁਜੰਗ ਪ੍ਰਯਾਤ 3.

**(9) ਧਨੰਤਰ** (ਇਹ ਸਤਾਰ੍ਹਵਾਂ ਅਵਤਾਰ ਹੈ.)

ਸਭ ਧਨਵੰਤ ਭਏ ਜਗ ਲੱਗਾ ।
ਭਾਂਤ ਭਾਂਤ ਭਛੱਤ ਪਕਵਾਨਾ । ਉਪਜਤ ਰੋਗ ਦੇਹ ਤਿਨ ਨਾਨਾ । 1 ।
ਰੋਗਾਕੁਲ ਸਭ ਹੀ ਭਏ ਲੋਗਾ । ਪਰਮ ਪੁਰਖ ਕੀ ਕਰੀ ਬਡਾਈ ।
ਕ੍ਰਿਪਾ ਕਰੀ ਤਿਨ ਪਰ ਹਰਿ ਰਾਈ । 2 ।
ਬਿਸਨਚੰਦ ਕੋ ਕਹਾ ਬੁਲਾਈ । ਧਰ ਅਵਤਾਰ ਧਨੰਤਰ ਜਾਈ ।
ਆਯੁਰ ਬੇਦ ਕੋ ਕਰੋ ਪ੍ਰਕਾਸ਼ਾ । ਰੋਗ ਪ੍ਰਜਾ ਕੋ ਕਰੀਯਹੁ ਨਾਸਾ । 3 ।
ਰੋਗ ਰਹਤ ਕਰ ਅਉਖਧੀ ਸਭ ਹੀ ਕਰੋ ਜਹਾਨ ।
ਕਾਲ ਪਾਇ ਤੱਛਕ ਹਨਿਯੋ ਸੁਰ ਪੁਰ ਕੀਯੋ ਪਯਾਨ । 6 ।

ਇਸ ਦੇ ਸਾਰੇ ਛੰਦ 6 ਹੈਨ—ਚੌਪਈ 4, ਦੋਹਰਾ 2.

**(10) ਨਵ ਅਵਤਾਰ** (ਇਹ ਬਾਈਵਾਂ ਅਵਤਾਰ ਹੈ.)

"ਨਰ ਅਵਤਾਰ ਭਯੋ ਅਰਜਨਾ ।
ਜਿਹ ਜੀਤੇ ਜਗ ਕੇ ਭਟ ਗਨਾ । 1 ।"

(i) ਹਿਰਨਕਸ਼ਿਪੁ ਦਾ ਪੋਤਾ ਅਤੇ ਸੰਤ੍ਰਾਦ ਦਾ ਪੁਤ੍ਰ. ਇਸ ਦੀ ਕੁਲ ਵਿਚ ਹਣ ਵਾਲੇ ਤਿੰਨ ਕਰੋੜ ਦਾਨਵ ਜੋ ਸਮੁੰਦ੍ਰ ਦੇ ਕਿਨਾਰੇ ਰਹਿੰਦੇ ਸਨ, ਵੈਰੀ ਤੋਂ ਬਚਨ ਲਈ ਸਮੁੰਦ੍ਰ ਵਿਚ ਲੁਕ ਜਾਂਦੇ ਸਨ, ਇਨ੍ਹਾਂ ਨੂੰ ਇੰਦ੍ਰ ਦੇ ਕਹੇ ਅਰਜੁਨ ਨੇ ਮਾਰਿਆ.

"ਪ੍ਰਿਥਮ ਨਿਵਾਤਕਵਚ ਸਭ ਮਾਰੇ ।
ਇੰਦ੍ਰ ਤਾਤ ਕੇ ਸੋਕ ਨਿਵਾਰੇ । 2 ।"

(ii) ਕੁੰਤੀ ਦੇ ਉਦਰ ਤੋਂ ਇੰਦ੍ਰ ਦਾ ਬੇਟਾ ਅਰਜੁਨ, ਇਸ ਨੇ ਭੀਸ਼ਮ ਅਤੇ ਕਰਣ ਨੂੰ ਮਾਰਿਆ : "ਗਾਵੇਵ ਭਾਨਜ ਕਰ ਮਾਰਯੋ ।"

"ਦੁਰਜੋਧਨ ਜੀਤਾ ਅਤਬਲਾ ।
ਧਾਵਤ ਭਏ ਰਾਜ ਅਬਚਲਾ । 6 ।"

(iii) ਮਹਾਂਭਾਰਤ ਅਨੁਸਾਰ ਇਕ ਵੇਰ ਅਗਨਿ ਦੇਵਤਾ ਨੂੰ ਬਦਹਜ਼ਮੀ ਹੋ ਗਈ ਉਸ ਦਾ ਇਲਾਜ ਇਹ ਦੱਸਿਆ ਕਿ ਖਾਂਡਵ ਵਨ ਦੀਆਂ ਬੂਟੀਆਂ ਜੇ ਅਗਨਿ ਖਾਵੇ, ਤਦ ਹਾਜ਼ਮਾ ਠੀਕ ਹੋ ਸਕਦਾ ਹੈ. ਜਦ ਅਗਨਿ ਦੇਵਤਾ ਵਨ ਖਾਣ ਲੱਗਿਆ ਤਾਂ ਇੰਦ੍ਰ ਦੇਵਤਾ ਨੇ ਆਪਣੇ ਪਿਆਰੇ ਵਣ ਦੀ ਰੱਖਿਆ ਕਰਨ ਲਈ ਮੂਸਲਾਧਾਰ ਬਰਖਾ ਬਰਸਾਈ. ਤੇ ਲਾਟਾਂ ਬੁਝਾ ਦਿੱਤੀਆਂ । ਅਰਜੁਨ ਨੇ ਅਗਨਿ ਦੀ ਸਹਾਇਤਾ ਕੀਤੀ. ਅਗਨਿ ਨੇ ਅਰਜੁਨ ਨੂੰ ਪ੍ਰਸੰਨ ਹੋ ਕੇ ਗਾਡੀਵ ਧਨੁਖ ਦਿੱਤਾ, ਜਿਸ ਨਾਲ ਅਰਜੁਨ ਨੇ ਤੀਰਾਂ ਦਾ ਅਜਿਹਾ ਛੱਪਰ ਛਾਇਆ ਕਿ ਵਰਖਾ ਦਾ ਅਸਰ ਅਗਨਿ ਉਪਰ ਨਾ ਹੋਣ ਦਿੱਤਾ.

"ਖਾਂਡਵ ਬਨ ਪਾਵਕਹਿ ਜਰਾਵਾ ।
ਬੂੰਦ ਏਕ ਪੈਠੈ ਨਹੀਂ ਪਾਵਾ । 3 ।"

ਇਸ ਦੇ ਕੁਲ ਛੰਦ 7 ਹੈਨ—ਚਉਪਈ 7.

**(11) ਨਰਸਿੰਘ ਅਵਤਾਰ** (ਇਹ ਸੱਤਵਾਂ ਅਵਤਾਰ ਹੈ.)

ਭਾਗਵਤ ਵਿਚ ਪ੍ਰਸੰਗ ਹੈ ਕਿ ਇਸ ਨੇ ਆਪਣੇ ਪੁਤ੍ਰ ਪ੍ਰਹਲਾਦ ਨੂੰ ਜੋ ਵਿਸ਼ਨੂੰ ਭਗਤ ਸੀ, ਬਹੁਤ ਸੰਤਾਪ ਦਿੱਤਾ. ਦੇਵਤਿਆਂ ਅਤੇ ਪ੍ਰਹਲਾਦ ਦੀ ਰਖਯਾ ਲਈ ਵਿਸ਼ਨੂੰ ਨੇ ਨਰਸਿੰਘ ਰੂਪ ਧਾਰ ਕੇ ਹਿਰਣਕਸ਼ਿਪੁ ਨੂੰ ਨੌਹਾਂ ਨਾਲ ਪਾੜ ਦਿੱਤਾ ਅਰ ਐਸੇ ਸਮੇਂ ਮਾਰਿਆ ਜਦ ਨਾ ਦਿਨ ਸੀ ਨਾ ਰਾਤ. ਹਰਿਵੰਸ਼ ਆਦਿ ਗ੍ਰੰਥਾਂ ਅਨੁਸਾਰ ਇਹ ਵਿਸ਼ਨੂੰ ਦਾ ਚੌਥਾ ਅਵਤਾਰ ਹੈ, ਨਰਸਿਘ ਦਾ ਅੱਧਾ ਸਰੀਰ ਨ੍ਰਿ (ਆਦਮੀ) ਦਾ ਅੱਧਾ ਸਿੰਹ (ਸ਼ੇਰ) ਦਾ ਲਿਖਿਆ ਹੈ.

ਨੋਟ—ਇਹ ਵਾਰਤਾ ਮੁਲਤਾਨ ਵਿਚ ਹੋਈ. ਇਸ ਦੀ ਯਾਦਗਾਰ ਉਥੇ ਪ੍ਰਹਿਲਾਦ ਪੁਰੀ ਹੁਣ

ਤਕ ਬਣੀ ਹੋਈ ਹੈ.

"ਇਹ ਭਾਂਤ ਕੀਯੋ ਦਿਵਰਾਜ ਰਾਜ।
ਭੰਡਾਰ ਭਰੇ ਸੁਭ ਸਰਬ ਸਾਜ।
ਜਬ ਦੇਵਤਾਨ ਬਢਯੋ ਗਰੂਰ।
ਬਲਵੰਤ ਦੈਤ ਉਠੇ ਕਰੂਰ। 1।
ਲਿਨੋ ਛਿਨਾਇ ਦਿਵਰਾਜ ਰਾਜ।
ਇਹ ਭਾਂਤ ਜਗਤ ਦੋਹੀ ਫਿਰਾਇ।
ਜਲੰਬਾ ਬਲੇਅੰ ਹਿਰਨਾਛ ਰਾਇ। 2।"

ਇਸ ਦੇ ਘਰ :

"ਪ੍ਰਹਿਲਾਦ ਭਗਤ ਲੀਨੋ ਅਵਤਾਰ।
ਸਬ ਕਰਨਿ ਕਾਜ ਸੰਤਨ ਉਧਾਰ।
ਚਟਸਾਰ ਪੜ੍ਹਨ ਸਉਪਯੋ ਨ੍ਰਿਪਾਲ।
ਪਟੀਯਹਿ ਕਹਿਯੋ ਲਿਖਦੈ ਗੁਪਾਲ। 4।"
ਇਕਿ ਦਿਯੋਸ ਗਯੋ ਚਟਸਾਰ ਨ੍ਰਿਪੰ।

ਅਤੇ ਕਹਿਣ ਲੱਗਾ :—

"ਸੁਪੜਯੋ ਦਿਜ ਤੇ ਸੁਨ, ਤਾਂਹਿੰ ਰੜੇ ਨਿਰਭੈ ਸਿਸ ਨਾਮ ਗੁਪਾਲ ਪੜ੍ਹੈ। 5।
ਸੁਨਿ ਨਾਮੁ ਗੁਪਾਲ ਰਿਸਯੋ ਅਸੁਰੰ। ਬਿਨੁ ਮੋਹਿ ਸੁ ਕਉਣ ਭਜੋ ਦੁਸਰੰ। 6।
ਤਬਹੀ ਤਿੰਹ (ਪ੍ਰਹਲਾਦ) ਬਾਂਧਤ ਥੰਮ ਭਏ। 7।
ਗਹਿ ਮੂੜ ਚਲੇ ਸਿਸ ਮਾਰਨ ਕੋ।
ਨਿਕਸਯੋ ਤਬ ਗੁਪਾਲ ਉਬਾਰਨ ਕੋ।
ਚਕ ਚਉਧ ਰਹੇ ਜਨੁ ਦੇਖ ਸਬੈ।
ਨਿਕਸਯੋ ਹਰਿ ਫਾਰਿ ਕਿਵਾਰ ਜਬੈ। 8।
ਗਰਜੇ ਨਰਸਿੰਘ ਨਰਾਂਤ ਕਰੰ।
ਦ੍ਰਿਗ ਰੱਤ ਕੀਏ ਮੁਖ ਸ੍ਰੋਣ ਭਰੰ। 9।
ਗਰਜਤ ਰਣ ਨਰਸਿੰਘ ਕੇ ਭੱਜੇ ਸੂਰ ਅਨੇਕ।
ਏਕ ਟਿਕਯੋ ਹਿਰਨਾਛ (ਹਿਰਣਕਸ਼ਿਪੁ) ਤਹ ਅਵਰੁ ਨ ਜੋਧਾ ਏਕ। 34।
"ਮੁਸ਼ਟ ਜੁਧੰ ਜੁੱਟੇ ਭਟ ਦੋਊ। ਤੀਸਰ ਤਾਂਹਿ ਨ ਪੇਖੀਅਤ ਕੋਊ।
ਭਏ ਦੁਹਨ ਕੇ ਰਾਤੇ ਨੈਣਾ। ਦੇਖਤ ਦੇਵ ਤਮਾਸੇ ਗੈਣਾ। 35।
ਅਸਟ ਦਿਵਸ ਅਸਟੇ ਨਿਸ ਜੁੱਧਾ। ਕੀਨੋ ਦੁਹੂੰ ਭਟਨ ਮਿਲਿ ਕ੍ਰੁਧਾ। 36।
ਮਚਯੋ ਜੁੱਧ, ਜਿਯੋ ਕਰਨ ਸੰਗਿ ਘੜੂਕੇ। 38।
ਪੁਨਰ ਨਰ ਸਿੰਘੰ ਧਰਾ ਤਾਹਿ ਮਾਰਯੋ। ਪੁਰਾਨੋ ਪਲਾਸੀ ਮਨੋ ਬਾਇ ਡਾਰਯੋ।
ਹਨਯੋ ਦੇਖ ਦੁਸਟੰ ਭਈ ਪੁਹਪ ਬਰਖੰ। 39।

ਕੀਨੋ ਨਰਸਿੰਘ ਦੁਸਟੰ ਸੰਘਾਰ । ਧਰਜੋ ਸੁ ਬਿਸ਼ਨ ਸਪਤਮ ਵਤਾਰ ।
ਲਿੱਨੋ ਸੁ ਭਗਤ ਅਪਨੋ ਛਿਨਾਇ । 40 ।
ਪ੍ਰਹਲਾਦ ਕਰਜੋ ਨ੍ਰਿਪ ਛੱਤ੍ਰ ਫੇਰ । ਦੀਨੋ ਸੰਘਾਰ ਸਬ ਇਮ ਅੰਧੇਰ । 41 ।"
ਇਸ ਦੇ ਕੁਲ ਛੰਦ 42 ਹੈਨ—ਚਉਪਈ 5, ਭੁਜੰਗ 6, ਦੋਹਰਾ 1, ਤੋਮਰ 2, ਬੇਲੀ ਬਿਦ੍ਰਮ 2, ਪਾਧਰੀ 7, ਤੋਟਕ 16, ਦੋਧਕ 3.
ਨਰ ¯ ਨਾਰਾਇਣ ਨਿਹਕਲੰਕੀ ਅਵਤਾਰ ਦੇਖੋ, ਕਲਕੀ । ਦਕਸ਼ ਦੀ ਪੁਤ੍ਰੀ ਅਹਿੰਸਾ ਤੋਂ ਧਰਮ ਰਾਜ ਦਾ ਪੁਤ੍ਰ ਨਾਰਾਯਣ ਦਾ ਭਾਈ.

**(12) ਪਰਸ ਰਾਮ ਅਵਤਾਰ**--(ਇਹ ਅੱਠਵਾਂ ਅਵਤਾਰ ਹੈ.) (ਮਤਸਜ ਪੁਰਾਣ ਅਨੁਸਾਰ ਇਹ ਵਿਸ਼ਨੂੰ ਦਾ ਛੇਵਾਂ ਅਤੇ ਭਾਗਵਤ ਅਨੁਸਾਰ ਸੋਲ੍ਹਵਾਂ ਅਵਤਾਰ ਹੈ.)

(i) ਇਹ ਛੋਟੀ ਉਮਰ ਵਿਚ ਹੀ ਸ਼ਿਵ ਦਾ ਸ਼ਿਸ਼ ਬਣ ਗਿਆ, ਅਰ ਉਸ ਤੋਂ ਇਸ ਨੇ ਅਸਤ੍ਰ ਸ਼ਸਤ੍ਰ ਵਿਦਜਾ ਸਿੱਖੀ. ਗੁਰੂ ਨੇ ਪ੍ਰਸੰਨ ਹੋ ਕੇ ਇਸ ਨੂੰ ਇਕ ਦਿਵਯ ਪਰਸ਼ (ਕੁਹਾੜਾ) ਦਿੱਤਾ. ਇਸੇ ਕਰਕੇ ਇਸ ਦਾ ਨਾਉਂ ਪਰਸ਼ੂਰਾਮ ਪਿਆ.

(ii) ਕਾਰ੍ਤਵੀਰਯ (ਸਹਸ੍ਰ ਬਾਹੁ) ਨੇ ਪਰਸ਼ੂਰਾਮ ਦੇ ਪਿਤਾ ਜਮਦਗਨਿ ਨੂੰ ਮਾਰ ਦਿੱਤਾ ਸੀ. ਜਿਸ ਕਰਕੇ ਇੱਕੀਵਾਰ ਇਸ ਨੇ ਪ੍ਰਿਥਵੀ ਤੋਂ ਸਾਰੇ ਛਤ੍ਰੀ ਮਾਰੇ ਅਤੇ ਪ੍ਰਿਥਵੀ ਬ੍ਰਾਹਮਣਾਂ ਨੂੰ ਦੇ ਦਿੱਤੀ. ਉਦੋਂ ਤੋਂ ਪਰਸ਼ੂਰਾਮ ਰਾਤ ਨੂੰ ਆਕਾਸ਼ ਵਿਚ ਨਿਵਾਸ ਕਰਦਾ ਸੀ.

(iii) ਸੀਤਾ ਜੀ ਦੇ ਸੁਯੰਬਰ ਸਮੇਂ ਸ੍ਰੀ ਰਾਮ ਚੰਦ੍ਰ ਨੇ ਮਿਥਿਲਾ ਵਿੱਚ ਸ਼ਿਵ ਦਾ ਧਨੁਖ ਤੋੜ ਦਿੱਤਾ, ਜਿਸ ਕਰਕੇ ਪਰਸ਼ੂਰਾਮ ਨੂੰ ਗੁੱਸਾ ਆਇਆ ਅਤੇ ਸ੍ਰੀ ਰਾਮ ਚੰਦ੍ਰ ਨੂੰ ਆਪਣਾ ਵੈਸ਼ਨਵ ਧਨੁਖ ਦੇ ਕੇ ਚਿੱਲਾ ਚੜ੍ਹਾਉਣ ਲਈ ਆਖਿਆ, ਜਦ ਸ੍ਰੀ ਰਾਮ ਚੰਦ੍ਰ ਨੇ ਨਿਰਯਤਨ ਹੀ ਚਿੱਲਾ ਚੜ੍ਹਾ ਦਿੱਤਾ ਤਦ ਇਸ ਨੇ ਆਪਣੀ ਹਾਰ ਮੰਨੀ. ਸ੍ਰੀ ਰਾਮ ਚੰਦ੍ਰ ਨੇ ਚਿੱਲੇ ਵਿੱਚ ਜੋ ਤੀਰ ਜੋੜ ਲਿਆ ਸੀ ਉਸ ਨੂੰ ਨਿਸਫ਼ਲ ਕਰਨਾ ਨਾ ਚਾਹਿਆ. ਉਸ ਤੀਰ ਨਾਲ ਪਰਸ਼ੂਰਾਮ ਦੀ ਆਕਾਸ਼-ਗਤੀ ਨਾਸ ਕਰ ਦਿੱਤੀ. ਬ੍ਰਾਹਮਣਾਂ ਨੂੰ ਪ੍ਰਿਥਵੀ ਦੇ ਦੇਣ ਪਿੱਛੋਂ ਪਰਸ਼ੂਰਾਮ ਰਾਤ ਨੂੰ ਆਕਾਸ਼ ਵਿਚ ਨਿਵਾਸ ਕਰਿਆ ਕਰਦਾ ਸੀ.

ਛਤ੍ਰਨਿ ਸਕਲ ਧਰਾ ਕਹੁ ਜੀਤਾ । 1 ।
ਬਿਆਕੁਲ ਸਕਲ ਦੇਵਤਾ ਭਏ । ਮਿਲਿ ਕਰਿ ਸਭੁ ਬਾਸਵ ਪੈ ਗਏ । 2 ।
ਸਭ ਦੇਵਨ ਮਿਲਿ ਕਰਜੋ ਬਿਚਾਰਾ । 3 ।
ਕਾਲ ਪੁਰਖ ਕੀ ਕਰੀ ਬਡਾਈ । ਤਿਸ ਆਗਿਆ ਤਿੰਹ ਤੇ ਤਿਨ ਆਈ । 3 ।
ਦਿਜ "ਜਮਦਗਨ" ਜਗਤ ਮੋ ਸੋਹਤ । ਨਿਤ ਉਠਿ ਕਰਤ ਅਘਨ ਓਘਨ ਹਤ ।
ਤਹ ਤੁਮ ਧਰੋ ਬਿਸ਼ਨ ਅਵਤਾਰਾ । ਹਨਹੁ ਸਕ੍ਰ ਕੇ ਸ਼ਤ੍ਰ ਸੁਧਾਰਾ । 4 ।
ਧਰਜੋ ਛਤ੍ਰੀਯਾ ਪਾਤਕੋ ਕਾਲ ਰੂਪੰ । ਹਨਜੋ ਜਾਇ ਜਉਨੇ ਸਹੰਸਾਸਤ੍ਰ ਭੂਪੰ । 5 ।

ਭਰੇ ਗਰਬ ਛਤ੍ਰੀ ਨਰੇਸੰ ਅਪਾਰੰ । ਤਿਨੈ ਨਾਸਕੋ ਪਾਣ ਧਾਰਯੋ ਕੁਠਾਰੰ । 6 ।
ਹੁਤੀ ਨੰਦਨੀ ਸਿੰਧ ਜਾਕੀ ਸੁਪੁਤ੍ਰੀ । ਤਿਸੈ ਮਾਂਗ ਹਾਰਯੋ ਸਹੰਸਾਸਤ੍ਰ ਛਤ੍ਰੀ ।
ਲੀਯੋ ਛੀਨ ਗਾਯੰ ਹਤਯੋ ਰਾਮ ਤਾਤੰ । ਤਿਸੀ ਬੈਰ ਕੀਨੇ ਸਬੈ ਭੂਪ ਪਾਤੰ । 7 ।
ਗਈ ਬਾਲ ਤਾਂਤੇ ਲੀਯੋ ਸੋਧ ਤਾਂਕੋ । ਹਨਯੋ ਤਾਤ ਮੇਰੋ ਕਹੋ ਨਾਮੁ ਵਾਂਕੋ ।
ਸਹੰਸਾਸਤ੍ਰ ਭੂਪੰ ਸੁਣਯੋ ਸ੍ਰਉਣ ਨਾਮੰ । ਗਹੇ ਸਸਤ੍ਰ ਅਸਤ੍ਰੰ ਚਲਯੋ ਤਉਨ ਠਾਮੰ । 8।
ਕਹੋਂ ਰਾਜ ਮੇਰੋ ਹਨਯੋ ਤਾਤ ਜੈਸੇ । ਅਬੈ ਜੁੱਧੁ ਜੀਤੋਂ ਹਨੋ ਤੋਹਿ ਤੈਸੇ ।
ਕਹਾਂ ਮੂੜ ਬੈਠੋ ਅਸਤ੍ਰੰ ਸੰਭਾਰੋ । ਚਲੋ ਭਾਜ ਨਾਤੋ ਸਭੈ ਸ਼ਸਤ੍ਰ ਡਾਰੋ । 9।
ਧਾਏ ਸੂਰ ਸਰਬੰ ਸੁਨੇ ਬੈਨ ਰਾਜੰ । 11 ।
ਲਯੋ ਘੇਰ ਰਾਮੰ । 14 ।
ਸ਼ਿਵੇ ਜੇਮ ਮੈਨੰ । 18 ।
ਭੁਜਾ ਠੋਕ ਭੂਪੰ ਕੀਯੋ ਜੁੱਧੁ ਐਸੇ । ਮਨੋ ਬੀਰ ਬ੍ਰਿਤ੍ਰਾਸੁਰੇ ਇੰਦ੍ਰ ਜੈਸੇ ।
ਸਬੈ ਕਾਟ ਰਾਮੰ ਸਮੰ ਕੀਯੋ ਬਾਂਹਿ ਹੀਨੰ । ਹਤੀ ਸਰਬ ਸੈਨਾ ਭਯੋ ਗਰਬ ਛੀਨੰ । 28 ।
ਲਈ ਛੀਨ ਛਉਨੀ ਕਰੇ ਛਤ੍ਰ ਘਾਤੰ । 30 ।"

**ਇਸ ਦੇ ਕੁਲ ਛੰਦ 30 ਹੈਨ**—ਚਉਪਈ 4, ਨਰਾਜ 2, ਭੁਜੰਗ 12, ਰਸਾਵਲ 13.

**(13) ਬਉਧ ਅਵਤਾਰ** (ਇਹ ਤੇਈਵਾਂ ਅਵਤਾਰ ਹੈ).

ਚੰਦ੍ਰ ਵੰਸ਼ੀਆਂ ਦਾ ਵਡੇਰਾ ਵ੍ਰਿਹਸਪਤਿ (ਦੇਵਗੁਰੂ) ਦੀ ਇਸਤਰੀ ਤਾਰਾ ਉਤੇ ਚੰਦ੍ਰਮਾ ਮੋਹਿਤ ਹੋ ਗਿਆ ਅਰ ਉਧਾਲ ਕੇ ਘਰ ਲੈ ਗਿਆ. ਇਸ ਪੁਰ ਭਾਰੀ ਜੰਗ ਹੋਇਆ. ਚੰਦ੍ਰਮਾ ਦੇ ਪੱਖ ਵਿਚ ਸ਼ਿਵ, ਵ੍ਰਿਹਸਪਤਿ ਦੇ ਪੱਖ ਵਿੱਚ ਇੰਦ੍ਰ ਖੜੇ ਹੋਏ. ਅੰਤ ਨੂੰ ਬ੍ਰਹਮਾ ਨੇ ਵਿੱਚ ਪੈ ਕੇ ਝਗੜਾ ਮਿਟਾਇਆ. ਤਾਰਾ ਨੂੰ ਵ੍ਰਿਹਸਪਤਿ ਨੂੰ ਮੋੜ ਦਿੱਤਾ. ਬੁੱਧ (ਬਉਧ) ਜੋ ਚੰਦ੍ਰਮਾ ਦੇ ਵੀਰਯ ਤੋਂ ਪੈਦਾ ਹੋਇਆ ਸੀ ਤਾਰਾ ਦੇ ਕਹਿਣ ਤੇ ਚੰਦ੍ਰਮਾ ਨੂੰ ਦਿਵਾ ਦਿੱਤਾ :

"ਬਉਧ ਅਵਤਾਰ ਇਹੀ ਕੋ ਨਾਂਉ ।
ਜਾਕਰ ਨਾਵ ਨ ਥਾਵ ਨ ਗਾਊ । 1 ।
ਰੂਪ ਰੇਖ ਜਾਕਰ ਨ ਕਛੁ ਅਰੁ ਕਛੁ ਨਹਿ ਨਾਕਾਰ।
ਸਿਲਾ ਰੂਪ ਬਰਤਤ ਜਗਤ ਸੋ ਬਉਧ ਅਵਤਾਰ । 3 ।"

**ਇਸ ਦੇ ਤਿੰਨ ਛੰਦ ਹੈਨ**—ਚਉਪਈ 2, ਦੋਹਰਾ 1.

**(14) ਬਾਵਨ ਅਵਤਾਰ** (ਇਹ ਅੱਠਵਾਂ ਅਵਤਾਰ ਹੈ.)

ਪ੍ਰਹਿਲਾਦ ਦਾ ਪੋਤਾ ਵਿਰੋਚਨਾ ਦਾ ਪੁਤ੍ਰ, ਜੋ ਵਿੰਧਜਾਵਲੀ ਦੇ ਉਦਰ ਤੋਂ ਪੈਦਾ ਹੋਇਆ. ਏਸ ਨੇ ਇੰਦ੍ਰ ਨੂੰ ਜਿੱਤ ਕੇ ਤ੍ਰਿਲੋਕੀ ਤੇ ਆਪਣਾ ਰਾਜ ਸਥਾਪਿਤ ਕੀਤਾ. ਦੇਵਤਿਆਂ ਦੇ ਆਖੇ ਵਿਸ਼ਨੂੰ ਨੇ ਬਲਿ ਨੂੰ ਛਲਣ ਲਈ ਵਾਮਨ ਅਵਤਾਰ ਧਾਰਿਆ. ਬਲਿ ਤੋਂ ਢਾਈ ਕਰਮ ਜ਼ਮੀਨ ਮੰਗੀ. ਬਲਿ ਨੇ ਦੈਤ ਗੁਰੂ ਸ਼ੁਕ੍ਰ ਦੇ ਵਰਜਣ ਪਰ ਭੀ ਜ਼ਮੀਨ ਦਾ ਸੰਕਲਪ ਵਾਮਨ ਨੂੰ ਦੇ ਦਿੱਤਾ. ਵਾਮਨ ਨੇ ਸਰੀਰ ਵਧਾ ਕੇ ਦੋ ਕਦਮ ਨਾਲ ਪ੍ਰਿਥਵੀ ਅਤੇ ਆਕਾਸ਼ ਮਿਣ ਲਏ, ਤੀਜੇ ਕਦਮ ਵਿਚ ਬਲਿ ਦਾ ਸ਼ਰੀਰ ਲੈ ਲਿਆ. ਵਿਸ਼ਨੂ ਨੇ ਇਸ ਦੀ ਭਗਤੀ

ਤੇ ਰੀਝ ਕੇ ਇਸ ਨੂੰ ਪਾਤਾਲ ਦਾ ਰਾਜਾ ਥਾਪਿਆ ਅਤੇ ਉਸ ਦੀ ਬੇਨਤੀ ਅਨੁਸਾਰ ਉਸ ਦਾ ਦ੍ਵਾਰਪਾਲ ਹੋ ਕੇ ਰਹਿਣਾ ਅੰਗੀਕਾਰ ਕੀਤਾ :

"ਦੀਯੋ ਆਇਸੰ ਕਾਲ ਪੁਰਖੰ ਅਪਾਰੰ । ਧਰੋ ਬਾਵਨਾ ਬਿਸ਼ਨ ਅਸਟਮ ਵਤਾਰੰ ।
ਲਈ ਬਿਸ਼ਨ ਆਗਿਆ ਚਲਯੋ ਧਾਇ ਐਸੇ । ਲਹਯੋ ਦਾਰਦੀ ਭੂਪ ਭੰਡਾਰ ਜੈਸੇ । 3 ।
ਸਰੂਪ ਛੋਟ ਧਾਰਿਕੈ । ਸਭਾ ਨਰੇਸ਼ ਜਾਨਯੋ ।
ਤਹੀ ਸੁ ਪਾਵ ਠਾਨਯੋ । 4 ।
ਬੁਲਾਇ ਬਿੱਪ ਕੋ ਲਯੋ । ਮਲਜਾਗਰ ਮੂੜਕਾ ਦਯ । 5 ।
ਪਦਾਰਥ ਦੀਪ ਦਾਨ ਦੈ । ਪ੍ਰਦੱਛਨਾ ਅਨੇਕ ਕੈ ।
ਕਰੋਰਿ ਦੱਛਨਾ ਦਈ । ਨ ਹਾਥ ਬਿੱਪ ਨੈ ਲਈ । 6 ।"

ਕਹਿਣ ਲੱਗਾ :

"ਅਢਾਇ ਪਾਵ ਭੂਮ ਦੈ । ਬਸੇਖ ਪੂਰ ਕੀਰਤ ਲੈ । 7 ।
ਜਯੋ ਜਯੋ ਦੇਨ ਪ੍ਰਿਥਵੀ ਨ੍ਰਿਪ ਕਹੈ । ਤਿਮ ਤਿਮ ਨਾਹਿ ਪ੍ਰੋਹਤ ਗਹੈ । 9 ।
ਲਘੁ ਦਿਜ ਯਾਹਿ ਨ ਭੂਪ ਪਛਾਨੋ । ਬਿਸ਼ਨ ਅਵਤਾਰ ਇਸੀ ਕਰ ਮਾਨੋ । .. । 10 ।
ਸੁਨਤ ਬਚਨ ਦਾਨਵ ਸਭ ਹਸੇ । ਸਸਿਕ ਸਮਾਨ ਨ ਦਿਜ ਮਹਿ ਮਾਸਾ ।
ਕਸ ਕਰ ਹੈ ਇਹ ਜਗ ਬਿਨਾਸਾ । 11 ।
ਚਿਨਗਾਈ ਅਗਨ ਕੀ ਗਿਰਤ ਸਘਨ ਬਨ ਮਾਹਿ ।
ਅਧਿਕ ਤਨਕ ਤੇ ਹੋਤ ਹੈ ਤਿਮ ਦਿਜਬਰ ਨਰ ਨਾਹਿ । 12 ।
ਹਸ ਭੂਪਤ ਇਹ ਬਾਤ ਬਖਾਨੀ । ਸੁਨਹੁ ਸੁਕ੍ਰ ਤੁਮ ਬਾਤ ਨ ਜਾਨੀ ।
ਹਰਿ ਸੋ ਫੇਰਿ ਨ ਭਿਛੱਕ ਐਹੈ । 13 ।
ਤ੍ਰਿਭ ਤੇ ਮਾਂਗ ਕਮੰਡਲ ਏਸਾ । ਲਗਯੋ ਦਾਨ ਤਿੰਹ ਦੇਨ ਨਰੇਸ਼ਾ ।

ਸ਼ੁਕ੍ਰ ਨੇ ਸੋਚਿਆ ਰਾਜਾ ਗੱਲ ਨਹੀਂ ਸਮਝਦਾ :

"ਧਾਰ ਮਕਰਕੇ ਜਾਰ ਸਰੂਪਾ । ਪੈਠਿਯੋ ਮੱਧ ਕਮੰਡਲ ਭੂਪਾ । 15 ।
ਤੁਨਕਾ ਨ੍ਰਿਪਤ ਕਰ ਲੀਨ । ਭੀਤਰ ਕਮੰਡਲ ਦੀਨ ।
ਸੁਕ੍ਰ ਆਖ ਲਗਿਆ ਜਾਇ । ਇੱਕ ਚੱਛ ਭਯੋ ਦਿਜ ਰਾਇ । 18 ।
ਦੱਛ ਨੀਰ ਕਰ ਭੀਤਰ ਪਰਾ । ਵਹੈ ਸੰਕਲਪ ਦਿਜਹ ਕਰਿ ਧਰਾ ।
ਐਸ ਤਬੈ ਦਿਜ ਦੇਹ ਬਢਾਯੋ । ਲੋਕ ਛੇਦ ਪ੍ਰਲੋਕ ਸਿਧਾਯੋ । 20 ।
ਸੁ ਕਛੂ ਭਯੋ ਜੋਊ ਸੁਕ੍ਰ ਉਚਾਰਾ । 23 ।
ਬਿਸ਼ਨ ਪ੍ਰਸੰਨਿ ਪ੍ਰਤਛ ਹੁਐ ਕਹਾ । ਕਹਯੋ ਚਲੇ ਤਬ ਲਗੈ ਕਹਾਨੀ ।
ਜਬ ਲਗ ਗੰਗ ਜਮਨ ਕੋ ਪਾਨੀ । 25 ।
ਅਸਟਮ ਅਵਤਾਰ ਬਿਸ਼ਨ ਅਸ ਧਰਾ । ਸਾਧਨ ਸਬੈ ਕ੍ਰਿਤਾਰਥ ਕਰਾ । 27 ।"

ਇਸ ਦੇ ਕੁਲ ਛੰਦ 27 ਹੈਨ—ਚਉਪਈ 15, ਨਰਾਜ 4, ਤੋਮਰ 3, ਦੋਹਰਾ 2, ਭੁਜੰਗ 2, ਭੁਜੰਗ ਪ੍ਰਯਾਤ 1

**(15-16) ਬਿਸ਼ਨ** (ਇਹ ਤੇਰ੍ਹਵਾਂ ਤੇ ਚੌਦਵਾਂ ਅਵਤਾਰ ਹਨ.)

(i) "ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸ਼ਨ ਮਹੇਸ਼।
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ। 1।
ਮਧੁ ਕੀਟਭ ਕੇ ਬਧ ਨਮਿਤ ਜਾ ਦਿਨ ਜਗਤ ਮੁਰਾਰ।
ਸੁ ਕਬਿ ਸਜਾਮਿ ਤਾਂਕੋ ਕਹੇ ਚੌਦਸਮੋ ਅਵਤਾਰ। 4।"

(ii) "ਬਿਆਕੁਲ ਹੋਤੁ ਧਰਮ ਜਬ ਭਾਰਾ। 1।
ਅਸੁਰ ਦੇਵਤਨ ਦੇਤਿ ਭਜਾਈ।
ਛੀਨ ਲੇਤ ਭੂਅ ਕੀ ਠਕੁਰਾਈ। 2।
ਸਬ ਦੇਵਨ ਕੋ ਅੰਸ ਲੈ ਤਤ ਆਪਨ ਠਹਿਰਾਇ।
ਬਿਸ਼ਨ ਰੂਪ ਧਾਰਤ ਤਦਿਨ ਗ੍ਰਿਹ ਅਦਿੱਤ ਕੇ ਆਇ। 3।
ਆਨ ਹਰਤ ਪ੍ਰਿਥਵੀ ਕੋ ਭਾਰਾ।
ਬਹੁ ਬਿਧਿ ਅਸੁਰਨ ਕਰਤ ਸੰਘਾਰਾ। 4।"

ਇਸ ਦੇ ਕੁਲ ਛੰਦ 5/7 ਹੈਨ—ਚਉਪਈ 4, ਦੋਹਰਾ 1; ਚਉਪਈ 4, ਦੋਹਰਾ 3.

**(17) ਬੈਰਾਹ** (ਇਹ ਛੀਵਾਂ ਅਵਤਾਰ ਹੈ.)

"ਦਯੋ ਬਾਂਟ ਮਦਿਯੰ (ਅਮ੍ਰਿਤ) ਅਮਾਦਿਯੰ (ਜ਼ਹਿਰ) ਭਗਵਾਨੰ।
ਗਏ ਚਾਮ ਠਾਮੰ ਸਬੈ ਦੇਵ ਦਾਨੰ।
ਪੁਨਰ ਦ੍ਰੋਹ ਬਢਜੋ ਸੁਆਮੰ ਮਝਾਰੰ।
ਭਜੇ ਦੇਵਤਾ ਦਈਤ ਜਿੱਤੇ ਜੁਝਾਰੰ। 1।
ਹਿਰਿਨਜੋ ਹਿਰੰਨਾਛਸੰ ਦੋਇ ਬੀਰੰ।
ਸਬੈ ਲੋਗ ਕੈ ਜੀਤ ਲੀਨੇ ਗਹੀਰੰ।
ਭੁਜਾ ਦੇਖ ਭਾਰੀ ਬਢਜੋ ਤਾਂਹਿ ਗਰਬੰ। 2।
ਧਸੀ ਭੂਮ ਬੇਦੰ ਰਹੀ ਹੁਐ ਪਤਾਰੰ।
ਧਰਜੋ ਬਿਸ਼ਨ ਤਉ ਦਾੜ ਗਾੜਾ ਵਤਾਰੰ। 3।
ਧਰੰ ਦਾੜ ਅੱਗਰੰ ਚਤੁਰ ਬੇਦ ਤਬੰ।
ਹਠੀ ਦੁਸ਼ਟਿ ਜਿੱਤੇ ਭਜੇ ਦੈਤ ਸਰਬੰ।
ਧਰਜੋ ਖ਼ਸਟਮੰ ਬਿਸ਼ਨ ਐਸਾਵਤਾਰੰ।
ਸਬੈ ਦੁਸ਼ਟ ਜਿੱਤੇ ਕੀਯੋ ਬੇਦ-ਉਧਾਰੰ। 4।
ਬਟਜੋ ਧਰਮਰਾਜੰ ਜਿਤੇ ਦੇਵ ਸਰਬੰ।
ਉਤਾਰਯੋ ਭਲੀ ਭਾਂਤ ਸੋਂ ਤਾਂਹਿ ਗਰਬੰ। 15।

ਸੋਨੇ ਰੰਗੀਆਂ ਅੱਖਾਂ ਵਾਲਾ ਰਾਕਸ਼ (ਹਰਣਖ-ਹਿਰਣਜਾਕ) ਵੇਦਾਂ ਨੂੰ ਚੱਕ ਲੈ ਗਿਆ

ਤਦ ਬਿਸ਼ਨੂੰ ਨੇ ਛੀਵਾਂ ਅਵਤਾਰ ਬੈਰਾਹ ਦਾ ਰੂਪ ਧਾਰ ਕੇ ਵਦ ਲਿਆਂਦੇ ਤੇ ਦਤ ਨੂੰ ਮਾਰ ਦਿੱਤਾ.

ਇਸ ਦੇ ਕੁਲ ਛੰਦ 14 ਹੈਨ—ਭੁਜੰਗ 13, ਭੁਜੰਗ ਪ੍ਰਯਾਤ 1.

**(18) ਬ੍ਰਹਮਾ** (ਇਹ ਦਸਵਾਂ ਅਵਤਾਰ ਹੈ.)

ਦਸਮ ਅਵਤਾਰ ਬਿਸ਼ਨ ਕੋ ਬ੍ਰਹਮਾ ।
ਧਰਯੋ ਜਗਤਿ ਭੀਤਰਿ ਸੁਭ ਕਰਮਾ । 2 ।
ਜਬ ਜਬ ਬੇਦ ਨਾਸ ਹੋਇ ਜਾਂਹੀ ।
ਤਬ ਤਬ ਪੁਨ ਬ੍ਰਹਮਾ ਪ੍ਰਗਟਾਹੀ ।
ਤਬ ਸਬ ਬੇਦ ਪ੍ਰਚੁਰ ਜਗ ਕਰਾ । 3 ।
ਧਰਮ ਕਰਮ ਸਬ ਜੀਵ ਚਲਾਏ । 4 ।

ਇਸ ਦੇ ਕੁਲ ਛੰਦ 7 ਹੈਨ—ਚਉਪਈ 6, ਦੋਹਰਾ 1.

**(19) ਮਹਾਂਮੋਹਣੀ** (ਇਹ ਪੰਜਵਾਂ ਅਵਤਾਰ ਹੈ.)

"ਮਹਾਂ ਮੋਹਨੀ ਰੂਪ ਧਾਰਯੋ ਅਪਾਰੰ ।
ਰਹੇ ਮੋਹਿਕੈ ਦਿਤਿ ਆਦਿਤਿਯਾ ਕੁਮਾਰੰ । 1 ।
ਫੰਧੇ ਪ੍ਰੇਮ ਫਾਂਧੰ ਭਯੋ ਕੋਪ ਹੀਣੰ ।
ਸਭੈ ਚੇਤ ਹੀਣੰ ਲਗੇ ਜਾਨ ਬਾਣੰ । 2 ।
ਸਬੈ ਪਾਂਤ ਪਾਤੰ ਬਹਿੱਠੇ ਸੁ ਬੀਰੰ ।
ਕਟੀਪੇਚ ਛੋਰੇ ਤਜੇ ਤੇਗ ਤੀਰੰ । 4 ।"
"ਬਟੇ ਰਤਨ ਸਰਬੰ ਗਈ ਛੂਟ ਰਾਰੰ ।
ਧਰਯੋ ਐਸ ਸ੍ਰੀ ਬਿਸ਼ਨ ਪੰਚਮ ਵਤਾਰੰ । 8 ।"

ਮਹਾਂਮੋਹਣੀ ਨੇ 14 ਰਤਨ ਇਉਂ ਵੰਡੇ—

(i) ਸਭਜਗ ਕੋ ਜੁ ਧਨੰਤਰਿ (ਧਨੰਤਰ ਵੈਦਯ) ਦੀਆ । 5 ।
(ii) ਕਲਪ ਬ੍ਰਿਛ ਮਨਿ ਲਛਮੀ ਕਰ ਲੀਆ । 5 ।
(iii) ਸ਼ਿਵ ਮਾਹੁਰ (ਮਾਹੁਰਾ) ਰੰਭਾ ਸਭ ਲੋਕਨ । 5 ।
(iv) ਸਸਿ (ਚੰਦ੍ਰਮਾ) ਕ੍ਰਿਸ ਕਰਬੇ ਨਮਿਤ ਜਗ ।
(v) ਗਾਇ ਰਖੀਸਨ ਕਉ ਦਈ...।
(vi) ਬਾਕੀ ਸੱਤ ਬਿਸ਼ਨੁ ਜੀ ਨੇ ਰੱਖੇ । (ਉਸ੍ਰ ਘੋੜਾ, ਅਮ੍ਰਿਤ, ਐਰਾਵਤ ਹਾਥੀ, ਸਾਰੰਗ, ਧਨੁਖ, ਸੰਖ, ਲਖਮੀ)

ਇਸ ਦੇ ਸਾਰੇ ਛੰਦ 8 ਹੈਨ—ਚਉਪਈ 1, ਦੋਹਰਾ 2, ਭੁਜੰਗ 3, ਭੁਜੰਗ ਪ੍ਰਯਾਤ 2.

**(20) ਮੱਛ (ਮਤਸਜ) ਅਵਤਾਰ** (ਇਹ ਵਿਸ਼ਨੂੰ ਦਾ ਪਹਿਲਾ ਅਵਤਾਰ ਹੈ.)

"ਕੀਯੋ ਉਧਾਰ ਬੇਦੰ ਹਤੇ ਸੰਖ ਬੀਰੰ ।

ਤਜਯੋ ਮੱਛ ਰੂਪੰ ਸਜਯੋ ਸੁੰਦ੍ਰ ਚੀਰੰ।
ਸਬੈ ਦੇਵ ਥਾਪੇ ਕੀਯੋ ਦੁਸ਼ਟ ਨਾਸੰ। 53।
ਸੰਖਾਸੁਰ ਮਾਰੇ ਬੇਦ ਉਧਾਰੇ ਸ਼ਤ੍ਰ ਸੰਘਾਰੇ ਜਸੁ ਲੀਨੋ। 54।"

ਨੋਟ : ਭਾਗਵਤ ਵਿਚ ਲੇਖ ਹੈ ਕਿ ਪ੍ਰਲੈ ਵੇਲੇ ਜਦ ਸਾਰੇ ਲੋਕ ਜਲ ਵਿੱਚ ਡੁੱਬ ਗਏ, ਤਦ ਸੁੱਤੇ ਪਏ ਵਿਧਾਤਾ ਦੇ ਮੂੰਹ ਵਿਚੋਂ ਵੇਦਾਂ ਦੀ ਉਤਪੱਤੀ ਹੋਈ. ਉਸ ਵੇਲੇ ਹਯਗ੍ਰੀਵ ਨੇ ਵੇਦ ਚੁਰਾ ਲਏ, ਵਿਸ਼ਨੂ ਨੇ ਮੱਛ ਦਾ ਰੂਪ ਧਾਰ ਕੇ ਉਸ ਤੋਂ ਵੇਦ ਵਾਪਿਸ ਲਏ. ਮੱਛ ਭਗਵਾਨ ਦਾ ਹੇਠਲਾ ਧੜ ਮਛ ਦਾ, ਅਤੇ ਉਪਰਲਾ ਮਨੁੱਖ ਦਾ ਸੀ.

ਇਸ ਦੇ ਛੰਦ 39 ਤਕ ਭੂਮਕਾ ਅਤੇ ਛੰਦ 40 ਤੋਂ 54 ਤੱਕ 15 ਛੰਦਾਂ ਵਿਚ ਮੱਛ ਦੀ ਕਥਾ ਹੈ—ਤ੍ਰਿਭੰਗੀ 1, ਭੁਜੰਗ 6, ਭੁਜੰਗ ਪ੍ਰਯਾਤ 4, ਰਸਾਵਲ 3, ਚੌਪਈ 1.

**(21) ਮਨੁਰਾਜਾ ਅਵਤਾਰ** (ਇਹ ਵਿਸ਼ਨੂ ਦਾ ਸੋਲ੍ਹਵਾਂ ਅਵਤਾਰ ਹੈ.)

"ਸਾਧਿ ਅਸਾਧਿ ਸਬੈ ਹੁਐ ਗਏ। ਧਰਮ ਕਰਮ ਸਬਹੂੰ ਤਜ ਦਏ।
ਕਾਲ ਪੁਰਖ ਆਗਜਾ ਤਬ ਦੀਨੀ। ਬਿਸ਼ਨ ਚੰਦ ਸੋਈ ਬਿਧਿ ਕੀਨੀ। 2।
ਮਨੁ ਹ੍ਵੈ ਰਾਜਵਤਾਰ ਅਵਤਰਾ। ਮਨੁ ਸਿਮਰਤਹਿ ਪ੍ਰਚਰ ਜਗ ਕਰਾ।
ਸਕਲ ਕੁਪੰਥੀ ਪੰਥੀ ਚਲਾਏ। ਪਾਪ ਕਰਮ ਤੇ ਲੋਗ ਹਟਾਏ। 3।
ਸਕਲ ਪ੍ਰਜਾ ਕਹੁ ਧਰਮ ਸਿਖਾਰਸ। ਨਾਮ ਦਾਨ ਸਬਹੂਨ ਸਿਖਾਰਸ। 5।
ਪੰਥ ਕੁਪੰਥੀ ਸਬ ਲਗੇ ਸ੍ਰਾਵਗ ਮਤ ਭਯੋ ਦੂਰ।
ਮਨ ਰਾਜਾ ਕੋ ਜਗਤ ਮੈ ਰਹਿਯੋ ਸੁ ਜਸੁ ਭਰਪੂਰ। 8।"

ਇਸ ਦੇ ਕੁਲ ਛੰਦ 8 ਹੈਨ— ਚਉਪਈ 7, ਦੋਹਰਾ 1.

**(22) ਰਹੰਤ ਅਵਤਾਰ** (ਇਹ ਪੰਦ੍ਰਵਾਂ ਅਵਤਾਰ ਹੈ.)

ਜਬ ਜਬ ਦਾਨਵ ਕਰਤ ਪਸਾਰਾ। ਤਬ ਤਬ ਬਿਸ਼ਨ ਕਰਤ ਸੰਘਾਰਾ। 1।
ਦਈਤ ਗੁਰੂ ਇਮ ਬਚਨ ਬਖਾਨਾ। ਤੁਮ ਦਾਨਵੋ ਨ ਭੇਦ ਪਛਾਨਾ।
ਵੇ ਮਿਲਿ ਜੱਗ ਕਰਤ ਬਹੁ ਭਾਂਤਾ। ਕੁਸਲ ਹੋਤੁ ਤਾਂਤੇ ਦਿਨ ਰਾਤਾ। 3।
ਤੁਮਹੂੰ ਕਰੋ ਜੰਗ ਆਰੰਭਨ। ਬਿਜੈ ਹੋਇ ਤੁਮਾਰੀ ਤਾਂਤੇ ਰਣ।
ਜੱਗ ਅਰੰਭਯ ਦਾਨਵਨ ਕਰਾ। ਬਚਨ ਸੁਨਤ ਸੁਰ ਪੁਰ ਥਰਹਰਾ। 4।
ਬਿਸ਼ਨ ਨਵੀਨ ਕਹਯੋ ਬਪੁ ਧਰਿਹੋਂ। ਜੱਗਿ ਬਿਘਨ ਅਸੁਰਨ ਕੋ ਕਰਿਹੋ। 5।
ਕਾਲ ਪੁਰਖ ਕੋ ਧਰਯੋ ਧਯਾਨਾ। 6।

ਹੁਕਮ ਹੋਇਆ :—

ਧਰ "ਅਰਹੰਤ" ਦੇਵ ਕੋ ਰੂਪਾ। ਨਾਸ ਕਰ ਅਸੁਰਨ ਕੇ ਭੂਪਾ। 7।
ਭੂਅ ਅਰਹੰਤ ਦੇਵ ਬਨ ਆਯੋ। ਆਨ ਅਉਰ ਹੀ ਪੰਥ ਚਲਾਯੋ। 8।
ਜਬ ਅਸੁਰਨ ਕੋ ਭਯੋ ਗੁਰਆਈ। ਬਹੁਤਿ ਭਾਂਤਿ ਨਿਜ ਮਤਹਿ ਚਲਾਈ।
ਸ੍ਰਾਵਗ ਮਤ ਉਪਰਾਜਨ ਕੀਆ। ਸੰਤ ਸਬੂਹਨ ਕੋ ਸੁਖ ਦੀਆ। 9।

ਸਬਹੂੰ ਸਾਥ ਮੋਦਨਾ ਦੀਏ । ਸ਼ਿਖਾਹੀਣ ਦਾਨਵ ਬਹੁ ਕੀਏ ।
ਸਿਖਾਹੀਣ ਕੋਈ ਮੰਤ੍ਰ ਨ ਫੁਰੈ । ਜੋ ਕੋਈ ਜਪੈ ਉਲਟ ਤਿੰਹ ਪਰੈ । 10 ।
ਜੀਅ ਹਿੰਸਾ ਤੇ ਸਬਹੂੰ ਹਟਾਯੋ । ਬਿਨ ਹਿੰਸਾ ਕੀਅ ਜੱਗ ਨ ਹੋਈ ।
ਤਾਂਤੇ ਜੱਗ ਕਰੈ ਨਾ ਕੋਈ । ਇਹ ਬਿਧਿ ਦੀਯੋ ਸਬਨ ਉਪਦੇਸ਼ਾ ।
ਅਪੰਥ ਪੰਥ ਸਬ ਲੋਗਨ ਲਾਯਾ । ਧਰਮ ਕਰਮ ਕੋਊ ਕਰਨ ਨ ਪਾਯਾ । 13 ।
ਅੰਨਿ ਅੰਨਿ ਤੇ ਹੋਤ ਜਜੋਂ ਘਾਸਿ ਘਾਸਿ ਤੇ ਹੋਇ ।
ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ । 14 ।
ਐਸੋ ਗਿਆਨ ਸਬਹੂਨ ਦ੍ਰਿੜਾਯੋ । 14 ।
ਇਹ ਬ੍ਰਿਤ ਬੀਚ ਸਭੋ ਚਿਤ ਦੀਨਾ । ਅਸੁਰ ਬੰਸ ਤਾਂਤੈ ਭਯੋ ਛੀਨਾ । 15 ।
ਨਾਵਨ ਦੈਤ ਨ ਪਾਵੈ ਕੋਈ । ਬਿਨੁ ਇਸਨਾਨ ਪਵਿਤ੍ਰ ਨ ਹੋਈ ।
ਬਿਨ ਪਵਿਤ੍ਰ ਹੋਇ ਫੁਰੇ ਨ ਮੰਤ੍ਰਾ । ਨਿਹਫਲ ਭਏ ਤਾਂਤੇ ਸਭ ਜੰਤ੍ਰਾ । 16 ।
ਧਰਮ ਕਰਮ ਸਭ ਹੀ ਮਿਟਿ ਗਯੋ । ਤਾਂਤੇ ਛੀਨ ਅਸੁਰ ਕੁਲ ਭਯੋ । 17 ।
ਸ੍ਰਾਵਗੇਸ਼ ਕੋ ਰੂਪ ਧਰ ਦੈਤ ਕੁਪੰਥ ਸਭ ਡਾਰ ।
ਪੰਦ੍ਰਸਵੋਂ ਅਵਤਾਰ ਇਮ ਧਰਮ ਭਯੋ ਮੁਰਾਰ । 20 ।"

ਇਸ ਦੇ ਕੁਲ ਛੰਦ 20 ਹੋਨ– ਚਉਪਈ 17, ਦੋਹਰਾ 3.

**(23) ਰਾਮਅਵਤਾਰ** (ਇਹ ਬੀਹਵਾਂ ਅਵਤਾਰ ਹੈ.)

ਸੂਰਜਵੰਸ਼ੀ ਅਯੋਧਜਾਪਤਿ ਰਾਜਾ ਦਸਰਥ ਦਾ ਸਪੁਤ੍ਰ ਜੋ ਰਾਣੀ ਕੌਸ਼ਲਜਾ ਦੇ ਉਦਰ ਤੋਂ ਜਨਮਿਆ. ਇਸ ਨੇ ਵਸ਼ਿਸ਼ਠ ਅਤੇ ਵਾਸਦੇਵ ਤੋਂ ਵੇਦ ਵੇਦਾਂਗ ਪੜ੍ਹੇ ਅਤੇ ਵਿਸ਼ਵਾਮਿਤ੍ਰ ਤੋਂ ਸ਼ਸਤ੍ਰ ਵਿਦਜਾ ਸਿੱਖੀ. ਵਿਸ਼ਵਾਮਿਤ੍ਰ ਦੇ ਜੱਗ ਵਿਚ ਵਿਘਨ ਕਰਨ ਵਾਲੇ ਸੁਬਾਹੁ ਮਰੀਚ ਆਦਿਕਾਂ ਨੂੰ ਦੰਡ ਦੇ ਕੇ ਜਨਕਪੁਰੀ ਜਾ ਕੇ ਸੁਯੰਬਰ ਦੀ ਸ਼ਰਤ ਪੂਰੀ ਕੀਤੀ. ਸ਼ਿਵ ਧਨਖ ਨੂੰ ਤੋੜ ਕੇ ਸੀਤਾ ਨੂੰ ਵਰਿਆ. ਰਸਤੇ ਵਿਚ ਅਯੋਧਜਾ ਨੂੰ ਆਉਣ ਸਮੇਂ ਪਰਸੁਰਾਮ ਦਾ ਹੰਕਾਰ ਦੂਰ ਕੀਤਾ. ਪਿਤਾ ਦੀ ਆਗਿਆ ਨਾਲ 14 ਵਰ੍ਹੇ ਬਨਵਾਸ ਕੱਟਿਆ. ਰਿਖੀਆਂ ਨੂੰ ਦੁੱਖ ਦੇਣ ਵਾਲੇ ਦੁਰਾਚਾਰੀਆਂ ਨੂੰ ਦੰਡ ਦੇ ਕੇ ਸ਼ਾਂਤਿ ਅਸਥਾਪਨ ਕੀਤੀ. ਸੀਤਾ ਹਰਣ ਵਾਲੇ ਰਾਵਣ ਨੂੰ ਦੱਖਣ ਦੇ ਬਨਵਾਸੀ ਲੋਕਾਂ ਦੀ ਸਹਾਇਤਾ ਨਾਲ ਮਾਰ ਕੇ ਸੀਤਾ ਸਹਿਤ ਅਜੁਧਿਆ ਆ ਕੇ ਰਾਜ ਸਿੰਘਾਸਨ ਤੇ ਵਿਰਾਜਿਆ । ਧਾਰਮਿਕ ਅਤੇ ਚੰਗੇ ਜੀਵਨ ਦੇ ਹੁੰਦਿਆਂ ਸ੍ਰੀ ਰਾਮ ਚੰਦ੍ਰ ਅਤੇ ਸੀਤਾ ਦਾ ਜੀਵਨ ਸੁਖ ਪੂਰਬਕ ਬਤੀਤ ਨਹੀਂ ਹੋਇਆ.

ਰਾਮਾਵਤਾਰ ਦੇ ਲਿਖਣ ਦਾ ਸਮਾ, ਠਿਕਾਣਾ ਅਤੇ ਸਤਿਗੁਰੂ ਦਾ ਮਨਸ਼ਾ ਹੇਠ ਲਿਖੇ ਛੰਦਾਂ ਤੋਂ ਸਪਸ਼ਟ ਪ੍ਰਗਟ ਹੁੰਦਾ ਹੈ—

(i) ਚਉਪਈ : "ਸੰਮਤ ਸਤ੍ਰਹ ਸਹਸ ਪਚਾਵਨ ।
ਹਾੜ ਵਦੀ ਪ੍ਰਿਥਮ ਸੁਖ ਦਾਵਨ ।
ਤਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ ।"... (ਰਾਮਾਵ. 860)

(ii) ਦੋਹਰਾ : "ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ।
ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ।" (ਰਾਮਾਵ. 861)

(iii) ਸਵੈਯਾ : "ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਈ ਆਂਖ ਤਰੇ ਨਹੀਂ ਆਨਜੋ।
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਜੋ।
ਸਿਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈਂ ਹਮ ਏਕ ਨ ਜਾਨਜੋ।
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਬ ਤੋਹਿ ਬਖਾਨਜੋ।
(ਰਾਮਾਵ. 863)

(iv) ਦੋਹਰਾ : "ਸਗਲ ਦੁਆਰ ਕਉ ਛਾਡਿ ਕੈ ਗਹਜੋ ਤੁਹਾਰੋ ਦੁਆਰ।
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ।" (ਰਾਮਾਵ. 864)

ਇਸ ਦੇ ਕੁਲ ਛੰਦ 864 ਹੈਨ : ਉਗਾਥਾ 9, ਉਗਾਧ 13, ਉਟੰਕਣ 10, ਅਕਰਾ 8, ਅਕੜਾ 8, ਅਜਬਾ 13, ਅਣਕਾ 14, ਅਨਕਾ 2, ਅਨਾਦ 8, ਅਪੂਰਬ 26, ਅਰੂਪਾ 4, ਅਲਕਾ 6, ਅੜੂਹਾ 6, ਸਮਾਨਕਾ 8, ਸਵੈਯਾ 28, ਸਾਰਸੁਤੀ 8, ਸਿਰਖਿੰਡੀ 4, ਸੁਖਦਾ 8, ਸੋਰਠਾ 3, ਸੰਗੀਤ 34, ਸੁੰਦਰੀ 18, ਹੋਹਾ 14, ਕਬਿੱਤ 11, ਕਲਸ 8, ਕੁਸਮ ਬਚਿਤ੍ਰ 8, ਕੰਠ ਭੂਖਣ 8, ਗੀਤਾ ਮਾਲਤੀ 8, ਚਉਪਈ 45, ਚਬੋਲਾ 2, ਚਰਪਟ 8, ਚਾਚਰੀ 6, ਛੱਪਾ 10, ਝੂਲਨਾ 3, ਝੂਲ 4, ਤਾਰਕਾ 8, ਤਿਲਕੜੀਆ 6, ਤਿਲਕਾ 8, ਤੋਟਕ 27, ਤ੍ਰਿਗਤਾ 10, ਤ੍ਰਿਣਵਿਣ 8, ਤ੍ਰਿਭੰਗੀ 9, ਦੋਹਰਾ 31, ਦੋਧਕ 10, ਨਗਸਰੂਪੀ 9, ਨਰਾਜ 8, ਨਰਾਜ ਅਨੂਪ 24, ਨਰਾਜ ਅਰਧ 10, ਨਵਨਾਮਕਾ 6, ਪਾਧਰੀ 17, ਪਾਧੜੀ 28, ਬਹੜਾ 2, ਬਹੋੜਾ 4, ਬਿਜੈ 1, ਬਿਰਾਜ 4, ਭੁਜੰਗ ਪ੍ਰਯਾਤ 80, ਮਕਰਾ 14, ਮਧੁਰਧੁਨਿ 11, ਮਨੋਹਰ 23, ਮੋਹਣੀ 8, ਮ੍ਰਿਤਗਤ 3, ਰਸਾਵਲ 100, ਰੂਆਮਲ 22.

**(24) ਰੁਦ੍ਰ ਅਵਤਾਰ** (ਇਹ ਗਿਆਰ੍ਹਵਾਂ ਅਵਤਾਰ ਹੈ.)

"ਸਬ ਹੀ ਜਨ ਧਰਮ ਕੇ ਕਰਮ ਲਗੇ। ਜਬ ਧਰਮ ਚਲੇ ਤਬ ਜੀਉ ਬਢੇ। 1।
ਜਗਜੀਵਨ ਭਾਰ ਭਰੀ ਧਰਣੀ। ਜਗ ਨਾਇਕ ਪੈ ਦੁਖ ਹੋਤ ਭਈ। 2।
ਦੁਖ ਸ੍ਰਉਨਨ ਭੂਮ ਸੁਨਜੋ ਜਬਹੀ। ਦ੍ਰਿਗ ਬਿਸਨੁ ਬੁਲਾਇ ਲਯੋ ਅਪਨੇ।
ਸੁ ਕਹਜੋ ਤੁਮ ਰੁਦ੍ਰ ਸਰੂਪ ਧਰੋ। ਜਗਜੀਵਨ ਕੋ ਚਲਿ ਨਾਸ ਕਰੋ। 4।
ਦਨੁ ਦੇਵ ਦੋਊ ਰਣ ਰੰਗ ਰਚੇ। ਸਰ ਛਾਡਤ ਬੀਰ ਦੋਊ ਹਰਖੇ।
ਜਨੁ ਅਤਿ ਪ੍ਰਲੈ ਘਨ ਸੇ ਬਰਖੇ। 16।
ਸੇਲ ਰੇਲ ਭਈ ਤਹਾਂ ਅਰੁ ਤੇਗ ਤੀਰ ਪ੍ਰਹਾਰ।
ਅੰਗ ਭੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ। 18।
ਧਾਜੋ ਤਬੈ ਅੰਧਿਕ ਬਲਵਾਨਾ। ਸੰਗ ਲੈ ਸੈਨ ਦਾਨਵੀ ਨਾਨਾ।
ਅੰਮ੍ਰਿਤ ਬਾਣ ਨੰਦੀ ਕਹੁ ਮਾਰੇ। 33।

ਰੋਸ ਜਗਜੋ ਤਬਹੀ ਸ਼ਿਵਕੇ ਮਨ । ਅਧਕ ਰੋਸ ਕਰ ਬਿਸਖ ਚਲਾਏ ।
ਭੂਮ ਅਕਾਸ ਛਿਨਕ ਮਹਿ ਛਾਏ । 34 ।
ਬਾਣਾਵਲੀ ਰੁਦ੍ਰ ਜਬ ਸਾਜੀ । ਤਬ ਹੀ ਸੈਣ ਦਾਨਵੀ ਭਾਜੀ ।
ਤਬ ਅੰਧਿਕ ਸਿਵ ਸਾਮ੍ਹੁ ਧਾਜੋ । ਦੁੰਦ ਜੁੱਧ ਰਣ ਮੱਧਿ ਮਚਾਯੋ । 35 ।
ਤਬ ਕੋਪ ਕਰੈ ਸ਼ਿਵ ਸੂਲ ਲੀਯੋ । ਅਰਕੇ ਸਿਰ ਕਾਟ ਦੁਖੰਡ ਕੀਯੋ । 39 ।"

ਇਸ ਦੇ ਕੁਲ ਛੰਦ 39 ਹੈਨ — ਅੜਿਲ 2, ਚਉਪਈ 3, ਤੋਟਕ 17, ਨਰਾਜ 2, ਪਾਧਰੀ 1, ਰਸਾਵਲ 10, ਰੂਆਮਲ 4.

**ਚੰਡੀ ਚਰਿਤ੍ਰ ਪਹਿਲਾ** : (ਦੇਖੋ ਉਕਤਿ ਬਿਲਾਸ)

**ਚੰਡੀ ਚਰਿਤ੍ਰ ਦੂਜਾ**

ਇਸ ਰਚਨਾ ਵਿਚ ਦੁਰਗਾ ਨਾਲ ਰਾਖ਼ਸਾਂ ਦੇ ਯੁਧ ਦੀ ਕਥਾ ਹੈ. ਭਾਰਤ ਵਾਸੀਆਂ ਨੂੰ ਸਵੈ-ਸਤਿਕਾਰ, ਦੇਸ ਅਤੇ ਧਰਮ ਦੀ ਰੱਖਿਆ ਲਈ ਧਰਮ ਯੁੱਧ ਦੀ ਪ੍ਰੇਰਨਾ ਹੈ.

ਇਸ ਦੇ ਕੁਲ ਛੰਦ 262 ਹੈਨ— ਸੋਰਠਾ 1, ਸੰਗੀਤ ਨਰਾਜ 1, ਸੰਗੀਤ ਭੁਜੰਗ 7, ਸੰਗੀਤ ਮਧੁਭਾਰ 7, ਕੁਲਕ 4, ਚਉਪਈ 26, ਤੋਟਕ 4, ਦੋਹਰਾ 14, ਨਰਾਜ 19 ਨਰਾਜਬ੍ਰਿਧ 1, ਬਿਜੈ 2, ਬੇਲੀ ਬਿਦ੍ਰਮ 11, ਭੁਜੰਗ ਪ੍ਰਯਾਤ 66, ਮਧੁਭਾਰ 12, ਮਨੋਹਰ 1, ਰਸਾਵਲ 71, ਰੁਆਮਲ ‾ 6, ਰੁਆਲ 9.

**ਚੰਡੀ ਦੀ ਵਾਰ**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੀਰ ਰਸ ਪੂਰਤਿ ਕਾਵਯ ਰਚਨਾ ਦ੍ਵਾਰਾ ਮਰਦਊ ਖੋ ਬੈਠੇ ਮਨੁੱਖਾਂ ਦੇ ਮਨਾਂ ਵਿਚ ਨਿਰਭੈਤਾ ਪੈਦਾ ਕਰਨ ਲਈ ਉਤਸ਼ਾਹ, ਸੂਰਵੀਰਤਾ ਅਤੇ ਸਵੈ-ਸਤਿਕਾਰ ਭਰਣ ਹਿਤ, ਰਾਤ ਦਿਨ "ਵਿਚਿਤ੍ਰ ਨਾਟਕ" ਗ੍ਰੰਥ ਦੀ ਰਚਨਾ ਵਿਚ ਤਤਪਰ ਰਹਿੰਦੇ ਸਨ. ਉਸੇ ਗ੍ਰੰਥ ਵਿਚੋਂ ਇਹ "ਚੰਡੀ ਦੀ ਵਾਰ" ਹੈ. ਇਹ ਪ੍ਰਸੰਗ ਮਾਰਕੰਡੇਜ ਪੁਰਾਣ ਅਤੇ ਦੇਵੀ ਭਾਗਵਤ ਵਿਚ ਵਿਸਤਾਰ ਨਾਲ ਲਿਖਿਆ ਹੈ. ਇਸ ਰਚਨਾ ਵਿਚ ਅਰਬੀ, ਸੰਸਕ੍ਰਿਤ, ਅਤੇ ਫ਼ਾਰਸੀ ਦੇ ਬਹੁਤ ਸਾਰੇ ਸ਼ਬਦ ਵਰਤੇ ਹੈਨ. ਕਥਾ ਦਾ ਸਾਰ ਇਉਂ ਹੈ—

ਇਕ ਦਿਨ ਦੁਰਗਾ ਆਪਣੇ ਰਾਜਭਵਨ ਤੋਂ "ਸਫਟਿਕ-ਸਰੋਵਰ" ਵਿਚ ਸਨਾਨ ਕਰਨ ਲਈ ਆਈ. ਉਥੇ ਇੰਦ੍ਰ ਨੇ ਦੁਰਗਾ ਨੂੰ ਆਪਣੀ ਦੁੱਖ ਭਰੀ ਵਾਰਤਾ ਸੁਣਾਈ. ਹੇ ਮਹਾਰਾਣੀ ਦੁਰਗਾ ! ਰਾਖ਼ਸਾਂ ਨੇ ਦੇਵਪੁਰੀ ਵਿਚੋਂ ਸਭ ਦੇਵਤੇ ਕੱਢ ਦਿੱਤੇ ਹਨ ਅਤੇ ਆਪਣੀ ਹਕੂਮਤ ਜਮਾ ਲਈ ਹੈ. ਤਿੰਨਾਂ ਲੋਕਾਂ ਵਿਚ ਹੀ ਆਪਣੀ ਹਕੂਮਤ ਦਾ ਢੰਡੋਰਾ ਫੇਰ ਦਿੱਤਾ ਹੈ. ਸਾਡੇ ਵਿਚੋਂ ਕੋਈ ਭੀ ਮਹਿਖਾਸੁਰ ਦੈਂਤ ਨੂੰ ਨਹੀਂ ਜਿੱਤ ਸਕਿਆ. ਸਾਰੇ ਦੇਵਤਿਆਂ ਨੇ ਹਾਰ ਕੇ, ਹੇ ਦੁਰਗਾ ! ਤੇਰੀ ਸਰਣ ਤੱਕੀ ਹੈ. ਇਹ ਸ਼ਬਦ ਸੁਣ ਕੇ "ਦੁਰਗਾ ਬੈਣ ਸੁਣੰਦੀ ਹੱਸੀ, ਹੜਹੜਾਇ । 5 । ਅਤੇ "ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ । 5 । ਦੁਰਗਾ ਨੇ ਜੰਗ ਵਿਚ ਮਹਿਖੇ ਦੈਂਤ ਨੂੰ ਮਾਰ ਕੇ "ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੇ । 55 ।" ਪਰ ਦੁਰਗਾ ਦੇ ਮੁੜਣ ਪਿੱਛੋਂ ਇਹ ਫੇਰ ਘਰ ਬਾਰ ਖੁਹਾ ਬੈਠੇ.

ਏਸ ਬਾਣੀ ਦ੍ਵਾਰਾ ਸਤਿਗੁਰਾਂ ਨੇ ਸੂਰਬੀਰ ਦੁਰਗਾ ਦਾ ਪ੍ਰਸੰਗ ਲਿਖ ਕੇ ਭਾਰਤ ਦੀਆਂ ਇਸਤਰੀਆਂ ਨੂੰ ਟੁੰਬਿਆ ਹੈ. ਦੂਸਰੇ ਪਾਸੇ ਮਰਦਾਂ ਨੂੰ ਸ਼ਰਮ ਦਿਵਾਈ ਹੈ ਕਿ ਤੁਸੀਂ ਆਦਮੀ ਹੁੰਦੇ ਹੋਏ ਆਦਮੀਪੁਣੇ ਨੂੰ ਖੋਈ ਬੈਠੇ ਹੋ. ਦੇਸ਼ ਦੀ ਰਾਖੀ ਤਾਂ ਕਿਤੇ ਰਹੀ ਆਪਣੇ ਘਰਾਂ ਨੂੰ ਭੀ ਨਹੀਂ ਬਚਾ ਸਕਦੇ. ਜਦੋਂ ਦੁਰਗਾ ਸ਼ੇਰ ਤੇ ਸਵਾਰ ਹੋ ਕੇ ਰਾਖ਼ਸਾਂ ਨੂੰ ਯੁੱਧ-ਭੂਮੀ ਵਿੱਚ ਜਿੱਤ ਕੇ ਈਨ ਮਨਾ ਸਕਦੀ ਹੈ, ਤੁਸੀਂ ਕੁਝ ਭੀ ਕਰਨ ਜੋਗੇ ਨਹੀਂ. ਦੁਰਗਾ ਸ਼ੇਰ ਤੇ ਚੜ੍ਹਦੀ ਹੈ. ਤੁਸੀਂ ਘੋੜੇ ਤੇ ਭੀ ਨਹੀਂ ਚੜ੍ਹ ਸਕਦੇ. ਦੁਰਗਾ ਅਨੇਕਾਂ ਸ਼ਸਤ੍ਰ ਚਲਾਉਣ ਵਿਚ ਨਿਪੁੰਨ ਹੈ, ਤੁਸੀਂ ਸ਼ਸਤ੍ਰ ਦਾ ਨਾਉਂ ਸੁਣ ਕੇ ਹੀ ਭੈ-ਭੀਤ ਹੋ ਜਾਂਦੇ ਹੋ, ਵਰਤਣੇ ਤਾਂ ਕਿਥੇ ਹਨ.

ਇਸ ਦੇ ਕੁਲ ਛੰਦ 55 ਹੈਨ— ਦੋਹਰਾ 1, ਪਉੜੀਆਂ 54.

ਇਨ੍ਹਾਂ 55 ਛੰਦਾਂ ਵਿਚ ਕੁਲ ਚਰਣ 349 ਹੈਨ— 4 ਚਰਣਾਂ ਦੀਆਂ 17, 5 ਚਰਣਾਂ ਦੀਆਂ 4, 6 ਚਰਣਾਂ ਦੀਆਂ 13, 7 ਚਰਣਾਂ ਦੀਆਂ 5, 8 ਚਰਣਾਂ ਦੀਆਂ 8, 9 ਚਰਣਾਂ ਦੀ 1, 10 ਚਰਣਾਂ ਦੀਆਂ 2, 11 ਚਰਣਾਂ ਦੀਆਂ 3, 12 ਚਰਣਾਂ ਦੀਆਂ 2.

**ਜ਼ਫ਼ਰਨਾਮਹ**

ਇਹ ਰਚਨਾ ਫ਼ਾਰਸੀ ਬੋਲੀ ਵਿਚ ਹੈ. ਇਸ ਦੇ 111 ਬੈਂਤ ਹੈਨ. ਹਰੇਕ ਬੈਂਤ ਦੇ ਦ ਚਰਨ ਹਨ. ਭਾਈ ਦਇਆ ਸਿੰਘ ਜੀ ਦੇ ਹੱਥ ਇਹ ਪਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਦੱਖਣ ਭੇਜਿਆ ਸੀ. ਇਸ ਵਿਚ ਬਾਦਸ਼ਾਹ ਨੂੰ ਉਸ ਦੇ ਔਗੁਣ ਅਤੇ ਗੁਣ ਸਪਸ਼ਟ ਖੋਲ੍ਹ ਕੇ ਲਿਖੇ ਹਨ. ਇਸ ਨੂੰ ਪੜ੍ਹ ਕੇ ਉਸ ਨੇ ਸਭ ਸੂਬਿਆਂ ਦੇ ਨਾਉਂ ਹੁਕਮ ਜਾਰੀ ਕਰ ਦਿੱਤਾ ਸੀ, ਕਿ ਸਿੱਖਾਂ ਨੂੰ ਕਿਸੇ ਤਰ੍ਹਾਂ ਦਾ ਕੋਈ ਦੁੱਖ ਨਾ ਦਿੱਤਾ ਜਾਵੇ. ਇਹ ਅਕਾਲ ਪੁਰਖ ਦੀ ਬੰਦਗੀ ਕਰਨ ਵਾਲ, ਭਗਤ ਅਤੇ ਨਿਰਭੈ ਯੋਧੇ ਹਨ.

**ਜਾਪੁ**

ਇਹ ਗੁਰਸਿੱਖਾਂ ਦੇ ਨਿੱਤ ਨੇਮ ਦੀ ਬਾਣੀ ਹੈ. ਇਸ ਬਾਣੀ ਵਿਚ ਅਕਾਲ ਪੁਰਖ ਦੇ ਨਾਮ ਲਿਖੇ ਹਨ. ਇਸ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ ਦੇ ਬਹੁਤ ਸ਼ਬਦ ਵਰਤੇ ਹਨ.

ਇਸ ਬਾਣੀ ਦੇ ਕੁਲ ਛੰਦ 199 ਹੈਨ :— ਏਕ ਅੱਛਰੀ 8, ਹਰਿਬੋਲਮਨਾ 14, ਚਰਪਟ 8, ਚਾਚਰੀ 32, ਛਪਾ 1, ਭਗਵਤੀ 41, ਭੁਜੰਗ ਪ੍ਰਯਾਤ 66, ਮਧੁਭਾਰ 17, ਰਸਾਵਲ 5, ਰੂਆਲ 8.

**ਤੇਤੀ ਸਵੈਯੇ**

ਇਸ ਬਾਣੀ ਰਾਹੀਂ ਕਲਗੀਧਰ ਨੇ ਕਈ ਤਰ੍ਹਾਂ ਦੇ ਉਪਦੇਸ਼ ਦਿੱਤੇ ਹਨ —

(1) "ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ।
ਤੀਰਥ ਦਾਨ ਦਇਆ ਤਪ ਸੰਜਮ ਏਕਬਿਨਾ ਨਹ ਏਕ ਪਛਾਨੈ ।

ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ । 1 ।"

(2) "ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬਨਿ ਭੇਦ ਨ ਪਾਯੋ ।
ਦੀਨ ਦਯਾਲ ਕ੍ਰਿਪਾਲ ਕ੍ਰਿਪਾ ਨਿਧ ਸਤਿ ਸਦੈਵ ਸਭੈ ਘਟ ਛਾਯੋ ।
ਸੈਸ ਸੁਰੇਸ ਗਣੇਸ ਮਹੇਸੁਰ ਗਾਹਿ ਫਿਰੈ ਸ੍ਰੁਤਿ ਥਾਹ ਨਾ ਆਯੋ ।
ਰੇ ਮਨ ਮੂੜ੍ਹ ਅਗੂੜ ਇਸੋ ਪ੍ਰਭ ਤੈ ਕਿਹਿ ਕਾਜਿ ਕਹੋ ਬਿਸਰਾਯੋ । 4 ।"

(3) "ਅੱਛਰ ਆਦਿ ਅਨੀਲ ਅਨਾਹਦ ਸੱਤ ਸਦੈਵ ਤੁਹੀਂ ਕਰਤਾਰਾ ।
ਜੀਵ ਜਿਤੇ ਜਲ ਮੈ ਥਲ ਮੈ ਸਬ ਕੇ ਸਦ ਪੇਟ ਕੌ ਪੋਖਨ ਹਾਰਾ ।
ਬੇਦ ਪੁਰਾਨ ਕੁਰਾਨ ਦੁਹੂ ਮਿਲ ਭਾਂਤਿ ਅਨੇਕ ਬਿਚਾਰ ਬਿਚਾਰਾ ।
ਔਰ ਜਹਾਨ ਨਿਦਾਨ ਕਛੂ ਨਹਿ ਏ ਸੁਬਹਾਨ ਤੁਹੀਂ ਸਿਰਦਾਰਾ । 6 ।"

(4) "ਕਾਹੂ ਲੈ ਠੋਕ ਬਧੇ ਉਰ ਠਾਕੁਰ ਕਾਹੂ ਮਹੇਸ ਕੌ ਏਸ ਬਖਾਨਜੋ ।
ਕਾਹੂ ਕਹਿਯੋ ਹਰਿ ਮੰਦਰ ਮੈ ਹਰਿ ਕਾਹੂ ਮਸੀਤ ਕੈ ਬੀਚ ਪ੍ਰਮਾਨਜੋ ।
ਕਾਹੂ ਨੇ ਰਾਮ ਕਹਜੋ ਕ੍ਰਿਸ਼ਨਾ ਕਹ ਕਾਹੂ ਮਨੈ ਅਵਤਾਰਨ ਮਾਨਜੋ ।
ਫੋਕਟ ਧਰਮ ਬਿਸਾਰ ਸਬੈ ਕਰਤਾਰ ਹੀ ਕਉ ਕਰਿਤਾ ਜੀਅ ਜਾਨਜੋ । 12 ।"

(5) "ਜੋ ਕਹੋ ਰਾਮ ਅਜੋਨਿ ਅਜੈ ਅਤਿ ਕਾਹੇ ਕੌ ਕੌਸਲ ਕੁੱਖ ਜਯੋ ਜੂ । 13-1 ।"

(6) "ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ । 14-3 ।"

(7) "ਤਾਤ ਨ ਮਾਤ ਕਹੈ ਜਿਹ ਕੋ ਤਿਹ ਕਜੋ ਬਸੁਦੇਵਹਿ ਬਾਪ ਕਹਾਯੋ ।
14-4 ।"

(8) "ਕਾਹੇ ਕਉ ਡਿੰਭ ਕਰੈ ਮਨ ਮੂਰਖ ਡਿੰਭ ਕਰੈ ਅਪਨੀ ਪਤਿ ਖ੍ਵੈ ਹੈ ।
ਕਾਹੇ ਕਉ ਲੋਗ ਠਗੈ ਠਗ ਲੋਗਨਿ ਲੋਗ ਗਯੋ ਪਰਲੋਕ ਗਵੈਹੈ ।
ਦੀਨ ਦਯਾਲ ਕੀ ਠੌਰ ਜਹਾ ਤਿਹ ਠੌਰ ਬਿਖੈ ਤੁਹਿ ਠੌਰ ਨ ਐਹੈ ।
ਚੇਤ ਰੇ ਚੇਤ ਅਚੇਤ ਮਹਾਂ ਜੜ ਭੇਖ ਕੇ ਕੀਨੇ ਅਲੇਖ ਨ ਪੈਹੈ । 18 ।"

(9) ਜਾਲ ਬਧੇ ਸਬਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ । 23-1 ।
ਅੰਤ ਪਰੈ ਪਛੁਤਾਇ ਪ੍ਰਿਥੀਪਰਿ ਜੈ ਜਗ ਮੈ ਅਵਾਤਰ ਕਹਾਏ । 23-4 ।

(10) ਬਾਜ ਬਨੇ ਗਜਰਾਜ ਬਡੇ ਖਰਕੋ ਚੜਿਬੋ ਚਿਤ ਬੀਚ ਬਿਚਾਰਜੋ । 25-3 ।
ਸ੍ਰੀ ਭਗਵੰਤ ਭਜਜੋ ਨ ਅਜੇ ਜੜ ਲਾਜ ਹੀ ਲਾਜ ਤੇ ਕਾਜੁ ਬਿਗਾਰਜੋ । 25-4 ।

(11) "ਜੋ ਜੁਗਿਯਾਨ ਕੇ ਜਾਇ ਉਠਿ ਆਸ਼੍ਰਮ ਗੋਰਖ ਕੋ ਤਿੱਹ ਜਾਪ ਜਪਾਵੇ ।
ਜਾਇ ਸੰਨਯਾਸਨ ਕੇ ਤਿਹ ਕੌ ਕਹ ਦੱਤ ਹੀ ਸਤਿ ਹੈ ਮੰਤ੍ਰ ਦ੍ਰਿੜਾਵੇ ।
ਜੋ ਕੋਊ ਜਾਇ ਤੁਰਕਨ ਮੈ "ਮਹਿਦੀਨ" ਕੇ ਦੀਨ ਤਿਸੈ ਗਹਿ ਲਗਾਵੈ ।
ਆਪਹਿ ਬੀਚ ਗਨੈ ਕਰਤਾਰ ਕੋ ਭੇਦੁ ਨ ਕੋਊ ਬਤਾਵੈ । 27 ।"

(12) "**ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ । 29 ।"

(13) ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ।
ਜੋ ਧਨਵਾਨੁ ਲਖੇ ਨਿਜ ਸੇਵਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ।

ਜੋ ਧਨਹੀਨ ਲਖੈ ਤਿਹੂੰ ਦੇਤ ਨ ਮਾਗਨ ਜਾਤ ਮੁਖੈ ਨ ਦਿਖਾਵੈ।

ਲੂਟਤ ਹੈ ਪਸੂ ਲੋਗਨ ਕੋ ਕਬਹੂੰ ਨ ਪਰਮੇਸਰ ਕੇ ਗੁਨ ਗਾਵੈ। 30।

ਇਸ ਦੇ ਛੰਦ 33 ਹੈਨ— ਸਵੈਯੇ 33.

**ਬਚਿੱਤ੍ਰ ਨਾਟਕ**

ਇਸ ਦੇ 14 ਅਧਜਾਇ ਅਤੇ 471 ਛੰਦ ਹੈਨ—

ਇਕ ਅਧਜਾਇ—"ਕਾਲ ਜੀ ਦੀ ਉਸਤਤਿ" (101 ਛੰਦ)

ਚਉਪਈ :

"ਕਹਾ ਬੁੱਧ ਪ੍ਰਭ ਤੁਛ ਹਮਾਰੀ। ਬਰਨਿ ਸਕੈ ਮਹਿਮਾ ਜੁ ਤਿਹਾਰੀ।

ਹਮ ਨ ਸਕਤ ਕਰਿ ਸਿਫਤ ਤੁਮਾਰੀ। ਆਪ ਲੇਹੁ ਤੁਮ ਕਥਾ ਸੁਧਾਰੀ। 3।"

**ਸਵੈਯਾ :**

"ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋਂ।

ਕਾਟ ਬਨਾਸਪਤੀ ਸਗਰੀ ਲਿਖਬੇ ਹੂਕੇ ਲੇਖਨ ਕਾਜ ਬਨੈ ਹੋਂ।

ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੋਂ।

ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮਕੋ ਪ੍ਰਭ ਨੈਕ ਰਿਝੈ ਹੋਂ। 101।"

ਇਸ ਦੇ ਛੰਦ 101 ਹੈਨ—ਸਵੈਯਾ 11, ਤੋਟਕ 6, ਤ੍ਰਿਭੰਗੀ 1, ਦੋਹਰਾ 1, ਨਰਾਜ 12, ਭੁਜੰਗ ਪ੍ਰਯਾਤ 43, ਰਸਾਵਲ 27.

ਦੂਜਾ ਅਧਿਜਾਇ—"ਸੁਭ ਬੰਸ ਬਰਣਨ" (36 ਛੰਦ)—ਚਉਪਈ 32, ਦਹਰਾ 4.

ਤੀਜਾ ਅਧਿਜਾਇ—"ਲਵੀ ਕੁਸੀ ਜੁੱਧ।" (52 ਛੰਦ)—ਚਉਪਈ 1, ਛਪਾ 1, ਨਰਾਜ 9, ਭੁਜੰਗ 1, ਭੁਜੰਗ ਪ੍ਰਯਾਤ 13, ਰਸਾਵਲ 27.

ਚੌਥਾ ਅਧਿਜਾਇ—"ਬੇਦ ਪਾਠ ਭੇਟ ਰਾਜ" (10 ਛੰਦ)—ਅੜਿਲ 1, ਚਉਪਈ 2, ਦੋਹਰਾ 1, ਭੁਜੰਗ ਪ੍ਰਯਾਤ 3, ਰਸਾਵਲ 3.

ਪੰਜਵਾਂ ਅਧਿਜਾਇ—"ਪਾਤਸ਼ਾਹੀ" (15 ਛੰਦ)—ਚਉਪਈ 11, ਦੋਹਰਾ 4, ਨਰਾਜ 1.

ਛੀਵਾਂ ਅਧਿਜਾਇ—"ਕਾਲ ਆਗਿਆ ਜਗਤ ਪ੍ਰਵੇਸ਼ ਕਰਨ"

"ਤਿਨ ਪ੍ਰਭ ਜਬ ਆਇਸ ਮੁਹਿ ਦੀਯਾ

ਤਬ ਹਮ ਜਨਮ ਕਲੂ ਮਹਿ ਲੀਯਾ। 4।"

(64 ਛੰਦ) ਚਉਪਈ 49, ਦੋਹਰਾ 6, ਨਰਾਜ 7, ਰਸਾਵਲ 2.

ਸਤਵਾਂ ਅਧਿਜਾਇ—"ਕਬਿ ਜਨਮ"—

ਚਉਪਈ : ਤਹੀਂ ਪ੍ਰਕਾਸ਼ ਹਮਾਰਾ ਭਯੋ। ਪਟਨਾ ਸ਼ਹਰ ਬਿਖੈ ਭਵ ਲਯ। 2।"

3 ਛੰਦ—ਚਉਪਈ 3.

ਅਠਵਾਂ ਅਧਿਜਾਇ—"ਅਥ ਰਾਜ ਸਾਜ ਕਥਨੰ ਭੰਗਾਣੀ ਜੁੱਧ ਬਰਣਨ" (38 ਛੰਦ)

ਚੌਪਈ

"ਰਾਜ ਸਾਜ ਹਮ ਪਰ ਜਬ ਆਯੋ।

ਜਥਾ ਸ਼ਕਤ ਤਬ ਧਰਮ ਚਲਾਯੋ ।
ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ ।
ਮਾਰੇ ਰੀਛ ਰੋਝ ਝੰਖਾਰਾ । 1 ।"

ਚੌਪਈ

"ਦੇਸ ਚਾਲ ਹਮਤੇ ਪੁਨਿ ਭਈ ।
ਸ਼ਹਰ ਪਾਵਟਾ ਕੀ ਸੁਧਿ ਲਈ । 2 ।"

ਚੌਪਈ

"ਤਹਕੇ ਸਿੰਘ ਘਨੇ ਚੁਨਿ ਮਾਰੇ ।
ਫਤੇ ਸਾਹ ਕੋਪਾ ਤਬਿ ਰਾਜਾ ।
ਲੋਹਪਰਾ ਹਮ ਸੋ ਬਿਨੁ ਕਾਜਾ । 3 ।"

ਭੰਗਾਣੀ ਦਾ ਜੰਗ 18 ਵੈਸਾਖ ਸੰਮਤ 1746 ਵਿਚ ਹੋਇਆ.

**ਸਤਿਗੁਰੂ ਵੱਲ ਦੇ ਜੋਧੇ :** (1) ਸਾਹਿਬ ਚੰਦ, (2) ਸੰਗੋ ਸ਼ਾਹ, (3) ਕ੍ਰਿਪਾਲ ਦਾਸ 'ਮਹੰਤ' ਉਦਾਸੀ, (4) ਕ੍ਰਿਪਾਲ ਚੰਦ (ਮਾਮਾ ਜੀ) (5) ਗੁਲਾਬ ਰਾਇ, (6) ਗੰਗਾ ਰਾਮ, (7) ਜੀਤ ਮੱਲ, (8) ਦਯਾ ਰਾਮ, (9) ਨੰਦ ਚੰਦ "ਦੀਵਾਨ", (10) ਮਾਹਰੀ ਚੰਦ, (11) ਲਾਲ ਚੰਦ.

**ਪਹਾੜੀ ਰਾਜਿਆਂ ਵੱਲੋਂ ਦੇ ਜੋਧੇ :** (1) ਹਯਾਤ ਖ਼ਾਂ, (2) ਹਰੀ ਚੰਦ, (3) ਕੇਸਰੀ ਚੰਦ, (4) ਗਾਜੀ ਚੰਦ, (5) ਗੁਪਾਲ, (6) ਨਿਜਾਬਤ ਖ਼ਾਂ (7) ਭੀਖਨ ਖ਼ਾਂ, (8) ਮਧੁਕਰ ਸ਼ਾਹ (ਵਿਸ਼ੇਸ਼ ਵਿਆਖਯਾ ਨਾਂਵਾਂ ਵਿਚ ਦੇਖੋ)

ਇਸ ਦੇ ਛੰਦ 38 ਹੈਨ—ਚਉਪਈ 4, ਦੋਹਰਾ 4, ਭੁਜੰਗ ਪ੍ਰਯਾਤ 14, ਰਸਾਵਲ 9.

**ਨੌਵਾਂ** ਅਧਿਯਾਇ—"**ਨਦੌਨ ਜੁੱਧ** (24 ਛੰਦ)

ਇਹ ਜੰਗ ਸੰਮਤ 1747 ਦੇ ਅੰਤ ਵਿਚ ਹੋਇਆ. ਇਹ ਠਿਕਾਣਾ ਹਮੀਰਪੁਰ ਦੀ ਤਹਿਸੀਲ ਵਿਚ ਹੈ. ਇਸ ਜੰਗ ਵਿਚ ਜੋ ਜੋਧੇ ਲੜੇ : (1) ਸੁਖਦੇਵ ਜਸਰੋਟੀਆ (2) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, (3) ਕ੍ਰਿਪਾਲ ਚੰਦ, (4) ਦਿਆਲ ਬਿਝੜਵਾਲੀਆ, (5) ਪ੍ਰਿਥੀਚੰਦ ਡਢਵਾਲੀਆ, (6) ਭੀਮ ਚੰਦ ਕਹਿਲੂਰੀਆ, (7) ਰਾਜ ਸਿੰਘ, (8) ਰਾਮ ਸਿੰਘ. ਇਨ੍ਹਾਂ ਦਾ ਟਾਕਰਾ ਸ਼ਾਹੀ ਸੈਨਾ ਨਾਲ ਹੋਇਆ.

ਇਸ ਦੇ ਛੰਦ 24 ਹੈਨ—ਚੌਪਈ 3, ਦੋਹਰਾ 2, ਭੁਜੰਗ 12, ਮਧੁਭਾਰ 3, ਰਸਾਵਲ 4.

ਦਸਵਾਂ ਅਧਿਯਾਇ--"ਖ਼ਾਨਜ਼ਾਦੇ ਦਾ ਆਉਣਾ ਅਤੇ ਡਰ ਕੇ ਭੱਜ ਜਾਣਾ" (10 ਛੰਦ)

ਜਦ ਅਲਫ਼ ਖ਼ਾਂ ਹਾਰ ਖਾ ਕੇ ਲਾਹੌਰ ਪੁੱਜਾ ਤਦ ਦਿਲਾਵਰ ਖ਼ਾਂ ਨੇ ਆਪਣੇ ਪੁਤ੍ਰ ਨੂੰ ਫੌਜ ਦੇ ਕੇ ਅਨੰਦਪੁਰ ਤੇ ਚੋੜਿਆ. ਇਹ ਰਾਤ ਨੂੰ ਅਨੰਦਪੁਰ ਤੇ ਛਾਪਾ ਮਾਰਨ ਦੀ ਨੀਤ ਨਾਲ ਨਦੀ ਦੇ ਕਿਨਾਰੇ ਆ ਉਤਰਿਆ. ਇਹ ਖ਼ਬਰ ਮਿਲਣ ਤੇ ਭਾਈ ਆਲਮ ਸਿੰਘ ਨੇ ਸਤਿਗੁਰਾਂ ਨੂੰ ਖ਼ਬਰ ਕੀਤੀ—

"ਆਨ ਆਲਮੈ ਹਮੈ ਜਗਾਯੋ । 3-2-1 ।"

ਸਤਿਗੁਰੂ ਜੀ ਦੇ ਹੁਕਮ ਦੇਣ ਤੇ "ਬਜੀ ਭੇਰ ਭੁੰਕਾਰ ਧੁੰਕੇ ਨਗਾਰੇ।
ਕ੍ਰਿਪਾ ਸਿੰਧ ਕਾਲੀ ਗਰਜੀ ਕਰਾਲੰ। 5।" ਤਦ "ਨਿਲੱਜ ਖ਼ਾਨ ਭੱਜਿਯੋ।
ਕਿਨੀ ਨ ਸਸਤ੍ਰ ਸੱਜਿਯੋ। 7।
ਵਾਹਿਗੁਰੂ ਦੀ ਕ੍ਰਿਪਾ ਕਰਕੇ ਇਸ ਦਾ ਜ਼ੋਰ ਸਤਿਗੁਰਾਂ ਤੇ ਨਾ ਚੱਲਿਆ ਪਰ ਆਪਣਾ ਗੁੱਸਾ ਬਰਵਾ ਪਿੰਡ ਤੇ ਕੱਢਿਆ, ਇਸ ਪਿੰਡ ਨੂੰ ਲੁੱਟ ਲਿਆ.
"ਲਾਲਨ ਜ਼ਰ ਜਿਮ ਬਾਨੀਯੋ ਰੋਰਨ ਖਾਤ ਬਨਾਇ। 10।"

ਇਸ ਦੇ 10 ਛੰਦ ਹੈਨ—ਚਉਪਈ 4, ਦੋਹਰਾ 2, ਨਰਾਜ 2, ਭੁਜੰਗ ਪ੍ਰਯਾਤ 2.

ਗਿਆਰਵਾਂ ਅਧਿਯਾਇ—"ਸੰਗਤੀਆ-ਹੁਸੈਨੀ ਹਿੰਮਤ ਅਤੇ ਕ੍ਰਿਪਾਲ ਬਧਹ (69 ਛੰਦ)"

ਜਦ ਰੁਸਤਮ ਖ਼ਾਂ ਦਿਲਾਵਰ ਖਾਂ ਦਾ ਬੇਟਾ ਹਾਰ ਖਾ ਕੇ ਲਾਹੌਰ ਪੁੱਜਿਆ ਤਦ ਸ਼ਰਮ ਦਾ ਮਾਰਿਆ ਪਿਤਾ ਨੂੰ ਕੁਝ ਬੀ ਜਵਾਬ ਨਾ ਦੇ ਸਕਿਆ. ਦਿਲਾਵਰ ਖ਼ਾਂ ਭਰੀ ਕਚਹਿਰੀ ਵਿੱਚ ਕਹਿਣ ਲੱਗਾ ਕੀ ਕੋਈ ਅਜੇਹਾ ਸੂਰਮਾ ਤੁਹਾਡੇ ਵਿੱਚ ਹੈ ਜੋ ਗੁਰੂ ਅਤੇ ਪਹਾੜੀ ਰਾਜਿਆਂ ਨੂੰ ਸਿੱਧਾ ਕਰ ਸਕੇ ? ਤਦ ਹੁਸੈਨੀ ਖ਼ਾਂ ਹੱਥ ਜੋੜ ਕੇ ਕਹਿਣ ਲੱਗਾ "ਜੇ ਆਪ ਦੀ ਕ੍ਰਿਪਾ ਹੋਵੇ ਤੇ ਮੈਨੂੰ ਹੁਕਮ ਕਰੋ, ਤਦ ਮੈਂ ਇਹ ਕਾਰਜ ਸਹਿਜੇ ਹੀ ਕਰ ਸਕਦਾ ਹਾਂ।" ਅਜਿਹਾ ਕਹਿਣ ਤੇ ਹੁਸੈਨੀ ਨੂੰ ਦੋ ਹਜ਼ਾਰ ਫ਼ੌਜ ਦੇ ਕੇ ਤੋਰ ਦਿੱਤਾ.

ਪਹਾੜੀ ਇਲਾਕੇ ਵਿੱਚ ਵੜਨ ਸਾਰ ਇਸ ਨੇ ਲੁੱਟ-ਮਾਰ ਆਰੰਭ ਦਿੱਤੀ. ਮਧੁਕਰ ਸ਼ਾਹ ਡਢਵਾਲੀਏ ਨੂੰ ਜਿੱਤ ਕੇ ਦੂਣ ਉਜਾੜੀ, ਫੇਰ ਕਹਿਲੂਰ ਦਾ ਰਸਤਾ ਫੜਿਆ, ਏਸ ਦੇ ਔਣ ਦੀ ਖ਼ਬਰ ਸੁਣ ਕੇ ਭੀਮ ਚੰਦ ਕਹਿਲੂਰੀਆ ਤੇ ਕਿਰਪਾਲ ਚੰਦ ਕਟੋਚੀਆ ਨਜ਼ਰਾਨਾ ਲੈ ਕੇ ਆ ਮਿਲੇ. ਇਉਂ ਸੁਖਾਲੀ ਜਿੱਤ ਹੋਂਦੀ ਦੇਖ ਕੇ ਹੁਸੈਨੀ ਅਨੰਦਪੁਰ ਵੱਲ ਨੂੰ ਵਧਿਆ. ਅਜੇ ਇਕੋ ਪੜਾਉ ਇਸ ਨੇ ਕੀਤਾ ਸੀ ਕਿ ਗੁਪਾਲ ਗੁਲੇਰੀਆ ਚਾਰ ਹਜ਼ਾਰ ਰੁਪਯਾ ਨਜ਼ਰਾਨਾ ਲੈ ਕੇ ਆ ਹਾਜ਼ਰ ਹੋਇਆ. ਪਰ ਹੁਸੈਨੀ ਨੇ ਚਾਰ ਦੀ ਥਾਂ ਦਸ ਹਜ਼ਾਰ ਰੁਪਯਾ ਲੈਣ ਤੇ ਹੱਠ ਕੀਤਾ. ਬਹੁਤ ਸਵਾਲ ਜਵਾਬ ਕਰਨ ਪਿੱਛੋਂ ਗੁਪਾਲ ਕਹਿਣ ਲੱਗਾ, "ਜੇ ਆਪ ਇਉਂ ਹੀ ਰਾਜ਼ੀ ਹੋ ਤਦ ਮੈਂ ਆਪ ਨੂੰ ਦਸ ਹਜ਼ਾਰ ਹੀ ਘਰੋਂ ਜਾ ਕੇ ਲਿਆ ਦਿੰਦਾ ਹਾਂ. ਇਉਂ ਹੁਸੈਨੀ ਤੋਂ ਖਹਿੜਾ ਛੁਡਾ ਕੇ ਕਿਲ੍ਹੇ ਵਿੱਚ ਆਕੀ ਹੋ ਬੈਠਾ. ਹੁਸੈਨੀ ਨੇ ਆ ਕੇ ਇਸ ਦੇ ਕਿਲ੍ਹੇ ਨੂੰ ਚੁਤਰਫੇ ਘੇਰਾ ਪਾ ਲਿਆ. ਗੁਪਾਲ ਨੇ ਆਪਣਾ ਵਜ਼ੀਰ ਸਤਿਗੁਰੂ ਦੀ ਸੇਵਾ ਵਿੱਚ ਭੇਜ ਕੇ ਮਦਦ ਮੰਗੀ, ਰਾਜੇ ਦੀ ਮਦਦ ਕਰਨ ਲਈ ਕਲਗੀਧਰ ਨੇ ਸੰਗਤੀਆ ਸਿੰਘ ਅਤੇ ਦਰਸੋ ਦੀ ਸਰਦਾਰੀ ਆਦਿਕ ਹੇਠ ਜੋਧੇ ਘੱਲੇ.

ਹੁਸੈਨੀ ਨੇ ਝੂਠੀ ਸੁਗੰਦ ਖਾ ਕੇ ਸੰਗਤੀਆ ਸਿੰਘ ਦੀ ਰਾਹੀਂ ਗੁਪਾਲ ਨੂੰ ਬੁਲਾਇਆ. ਜਦ ਉਹ ਆ ਗਿਆ ਤਦ ਹੁਸੈਨੀ ਉਸ ਦੇ ਫੜਨ ਦੀ ਵਿਉਂਤ ਕਰਨ ਲੱਗਾ. ਇਸ ਭੇਦ ਦੇ ਖੁਲ੍ਹਣ ਤੇ ਗੁਪਾਲ ਭੱਜ ਕੇ ਆਪਣੀ ਫ਼ੌਜ ਵਿੱਚ ਚਲਿਆ ਗਿਆ, ਇਉਂ ਹੁਸੈਨੀ ਨੂੰ ਵਿਸ਼ਵਾਸਘਾਤ ਕਰਦਾ ਦੇਖ ਕੇ ਸੰਗਤੀਆ ਸਿੰਘ ਗੁਪਾਲ ਦੇ ਪੱਖ

ਵਿਚ ਮੈਦਾਨ-ਏ-ਜੰਗ ਅੰਦਰ ਡਟ ਖੜ੍ਹਾ. ਓਧਰੋਂ ਹਰੀ ਸਿੰਘ ਹਿੰਮਤ ਅਤੇ ਕਿੰਮਤ ਸੂਰਮੇ ਆਏ. ਘੋਰ ਜੁੱਧ ਹੋਣ ਪੁਰ ਗੁਪਾਲ ਦੇ ਪੱਖੀਆਂ ਵਿਚੋਂ ਸੰਗਤੀਆ ਸਿੰਘ ਦਰਸੋਂ ਸਣੇ ਸੱਤ ਸਵਾਰਾਂ ਦੇ ਸ਼ਹੀਦ ਹੋਏ. ਦੂਸਰੇ ਪੱਖ ਦੇ ਹਰੀ ਸਿੰਘ ਹੁਸੈਨੀ, ਕਿੰਮਤ ਅਤੇ ਕ੍ਰਿਪਾਲ ਨੂੰ ਮਰਵਾ ਕੇ ਭੀਮ ਚੰਦ ਪਤ੍ਰਾ ਵਾਚ ਗਿਆ.

ਜੰਗ ਪਿੱਛੋਂ ਗੁਪਾਲ ਜਦ ਰਣਭੂਮੀ ਵਿੱਚ ਜੋਧਿਆਂ ਦੀ ਦੇਖ-ਭਾਲ ਕਰ ਰਿਹਾ ਸੀ ਤਦ ਰਾਮ ਸਿੰਘ ਦੀ ਨਜ਼ਰ ਹਿੰਮਤ ਪਿਆ. ਉਸ ਨੇ ਗੋਪਾਲ ਨੂੰ ਕਿਹਾ, "ਇਸੇ ਦੀ ਕ੍ਰਿਪਾ ਨਾਲ ਇਹ ਉੱਧਮੂਲ ਉਠਿਆ ਸੀ" ਇਹ ਬਚਨ ਸੁਣ ਕੇ ਗੁਪਾਲ ਨੇ ਹਿੰਮਤ ਨੂੰ ਮਾਰ ਮੁਕਾਇਆ. ਯਥਾ—

ਦੋਹਰਾ : "ਰਣ ਜੁਝਤ ਕਿਰਪਾਲ ਕੇ ਨਾਚਤ ਭਯੋ ਗੁਪਾਲ ।
ਸੈਨ ਸਬੈ ਸਰਦਾਰ ਦੈ ਭਾਜਤ ਭਈ ਬਿਹਾਲ । 65 ।
ਖ਼ਾਨ ਹੁਸੈਨ ਕਿਰਪਾਲ ਕੇ ਹਿੰਮਤ ਰਣ ਜੂਝੰਤ ।
ਭਾਜ ਚਲੇ ਜੋਧਾ ਸਬੈ ਜਿਮ ਦੇ ਮੁਕਟ ਮਹੰਤ । 66 ।"

ਚਉਪਈ : "ਗਿਰੇ ਆਪਨੇ ਸੂਰ ਸੰਭਾਰੇ ।
ਰਾਮ ਸਿੰਘ ਗੁਪਾਲ ਸਿਉ ਕਹਾ । 67 ।"

ਚਉਪਈ : "ਜਿਨ ਹਿੰਮਤ ਅਸ ਕਲਹ ਬਢਾਯੋ ।
ਘਾਇਲ ਆਜੁ ਹਾਥ ਵਹੁ ਆਯੋ ।
ਜਬ ਗੁਪਾਲ ਐਸੇ ਸੁਨਿ ਪਾਵਾ ।
ਮਾਰਿ ਦੀਯੋ ਜੀਯਤ ਨ ਉਠਾਵਾ । 68 ।"

ਚਉਪਈ : "ਜੀਤ ਭਈ ਰਨ ਭਯੋ ਉਝਾਰਾ ।
ਰਾਖਿ ਲਯੋ ਹਮ ਕੋ ਜਗ ਰਾਣੀ ।
ਲੋਹ ਘਟਾ ਅਨਤੈ ਬਰਸਾਈ । 69 ।"

ਇਸ ਦੇ ਛੰਦ 69 ਹੈਨ—ਚਉਪਈ 13, ਤ੍ਰਿਭੰਗੀ 1, ਦੋਹਰਾ 6, ਨਰਾਜ 5, ਪਾਧੜੀ 2, ਭੁਜੰਗ ਪ੍ਰਯਾਤ 18, ਮਧੁਭਾਰ 9, ਰਸਾਵਲ 15.

ਬਾਰ੍ਹਵਾਂ ਅਧਿਯਾਇ—"ਜੁਝਾਰ ਸਿੰਘ ਜੁੱਧ" (12 ਛੰਦ)

ਹੁਸੈਨੀ ਦੇ ਮਰਨ ਦਾ ਜਦ ਪਤਾ ਲੱਗਿਆ ਤਦ ਦਿਲਾਵਰ ਖ਼ਾਂ (ਸੂਬਾ ਲਾਹੌਰ) ਨੇ ਰੁਸਤਮ ਖ਼ਾਂ ਨੂੰ ਫੌਜ ਦੇ ਕੇ ਘੱਲਿਆ. ਰਾਇ ਗੁਪਾਲ ਦੇ ਪੱਖ ਵਿਚ ਚੰਦਨ ਰਾਇ ਜੁਝਾਰ ਸਿੰਘ ਉਠੇ ਜਿਨ੍ਹਾਂ ਨੇ ਭਲਾਨ ਪਿੰਡ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ. ਦੂਜੇ ਪਾਸੇ ਗਜ ਸਿੰਘ ਜਸਵਾਲੀਆ ਨੇ ਚੰਦਨ ਰਾਇ ਅਤੇ ਜੁਝਾਰ ਸਿੰਘ ਨੂੰ ਭਲਾਨ ਤੋਂ ਕੱਢ ਦਿੱਤਾ. ਰੁਸਤਮ ਖ਼ਾਂ ਨੇ ਗਜ ਸਿੰਘ ਤੇ ਹੱਲਾ ਬੋਲ ਦਿੱਤਾ, ਖ਼ੂਬ ਜੁੱਧ ਹੋਇਆ. ਚੰਦਨ ਰਾਇ ਅਤੇ ਜੁਝਾਰ ਸਿੰਘ ਮਾਰੇ ਗਏ. ਰੁਸਤਮ ਖ਼ਾਂ ਬਿਮਾਰੀ ਦਾ ਬਹਾਨਾ ਕਰ ਕੇ ਲਾਹੌਰ ਨੂੰ ਪਤ੍ਰਾ ਵਾਚ ਗਿਆ.

ਚਉਪਈ

"ਰਿਮਤਨ ਖ਼ਾਨ (ਰੁਸਤਮ ਖ਼ਾਂ) ਦਿਲਾਵਰ ਤਏ ।
ਇਤੈ ਸਊਰ ਪਠਾਵਤ ਭਏ । 1 ।
ਉਤੈ ਪਠਿਉ ਉਲ (ਸੁਪਾਲ) ਸਿੰਘ ਜੁਝਾਰਾ ।
ਤਿੰਹ (ਲਾਹੌਰ ਦੇ ਕਰਿੰਦੇ) ਭਲਾਨ ਤੇ ਖੇਦ ਨਿਕਾਰਾ।
ਇਤ ਗਜ ਸਿੰਘ ਪੰਮਾ ਦਲ ਜੋਗਾ ।
ਧਾਇ ਪਰੇ ਤਿਨਊਪਰ ਭੋਰਾ । 2 ।"
ਬਾਟ ਚੜੈ ਦਲਦੋਊ ਜੁਝਾਰਾ ।
ਉਤੈ ਚੰਦੇਲ ਇਤੇ ਜਸਵਾਰਾ । 4 ।"
"ਇਹ ਬਿਧਿ ਹੋਤ ਭਯੋ ਸੰਗ੍ਰਾਮਾ ।
ਜੂਝੇ ਚੰਦਨ ਗਾਇਨ ਨਾਮਾ ।
ਤਬ ਜੁਝਾਰ ਏਕਲ ਹੀ ਧਾਯੋ ।
ਬੀਰਨ ਘੇਰ ਦਸੋਂ ਦਿਸ ਲਯੋ । 10 ।"
ਚੁਨਿ ਚੁਨਿ ਬੀਰ ਪਖਰੀਆ ਮਾਰੇ ।
ਅੰਤਿ ਦੇਵਪੁਰ ਆਪ ਸਿਧਾਰੇ । 12 ।"
ਇਸ ਦੇ 12 ਛੰਦ ਹੈਨ--ਚਉਪਈ 7, ਦੋਹਰਾ 2, ਰਸਾਵਲ 3.

ਤੇਰੁਵਾਂ ਅਧਿਜਾਇ—"ਸ਼ਾਹਜ਼ਾਦਾ ਅਹਿਦੀਆ ਆਗਮਨ" (25 ਛੰਦ)

ਲਾਹੌਰ ਦੇ ਸੂਬੇ ਦਿਲਾਵਰ ਖ਼ਾਂ ਦੀ ਭੇਜੀ ਫ਼ੌਜ ਜਦ ਕਈ ਵਾਰ ਹਾਰ ਕੇ ਮੁੜੀ ਅਤੇ ਇਹ ਖ਼ਬਰ ਔਰੰਗਜ਼ੇਬ ਨੂੰ ਦੱਖਣ ਵਿੱਚ ਮਿਲੀ ਤਾਂ ਉਸ ਨੇ ਆਪਣੇ ਪੁਤ੍ਰ ਮੁਅਜ਼ਮ ਖ਼ਾਂ (ਬਹਾਦੁਰ ਸ਼ਾਹ) ਨੂੰ ਫੌਜ ਦੇ ਕੇ ਤੋਰਿਆ. ਉਸ ਦੀ ਚੜ੍ਹਾਈ ਸੁਣ ਕੇ ਪਹਾੜੀਆਂ ਦੀ ਸੁੱਧ-ਬੁੱਧ ਮਾਰੀ ਗਈ. ਬਹਾਦੁਰ ਸ਼ਾਹ ਆਪ ਤਾਂ ਲਾਹੌਰ ਵੱਲ ਚਲਿਆ ਗਿਆ, ਮਿਰਜ਼ਾ ਜ਼ਾਫ਼ਰ ਬੇਗ ਨੂੰ ਆਨੰਦਪੁਰ ਅਤੇ ਪਹਾੜੀ ਰਾਜਿਆਂ ਵੱਲ ਘੱਲ ਗਿਆ.

ਮਿਰਜ਼ਾ ਜ਼ਾਫ਼ਰ ਬੇਗ ਮੁਨਸਿਫ਼ ਮਿਜਾਜ਼ ਚਿੱਤ ਵਿਚ ਪਰਮੇਸ਼ੁਰ ਦਾ ਭੈ ਰੱਖਣ ਵਾਲਾ ਬੰਦਾ ਸੀ. ਰਸਤੇ ਵਿਚ ਸਰਕਾਰੀ ਸੂਹੀਆਂ ਰਾਹੀਂ ਹੋਰ ਕਈ ਵਸੀਲਿਆਂ ਤੋਂ ਸਤਿਗੁਰੂ ਬਾਬਤ ਹਰ ਤਰ੍ਹਾਂ ਦੀ ਵਾਕਫ਼ੀ ਹਾਸਲ ਕਰਦਾ ਰਿਹਾ, ਚੰਗੂ ਸੋਚ ਵਿਚਾਰ ਮਗਰੋਂ ਜਦ ਸਾਰੀਆਂ ਗਿਣਤੀਆਂ ਗਿਣ ਚੁਕਿਆ, ਤਦ ਸ਼ੁੱਧ ਮਨ ਸਤਿਗੁਰੂ ਦੇ ਦਿਦਾਰ ਦੀ ਸਿੱਕ ਨੇ ਬਿਹਬਲ ਕਰ ਦਿੱਤਾ. ਜਦ ਜੰਗ ਵਿਚ ਸਤਿਗੁਰੂ ਦੇ ਦਰਸ਼ਨ ਹੋਏ, ਪੂਰਬਲੇ ਕਰਮ ਜਾਗੇ, ਨਿਹਾਲ ਹੋਯਾ. ਇਉਂ ਇਹ ਹੁਣ ਵੈਰੀ ਦਾ ਸੈਨਾਪਤਿ ਨਾ ਰਿਹਾ. ਪ੍ਰੰਤੂ ਸ੍ਰੀ ਕਲਗੀਧਰ ਦਾ ਬੇਜ਼ਰੀਦ ਗੋਲਾ ਬਣ ਗਿਆ.

ਜੋ ਸਤਿਗੁਰੂ ਤੋਂ ਬਿਮੁਖ ਹੋ ਕੇ ਭੱਜ ਗਏ ਸਨ ਉਨ੍ਹਾਂ ਦੇ ਘਰ ਇਸਨੇ ਫੂਕ ਦਿੱਤੇ. ਸਿਰ ਮੂੰਹ ਮੁੰਨ ਕੇ ਖੋਤੇ ਤੇ ਚੜ੍ਹਾ ਕੇ ਮੰਗਤੇ ਦੀ ਹੈਸੀਅਤ ਵਿਚ ਹੱਟੀ-ਹੱਟੀ, ਘਰ-ਘਰ ਫੇਰੇ. ਇਹ ਬਿਮੁਖਤਾ ਦਾ ਦੰਡ ਦਿੱਤਾ. ਇਸ ਪਿਛੋਂ ਚਾਰ ਅਹਿਦੀਏ ਹੋਰ

**(32) ਧਿਆਨ :**

ਪ੍ਰਾਣਾਯਾਮ ਪੰਚਵੋਂ "ਧਿਆਨ" ਨਾਮੰ ਖਸਟਮ ਭਨਿ । 259 ।"

**(33) ਧੀਰਜ :**

"ਅਤਿ ਪ੍ਰਚੰਡ ਅਬਿਕਾਰ ਤੇਜ ਆਖੰਡ ਅਤੁਲ ਬਲ ।
ਅਤਿ ਪ੍ਰਤਾਪ ਅਤਿ ਸੂਰ ਤੂਰ ਬਾਜਤ ਜਿੱਹ ਜਲ ਥਲ ।
ਪਵਨ ਬੇਗ ਰਥ ਚਲਤ ਪੇਖਿ ਚਪਲਾ ਚਿਤ ਲਾਜਤ ।
ਸੁਨਤ ਸ਼ਬਦ ਚਕ ਚਾਰ ਮੇਘ ਮੋਹਤ ਭ੍ਰਮ ਭਾਜਤ ।
ਜਲ ਥਲ ਅਜੇਅ ਅਨਭੈ ਅਭਟ ਅਤਿ ਉਤਮ ਪਰਵਾਨੀਐ ।
"ਧੀਰਜੁ" ਸੁ ਨਾਮ ਜੋਧਾ ਬਿਕਟ ਅਤਿ ਸੁਲਾਹ ਜਗ ਮਾਨੀਐ । 232 ।"

**(34) ਨਿਰਹੰਕਾਰ :**

"ਸੁ "ਪਰਮ ਤੱਤ" ਆਦਿ ਦੈ "ਨਿਰਾਹੰਕਾਰ" ਗਰਜਿ ਹੈ ।
ਬਿਸੇਖ ਤੌਰ ਸੈਨ ਤੇ ਅਸੇਖ ਬੀਰ ਬਰਜਿ ਹੈ ।
ਸਰੋਖ ਸੈਹਥੀਨ ਲੈ ਅਮੋਘ ਜੋਧ ਜੁੱਟਿ ਹੈ ।
ਅਸੇਖ ਬੀਰ ਕਾਰਮਾਦ ਕ੍ਰੂਰ ਕਉਚ ਤੁੱਟ ਹੈ । 249 ।"

**(35) ਨਿਬ੍ਰਿਤ :**

"ਇੱਕ "ਨਿਬ੍ਰਿਤ" ਅਤਿ ਬੀਰ ਦਤੀਅ ਭਾਵਨਾ ਮਹਾ ਭਟ ।
ਅਤਿ ਬਲਿਸਟ ਅਨਿਮਿਟ ਅਪਾਰ ਅਨਛਿੱਜ ਅਨਾਕਟ ।
ਸਸਤ੍ਰ ਧਾਰਿ ਗਜ ਹੈ ਜਬ ਭੀਰ ਭਾਜਿ ਹੈ ਨਿਰਖਿ ਰਣ ।
ਪਤ੍ਰ ਭੇਸ ਭਹਰਾਤ ਧੀਰ ਧਰਿ ਹੈਨ ਅਨਗਣ ।
ਇਹ ਬਿਧਿ ਸੁਧੀਰ ਜੋਧਾ ਨ੍ਰਿਪਤਿ ਜਿਦਿਨ ਅਯੋਧਨ ਰਚਿ ਹੈ ।
ਤਜਿ ਸਸਤ੍ਰ ਅਸਤ੍ਰ ਭਜਿ ਹੈ ਸਕਲ ਏਕ ਨ ਬੀਰ ਬਿਰਚਿ ਹੈ । 238 ।"

**(36) ਨੇਹ :**

"ਭਟ "ਨੇਹ" ਨਾਮ ਅਪਾਰ । ਬਲ ਜਉਨ ਕੋ ਬਿਕਰਾਰ । 264 ।"

**(37) ਨੇਮ :**

"ਚਕ੍ਰਿਤ ਚਾਰੂ ਚੰਚਲ ਪ੍ਰਕਾਸ਼ ਬਾਜੀ ਰਥ ਸੋਹਤ ।
ਅਤਿ ਪ੍ਰਬੀਨ ਧੁਨਿ ਛੀਨ ਬੀਨ ਬਾਜਤ ਮਨ ਮੋਹਤ ।
ਪ੍ਰੇਮ ਰੂਪ ਸੁਭ ਧਰੇ "ਨੇਮ" ਨਾਮਾ ਭਟ ਭੈਕਰ ।
ਪਰਮ ਰੂਪ ਪਰਮੰ ਪ੍ਰਤਾਪ ਜੁੱਧ ਜੈ ਅਰਿ ਛੈ ਕਰ ।
ਅਸਿ ਅਮਿਟ ਬੀਰ ਧੀਰਾ ਬਡੋ ਅਤਿ ਬਲੀ ਸੁ ਦੁਰਧਰਖ ਰਣ ।
ਅਨਭੈ ਅਭੰਜ ਅਨਮਿਟ ਸੁਧੀਸ ਅਨ ਬਿਕਾਰ ਅਨ ਜੈ ਸੁ ਭਣ । 234 ।"

**(38) ਪਾਠ :**

"ਅਖੰਡ ਮੰਡਲੀਕ ਸੋ ਪ੍ਰਚੰਡ ਰੂਪ ਦੇਖੀਐ ।

ਸੁ ਕੋਪ ਸੁੱਧ ਸਿੰਘ ਕੀ ਸਮਾਨ ਰੂਪ ਪੇਖੀਐ ।
ਸੁ "ਪਾਠ" ਨਾਮ ਤਾਸ ਕੋ ਅਠਾਟ ਤਾਸ ਭਾਖੀਐ ।
ਭੱਜਜੋ ਨ ਜੁੱਧ ਤੇ ਕਹੂੰ ਨਿਮੇਸ ਸੂਰ ਸਾਖੀਐ । 255 ।"

**(39) ਪੂਜਾ :**

(i) "ਆਗੜਦੀ ਇਕ "ਅਰਚਾਰੁ" ਪਾਗੜਦੀ "ਪੂਜਾ" ਜਬ ਕੁਪਹਿ।
ਰਾਗੜਦੀ "ਰੋਸ" ਕਰਿ ਜੋਸ਼ ਪਾਗੜਦੀ ਪਾਇਨ ਜਬ ਰੁਪਹਿ ।
ਸਾਗੜਦੀ ਸ਼ਤ੍ਰ ਤਜਿ ਅਤ੍ਰ ਭਾਗੜਦੀ ਭੱਜਹਿਸੁ ਭੂਮ ਰਣ ।
ਆਗੜਦੀ ¯ਐਸ ਉੜੜਹਿ ਪਾਗੜਦੀ ਜਣੁ ਪਵਨ ਪਤ੍ਰ ਬਣ ।
ਸੰ ਸਾਗੜਦੀ ਸੁਭਟ ਸਬ ਭੱਜਿ ਹੈਂ ਤਾਗੜਦੀ ਨ ਤੁਰੰਗ ਨਚਾਇ ਹੈਂ ।
ਛੰ ਛਾਗੜਦੀ ਛਤ੍ਰ ਬ੍ਰਿਤਿ ਛੱਡਿ ਕੈ ਆਗੜਦੀ ਅਧੋਗਤਿ ਜਾਇ ਹੈਂ । 241 ।"

(ii) "ਪੂਜਾ" ਸੁ ਅਉਰ ਬਖਾਨ । ਜਿਹਸੋਂ ਨ ਪਉਰਖੁ ਆਨ । 262 ।"

**(40) ਪ੍ਰਬੋਧ :**

"ਸੁ ਜੱਗ ਨਾਮ ਏਕ ਕੋ 'ਪ੍ਰਬੋਧ' ਅਉਰ ਮਾਨੀਐ । 258 ।"

**(41) ਪ੍ਰਾਣਾਯਾਮ :** ਦੇਖੋ ਧਿਆਨ.

**(42) ਪ੍ਰੀਤ :** ਦੇਖੋ 'ਹਰਿ ਭਗਤਿ'.

**(43) ਪ੍ਰੇਮ :**

"ਸੁ "ਪ੍ਰੇਮ" ਨਾਮ ਸੂਰ ਕੋ ਬਿਸੇਖ ਭੂਪ ਜਾਨੀਐ ।
ਸੁ ਸਾਖ ਤਾਸ ਕੀ ਸਦਾ ਤਿਹੂੰਨ ਲੋਕ ਮਾਨੀਐ । 253 ।"

**(44) ਬਿਗਯਾਨ :**

"ਅਤਿ ਪ੍ਰਤਾਪ ਅਮਿਤੋਜ ਅਮਿਟ ਅਨਭੈ ਅਭੰਗ ਭਟ ।
ਰਥ ਪ੍ਰਮਾਣ ਚਪਲਾ ਸੁ ਚਾਰੁ ਚਮਕਤ ਹੈ ਅਨਕਟ ।
ਨਿਰਖ ਸ਼ਤ੍ਰ ਤਿੱਹ ਤੇਜ ਚਕ੍ਰਿਤ ਭਯ ਭੀਤ ਭਜਤ ਰਣ ।
ਧਰਤ ਧੀਰ ¯ਨਹਿ ਬੀਰ ਤੀਰ ਸਰ ਹੈ ਨਹੀਂ ਹਠਿ ਰਣ ।
"ਬਿਗਯਾਨ" ਨਾਮ ਅਨਭੈ ਸੁਭਟ ਅਤਿ ਬਲਿਸ਼ਟ ਤੱਹ ਜਾਨੀਐ ।
ਅਗਿਆਨ ਦੇਸ ਜਾਕੋਂ ਸਦਾ ਤ੍ਰਾਸ ਘਰਨ ਘਰ ਮਾਨੀਐ । 236 ।"

**(45) ਬਿਬੇਕ :**

(i) "ਸੇਤ ਛਤ੍ਰ ਸਿਰ ਧਰੇ ਸੇਤ ਬਾਜੀ ਰਥ ਰਾਜਤ ।
ਸੇਤ ਸ਼ਸਤ੍ਰ ਤਨ ਸਜੇ ਨਿਰਖਿ ਸੁਰ ਨਰ ਭ੍ਰਮਿ ਭਾਜਤ ।...
ਇਹ ਛਬਿ "ਬਿਬੇਕ" ਰਾਜਾ ਨ੍ਰਿਪਤਿ ਅਤਿ ਬਲਿਸਟ ਤਿਹ ਮਾਨੀਐ । 230 ।"

(ii) "ਚਮਰ ਚਾਰ ਚਹੂੰ ਓਰ ਢੁਰਤ ਸੁੰਦਰ ਛਬਿ ਪਾਵਤ ।
ਨਿਰਖਿ ਹੰਸ ਤਿੱਹ ਢੁਰਨਿ ਮਾਨ ਸਰਵਹਿ ਲਜਾਵਤ ।
ਅਤਿ ਪਵਿਤ੍ਰ ਸਬ ਗਾਤ ਪ੍ਰਭਾ ਅਤਿ ਹੀ ਜਿੱਹ ਸੋਹਤ ।

ਸੁਰ ਨਰ ਨਾਗ ਸੁਰੇਸ ਜੱਛ ਕਿੰਨਰ ਮਨ ਮੋਹਤ ।
ਇਹ "ਬਿਬੇਕ" ਰਾਜਾ ਨ੍ਰਿਪਤਿ ਜਦਿਨ ਕਮਾਨ ਚੜਾਇ ਹੈ ।
ਬਿਨ ਇਕ "ਅਬਿਬੇਕ" ਸੁਨਿ ਹੋ ਨ੍ਰਿਪਤਿ ਸੁ ਅਉਰ ਨ ਬਾਨ ਚਲਾਇ ਹੈ । 231 ।

**(46) ਬੁਧ :**

"ਸੁਭਾਚਾਰ ਜਿਹ ਨਾਮ ਸਬਲ ਦੂਸਰ ਅਨੁਮਾਨੋ ।
ਬਿਕ੍ਰਮ ਤੀਸਰੋ ਸੁਭਟ ਬੁੱਧ ਚਤੁਰਥ ਜੀਅ ਜਾਨੋ । 260 ।"

**(47) ਬੇਰਕਤਤਾ :**

"ਬੇਰਕਤਤਾ" ਇਕ ਆਨ । ਜਿੱਹ ਸੋਂ ਨ ਆਨ ਪ੍ਰਧਾਨ । 263 ।"

**(48) ਬ੍ਰਿਤ :**

"ਧਰਮ ਧੀਰ ਬੀਰਜ ਸਮੀਰ ਅਨ ਭੀਰ ਬਿਕਟ ਮਤਿ ।
ਕਲਪ ਬ੍ਰਿਛ ਕੁਬ੍ਰਿਤਨ ਕ੍ਰਿਪਾਨ ਜਸ ਤਿਲਕ ਸੁਭਟ ਅਤਿ ।
ਅਤਿ ਪ੍ਰਤਾਪ ਅਤਿ ਓਜ ਅਨਿਲ ਸਰ ਤੇਜ ਜਰੇ ਰਣ ।
ਬ੍ਰਹਮ ਅਸਤ੍ਰ ਸਿਵ ਅਸਤ੍ਰ ਨਹਿਨ ਮਾਨਤ ਏਕੈ ਬ੍ਰਣ ।
ਇਕ ਦੁਤਿ ਪ੍ਰਕਾਸ਼ "ਬ੍ਰਿਤ" ਛਤ ਨ੍ਰਿਪ ਸਸਤ੍ਰ ਅਸਤ੍ਰ ਜਬ ਛੰਡਿ ਹੈ ।
ਬਿਨ ਏਕ ਆਬ੍ਰਿਤ ਸੁ "ਬ੍ਰਿਤ" ਨ੍ਰਿਪਤਿ ਅਵਰ ਨ ਆਹਵ ਮੰਡਿ ਹੈ । 232 ।"

**(49) ਭਾਵਨਾ :**

"ਸਭਗਤਿ ਏਕ "ਭਾਵਨਾ" ਸਕ੍ਰੋਧ ਸੂਰ ਧਾਇ ਹੈ ।
ਅਸੇਖ ਮਾਰਤੰਡ ਜਿਯੋਂ ਬਿਸੇਖ ਸੋਭ ਪਾਇ ਹੈ ।
ਸੰਘਾਰ ਸੈਣ ਸਤ੍ਰਵੀ ਜੁਝਾਰ ਜੋਧ ਜੁੱਟਿ ਹੈ ।
ਕਰੂਰ ਕੂਰ ਸੂਰਮਾ ਤਰਕ ਤੰਗ ਤੁੱਟਿ ਹੈ । 250 ।"

**(50) ਰੋਸ :**

"ਲੜਕ ਲੁੱਥ ਬਿੱਥੁਰਗ ਸੇਲ ਸਾਮੁਹਿ ਹ੍ਵੈ ਘੱਲਤ ।
ਜਦਿਨ "ਰੋਸ" ਰਾਵਤ ਰਣਹਿ ਦੂਸਰ ਕੋ ਝੱਲਤ ।
ਇਹੀ ਬਿਧਿ "ਅਪਮਾਨ" ਤਿਹ ਭ੍ਰਾਤਭਨ ਜਿਦਿਨ ਰੁਦ੍ਰ ਰਸ ਮੱਚਿ ਹੈ ।
ਬਿਨੁ ਇੱਕ ਸੀਲ ਦੁਸੀਲ ਭਟ ਸੁ ਅਉਰ ਕਵਨ ਰਣਿ ਰੱਚਿ ਹੈ । 183 ।"

**(51) ਲੱਜ** (ਲੱਜਾ, ਲਾਜ) : (ਦੇਖੋ ਅਕ੍ਰੋਧ)

"ਇਕ "ਬਿਦਿਆ" ਅਰੁ "ਲਾਜ" ਅਮਿਟ ਅਤਿ ਪ੍ਰਤਾਪ ਰਣ
ਭੀਮ ਰੂਪ ਭੈਰੋ ਪ੍ਰਚੰਡ ਅਮਿੱਟ ਅਦਾਹਣ ।
ਅਤਿ ਅਖੰਡ ਅਡੰਡ ਚੰਡ ਪਰਤਾਪ ਰਣਾ ਚਲ ।
ਬ੍ਰਿਖਤ ਕੰਧ ਆਜਾਨ ਬਾਹ ਬਾਨੈਤ ਮਹਾਂ ਬਲ ।
ਇਕ ਛਬਿ ਅਪਾਰ ਜੋਧਾ ਜੁਗਲ ਜਿਦਿਨ ਨਿਸ਼ਾਨ ਬਜਾਇ ਹੈਂ ।
ਭੱਜਿ ਹੈਂ ਭੂਪ ਤਜਿ "ਲਾਜ" ਸਭ ਏਕ ਨ ਸਾਮੁਹਿ ਆਇ ਹੈਂ । 243 ।"

**(52) ਵਿਦਜਯਾ** (ਬਿਦਿਆ) : (ਦੇਖੋ ਲੱਜ)

**ਅਬਿਬੇਕ ਅਤੇ ਬਿਬੇਕ ਦਾ ਯੁੱਧ ਵਰਣਨ :**

**ਅਸਤ੍ਰ**[1] : ਅਸਤ੍ਰ 233, ਅਗਨਾਸਤ੍ਰ 279, ਅਰੋਗਾਸਤ੍ਰ 287, ਸ਼ਿਵਾਸਤ੍ਰ 233, ਸੁਗੰਤ੍ਰਾਸਤ੍ਰ 288, ਸੂਕ੍ਰਾਸਤ੍ਰ 280, ਸੈਲਾਸਤ੍ਰ 279, ਹੰਸਾਸਤ੍ਰ 280, ਕਰੋਧਾਸਤ੍ਰ 289, ਕਾਕਾਸਤ੍ਰ 280, ਕਾਮਾਸਤ੍ਰ 289, ਕਿੰਨਾਸਤ੍ਰ 281, ਗੰਧ੍ਰਬਾਸਤ੍ਰ 282, ਚਰਿਤ੍ਰਾਸਤ੍ਰ 290, ਜੱਛਾਸਤ੍ਰ 281, ਤ੍ਰਾਸਾਸਤ੍ਰ 290, ਦਈਤਾਸਤ੍ਰ 278, ਦੇਵਾਸਤ੍ਰ 278, ਧਰਮਾਸਤ੍ਰ 287, ਨਰਾਸਤ੍ਰ (ਨਰ ਅਸਤ੍ਰ) 282, ਪਉਨਾਸਤ੍ਰ 279, ਪਰਮਾਸਤ੍ਰ 278, ਪਾਪਾਸਤ੍ਰ 287, ਬਿਬਾਦਾਸਤ੍ਰ 288, ਬਿਮੋਹਾਸਤ੍ਰ 289, ਬਿਰੋਧਾਸਤ੍ਰ 288, ਬਜੋਮਾਸਤ੍ਰ 281, ਬ੍ਰਹਮਾਸਤ੍ਰ 233, ਭੋਗਾਸਤ੍ਰ 287, ਮੇਘਾਸਤ੍ਰ 279, ਮੋਹਾਸਤ੍ਰ 290.

**ਸ਼ਸਤ੍ਰ** : ਸਸਤ੍ਰ 233, ਸਸਤ੍ਰਾਸਤ੍ਰ 274, ਸੇਲ 252, ਸੈਹਥੀ 251, ਸਾਂਗ 237, ਕ੍ਰਿਪਾਲ 233, ਖੰਡੇ 298, ਛੁਰੀ 301, ਤਰਵਾਰ 240, ਤੇਗ 251, ਧਨੁਖਬਾਨ 234, ਧੋਪ 298, ਫਰੀ 298, ਬੰਬਾਲੇ ਨੇਜੇ 269.

**ਬਾਜੇ** : ਸੰਖ 296, ਡਉਰੂ 277, ਡਮਰੂ 237, ਤੂਰ 232, ਨਿਸ਼ਾਨ 243, ਬੀਨ 235.

**ਤਮਾਸ਼ਬੀਨ** : ਹੂਰੰ 284, ਕਮਛਜਾ 300, ਕਾਲੀ 276, ਚਮੁੰਡ 272, ਜੋਗਨ 276, ਦੇਵੀ 277, ਪ੍ਰੇਤੰ 297, ਬੀਰ 300, ਬੈਤਾਲ 300, ਭਟਾਣੰ 298, ਭੈਰਉ 276, ਭੂਤ 297

**ਸਵਾਰੀਆਂ** : ਸਿੰਧੂਰ 270, ਤੁਰੇ 298, ਤਾਜੀ 298.

**ਜੰਗ ਦਾ ਦ੍ਰਿਸ਼ :**

(1) "ਹਿਣੰਕੇਤ ਹੈਵਰ ਗੈਵਾਰ ਗਾਜ਼ੀ । ਮੱਟਕੇ ਮਹਾਂਬੀਰ ਸੁੱਟੇ ਸਿਰਾਜੀ।
ਕੜਾਕੁੱਟ ਸਸਤ੍ਰਾਸਤ੍ਰ ਬੱਜੇ ਅਪਾਰੰ । ਨਚੇ ਸੁੱਧ ਸਿਧੰ ਉਠੀ ਸਸਤ੍ਰ ਝਾਰੰ । 299 ।"

(2) "ਛਰੀ ਛਿਪ੍ਰ ਡੰਡੈਤਿ ਮੰਡੈ ਰਣਾਰੰ । ਤਮੱਕੇਤ ਤਾਜੀ ਭੱਭਕੇ ਭਟਾਣੰ ।
ਸੁਭੇ ਸੰਦਲੀ ਬੋਜ ਬਾਜੀ ਅਪਾਰੰ । ਬਹੇ ਬੋਰ ਪਿੰਗੀ ਸਮੁੰਦੇ ਕੰਧਾਰੰ । 301 ।"

(3) "ਤੁਰੇ ਤੁੰਦ ਤਾਜੀ ਉਠੇ ਕੱਛ ਅਛੰ । ਕੱਛੇ ਆਰਬੀ ਪੱਬ ਮਾਨੋ ਸਪੱਛੰ ।
ਉਠੀ ਧੂਰ ਪੂਰੰ ਛੁਹੀ ਐਣ ਗੈਣੰ । ਭਜੇ ਅੰਧ ਧੁੰਧੰ ਪਰੀ ਜਾਣ ਰੈਣੰ । 302 ।"

(4) "ਇਤੈ ਦੱਤ ਧਾਯੋ ਅਨਾਦੱਤ ਉਤੰ । 303 । ਗਹੇ ਬਾਣ ਦੱਤੰ ਅਨਦੱਤ ਮਾਰਯੋ । 305 ।"

(5) "ਅਨਾਵਰਤ ਬੀਰੰ ਮਹਾਬਰਤ ਧਾਰੀ । 303 ।"

(6) "ਰਣੰ ਰੋਸ ਕੈ ਲੋਭ ਬਾਜੀ ਮਟੱਕਯੋ । ਫਿਰਯੋ ਦੇਖ ਬੀਰੰ ਅਨਾਲੋਭ ਧਾਯੋ । 306 ।"

(7) "ਦਸੰ ਬਾਣ ਲੈ ਬੀਰ ਧੀਰੰ ਪ੍ਰਹਾਰੇ । ਸਰੰ ਸੱਠਿ ਲੈ ਸੰਜਮੈ ਤਾਕਿ ਮਾਰੇ।

(1) ਹਰੇਕ ਨਾਉਂ ਅੱਗੇ ਛੰਦ ਦਾ ਨੰਬਰ ਦਿੱਤਾ ਹੈ ।

ਨਵੇ ਬਾਣ ਸੋ ਨੇਮ ਕੋ ਅੰਗ ਛੇਦਜੇ । ਬਲੀ ਖੋਸਿ ਬਾਣਾਨਿ ਬਿਗਜਾਨ ਭੇਜਜੇ ।
। 307 ।"

(8) "ਪਚਿੱਸ ਬਾਣ ਪਾਵਿਤ੍ਰਤਾ ਕੌ ਪ੍ਰਹਾਰੇ । ਅਸੀਹ ਬਾਣ ਅਰਚਾਹਿ ਕੇ ਅੰਗ ਝਾਰੇ ।
ਪਚਾਸੀ ਸਰੰ ਪੂਰ ਪੂਜਾਹਿ ਛੇਦਜੇ । ਬਡੋ ਲਸਟਕਾ ਲੇ ਸਲਾਜਹਿ ਭੇਦਜੋ । 308 ।"

(9) "ਬਿਆਸੀ ਬਲੀ ਬਾਣ ਬਿਦਜਾਂਹਿ ਮਾਰੇ । ਤਪਸਜਾਂਹਿ ਪੈ ਤ ਕਿ ਤਤੀਸ ਡਾਰੇ ।
ਕਈ ਬਾਣ ਸੋਂ ਕੀਰਤਨੰ ਅੰਗ ਛੇਦਜੋ । ਅਲੋਂਭਾਦਿ ਜੋਧਾ ਭਲੀ ਭਾਂਤਿ ਭੇਦਜੋ ।
। 309 ।"

(10) "ਨ੍ਰਿਹੰਕਾਰ ਕੋ ਬਾਨ ਅੱਸੀਨ ਛੇਦਜੇ । ਕਈ ਬਾਣ ਕਰੁਣਾਹਿ ਕੇ ਅੰਗ ਝਾਰੇ ।
ਸਰੰ ਸਉਕ ਸਿੱਛਿਆ ਕੇ ਅੰਗ ਮਾਰੇ । 310 ।"

(11) "ਦਾਨ ਆਨਿ ਪੁਜਿਜੋ ਤਬੈ ਗਜਾਨ ਬਾਨ ਲੈ ਹਾਥ ।
ਜਾਨਿ ਜਾਨਿ ਮਾਰਜੋ ਤਿਸੈ ਧਜਾਨ ਮੰਤ੍ਰ ਕੇ ਸਾਥ । 311 ।"

(12) "ਰਣੰ ਉਛਲਜੋ ਦਾਨ ਜੋਧਾ ਮਹਾਨੰ । ਸਭੈ ਸਸਤ੍ਰ ਬੇਤਾ ਅਤ ਅਸਤ੍ਰੰ ਨਿਧਾਨੰ ।
ਦਸੰ ਬਾਣ ਸੋ ਲੋਭ ਕੋ ਬੱਛ ਮਾਰਜੋ । ਸਰੰ ਸਪਤ ਸੋਂ ਕ੍ਰੋਧ ਕੋ ਦੇਹੁ ਤਾਰਜੋ । 312 ।"

(13) " ਨਵੰ ਬਾਣ ਬੇਧਜੋ ਅਨਿਨਯਾਸ ਬੀਰੰ । ਤ੍ਰਯੋ ਤੀਰ ਭੇਦਜੋ ਅਨਾਬਰਤ ਧੀਰੰ ।
ਭਜੋ ਭੇਦਿ ਕ੍ਰੋਧੰ ਸਤੰਸੰਗਿ ਮਾਰੇ । ਭਈ ਧੀਰ ਧਰਮੰ ਬ੍ਰਹਮ ਗਿਆਨ ਤਾਰੇ । 313 ।"

(14) "ਕਈ ਬਾਣ ਕੁਲ ਹਤ੍ਰਤਾ ਕੋਚਲਾਏ । ਕੋਈ ਬਾਣ ਲੈ "ਬੈਰ" ਕੇ ਬੀਰ ਘਾਏ ।
ਕਿਤੇ ਘਾਇ ਆਲਸ ਕੇ ਅੰਗ ਲਾਗੇ । ਸਬੈ ਨਰਕ ਤੇ ਆਦਿ ਲੈ ਬੀਰ ਭਾਗੇ । 314 ।

(15) "ਏਕੈ ਬਾਣ ਨਿਸੀਲ ਕੋ ਅੰਗ ਛੇਦਜੋ । ਦੁਤੀ ਕੁਸਤੱਤਾ ਕੋ ਭਲੈ ਸੂਤ ਭੇਦਜੋ ।
ਗੁਮਾਨਾਦਿ ਕੇ ਚਾਰ ਬਾਜੀ ਸੰਘਾਰੇ । ਅਨਰਥਾਦਿ ਕੇ ਬੀਰ ਬਾਂਕੇ ਨਿਵਾਰੇ । 315 ।"

(16) "ਪਿਪਾਸਾ ਛੁਧਾ ਆਲਸਾਦੀ ਪਰਾਨੇ । ਭਜਜੋ ਕ੍ਰੋਧੀ ਹਠੀ ਦੇਵ ਜਾਨੇ ।
ਤਪਜੋ ਨੇਮ ਨਾਮਾ ਅਨੇਮੰ ਪ੍ਰਣਾਸੀ । ਧਰੇ ਜੋਗ ਅਸਤ੍ਰੰ ਅਲੋਭ ਉਦਾਸੀ । 316 ।"

(17) "ਹਤਜੋ ਕਾਪਟੰ ਖਾਪਟੰ ਸ਼ੋਕ ਪਾਲੰ । ਹਨਜੋ ਰੋਹ ਮੋਹੰ ਸਕਾਮੰ ਕਰਾਲੰ ।
ਮਹਾ ਕ੍ਰੋਧ ਕੈ ਕ੍ਰੋਧ ਕੋ ਬਾਨ ਮਾਰਜੋ ਖਿਸ਼ਜੋ ਬ੍ਰਹਮ ਦੋਖਾਦਿ ਸਰਬੰ ਪ੍ਰਚਾਰਜੋ । 317 ।"

(18) "ਸੁ ਦ੍ਰੋਹ ਅਉ ਹੰਕਾਰ ਕੋ ਹਜਾਰ ਬਾਨ ਸੋਂ ਹਨਜੋ ।
ਦਰਿਦ੍ਰ ਅਸੰਕ ਮਹ ਕੋ ਨ ਚਿੱਤ ਮੈ ਕਛੂ ਗਨਜੋ ।
ਅਸੋਚ ਅਉ ਕੁਮੰਤ੍ਰਤਾ ਅਨੇਕ ਬਾਨ ਸੋ ਹਤਜੋ ।
ਕਲੰਕ ਕੋ ਨਿਸ਼ੰਕ ਹ੍ਵੈ ਸਹੰਸ੍ਰ ਸਾਇਕੰ ਛਤਜੋ । 318 ।"

(19) "ਕ੍ਰਿਤਘਨਤਾ ਬਿਸ੍ਵਾਸਘਾਤ ਮਿਤ੍ਰ ਘਾਤ ਮਾਰਜੋ ।
ਸੁਰਾਜ ਦੋਖ ਬ੍ਰਹਮ* ਦੋਖ ਬ੍ਰਹਮ ਅਸਤ੍ਰ ਝਾਰਜੋ ।
ਉਚਾਟ ਮਾਰਣਾਦਿ ਬਸਿ ਕਰਣ ਕੌ ਸਰੰ ਹਨਜੋ ।
ਬਿਖਾਧ ਕੋ ਬਿਖਾਧ ਕੈ ਨ ਬ੍ਰਿਧ ਤਾਹਿ ਕੋ ਗਨਜੋ । 319 ।"

(20) ਭਜੇ ਰਥੀ ਹਈ ਗਜੀ ਸੁ ਪਤਿ ਤ੍ਰਾਸ ਧਾਰਿ ਕੈ ।

ਭਜੇ ਰਥੀ ਮਹਾਰਥੀ ਸੁ ਲਾਜ ਕੋ ਬਿਸਾਰਿ ਕੈ ।
ਅਸੰਭ ਜੋਧ ਜੋ ਭਜੇ ਸੁ ਕੈਸ ਕੈ ਬਤਾਈਐ ।
ਸਹੰਸ੍ਰ ਬਾਕ ਜੋ ਰਟੈ ਨ ਤਤ੍ਰ ਪਾਰ ਪਾਈਐ । 320 ।"

(21) "ਕਲੰਕ ਬਿਭ੍ਰਮਾਦ ਅਉ ਕ੍ਰਿਤਘਨਤਾਹਿ ਕੌ ਹਨ੍ਯੋ ।
ਬਿਖਾਦ ਬਿਪਤਾਦਿ ਕੋ ਕਛੂ ਨ ਚਿਤਿ ਮੈ ਗਨ੍ਯੋ ।
ਸੁ ਮਿਤ੍ਰ ਦੋਖ ਰਾਜ ਦੋਖ ਈਰਖਾਹਿ ਮਾਰਿ ਕੈ ।
ਉਚਾਟ ਅਉ ਬਿਖਾਧ ਕੋ ਦਯੋ ਰਣੰ ਨਿਕਾਰਿ ਕੈ । 321 ।"

(22) "ਗਿਲਾਨਿ ਕੋਪ ਮਾਨ ਅਪ੍ਰਮਾਨ ਬਾਨ ਸੋਂ ਹਨ੍ਯੋ ।
ਅਨਰਥ ਕੋ ਸਮਰਥ ਕੈ ਹਜ਼ਾਰ ਬਾਨ ਸੋਂ ਝਨ੍ਯੋ ।
ਕੁਚਾਰ ਕੋ ਹਜ਼ਾਰ ਬਾਨ ਚਾਰ ਸੋਂ ਪ੍ਰਹਾਰ੍ਯੋ ।
ਕੁਕਸਟ ਅਉ ਕੁਕ੍ਰਿਆ ਕੌ ਭਜਾਇ ਤਾਸ ਡਾਰ੍ਯੋ । 322 ।"

(23) "ਅਤਪ ਬੀਰ ਕਉ ਤਾਕਿ ਬਾਨ ਸੱਤਰਿ ਮਾਰੇ ਤਪ ।
ਨਵੈ ਸਾਇਕਨਿ ਸੀਲ ਸਹਸ ਸਰ ਹਨੇ ਅਜਪ ਜਪ ।
ਬੀਸ ਬਾਣ ਕੁਮਤਹਿ ਤੀਸ ਕੁਕਰਮਹਿ ਭੇਦ੍ਯੋ ।
ਦਸ ਸਾਇਕ ਦਾਰਿਦ੍ਰ ਕਾਮ ਕਈ ਬਾਣਨਿ ਛੇਦ੍ਯੋ ।
ਬਦ ਬਿਧਿ ਬਿਰੋਧ ਕੋ ਬਧ ਕੀਯੋ ਅਬਿਬੇਕਹਿ ਸਰ ਸੰਧਿ ਰਣ ।
ਰਣ ਰੋਹ ਕ੍ਰੋਹ ਕਰਵਾਰ ਗਹਿ ਇਮ ਸੰਜਮ ਬੁਲ੍ਯੋ ਬਜਣ । 323 ।"

(24) "ਅਰਣ ਪਛਮਹਿ ਉਗ੍ਵੈ ਬਰੁਣੁ ਉੱਤਰ ਦਿਸ ਤੱਕੈ ।
ਮੇਰ ਪੰਖ ਕਰਿ ਉਡੈ ਸਰਬ ਸਾਇਰ ਜਲ ਸੁੱਕੈ ।
ਕੋਲ ਦਾੜ੍ਹ ਕੜਮੁੜੈ ਸਿਮਟਿ ਫਣੀਅਰ ਫਣ ਛੁੱਟੈ ।
ਉਲਟਿ ਜਾਨ੍ਹਵੀ ਬਹੈ ਸਤਿ ਹਰੀਚੰਦੈ ਹੱਟੈ ।
ਸੰਸਾਰ ਉੱਲਟ ਪੁਲੱਟ ਹ੍ਵੈ ਧਸਕਿ ਧਉਲ ਸਲਣੀ ਫਟੈ ।
ਸੁਨਿ ਨ੍ਰਿਪ ਅਬਿਬੇਕ ਸੁ ਬਿਬੇਕ ਭਟਿ ਤਦਪਿ ਨ ਲਟਿ ਸੰਜਮ ਹਟੈ । 324 ।"

(25) "ਕੁਪ੍ਯੋ ਸੰਜਮੰ ਪਰਮ ਜੋਧਾ ਜੁਝਾਰੰ ।
ਬਡੋ ਗਰਬ ਧਾਰੀ ਬਡੋ ਨਿਰ ਬਿਕਾਰੰ ।
ਅਨੰਤਾਸਤ੍ਰ ਲੈ ਕੈ ਅਨਰਥੈ ਪ੍ਰਹਾਰ੍ਯੋ ।
ਅਨਾਦੱਤ ਕੇ ਅੰਗ ਕੇ ਛੇਦ ਡਾਰ੍ਯੋ । 325 ।"

(26) "ਇਸੋ ਜੁਧੁ ਬੀਤ੍ਯੋ ਕਹਾਂ ਲੌ ਸੁਨਾਊ ।
ਰਟੋ ਸਹੰਸ ਜਿਹਵਾ ਨ ਤਊ ਅੰਤ ਪਾਊ ।
ਦਸੰ ਲੱਛ ਜੁਗ੍ਯੰ ਸੁ ਬਰਖੰ ਅਨੰਤੰ ।
ਭਯੋ ਬੀਰ ਖੇਤੰ ਕਥੈ ਕਉਣ ਅੰਤੰ । 326 ।"

(27) "ਭਈ ਅੰਧ ਧੁੰਧੰ ਮਚਜੋ ਬੀਰ ਖੇਤੰ ।
ਨਚੀ ਜੁਗਣੀ ਚਾਰੁ ਚਉਸਠ ਪ੍ਰੇਤੰ ।
ਨਚੀ ਕਾਲਕਾ ਸੀ ਕਮਖਜਾ ਕਰਾਲੰ ।
ਡਕੰ ਡਾਕਣੀ ਜੋਧ ਜਾਗਤੰ ਜ੍ਵਾਲੰ । 327 ।"

(28) "ਮਚਜੋ ਜੋਰ ਜੁਧੰ ਹਟਜੋ ਨਾਹਿ ਕੋਊ ।
ਬਡੋ ਛਤ੍ਰਧਾਰੀ ਪਤੀ ਛਤ੍ਰ ਦੋਊ ।
ਖਪਜੋ ਸਰਬ ਲੋਕੰ ਅਲੋਕੰ ਅਪਾਰੰ ।
ਮਿਟੇ ਜੁੱਧ ਤੇ ਏਨ ਜੋਧਾ ਜੁਝਾਰੰ । 328 ।"

(29) "ਬੀਸ ਲੱਛ ਜੁਗ ਐਤੁ ਪ੍ਰਮਾਨਾ ।
ਲਰੇ ਦੋਊ ਪਈ ਕਿਸੂ ਨ ਹਾਨਾ ।
ਤਬ ਰਾਜਾ ਜੀਅ ਮੈ ਅਕੁਲਾਯੋ ।
ਨਾਕ ਚਢੇ ਮਛਿੰਦ੍ਰ ਪੈ ਆਯੋ । 330 ।"

(30) "ਕਹਿ ਮੁਨ ਬਰਿ ਸਭ ਮੋਹਿ ਬਿਚਾਰਾ ।
ਏ ਦੋਊ ਬੀਰ ਬਡੇ ਬਰਿਆਰਾ ।
ਇਨਕਾ ਬਿਰੁਧ ਨਿਵਰਤ ਨ ਭਯਾ ।
ਇਨੋ ਛਡਾਵਤ ਸਭ ਜਗੁ ਗਇਆ । 331 ।"

(31) "ਇਨੈ ਜੁਝਾਵਤ ਸਭ ਕੋਈ ਜੂਝਾ ।
ਇਨਕਾ ਅੰਤ ਨ ਕਾਹੂ ਸੂਝਾ
ਏਹੈ ਆਦਿ ਹਠੀ ਬਰਿਆਰਾ ।
ਮਹਾਰਥੀ ਅਉ ਮਹਾ ਭਪਾਰਾ । 332 ।"

(32) "ਸੁਨਿ ਰਾਜਾ ਤੁਹਿ ਕਹੈ ਬਿਬੇਕਾ ।
ਇਨ ਕਹ ਦ੍ਵੈ ਜਾਨਹੁ ਜਿਨ ਏਕਾ ।
ਏ ਅਬਿਕਾਰ ਪੁਰਖ ਅਵਤਾਰੀ ।
ਬਡੇ ਧਨੁਰਧਰ ਬਡੇ ਜੁਝਾਰੀ । 334 ।"

(33) "ਆਦਿ ਪੁਰਖ ਜਬ ਆਪ ਸੰਭਾਰਾ । ਆਪ ਰੂਪ ਮੈ ਆਪ ਨਿਹਾਰਾ ।
ਓਅੰਕਾਰ ਕਹ ਇਕਦਾ ਕਹਾ । ਭੂਮ ਅਕਾਸ ਸਕਲ ਬਨਿ ਰਹਾ । 335 ।"

(34) "ਦਾਹਨ ਦਿਸ ਤੇ ਸਤਿ ਉਪਜਾਵਾ । ਬਾਮ ਪਰਸ ਤੇ ਝੂਠ ਬਨਾਵਾ ।
ਉਪਜਤ ਹੀ ਉਠਿ ਜੁਝੇ ਜੁਝਾਰਾ । ਤਬ ਤੇ ਕਰਤ ਜਗਤ ਮੈ ਰਾਰਾ । 336 ।"

(35) "ਸਹੰਸ ਬਰਖ ਜੋ ਆਯੁ ਬਢਾਵੈ । ਰਸਨਾ ਸਹਸ ਸਦਾ ਲੌ ਪਾਵੈ ।
ਤਦਪਿ ਨ ਪਾਵਤ ਪਾਰ ਤੁਮਾਰਾ । 337 ।"

(36) "ਬਿਆਸ ਪਰਾਸਰ ਅਉ ਰਿਖਿ ਘਨੇ । ਸਿੰਗੀ ਰਿਖਿ ਬਕਦਾਲਭ ਭਨੇ ।
ਸਹੰਸ ਮੁਖਨ ਕਾ ਬ੍ਰਹਮਾ ਦੇਖਾ । ਤਉ ਨ ਤੁਮਾਰਾ ਅੰਤ ਬਿਸੇਖਾ । 338 ।"

(37) "ਸਿਧ ਸੁਭਟ ਸਾਵੰਤ ਸਭ ਮੁਨਿ ਗੰਧਰਬ ਮਹੰਤ ।
ਕੋਟਿ ਕਲਧ ਕਲਪਾਤ ਭੇ ਲਹਯੋ ਨ ਤੇਰੋ ਅੰਤ । 339 ।"

(38) "ਸੁਨੋ ਰਾਜ ਸਰਦੂਲ ਉਚਰੈ ਪ੍ਰਬੋਧੰ ।
ਸੁਨੋ ਚਿੱਤ ਦੈ ਕੈ ਨ ਕੀਜੈ ਬਿਰੋਧੰ ।
ਸੁ ਸ੍ਰੀਆਦ ਪੁਰਖੰ ਅਨਾਦੰ ਸਰੂਪੰ ।
ਅਜੇਅੰ ਅਭੇਅੰ ਅਦੱਗੰ ਅਰੂਪੰ । 340 ।"

(39) "ਜਿਤੇ ਸਰਬ ਜੋਗੀ ਜਟੀ ਜੰਤ੍ਰ ਧਾਰੀ ।
ਜਲਾਸ੍ਰੀ ਜਵੀ ਜਾਮਨੀ ਜਗ ਕਾਰੀ ।
ਜਤੀ ਜੋਗੀ ਜੁੱਧੀ ਜਕੀ ਜ੍ਵਾਲ ਮਾਜੀ ।
ਧ੍ਰਮਾਲੀ ਪਰੀ ਪਰਬਤੀ ਛਤ੍ਰਪਾਲੀ । 342 ।"

(40) "ਸਬੈ ਝੂਠੁ ਮਾਨੋ ਜਿਤੇ ਜੰਤ੍ਰ ਮੰਤ੍ਰ । ਸਬੈ ਫੋਕਟੰ ਧਰਮ ਹੈ ਭਰਮ ਤੰਤ੍ਰੰ ।
ਬਿਨਾ ਏਕ ਆਸੰ ਨਿਰਾਸੰ ਸਬੈ ਹੈ । ਬਿਨਾ ਏਕ ਨਾਮੰ ਨ ਕਾਮੰ ਕਬੈ ਹੈ । 343 ।"

(41) "ਕਰੇ ਮੰਤ੍ਰ ਜੰਤ੍ਰੰ ਜੁ ਪੈ ਸਿੱਧ ਹੋਈ ।
ਦਰੰ ਦ੍ਵਾਰ ਭਿਛਿਆ ਭ੍ਰਮੈ ਨਾਹਿ ਕੋਈ ।
ਧਰੈ ਏਕ ਆਸਾ ਨਿਰਾਸੋ ਰਮਾਨੈ ।
ਬਿਨਾ ਏਕ ਕਰਮੰ ਸਬੈ ਭਰਮ ਜਾਨੈ । 344 ।"
"ਸੁਨਜੋ ਜੋਗ ਬੈਨੰ ਨਰੇਸੰ ਨਿਧਾਨੰ ।"
ਪਾਰਸ ਨਾਥ ਨੇ ਮਛਿੰਦ੍ਰ ਦੇ ਬਚਨ ਸੁਣੇ ਤੇ ਕਹਿਣ ਲੱਗਾ—
"ਸੁਨਿ ਮੋਨਿ ਰਾਜੰ । ਸਦਾ ਸਿੱਧ ਸਾਜੰ ।
ਕਛੂ ਦੇਹ ਮੰਤੰ । ਕਹੋਂ ਤੋਹਿ ਬੱਤੰ । 346 ।"

**ਮਛਿੰਦ੍ਰ ਬਾਚ :**

(42) "ਦੋਊ ਜੋਰ ਜੁੱਧੰ । ਹਠੀ ਪਰਮ ਕ੍ਰੁਧੰ ।
ਸਦਾ ਜਾਪ ਕਰਤਾ । ਸਬੈ ਸਿੰਧ ਹਰਤਾ । 347 ।"

(43) "ਅਗੀਲੇ ਅਰਾਰੇ । ਹਠੀਲੇ ਜੁਝਾਰੇ ।
ਕਟੀਲੇ ਕਰੂਰੰ । ਕਰੈ ਸਤ੍ਰ ਚੂਰੰ । 348 ।"

**ਪਾਰਸ ਨਾਥ ਬਾਚ ਮਛਿੰਦ੍ਰ ਪ੍ਰਤਿ :**

"ਮੈਂ ਇਨ ਕਹਿ ਮੁਨਿ ਜੀਤ ਨ ਸਾਕਾ ।
ਅਬ ਮੁਰ ਬਲ ਪੌਰਖ ਸਭ ਥਾਕਾ । 349 ।
ਇਨ ਜੀਤੇ ਜੀਤੋ ਸੰਸਾਰਾ । 351 ।
ਕਹਿ ਮੁਨਿ ਮੋਹਿ ਕਥਾ ਸਮਝਾਈ । 352 ।
ਚਿਖਾ ਬਨਾਇ ਸਨਾਨਹਿ ਕਰਾ ।
ਸਬ ਤਨ ਬਸਤ੍ਰ ਤਿਲੋਨਾ (ਪੀਲੇ ਰੇਸਮੀ) ਧਰਾ । 353 ।

ਹੀਰ ਚੀਰ ਦੈ ਬਿਧਿਵਤ ਦਾਨਾ।
ਮੱਧਿ ਕਟਾਸ ਕਰਾ ਅਸਥਾਨਾ। 354।"

**ਜੋਗ ਅਗਨਿ ਨਿਕਾਰ :**

ਤਤ ਜਰਤੋ ਤਾਮਹਿ ਰਾਇ। ਭਏ ਭਸਮ ਅਦਭੁਤ ਕਾਇ। 357।
ਕਈ ਦਿਯੋਸ ਬਰਖ ਪ੍ਰਮਾਨ। ਸਲ ਜਰਾ ਜੋਰ ਮਹਾਨ।
ਭਈ ਭੂਮ ਭਸਮੀ ਦੇਹ। ਧਨ ਧਾਮ ਛਾਡਜੋ ਨੇਹ। 358।"

ਪਾਰਸ ਨਾਥ ਦੇ ਕੁਲ ਛੰਦ 358 ਹੈਨ—ਅਚਕੜਾ 12, ਅਡਾਨ 1, ਸਵੈਯਾ 10, ਸ੍ਰੀ ਭਗਵਤੀ 23, ਚਉਪਈ 34, ਛਪਾ 56, ਤੋਟਕ 12, ਤੋਮਰ 14, ਦੋਹਰਾ 7, ਨਰਾਜ 20, ਬਿਸਨਪਦ 44.

**ਰਾਗਾਂ ਵਿਚ :**

| | |
|---|---|
| ਸਾਰੰਗ | 6, |
| ਸੂਹੀ | 3, |
| ਸੋਰਠਿ | 12, |
| ਕਲਿਆਨ | 1, |
| ਕਾਫੀ | 5, |
| ਕਿਦਾਰਾ | 1, |
| ਗੌਰੀ | 2, |
| ਤਿਲੰਗ | 1, |
| ਦੇਵਗੰਧਾਰੀ | 2, |
| ਧਨਾਸਰੀ | 1, |
| ਪਰਸ | 3, |
| ਬਸੰਤ | 1, |
| ਭੈਰੋ | 1, |
| ਮਾਰੂ | 3, |
| ਭੁਜੰਗ ਪ੍ਰਯਾਤ | 63, |
| ਮੋਹਣੀ | 18, |
| ਰਸਾਵਲ | 3, |
| ਰਾਮਕਲੀ | 2, |
| ਰੂਆਮਲ | 6, |
| ਰੂਆਲ | 35. |

**ਭਗੌਤੀ ਸਤੋਤ੍ਰ :** ਇਸ ਦੇ ਨੌ ਛੰਦ ਹੈਨ —ਭੁਜੰਗ ਪ੍ਰਯਾਤ 9.

**ਲੱਖੀ ਜੰਗਲ :**

"ਪਿੰਡ ਮਹਿਮਾ ਸਰਜਾ ਤੋਂ ਇੱਕ ਮੀਲ ਦੱਖਣ ਪੂਰਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗੁਰਦੁਆਰਾ ਹੈ. ਇਸੇ ਅਸਥਾਨ ਤੇ ਕਲਗੀਧਰ ਜੀ ਨੇ ਜੰਗਲ ਦੇਸ ਨੂੰ ਲੱਖੀ ਜੰਗਲ ਪਦਵੀ ਬਖ਼ਸੀ. ਮਾਲਵੇ ਦੀ ਧਾਰਣਾ ਦਾ "ਸੱਦ ਗੀਤ" ਸੁਣ ਕੇ ਉਸੇ ਲੈ ਤਾਲ ਤੇ "ਸੁਣ ਕੇ ਸੱਦ ਮਾਹੀਦਾ ਮੇਰੀ ਪਾਣੀ ਘਾਹ ਮੁਤੋਨੇ" ਅਤੇ ਖ਼ਿਆਲ ਪਾਤਸ਼ਾਹੀ 10। "ਮਿੱਤ ਪਿਆਰੇ ਨੂੰ" ਸ਼ਬਦ ਉਚਾਰਣ ਕੀਤੇ,

ਨੋਟ : ਮਹਿਮਾ ਸਰਜਾ ਤਹਿਸੀਲ ਕੋਟਕਪੂਰਾ ਥਾਣਾ ਨੇਹੀਆਂ ਵਾਲੇ ਦਾ ਪਿੰਡ ਹੈ।

**ਵਾਰ ਸ੍ਰੀ ਭਗਉਤੀ ਜੀ ਕੀ ਪਾ. 10।**

ਅਕਾਲੀ ਲਹਿਰ ਤੋਂ ਪਹਿਲਾਂ ਜੋ ਸ੍ਰੀ ਦਸਮ ਗ੍ਰੰਥ ਸਾਹਿਬ ਬਾਬਾ ਅਟੱਲ ਰਾਇ ਜੀ ਦੇ ਦਰਬਾਰ, ਅੰਮ੍ਰਿਤਸਰ ਪ੍ਰਕਾਸ਼ ਹੁੰਦਾ ਸੀ ਉਸ ਵਿਚ ਹੈ. ਹੁਣ ਇਹ ਬੀੜ ਬਾਬਾ ਜਗਜੀਤ ਸਿੰਘ ਸਾਹਿਬ ਪਾਸ ਭੈਣੀ ਸਾਹਿਬ ਹੈ. ਏਸ ਵਾਰ ਦੇ ਵਿਚ 8 ਛੰਦ ਹੈਨ :—ਸਵੈਯਾ 6, ਦੋਹਰਾ 2.

**ਵਾਰ ਮਾਲਕੌਂਸ ਦੀ :—**

ਇਸ ਵਾਰ ਦੀਆਂ 11 ਪਉੜੀਆਂ ਹਨ :—

| | |
|---|---|
| 6 ਤੁਕਾਂ ਦੀਆਂ | 4 |
| 7 ਤੁਕਾਂ ਦੀਆਂ | 3 |
| 8 ਤੁਕਾਂ ਦੀਆਂ | 3 |
| 9 ਤੁਕਾਂ ਦੀ | 1 |

(ਨੋਟ : ਰਾਵਲਪਿੰਡੀ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਇਕ ਬੀੜ ਵਿੱਚ ਇਸ ਵਾਰ ਦੀਆਂ 35 ਪਉੜੀਆਂ ਲਿਖੀਆਂ ਮਿਲਦੀਆਂ ਹਨ.)

**(ਅ) ਹਰੇਕ ਬਾਣੀ ਦੇ ਛੰਦ :**

| | | |
|---|---|---|
| (1) | ਉਕਤਿ ਬਿਲਾਸ | 233 |
| (2) | ਅਸਫੋਟਕ ਕਬਿੱਤ | 49 |
| (3) | ਅਕਾਲ ਉਸਤਤਿ | 271 |
| (4) | ਸ਼ਸਤ੍ਰ ਨਾਮ ਮਾਲਾ | 1318 |
| (5) | ਸੰਸਾਹਰ ਸੁਖਮਣਾ | 127 |
| (6) | ਹਕਾਯਤਾਂ | 757 |
| (7) | ਹਜ਼ਾਰੇ ਸ਼ਬਦ ਪਾ. 10 | 9 |
| (8) | ਕੇਸੋ ਦਾਸ ਪ੍ਰਬੋਧ | 4 |
| (9) | ਗਿਆਨ ਪ੍ਰਬੋਧ | 336 |
| (10) | ਚਰਿਤ੍ਰ | 7539 |
| **(11)** | **ਚੌਬੀਸ ਅਵਤਾਰ** | 4345 |

| | | |
|---|---|---|
| (ੳ) ਉਥਾਨਕਾ | | 38 |
| (ਅ) ਸੂਰਜ | | 27 |
| (ੲ) ਕੱਛ | | 5 |
| (ਸ) ਕ੍ਰਿਸ਼ਨ | | 2492 |
| (ਹ) ਗਉਬਧਹ | | 36 |
| (ਕ) ਚੰਦ੍ਰ | | 15 |
| (ਖ) ਛੀਰ ਸਮੁੰਦ੍ਰ | | 20 |
| (ਗ) ਜਲੰਧਰ | | 28 |
| (ਘ) ਧਨੰਤਰ | | 6 |
| (ਙ) ਨਰ | | 7 |
| (ਚ) ਨਰਸਿੰਘ | | 42 |
| (ਛ) ਨਿਹਕਲੰਕੀ | | 588 |
| (ਜ) ਪਰਸਰਾਮ | | 30 |
| (ਝ) ਬਉਧ | | 3 |
| (ਞ) ਬਾਵਨ | | 27 |
| (ਟ) ਬਿਸ਼ਨ | | 5 |
| (ਟ) ਬੈਰਾਹ | | 14 |
| (ਡ) ਬ੍ਰਹਮਾ | | 7 |
| (ਢ) ਮਹਾਮੋਹਨੀ | | 8 |
| (ਣ) ਮੱਛ | | 16 |
| (ਤ) ਮਨੁਰਾਜਾ | | 8 |
| (ਥ) ਰਹੰਤ | | 20 |
| (ਦ) ਰਾਮਾਵਤਾਰ | | 864 |
| (ਧ) ਰੁਦ੍ਰ | | 39 |
| (12) ਚੰਡੀ ਚਰਿਤ੍ਰ 2 | 262 | |
| (13) ਚੰਡੀ ਦੀ ਵਾਰ | 55 | |
| (14) ਜ਼ਫਰਨਾਮਹ | 111 | |
| (15) ਜਾਪੁ | 199 | |
| (16) ਤ੍ਰੇਤੀ ਸਵੈਯੇ | 33 | |
| (17) ਬਚਿਤ੍ਰ ਨਾਟਕ | 471 | |
| ਅਧਯਾਇ ਪਹਿਲਾ | | 101 |
| ਅਧਯਾਇ ਦੂਜਾ | | 36 |

| | | |
|---|---|---|
| ਅਧਜਾਇ ਤੀਜ਼ਾ | | 52 |
| ਅਧਜਾਇ ਚੌਥਾ | | 10 |
| ਅਧਜਾਇ ਪੰਜਵਾਂ | | 16 |
| ਅਧਜਾਇ ਛੀਵਾਂ | | 64 |
| ਅਧਜਾਇ ਸਤਵਾਂ | | 3 |
| ਅਧਜਾਇ ਅਠਵਾਂ | | 38 |
| ਅਧਜਾਇ ਨੌਵਾਂ | | 24 |
| ਅਧਜਾਇ ਦਸਵਾਂ | | 10 |
| ਅਧਜਾਇ ਗਿਆਰਵਾਂ | | 69 |
| ਅਧਜਾਇ ਬਾਰਵਾਂ | | 12 |
| ਅਧਜਾਇ ਤੇਰਵਾਂ | | 25 |
| ਅਧਜਾਇ ਚੌਦੂਵਾਂ | | 11 |
| (18) ਬ੍ਰਹਮਾ ਦੇ ਸੱਤ ਉਪ ਅਵਤਾਰ | 450 | |
| ਬ੍ਰਹਮਾ ਪ੍ਰਤਿ ਆਗਜ਼ਾ | | 41 |
| ਸੁਕ੍ਰ | | 2 |
| ਕਸਪ | | 5 |
| ਕਾਲਿਦਾਸ | | 4 |
| ਖਟਰਿਖ | | 4 |
| ਬਾਲਮੀਕ | | 6 |
| ਬਿਆਸ | | 108 |
| (ੳ) ਅਜਰਾਜਾ | | 108 |
| (ਅ) ਜੁਜਾਤਰਾਜਾ | | 15 |
| (ੲ) ਦਲੀਪ | | 15 |
| (ਸ) ਪ੍ਰਿਥੁਰਾਜਾ | | 29 |
| (ਹ) ਬੇਨਰਾਜਾ | | 5 |
| (ਕ) ਭਰਤ ਤੇ ਸਗਰ | (11 + 27) | 38 |
| (ਖ) ਮਨੁਰਾਜਾ | | 18 |
| (ਗ) ਮਾਨਧਾਤਾ | | 12 |
| (ਘ) ਰਘੁਰਾਜਾ | | 43 |
| (ਙ) ਬ੍ਰਹਮਾ ਬਚੇਸ ਦੂਜਾ | | 284 |
| (19) ਮੀਰ ਮਹਿੰਦੀ | 11 | |
| (20) ਰੁਦ੍ਰ ਦੇ ਦੋ ਉਪ ਅਵਤਾਰ : | 859 | |

| | | |
|---|---|---|
| (ੳ) ਦੱਤਾ ਦੱਤਾ ਤ੍ਰੇ | | 498 |
| (ਅ) ਪਾਰਸ ਨਾਥ | | 358 |
| (21) ਲੱਖੀ ਜੰਗਲ | 2 | |
| (ੳ) ਸੱਦ | | 1 |
| (ਅ) ਖਯਾਲ ਪਾ. 10 | | 1 |
| (22) ਵਾਰ ਸ੍ਰੀ ਭਗਉਤੀ ਜੀ ਕੀ | 8 | |
| (23) ਵਾਰ ਮਾਲਕੌਂਸ ਜੀ | 11 | |
| | ਕੁਲ ਜੋੜ = 17327 | |

**ਕਿਸਮ ਵਾਰ ਛੰਦਾਂ ਦੀ ਗਿਣਤੀ**

| | |
|---|---|
| (1) ਉਗਾਥਾ | 9 |
| (2) ਉਗਾਧ | 13 |
| (3) ਉਛਾਲ | 9 |
| (4) ਉਟੰਕਣ | 10 |
| (5) ਉਤਭੁਜ | 4 |
| (6) ਅਸਤਰ | 2 |
| (7) ਅਸਤਾ | 5 |
| (8) ਅਕਰਾ | 8 |
| (9) ਅਕਵਾ | 9 |
| (10) ਅਕੜਾ | 8 |
| (11) ਅਚਕੜਾ | 12 |
| (12) ਅਜਵਾ | 13 |
| (13) ਅਜੰਨ | 3 |
| (14) ਅਡਾਨ | 1 |
| (15) ਅਣਕਾ | 14 |
| (16) ਅਨਹਦ | 4 |
| (17) ਅਨਕਾ | 2 |
| (18) ਅਨਾਦ | 8 |
| (19) ਅਨੁਭਵ | 1 |
| (20) ਅਪੂਰਬ | 16 |
| (21) ਅਭੀਰ | 4 |
| (22) ਅਰੂਪਾ | 4 |
| (23) ਅਲਕਾ | 6 |

| | |
|---|---|
| (24) ਅਵਤਾਰ | 1 |
| (25) ਅੜਿਲ | 955 |
| (26) ਅੜੂਹਾ | 6 |
| (27) ਏਕ ਅੱਛਰੀ | 8 |
| (28) ਏਲਾ | 4 |
| (29) ਸੱਦ | 2 |
| (30) ਸ਼ਮਾਨਕਾ | 12 |
| (31) ਸਲੋਕ | 42 |
| (32) ਸਵੈਯਾ | 2304 |
| (33) ਸਾਰਸੁਤੀ | 8 |
| (34) ਸਿਰਖਿੰਡੀ | 7 |
| (35) ਸੁਖਦਾ | 8 |
| (36) ਸੁਖਦਾ ਬ੍ਰਿਧ | 4 |
| (37) ਸੁਪ੍ਰਿਆ | 4 |
| (38) ਸੋਮਰਾਜੀ | 4 |
| (39) ਸੋਰਠਾ | 120 |
| (40) ਸੰਗੀਤ ਛੰਦ | 75 |
| (41) ਸੰਜਤਾ (ਸੰਜੁਤਾ) | 6 |
| (42) ਸੁੰਦਰੀ | 18 |
| (43) ਸ੍ਰੀਬਰਣਬਧ | 7 |
| (44) ਸ੍ਰੀ ਭਗਵਤੀ | 55 |
| (45) ਹਰਿਗੀਤਾ | 2 |
| (46) ਹਰਿ ਬੋਲਮਨਾ | 70 |
| (47) ਹੀਰ | 2 |
| (48) ਹੋਹਾ | 14 |
| (49) ਹੰਸਾ | 4 |
| (50) ਕਬਿੱਤ | 163 |
| (51) ਕਲਸ | 12 |
| (52) ਕਿਲਕਾ | 2 |
| (53) ਕੁਸਮ ਬਚਿਤ੍ਰ | 8 |
| (54) ਕੁਮਾਰ ਲਲਿਤ | 8 |
| (55) ਕੂਲਕ | 23 |

| | |
|---|---|
| (56) ਕੰਠ ਭੂਖਣ | 8 |
| (57) ਕੁੰਡਰੀਆ (ਕੁੰਡਲੀਆ) | 5 |
| (58) ਕ੍ਰਿਪਾਣ ਕ੍ਰਿਤ | 34 |
| (59) ਗਾਹਾ | 4 |
| (60) ਗੀਤਆਲਤੀ | 16 |
| (61) ਘੱਤਾ | 2 |
| (62) ਚਉਪਈ | 5562 |
| (63) ਚਬੋਲਾ | 2 |
| (64) ਚਤੁਰਪਦੀ | 4 |
| (65) ਚਰਪਟ | 35 |
| (66) ਚਾਚਰੀ | 57 |
| (67) ਰੰਅਰ | 2 |
| (68) ਚੰਚਲਾ | 2 |
| (69) ਛੱਪਾ | 90 |
| (70) ਛੰਦ | 29 |
| (71) ਛੰਦ ਵੱਡਾ | 1 |
| (72) ਝੂਲਨਾ | 7 |
| (73) ਝੂਲਾ | 4 |
| (74) ਡੱਖਣਾ | 1 |
| (75) ਤਰਨਰਾਜ | 8 |
| (76) ਤਾਰਕ | 29 |
| (77) ਤਾਰਕਾ | 8 |
| (78) ਤਿਲਕੜੀਆ | 6 |
| (79) ਤਿਲਕਾ | 8 |
| (80) ਤਿਲੋਕੀ | 2 |
| (81) ਤੋਟਕ | 232 |
| (82) ਤੋਮਰ | 215 |
| (83) ਤ੍ਰਿਗਤਾ | 10 |
| (84) ਤ੍ਰਿਣਣਿਣ | 8 |
| (85) ਤ੍ਰਿਭੰਗੀ | 41 |
| (86) ਤ੍ਰਿੜਕਾ | 10 |
| (87) ਦੋਹਰਾ (ਦੋਹਾ) | 3141 |

| | |
|---|---|
| (88) ਦੋਹਰਾ ਚਾਰਣੀ | 2 |
| (89) ਦੋਧਕ | 22 |
| (90) ਨਗਸਰੂਪੀ | 15 |
| (91) ਨਗਸਰੂਪੀ ਅਰਧ | 1 |
| (92) ਨਰਾਚ (ਨਰਾਜ) | 152 |
| (93) ਨਰਾਜ ਅਨੂਪ | 42 |
| (94) ਨਰਾਜ ਅਰਧ | 26 |
| (95) ਨਰਾਜ ਬ੍ਰਿਧ | 19 |
| (96) ਨਰਾਜ ਲਘੂ | 20 |
| (97) ਨਵ ਨਾਮਕਾ | 6 |
| (98) ਨਵਪਦੀ | 4 |
| (99) ਨਿਸਪਾਲਕਾ | 4 |
| (100) ਪਉੜੀ | 108 |
| (101) ਪਦ | 53 |
| (102) ਪਦਮਾਵਤੀ | 3 |
| (103) ਪਧਿਸਟਕਾ | 2 |
| (104) ਪਾਧਰੀ | 144 |
| (105) ਪਾਧਰੀ ਅਰਧ | 10 |
| (106) ਪਾਧੜੀ | 177 |
| (107) ਪਾਧੜੀ ਅਰਧ | 5 |
| (108) ਪੁਨਹਾ | 2 |
| (109) ਪੰਜਕਬਾਟਕਾ | 2 |
| (110) ਪ੍ਰਿਆ | 4 |
| (111) ਬਹੜਾ | 2 |
| (112) ਬਹਿਰ ਤਵੀਲ | 19 |
| (113) ਬਹੋੜਾ | 4 |
| (114) ਬਚਿਤ੍ਰਪਦ | 2 |
| (115) ਬਾਨ ਤੁਰੰਗਮ | 4 |
| (116) ਬਿਸ਼ਨ ਪਦ | 57 |
| (117) ਬਿਸੇਖ | 4 |
| (118) ਬਿਜੈ | 19 |
| (119) ਬਿਧੂਪ | 6 |

| | |
|---|---|
| (120) ਬਿਰਾਜ | 4 |
| (121) ਬੇਲੀ ਬਿਦ੍ਰਮ | 15 |
| (122) ਬੈਤ | 868 |
| (123) ਭਗਉਤੀ | 17 |
| (124) ਭਗਵਤੀ | 69 |
| (125) ਭਵਾਨੀ | 6 |
| (126) ਭੜਥੂਆ | 25 |
| (127) ਭੁਜੰਗ | 388 |
| (128) ਭੁਜੰਗ ਪ੍ਰਯਾਤ | 519 |
| (129) ਭੁਜੰਗ ਅਰਧ | — |
| (130) ਮਥਾਨ | 9 |
| (131) ਮਧੁਭਾਰ | 97 |
| (132) ਮਧੁਰਧੁਨ | 18 |
| (133) ਮਨੋਹਰ | 24 |
| (134) ਮਾਹਰ | 2 |
| (135) ਮਾਧੋ | 7 |
| (136) ਮਾਲਤੀ | 4 |
| (137) ਮਾਲਤੀਅਤ | 4 |
| (138) ਮੇਟਕ | 5 |
| (139) ਮੋਹਣ | 4 |
| (140) ਮੋਹਣੀ | 44 |
| (141) ਮੋਹਨ | 4 |
| (142) ਮੋਦਕ | 11 |
| (143) ਮ੍ਰਿਤਗਤ | 3 |
| (144) ਰਸਾਵਲ | 386 |
| (145) ਰਮਾਣ | 4 |
| (146) ਰਮਾਣਕਾ | 4 |
| (147) ਰਾਵਣ ਵਾਦ | 2 |
| (148) ਰੁਣਝੁਣ | 3 |
| (149) ਰੂਆਮਲ | 41 |
| (150) ਰੂਆਲ | 183 |
| (151) ਰੇਖਤਾ | 1 |
| (152) ਵਿਜਯ | 1 |
| ਕੁਲ ਜੋੜ = | 17327 |

## ੧੪. ਕਸਬੀ

(1) ਅਹੀਰ (ਗਵਾਲਾ) : "ਏਕ ਅਹੀਰ ਨਦੀ ਤਟ ਰਹਿਈ ।" (ਚਰਿਤ੍ਰ 28, 1-3)

(2) **ਸਰਾਫ਼** (ਸੋਨੇ ਚਾਂਦੀ ਦੇ ਗਹਿਣੇ ਆਦਿ ਬਣਾਉਣ ਤੇ ਵੇਚਣ ਵਾਲਾ, ਪਾਰਖੂ) :
"ਤੱਹ ਇਕ ਪੂਤ ਸਰਾਫ਼ ਕੋ ਤਾਂ ਕੇ ਰੂਪ ਅਪਾਰ ।" (ਚਰਿਤ੍ਰ 376, 3-1)

(3) **ਸਿਪਾਹੀ** (ਫੌਜ ਅਥਵਾ ਪੁਲਸ ਦਾ ਕਰਮਚਾਰੀ) :
"ਲੱਚਨ ਧੂਮ ਸੰਘਾਰੇ ਸਣੇ ਸਿਪਾਹੀਆਂ ।" (ਚੰਡੀਵਾ. 29-2)

(4) **ਸੁਨਾਰ/ਸੁਨਿਆਰ** : (i) "ਏਕ ਲਹੌਰ ਸੁਨਾਰੋ ਰਹੈ । ਅਤਿ ਤਸਕਰ ਤਾਂ ਕੋ ਜਗ ਕਹੈ ।"
(ਚਰਿਤ੍ਰ 70, 1-2)
(ii) "ਮੈਨ ਸੁਨਾਰ ਕੁਰਤ ਜਨੁ ਭਰੀ । "(ਚਰਿਤ੍ਰ 295, 2-4)

(5) **ਸੌਦਾਗਰ** (ਵਣਜ ਕਰਨ ਵਾਲਾ) : "ਤਹਾਂ ਏਕ ਸੌਦਾਗਰ ਆਯੋ ।"
(ਚਰਿਤ੍ਰ 201, 10-3)

(6) **ਹਲਵਾਈ** (ਮਿੱਠਾ ਅਤੇ ਨਮਕੀਨ ਪਕਵਾਨ ਤਿਆਰ ਕਰਨ ਵਾਲਾ) :
"ਜਣ ਹਲਵਾਈ ਸੀਖ ਨਾਲ ਵਿੰਨਿ ਵੜੇ ਉਤਾਰੇ ।" (ਚੰਡੀਵਾ. 52-7)

(7) **ਕਸਾਈ** (ਪਸ਼ੂਆਂ ਨੂੰ ਕੋਹਣ ਵਾਲਾ ਨਿਰਦਈ) :
"ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ।"
(ਹਜ਼ਾਰੇ ਪਾ. 10, 9-3)

(8) **ਗੂਜਰ** : "ਗੂਜਰ ਹੋਇ ਜਦੂਰਾਇ ਕਹਾਵਤ...". (ਕ੍ਰਿਸ਼ਨਾਵ. 2336-2)

(9) **ਗਾਂਧੀ** (ਅਤਰ ਬਣਾਉਣ ਵਾਲਾ) : "ਗਾਂਧੀ ਇਕ ਖਤ੍ਰੀ ਤਹ ਭਾਰੋ ।"
(ਚਰਿਤ੍ਰ 86, 4-1)

(10) **ਚਰਵਾਰੇ** (ਪਸ਼ੂ ਚਾਰਨ ਵਾਲੇ ਪਾਲੀ) :
"ਤਾਂਕੇ ਮਹਿਖ ਧਾਮ ਧਨ ਭਾਰੀ । ਚਰਵਾਹੇ ਬਹੁ ਤਿਨੈ ਚਰਾਵਹਿ ।"
(ਚਰਿਤ੍ਰ 36, 2-3)

(11) **ਜਾਟ** (ਕਾਸ਼ਤਕਾਰ) : "ਮਾਝਾ ਦੇਸ਼ ਜਾਟ ਇਕ ਰਹੈ । ਕਾਜ ਕ੍ਰਿਸਾਨੀ ਕੋ ਨਿਰਬਹੈ ।"
(ਚਰਿਤ੍ਰ 89, 1-1)

(12) **ਜੁਲਾਹਾ** : "ਨਾਰਿ ਜੁਲਾਹੀ ਹੁਤੀ ਬੁਲਾਈ...ਤ੍ਰਿਯ ਸਹਿਤ ਜੁਲਾਹੋ ਭਾਜਯੋ ।"
(ਚਰਿਤ੍ਰ 105, 21)

(13) **ਠਠਿਆਰਾ** (ਪਿੱਤਲ ਆਦਿ ਧਾਤਾਂ ਤੋਂ ਘੜ ਕੇ ਬਰਤਨ ਆਦਿਕ ਬਣਾਉਣ ਵਾਲਾ) :
"ਘਾੜ ਘੜਨ ਠਠਿਆਰੇ ਜਾਣੂ ਬਣਾਇਕੈ ।" (ਚੰਡੀਵਾ. 35,6)

(**14**) **ਡਾਵਲੇ** (ਕਿਆਰੀਏ ਜੋ ਰੇਤ ਵਿਚੋਂ ਸੋਨਾ ਕੱਢਦੇ ਹਨ) :
"ਇਕ ਚੁਣਿ ਚੁਣਿ ਝਾੜਉ ਕਢੀਅਨ ਰੇਤ ਵਿਚੋਂ ਸੋਇਨਾ ਡਾਵਲੇ ।" (ਚੰਡੀਵਾ.)

(**15**) **ਤਿਖਾਣ** (ਬਾਢੀ) : "ਵਢੇ ਗਨ ਤਿਖਾਣੀ ਮੂਏ ਖੇਤ ਵਿਚ ।" (ਚੰਡੀਵਾ. 8,7)

(**16**) **ਦਰਜੀ** "ਜਿਉ ਦਰਜੀ ਜਮ ਮ੍ਰਿਤ ਕੇ ਸੀਤ ਮੈ ਅਨੇਕ ਕਤਾ ਕਰਿ ਡਾਰੇ । 15 ।
(ਉਕਤਿ 15-4)

(**17**) **ਧੁੰਨੀਆ** (ਰੂੰਈ ਧੁਣਖੁਣ ਵਾਲਾ ਪੇਂਜਾ) :
"ਤਹ ਇਕ ਰੂਪ ਧੁਨਖਤੋ ਲਹਾ ।" (ਦਤਾਵ. 188-3)

(**18**) **ਧੋਬੀ** (ਬਕਾ) : "ਬਧ ਕੇ ਧੋਬੀ ਕੋ ਕ੍ਰਿਸਨ ਕਰਿਤਾ ਤ੍ਰਿਯ ਕੋ ਕਾਮ ।" (ਕ੍ਰਿਸ਼ਨਾਵ. 825)

(**19**) **ਨਟ** (ਬਾਜੀਗਰ) : "ਜਣੁ ਨਟ ਲੱਥੇ ਡਾਲੀ ਢੋਲ ਬਜਾਇ ਕੈ ।" (ਚੰਡੀਵਾ.39-5)

(**20**) **ਨਾਈ** (ਨਊਆ) : "ਨਊਆ ਕੇ ਸੁਤ ਬਚਨ ਉਚਾਰੇ ।" (ਚਰਿਤ੍ਰ 68, 4-1)

(**21**) **ਪਟੂਆ** (ਰੇਸ਼ਮ ਦੀਆਂ ਚੀਜ਼ਾਂ ਬਣਾਉਣ ਵਾਲਾ) :
"ਸ਼ਾਹ ਜਹਾਨਪੁਰ ਮੇ ਹੁਤੀ ਇਕ ਪਟੂਆ ਕੀ ਨਾਰਿ ।" (ਚਰਿਤ੍ਰ 41, 1-1)

(**22**) **ਬਾਕਾਤਾ** (ਧੋਬੀ) : "ਬ੍ਰਿਜ ਕੇ ਗ੍ਵਾਰ ਅਜਾਨ ਬਸਤ੍ਰ ਪਹਰ ਜਾਨਤ ਨਹੀਂ ।
ਬਾਕਾਤਾ ਤ੍ਰਿਯ ਆਨ ਚੀਰ ਪੈਜਾਏ ਤਿਨ ਤਨੇ ।" (ਕ੍ਰਿਸ਼ਨਾਵ. 76. 2)

(**23**) **ਬਨਜਾਰਾ** (ਵਪਾਰੀ) : "ਆਵਤ ਸਖਾ ਏਕ ਬਨਜਾਰਾ ।...
ਏਕ ਆਸ ਬਨਜ ਕੀ ਹੋਈ ।" (ਦਤਾਵ. 202)

(**24**) **ਬਨੀਯਾ** (ਹਟ ਤੇ ਬੈਠ ਕੇ ਵਣਜ ਕਰਨ ਵਾਲਾ) :
(i) "ਬਨਿਯਾ ਏਕ ਓਡਛੇ ਰਹਈ ।" (ਚਰਿਤ੍ਰ 44, 1-1)
(ii) "ਬਨਿਜ ਹੇਤ ਬਨਿਯਾ ਚਲਯੋ ਅਤਿ ਹਰਖਤ ਸਭ ਅੰਗ ।" (ਚਰਿਤ੍ਰ 26, 7-1)

(**25**) **ਬਾਗਵਾਨ** (ਬਾਗ ਦਾ ਰਾਖਾ, ਪਿਉਂਦ ਆਦਿ ਕਰਕੇ ਪੇਡੇ ਤਿਆਰ ਕਰਨ ਵਾਲਾ ਮਾਲੀ) :
"ਆਗੇ ਤੇ ਸਜਾਮ ਮਿਲਜੇ ਬਾਗਵਾਨ ਸੁਹਾਰ ਗਰੇ ਹਰਿ ਕੇ ਤਿਨ ਡਾਰਜੇ ।"
(ਕ੍ਰਿਸ਼ਨਾਵ. 826-1)

(**25**) **ਬਾਢੀ** (ਤ੍ਰਖਾਣ) : "ਜਣ ਲੈ ਕੱਟੇ ਆਰੇ ਦਰਖਤ ਬਾਢੀ ।" (ਚੰਡੀਵਾ. 27-4)

(**27**) **ਬਾਨਗਰ** : "ਤਹ ਬੈਠ ਹੁਤੋ ਇਕ ਬਾਨਗਰੰ ।" (ਦਤਾਵ. 346-1)

(**28**) **ਬੇਰਿਯਾਰ** (ਖੇਵਟ, ਮਲਾਹ) : "ਬੇਰਿਯਾਰ ਅੰਪਨੇ ਬਸ ਕੀਨੇ" ।
(ਚਰਿਤ੍ਰ 168, 16-2)

(**29**) **ਬੈਦ** : "ਰੋਗ ਭਏ ਜਿਸ ਬੈਦ ਬੁਲੀਅਤ..." (ਕ੍ਰਿਸ਼ਨਾਵ. 762-4)

(**30**) **ਮਲਾਹ** (ਖੇਵਟ) : "ਜਜੋਂ ਜਜੋਂ ਤਾਂ ਕਹ ਬੈਠਿ ਮਲਾਹ ਚਲਾਵਈ ।" (ਚਰਿਤ੍ਰ 277, 4-4)

(**31**) **ਮਾਲੀ** : "ਮਾਲੀ ਨਾਮ ਆਪਨ ਤੁਮ ਕਰੋ । ਫਲ ਫੂਲਿਨ ਆਗੈ ਲੈ ਧਰੋ ।"
(ਚਰਿਤ੍ਰ 14, 3-3)
"ਇਹ ਮਾਲੀ ਇਹ ਬਾਗਕੋ ਆਯੋ ਤੁਮਰ ਪਾਸ ।" (ਚਰਿਤ੍ਰ 14, 7-1)

# ੧੫. ਕਵੀ

**(ੳ) ਜਿਨ੍ਹਾਂ ਕਵੀਆਂ ਦੇ ਨਾਮ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਆਉਂਦੇ ਹਨ :**

(1) **ਸਯਾਮ** : "ਖੜਗੇਸ ਬਲੀ ਕਹੁ ਸਯਾਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਯੋ ਹੈ।" (ਕ੍ਰਿਸ਼ਨਾਵ 1404-1)

(2) **ਗੋਬਿੰਦ** : "ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ।" (ਰਾਮਾਵ. 864-2)

(3) **ਜਗਦੀਸ** : "ਦੇਹਿ ਅਸੀਸ ਕਹੈ ਜਗਦੀਸ, ਇਹ ਜੋਰੀ ਜਿਯੋ ਜੁਗ ਚਾਰ ਤਿਹਾਰੀ।" (ਚਰਿਤ੍ਰ 108, 11-4)

(4) **ਰਾਮ** : "ਰਾਮ ਭਨੈ ਅਗਨਾਯੁਧ ਲੈ ਨ੍ਰਿਪਕੋ ਲਖਿ ਕੈ ਕਰਿ ਕੋਪ ਚਲਾਏ।" (ਕ੍ਰਿਸ਼ਨਾਵ. 1455-2)

(5) **ਕਾਲ** : "ਜੁਧ ਕਾਜ ਸਬਹੀ ਚਲੀ ਕਾਲ ਕਰੇ ਸੋ ਹੋਇ।" (ਚਰਿਤ੍ਰ 128)

**(ਅ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੁਵੰਜਾ ਕਵੀ**

(1) ਉਦੇ ਰਾਇ, (2) ਅਣੀ ਰਾਇ, (3) ਅਲੀ ਹੁਸੈਨ, (4) ਅਲੂ, (5) ਆਸਾ ਸਿੰਘ, (6) ਆਲਿਮ, (7) ਅਮ੍ਰਿਤ ਰਾਇ, (8) ਈਸ਼ਰ, (9) ਸੁਖਦੇਵ, (10) ਸੁਖਾ ਸਿੰਘ, (11) ਸੁਖੀਆ, (12) ਸੁਖੂ, (13) ਸੁਦਾਮਾ, (14) ਸੈਨਾਪਤਿ, (15) ਸੋਹਨ, (16) ਸੁੰਦਰ, (17) ਸਜਾਮ, (18) ਹੀਰ, (19) ਹੰਸ ਰਾਮ, (20) ਕਲੂਆ, (21) ਕੁਵਰੇਸ, (22) ਖ਼ਾਨ ਚੰਦ, (23) ਗੁਣੀਆ, (24) ਗੁਰਦਾਸ, (25) ਚੰਦਨ, (26) ਚੰਦਾ, (27) ਟਹਿਕਣ, (28) ਦਯਾ ਸਿੰਘ, (29) ਧਰਮ ਸਿੰਘ, (30) ਧਿਆਨ ਸਿੰਘ, (31) ਧੰਨਾ ਸਿੰਘ, (32) ਨਾਨੂੰ, (33) ਨਿਸਚਲ ਦਾਸ, (34) ਨਿਹਾਲ ਚੰਦ, (35) ਨੰਦ ਸਿੰਘ, (36) ਨੰਦ ਲਾਲ, (37) ਪਿੰਡੀ/ਪੰਡੀ ਲਾਲ, (38) ਬੱਲਭ, (39) ਬੱਲੂ, (40) ਬਿਧੀ ਚੰਦ, (41) ਬ੍ਰਿਖਾ, (42) ਬ੍ਰਿਜ ਲਾਲ, (43) ਮਦਨ ਗਿਰ, (44) ਮਧੂ, (45) ਮਾਨ ਚੰਦ, (46) ਮਾਨ ਦਾਸ, (47) ਮਾਲਾ ਸਿੰਘ, (48) ਮੰਗਲ, (49) ਰਾਮਚੰਦ, (50) ਰਾਵਲ, (51) ਰੋਸ਼ਨ ਸਿੰਘ, (52) ਲੱਖਾ.

## ੧੯. ਛਕਣ ਵਾਲੀਆਂ ਚੀਜ਼ਾਂ

(1) "ਛੇਰਾ ਸਕਰ ਕੁਚਾਰੂ ਲਜਾਏ । ਦੂਧ ਭਾਂਤ ਆਗੇ ਲੈ ਧਰਹੀ ।" (ਚਰਿਤ੍ਰ 24, 25-2)

(2) "ਕੱਈ ਕਰਤ ਸਾਕ ਪੈ ਪਤ੍ਰ ਭੱਛ ।" (ਅਕਾਲਉ. 1 31-3)

(3) "ਪੀਯੋ ਪੋਸਤਾਨੇ ਭੱਛ ਰਾਬੜੀ ਨੇ ਕਹਾਂ ਛੈ ਅਣੋਰੇ ਧਨੀ ਨੇ ਨਿਹਾਰੈ ।"
(ਰਾਮਾਵ. 602-4)

(4) "ਕਈ ਕਰਤ ਕੋਟ ਮ੍ਰਿੜੀ ਕੋ ਅਹਾਰ ।" (ਅਕਾਲਉ. 1. 31-2)

(5) "ਬ੍ਰਿੰਦਾਰਕ ਦਿਨ ਏਕ ਪਕਾਏ ।" (ਜਲੰਧਰਾਵ. (ਬਾਰ੍ਹਵਾਂ) 5-37)

(6) "ਸਾਲਨ ਅਉ ਅਖਨੀ ਬਿਰੀਆ ਜੁਜਤਾਹਰੀ ਅਉਰ ਪੁਲਾਵ ਘਨੇ ।
ਨੁਗਦੀ ਅਰੁ ਸੇਵਕੀਆ ਚਿਰਵੇ ਲਡੂਆ ਅਰੁ ਸੂਤ ਭਲੇ ਜੁ ਬਨੇ ।
ਫੁਨਖੀਰ ਦਹੀ ਅਰੁ ਦੂਧ ਕੇ ਸਾਥ ਬਰੇ ਬਹੁ ਅਉਰ ਨ ਜਾਤ ਗਨੇ ।"
(ਕ੍ਰਿਸ਼ਨਾਵ. 329)

(7) "ਲੇਹਜ ਪੇਹਜ ਭੱਛ ਸੁਭ ਭੋਜਨ ਭਲੋ ਖਵਾਇ ।" (ਚਰਿਤ੍ਰ 5, 13)

(8) "ਕਈਂ ਅਗਨ ਹੋਤ੍ਰ ਕਈ ਪਉਨ ਅਹਾਰ ।" (ਅਕਾਲਉ. 1. 31-1)

(9) "ਚੂਰ ਭਏ ਅਰਿ ਰੂਰ ਗਿਰੇ ਭਟ ਚੂਰਨ ਜਾਨੁਕ ਵੈਦ ਬਨਾਜੇ ।"
(ਚੰਡੀ ਚਰਿਤ੍ਰ 111)

(10) "ਖਾਇ ਗਯੋ ਹਰਿ ਜੀ ਜਬ ਮਾਖਨੁ । ਤਉ ਗੁਪੀਆ ਸਭ ਜਾਇ ਪੁਕਾਰੀ ।"
(ਕ੍ਰਿਸ਼ਨਾਵ. 124)

**(ਨੋਟ ; ਛਕਣ ਵਾਲੀਆਂ ਵਸਤੂਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ । ਸੰਪਾ.)**

(1) **ਅਖਨੀ :** ਮਾਸ ਦੀ ਗਾੜ੍ਹੀ ਤਰੀ (ਸ਼ੋਰਬਾ).
**ਸਕਰ** : (ਦੇਖੋ ਕਚਾਰੂ).
**ਸਾਕ** : (ਸਾਗ, ਭਾਜੀ).

(2) **ਸਾਲਨ :** (ਸਲੂਣਾ, ਮਾਸ, ਝਟਕਾ,) "ਸਾਲਨ ਰਸ ਜਿਮ ਬਾਨਿਓ ਰਰਨ ਖਾਤ ਬਨਾਇ ।" (ਬਚਿਤ੍ਰ ਨਾਟਕ)

(3) **ਸੂਤ :** ਸੂਤ੍ਰ ਅਕਾਰ ਦੀ ਮਿਠਾਈ ਜੋ ਖੰਡ ਵਿਚ ਪਾਗੀ ਹੋਂਦੀ ਹੈ.

(4) **ਸੇਵਕੀਆ :** (ਸੇਵੀਆਂ) (i) ਮੈਦੇ ਦੀ ਬਣਾਈ ਇੱਕ ਵਸਤੂ ਜੋ ਚਾਵਲਾਂ ਦੀ ਤਰ੍ਹਾਂ ਪਕਾ ਕੇ ਖਾਈਦੀ ਹੈ.
(ii) ਇਕ ਮਿਠਾਈ.

(5) **ਕੁਚਾਰੂ** : (ਗਾਗਟੀ, ਅਰਬੀ).

(6) **ਖੀਰ** : ਦੁੱਧ ਨਾਲ ਮਿਲਾ ਕੇ ਰਿਨ੍ਹੇ ਹੋਏ ਚੌਲ਼, ਤਸਮਈ

(7) ਚਿਰਵੇ (ਚਿੜਵਾ) : ਭਿਉਂ ਕੇ ਜਾਂ ਥੋੜਾ ਉਬਾਲ ਕੇ ਭੱਠੀ ਵਿਚ ਭੁੰਨ ਕੇ ਚਪਟੇ ਕੀਤੇ ਚਾਉਲ.

(8) ਚੂਰਣ (ਚੂਰਨ) : ਹਾਜ਼ਮੇ ਨੂੰ ਵਧਾਉਣ ਵਾਲੀਆਂ ਚੀਜ਼ਾਂ ਨੂੰ ਕੁੱਟ ਕੇ ਬਣਾਈ ਦਵਾਈ.
ਛੇਰਾ : ਦੇਖੋ ਕੁਚਾਰੂ

(9) **ਤਾਹਰੀ** : ਰਿਝ ਕੇ ਕੜ੍ਹੀ ਜੇਹਾ ਹੋਇਆ ਮਾਸ, ਮਾਸ ਦੀ ਕੜ੍ਹੀ.

(10) **ਦਹੀ** : ਦੁੱਧ ਨੂੰ ਜਾਮਣ (ਜਾਗ) ਲਾ ਕੇ ਬਣਾਇਆ ਪਦਾਰਥ.

(11) **ਦੁੱਧ** : ਨਾਰੀ ਅਥਵਾ ਗਾਂ, ਬਕਰੀ, ਮੱਝ ਆਦਿਕ ਦੇ ਥਣਾਂ ਵਿਚੋਂ ਨਿਕਲਿਆ ਚਿੱਟਾ ਪਦਾਰਥ.

(12) **ਨੁਗਦੀ** : (i) ਬੇਸਣ ਦੀ ਘੀ ਅਥਵਾ ਤੇਲ ਵਿਚ ਤਲੀ ਹੋਈ ਨਮਕੀਨ ਪਕਉੜੀ.
(ii) ਖੰਡ ਵਿੱਚ ਪਾਗੀ ਹੋਈ ਮਿੱਠੀ ਨੁਗਦੀ ਇਸੇ ਨੂੰ ਵੱਟ ਕੇ ਲੱਡੂ ਬਣਦੇ ਹਨ.

(13) **ਪਉਨ** : (ਹਵਾ)

(14) **ਪਤ੍ਰ** : (ਦਰਖਤਾਂ ਦੇ ਪੱਤੇ).

(15) **ਪੁਲਾਉ** : (i) ਘੀ ਵਿਚ ਭੁੰਨ ਕੇ ਨਮਕੀਨ ਅਥਵਾ ਮਿੱਠੇ ਚਾਉਲ.
(ii) ਘੀ ਭੁੰਨੇ ਮਾਸ ਵਿਚ ਰਿੱਧੇ ਚਾਉਲ.

(16) **ਪੇਹਜ** : ਪੀਣਯੋਗ ਤਰੀ, ਦੁੱਧ ਆਦਿਕ.

(17) **ਪੈ** : ਦੁੱਧ.

(18) **ਪੋਸਤ** : ਪੋਸਤ ਦੇ ਡੋਡੇ ਪਾਣੀ ਵਿਚ ਮਸਲ ਕੇ ਬਣਾਇਆ ਪਾਣੀ.

(19) **ਬਰੇ** : ਬੇਸਣ ਦੀ ਬੜੀ ਅਥਵਾ ਭੱਲਿਆਂ ਦੇ ਆਕਾਰ ਦੇ ਗੋਲ ਅਥਵਾ ਚਪਟੇ ਬੜੇ ਜੋ ਦਹੀਂ ਅਥਵਾ ਕੜ੍ਹੀ ਵਿਚ ਪਾ ਕੇ ਖਾਈਦੇ ਹਨ.

(20) **ਬਿਰੀਆ** : ਭੁੰਨਿਆ ਹੋਇਆ ਖੁਸ਼ਕ ਮਾਸ.
ਬਿੰਦਾਰਕ : ਬਤਾਉਂ, ਬੈਂਗਣ.

(21) **ਮਾਖਨ** : ਦੁੱਧ ਨੂੰ ਜਮਾ ਕੇ ਅਤੇ ਰਿੜਕ ਕੇ ਅਥਵਾ ਕੱਚੇ ਦੁੱਧ ਨੂੰ ਹੀ ਰਿੜਕ ਕੇ ਕੱਢਿਆ ਪਦਾਰਥ. ਇਸੇ ਨੂੰ ਗਰਮ ਕਰਕੇ ਘੀ ਬਣਦਾ ਹੈ.

(22) **ਮ੍ਰਿਤ** : (ਮਿੱਟੀ).

(23) **ਰਾਬੜੀ** : (i) ਖੱਟੀ ਲੱਸੀ ਵਿਚ ਕਈ ਚੀਜ਼ਾਂ (ਬਾਜਰੇ ਦਾ ਆਟਾ ਆਦਿ) ਪਾ ਕੇ ਕਈ ਦਿਨ ਧੁੱਪ ਵਿਚ ਰਖ ਕੇ ਵਰਤਦੇ ਹਨ, ਇਸ ਨੂੰ ਰਾਬੜੀ ਆਖਦੇ ਹਨ.
(ii) ਦੁੱਧ ਨੂੰ ਕਾੜ੍ਹ ਕੇ ਮਿੱਠਾ ਆਦਿ ਪਾ ਕੇ ਰਬੜੀ ਬਣਦੀ ਹੈ.

(24) **ਲੱਡੂ** : ਮਿੱਠੀ ਨੁਗਦੀ ਨੂੰ ਬੱਟ ਕੇ ਬਣਾਈ ਮਿਠਾਈ.

(25) **ਲੱਡੁਆ** : ਸੂਤ ਅਥਵਾ ਨੁਗਦੀ ਨੂੰ ਬੱਟ ਕੇ ਗੋਲਕਾਰ ਮਿਠਾਈ

(26) **ਲੇਹਜ** : ਚੱਟਣਯੋਗ ਪਦਾਰਥ, ਚਟਣੀ.

## ੧੭. ਛੰਦ : ਲੱਛਣ ਅਤੇ ਉਦਾਹਰਣ

**ਘਨਾਕਸਰੀ**

ਜਲਦ ਨਿਰਸ ਫੀਕੋ, ਕੰਜ ਬਿਨ ਤਾਲ ਫੀਕੋ,
ਮਧੁਪ ਕੇ ਲੇਖੇ ਫੂਲ ਫ਼ੀਕੋ ਮਕਰੰਦ ਬਿਨ ।
ਮਿਤ੍ਰ ਬਿਨ ਪ੍ਰੇਮ ਫੀਕੋ, ਨੇਮ ਭਾਵ ਹੀਨ ਫੀਕੋ,
ਗ੍ਰਹਿ ਅਤਿ ਫੀਕੋ, ਬਿਨ ਹੇਮ ਅਰੁ ਨੰਦ ਬਿਨ ।
ਦਾਨ ਬਿਨ ਮਾਨ ਫੀਕੋ, ਗਾਨ ਬਿਨ ਤਾਨ ਫੀਕੋ,
ਵਯਾਖਯਾ ਬਿਨ ਅਮਲ, ਔ ਰੈਨ ਸਮੇਂ ਚੰਦ ਬਿਨ ।
ਨਯਾਯ ਬਿਨ ਰਾਜ, ਕਵਿ ਬਿਨ ਹੈ ਸਮਾਜ ਫੀਕੋ,
ਤਯੋਂ 'ਹਰਿ ਵ੍ਰਿਜੇਸ਼' ਪਾਠ ਫੀਕੋ ਗਯਾਨ ਛੰਦ ਬਿਨ
(ਗੁਰ ਛੰਦ ਦਿਵਾਕਰ)

**ਛੰਦ** ਸ਼ਾਸਤ੍ਰ ਵਿਦਵਾਨਾਂ ਨੇ ਛੰਦਾਂ ਦੇ ਤਿੰਨ ਭੇਦ ਥਾਪੇ ਹਨ, ਯਥਾ—

(1) **ਗਣਕ ਛੰਦ** : ਜਿਸ ਵਿਚ ਗਣ ਵਿਚਾਰ ਪ੍ਰਧਾਨ ਮੰਨੀਏ । ਯਥਾ
ਅਨਕਾ ਚਾਰ ਚਰਣ ਪ੍ਰਤਿ ਚਰਣ ਦੋ ਯਮਣ ISS. ISS.
ਇਤੈ ਰਾਮ ਰਾਜੰ । ਕਰੈ ਦੇਵ ਕਾਜੰ ।
ਧਰੈ ਬਾਨ ਪਾਨੰ । ਭਰੈ ਬੀਰ ਮਾਨੰ । (ਰਾਮਾਵ. 293)

**ਛੰਦ** ਸ਼ਾਸਤ੍ਰ (ਪਿੰਗਲ) ਅਨੁਸਾਰ ਤਿੰਨ ਅੱਖਰਾਂ ਦਾ ਸਮੁਦਾਯ ਗਣ ਹੈ । ਗਣ ਗਿਣਤੀ ਵਿਚ ਅੱਠ ਹਨ :

| | ਨਾਉਂ | ਲੱਛਣ | | ਚਿੰਤ |
|---|---|---|---|---|
| (ੳ) | ਮਗਣ | ਸਰਵ ਗੁਰੂ | SSS | ਮ |
| (ਅ) | ਭਗਣ | ਆਦਿ ਗੁਰੂ | SII | ਭ |
| (ੲ) | ਜਗਣ | ਮਧਯ ਗੁਰੂ | ISI | ਜ |
| (ਸ) | ਸਗਣ | ਅੰਤ ਗੁਰੂ | IIS | ਸ |
| (ਹ) | ਨਗਣ | ਸਰਵ ਲਘੂ | III | ਨ |
| (ਕ) | ਯਗਣ | ਆਦਿ ਲਘੂ | ISS | ਯ |
| (ਖ) | ਰਗਣ | ਮਧਯ ਲਘੂ | SIS | ਰ |
| (ਗ) | ਤਗਣ | ਅੰਤ ਲਘੂ | SSI | ਤ |

(2) **ਮਾਤ੍ਰਕ ਛੰਦ :** ਜਿਸ ਵਿਚ ਮਾਤ੍ਰਾ ਦਾ ਵਿਚਾਰ ਪ੍ਰਧਾਨ ਹੋਵੇ, ਯਥਾ ਦੋਹਰਾ ਦੋ ਚਰਣ। ਪ੍ਰਤਿ ਚਰਣ 24 ਮਾਤ੍ਰਾ 13-11 ਪਰ ਵਿਸ੍ਰਾਮ

"ਜਿਸ ਨੋ ਸਾਜਨ ਰਾਖਸੀ, ਦੁਸ਼ਮਨ ਕੌਨ ਵਿਚਾਰ।
ਛ੍ਵੈ ਨ ਸਕੈ ਤਿਹ ਛਾਹਕੋ, ਨਿਹਫਲ ਜਾਤ ਗਵਾਰ। (ਬਚਿਤ੍ਰ, ਅ. 13, 14)

(3) **ਵਰਣਕ ਛੰਦ :** ਜਿਸ ਵਿੱਚ ਵਰਣਾਂ ਦਾ ਵਿਚਾਰ ਪ੍ਰਧਾਨ ਹੋਵੇ, ਯਥਾ ਸਵੈਯਾ ਚਾਰ ਚਰਣ ਪ੍ਰਤਿ ਚਰਣ 24 ਵਰਣ (ਅੱਖਰ)।

"ਫਿਰ ਬਾਜਤ ਡੰਕ ਅਤੰਕ ਸਮੈ ਰਣ ਰੰਗ ਤੁਰੰਗ ਨਚਾਵਹਿੰਗੇਂ।
ਕਸ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਹਿੰਗੇ।
ਗਣ ਦੇਵ ਅਦੇਵ ਪਿਸਾਚ ਪਰੀ ਰਣਦੇਖ ਸਬੈ ਰਹਿਸਾਵਹਿੰਗੇ।
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਿਰ ਆਵਹਿੰਗੇ।" (ਕਲਕੀ. 156)

(4) ਪਿੰਗਲ ਗ੍ਰੰਥਾਂ ਨੇ ਇਹ ਅੱਠ ਅੱਖਰ ਦਗਧ ਮੰਨੇ ਹਨ : ਹ, ਖ, ਘ, ਝ, ਧ, ਨ, ਭ, ਰ। ਛੰਦ ਦੇ ਮੁੱਢ ਵਿਚ ਲਿਖਣੇ ਵਰਜੇ ਹਨ ਪਰ ਇਹ ਨਿਯਮ ਗੁਰਬਾਣੀ ਵਿਚ ਵਿਧਾਨ ਨਹੀਂ।

(5) ਮਾਤ੍ਰਕ ਛੰਦਾਂ ਵਿਚ ਛੋਟੀ ਆਵਾਜ਼ ਦੀ (ਭਾਵ ਲਘੂ ਹਰਸਵ) ਦੀ ਇਕ ਮਾਤ੍ਰਾ ਦੀਰਘ (ਲੰਬੀ ਆਵਾਜ਼ ਗੁਰੂ) ਦੀ ਦੋ ਮਾਤ੍ਰਾਂ ਮੰਨੀਆਂ ਹਨ। ਲਘੂ ਦਾ ਚਿੰਨ੍ਹ (I) ਹੈ ਅਤੇ ਗੁਰੂ (s) ਕਲਪਿਆ ਹੈ। ਮੁਕਤਾ, ਸਿਹਾਰੀ, ਔਂਕੜ, ਲਘੂ ਬਾਕੀ ਦੀਰਘ ਸਮਝੋ।

**ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਆਏ ਛੰਦਾਂ ਦੇ ਲੱਛਣ ਅਤੇ ਉਦਾਹਰਣ**

ਉਗਾਥਾ :

ਚਾਰ ਚਰਣ ਪ੍ਰਤਿ ਚਰਣ ਜ. ਤ. ਰ. ਗੁ. ISI. SSI. SIS. S.
ਪੰਜ ਪੰਜ ਅੱਖਰਾਂ ਤੇ ਵਿਸ੍ਰਾਮ

ਉਦਾਹਰਣ :

ਅਜਿੱਤ ਜਿੱਤੈ, ਅਬਾਹ ਬਾਹੇ।
ਅਖੰਡ ਖੰਡੇ, ਅਦਾਹ ਦਾਹੇ।
ਅਭੰਡ ਭੰਡੇ, ਅਡੰਗ ਡੰਗੇ।
ਅਮੁੰਨ ਮੁੰਨੇ, ਅਭੰਗ ਭੰਗੇ। (ਰਾਮਾਵ. 225)

**ਉਗਾਧ :**

ਚਾਰ ਚਰਣ, ਪ੍ਰਤਿ ਚਰਣ ਜ. ਗੁ. ਗੁ.

ਉਦਾਹਰਣ :

ਸਬਾਰ ਨੈਣੰ।
**ਉਦਾਸ ਬੈਣੰ।**
**ਕਹਯੋ ਕੁਨਾਰੀ।**
**ਕੁਵ੍ਰਿਤਿ ਕਾਰੀ।** (ਰਾਮਾਵ. 212)

**ਉਛਾਲ :**

ਚਾਰ ਚਰਣ, ਪ੍ਰਤਿ ਚਰਣ ਭ. ਗੁ. ਗੁ. sII. s. s.

ਉਦਾਹਰਣ :

ਗਾਵਤ ਨਾਰੀ। ਬਾਜਤ ਤਾਰੀ।
ਦੇਖਤ ਰਾਜਾ, ਦੇਵਤ ਸਾਜਾ। (ਅਜ ਰਾਜਾ, 16)

**ਉਟੰਕਣ :**

ਚਾਰ ਚਰਣ, ਪ੍ਰਤਿ ਚਰਣ ਸੱਤ ਰਗਣ ਇਕ ਗੁਰੂ sIs. sIs. sIs.
sIs. sIs. sIs sIs. s ਤੇ ਵਿਸ੍ਰਾਮ

ਉਦਾਹਰਣ :

ਸੂਰਬੀਰਾ ਸਜੇ ਘੋਰ ਬਾਜੇ ਬਜੇ, ਭਾਜ ਕੰਤਾ ! ਸੁਣੇ ਰਾਮ ਆਏ।
ਬਾਲਿ ਮਾਰਯੋ ਬਲੀ ਸਿਧ ਪਾਟਯੋ ਜਿਨੈ, ਤਾਹਿ ਸੋਂ ਬੈਰਿ ਕੈਸੇ ਰਚਾਏ।
ਬਯਾਧ ਜੀਤਯੋ ਜਿਨੈ ਜੰਭ ਮਾਰਯੋ ਉਨੈ, ਰਾਮ ਔਤਾਰ ਸੋਈ ਸੁਹਾਏ।
ਦੇ ਮਿਲੋ ਜਾਨਕੀ ਬਾਤ ਹੈ ਸਯਾਨ ਕੀ, ਚਾਮ ਕੇ ਦਾਮ ਕਾਹੇ ਚਲਾਏ।
(ਰਾਮਾਵ. 380)

**ਉਤਭੁਜ :**

ਚਾਰ ਚਰਣ, ਪ੍ਰਤਿ ਚਰਣ ਦੋ ਯਗਣ। Iss. Iss.

ਉਦਾਹਰਣ :

ਹਹਾਸੰ ਕਪਾਲੰ।
ਸੁਭਾਸੰ ਛਿਤਾਲੰ।
ਪ੍ਰਭਾਸੰ ਜੁਆਲੰ।
ਅਨਾਸੰ ਕਰਾਲੰ। (ਕਲਕੀ. 521)

**ਅਸਤਰ :**

ਚਾਰ ਚਰਣ, ਪ੍ਰਤਿ ਚਰਣ 4 ਯਗਣ Iss. Iss. Iss. Iss.

ਉਦਾਹਰਣ :

ਮਹਾਂ ਘਰ ਕੈ ਕੈ ਘਨੰ ਕੀ ਘਟਾ ਜਯੋਂ।
ਸੁ ਧਾਯਾ ਰਣੰ ਬਿੱਜੁਲੀ ਕੀ ਛਟਾ ਜਯੋਂ।
ਸੁਨੋ ਸੋਬ ਦਾਨੋ ਸਮੋਂ ਹੈ ਸਿਧਾਯੋ।
ਮਹਾਂ ਕ੍ਰੋਧ ਕੈ ਕੈ ਸੁ ਬਾਜੀ ਨਚਾਯੋ। (ਮਾਨ ਧਾਤਾ, 114)

**ਅਸਤਾ :**

ਚਾਰ ਚਰਣ, ਪ੍ਰਤਿ ਚਰਣ 4 ਸਗਣ IIs. IIs. IIs. IIs.

ਉਦਾਹਰਣ :

ਅਸਿ ਲੈ ਕਲਕੀ ਕਰ ਕੋਪ ਕਿਰਯੋ।

ਰਣ ਰੰਗ ਸੁਰੰਗ ਬਿਖੈ ਬਿਚਰਯੋ ।
ਗਹਿ ਪਾਣਿ ਕ੍ਰਿਪਾਣ ਬਿਖੈ ਨ ਡਰਯੋ ।
ਰਿਸ ਸੋਂ ਰਣ ਚਿੱਤ੍ਰ ਬਿਚਿੱਤ੍ਰ ਕਰਯੋ । (ਕਲਕੀ. 470)

**ਅਕਰਾ :**

ਚਾਰ ਚਰਣ, ਪ੍ਰਤਿ ਚਰਨ ਨ, ਯ ।।।. ।SS.

ਉਦਾਹਰਣ :

"ਕਸ ਸਰ ਮਾਰੇ । ਮਿਸ ਨਹਿ ਹਾਰੇ ।
ਬਹੁ ਬਿਧਿ ਬਾਣੇ । ਅਤਿ ਧਨੁ ਤਾਣੇਂ ।" (ਰਾਮਾਵ. 814)

**ਅਕਵਾ** (ਅਜਬਾ) :

ਚਾਰ ਚਰਣ, ਪ੍ਰਤਿ ਚਰਣ ਮ. ਗੁ. SSS. S.

ਉਦਾਹਰਣ :

ਜੁੱਟੇ ਵੀਰੰ । ਛੁੱਟੇ ਤੀਰੰ ।
ਜੁਝੇ ਤਾਜੀ, ਡਿੱਗੇ ਸਾਜੀ । (ਕਲਕੀ. 219)

**ਅਕੜਾ :**

ਚਾਰ ਚਰਣ, ਪ੍ਰਤਿ ਚਰਣ ਸ, ਜ, ਜ ।।S, ।S।. ।S।.

ਉਦਾਹਰਣ ;

ਮੁਨਿ ਬਾਲ ਛਾਡੁ ਗਰਬ ।
ਮਿਲੁ ਆਨ ਮੋਹੁ ਸਰਬ ।
ਲਯ ਜਾਂਹਿ ਰਾਘਵ ਤੀਰ ।
ਤੁਹਿ ਨੈਨ ਦੈਕੈ ਚੀਰ । (ਰਾਮਾਵ. 777)

**ਅਚਕੜਾ :**

ਚਾਰ ਚਰਣ, ਪ੍ਰਤਿ ਚਰਣ 4 ਰਗਣ S।S. S।S. S।S. S।S.

ਉਦਾਹਰਣ :

ਅੰਬਕਾ ਤੋਤਲਾ ਸੀਤਲਾ ਸਾਕਿਨੀ ।
ਸਿੰਧੁਰੀ ਸੁੱਪ੍ਰਭਾ ਸੁੱਭ੍ਰਮਾ ਡਾਕਿਨੀ ।
ਸਾਵਜਾ ਸੱਭਰੀ ਸਿੰਧੁਲਾ ਦੁੱਖਰੀ ।
ਸੰਮਿਲਾ ਸੰਭਲਾ ਸੁੱਪ੍ਰਭਾ ਦੁੱਧਰੀ । (ਪਾਰਸ, ਨਾਥ 93)

**ਅਜਬਾ** (ਅਕਵਾ, ਤ੍ਰਿਗਤਾ) :

ਚਾਰ ਚਰਣ, ਪ੍ਰਤਿ ਚਰਣ ਮ. ਗੁ. SSS. S.

ਉਦਾਹਰਣ :

ਝੱਮੇ ਸੂਰੰ । ਘੁੱਮੀ ਹੂਰੰ ।
ਕੱਛੇ ਬਵਿ । ਮੱਤੇ ਮਣਿ । (ਰਾਮਾਵ. 509)

**ਅਜਾ, ਅਜੰਨ :**

ਚਾਰ ਚਰਣ, ਪ੍ਰਤਿ ਚਰਣ ਯ, ਰ, ਲ, ਗੁ. ISS. SIS. I. S.

ਉਦਾਹਰਣ :

(1) "ਅਜੀਤੇ ਜੀਤ ਜੀਤ ਕੈ ।
ਅਭੀਰੀ ਭਾਜਿ ਭੀਰ ਹ੍ਵੈ ।
ਸਿਧਾਰੇ ਚੀਨ ਰਾਜ ਪੈ ।
ਸਬੋਦੀ ਸੰਰਬ ਸਾਬਕੈ ।" (ਕਲਕੀ. 525)

(2) "ਤਮੰਕੇ ਰਾਜਧਾਰੀ ਕੈ । ਰਜੀਲੇ ਰੋਹਵਾਰੀ ਕੈ ।
ਕਾਟੀਲੇ ਕਾਮ ਰੂਪਾ ਕੈ । ਕਬੋਜ ਕਾਸ ਨਾਰੀ ਕੈ ।" (ਕਲਕੀ. 526)

**ਅਣਕਾ** (ਅਣਹਦ) :

ਚਾਰ ਚਰਣ, ਪ੍ਰਤਿ ਚਰਣ ਨ, ਯ. III. ISS.

ਉਦਾਹਰਣ :

"ਜਬ ਸਰ ਲਾਗੇ ਤਬ ਸਬ ਭਾਗੇ ।
ਦਲਪਤਿ ਮਾਰੇ । ਭਟ ਭਟ ਕਾਰੇ ।" (ਰਾਮਾਵ. 743)

**ਅਤਿ ਮਾਲਤੀ :**

ਚਾਰ ਚਰਣ, ਪ੍ਰਤਿ ਚਰਣ ਚਾਰ ਡਗਣ ਅੰਤ ਦੋ ਗੁਰੂ 8-8 ਮਾਤ੍ਰਾ ਤੇ ਦੋ ਵਿਸ੍ਰਾਮ.

ਉਦਾਹਰਣ :

"ਕਹੂੰ ਨ ਪੂਜਾ, ਕਹੂੰ ਨ ਅਰਚਾ ।
ਕਹੂੰ ਨ ਸ੍ਰੁਤਿ ਧੁਨਿ ਸਿਮ੍ਰਿਤਿ ਚਰਚਾ ।
ਕਹੂੰ ਨ ਹੋਮੰ, ਕਹੂੰ ਨ ਦਾਨੰ ।
ਕਹੂੰ ਨ ਸੰਜਮ, ਕਹੂੰ ਸਨਾਨੰ ।" (ਕਲਕੀ. 127)

**ਅਨਹਦ** (ਅਣਕਾ, ਅਨੁਭਵ) :

ਚਾਰ ਚਰਣ, ਪ੍ਰਤਿ ਚਰਣ ਨ, ਯ. III. ISS.

ਉਦਾਹਰਣ :

"ਸਤਿਜੁਗ ਆਯੋ । ਸਭ ਸੁਨ ਪਾਯੋ ।
ਮੁਨਿ ਮਨ ਭਾਯੋ । ਗੁਨਿ ਗਨ ਗਾਯੋ ।" (ਕਲਕੀ. 553)

**ਅਨਕਾ :**

ਚਾਰ ਚਰਣ, ਪ੍ਰਤਿ ਚਰਣ ਇੱਕ ਯ. ISS.

ਉਦਾਹਰਣ :

"ਪ੍ਰਭੂ ਹੈ । ਅਜੂ ਹੈ । ਅਜੈ ਹੈ । ਅਭੈ ਹੈ ।" (ਰਾਮਾਵ. 706)

**ਅਨਾਦ :**

ਚਾਰ ਚਰਣ, ਪ੍ਰਤਿ ਚਰਣ ਮ, ਯ, ਗੁ. ਲ. SSS. ISS. S. I.

ਉਦਾਹਰਣ :

"ਚੱਲੇ ਬਾਣ, ਰੁੱਕੇ ਗੈਣ ।
ਮੱਤੇ ਸੂਰ, ਰੱਤੇ ਨੈਣ ।
ਢੱਕੇ ਢੋਲ, ਢੁੱਕੀ ਢਾਲ ।
ਛੁੱਟੈਂ ਬਾਣ, ਉਠੈ ਜ੍ਵਾਲ ।" (ਰਾਮਾਵ. 551)

**ਅਨੁਭਵ (ਅਣਹਦ, ਅਣਕਾ)** :

ਚਾਰ ਚਰਣ, ਪ੍ਰਤਿ ਚਰਣ ਨ. ਯ III. ISS.

ਉਦਾਹਰਣ :

"ਅਨਹਦ ਬੱਜੇ । ਧੁਨਿ ਘਨ ਲੱਜੇ ।
ਘਣਹਣ ਘੋਰੰ । ਜਣੁ ਬਣ ਮੋਰੰ ।" (ਸੂਰਜਾਵ. 11)

**ਅਨੂਪਨਰਾਜ** :

ਚਾਰ ਚਰਣ, ਪ੍ਰਤਿ ਚਰਣ ਜ, ਰ, ਜ, ਰ, ਜ, ਗੁ.

ISI, SIS. ISI SIS. ISI. S.

ਉਦਾਹਰਣ :

"ਗਜੰ ਗਜੇ ਹਯੰ ਹਲੇ ਹਲਾਹਲੀ ਹਲੋਹਲੰ ।
"ਸਬੱਜ ਸਿੰਧਰੇ ਸਰੰ ਛੁਟੰਤ ਬਾਣ ਕੇਵਲੰ ।
ਪਪੱਕ ਪੱਖਰੇ ਤੁਰੇ ਭਭਕ ਘਾਯ ਨਿਰਮਲੰ ।
ਪਲੁੱਥ ਲੁੱਥ ਬਿੱਥਰੀ ਅਮੱਥ ਜੁਥ ਉਥਲੰ ।" (ਰਾਮਾਵ. 308)

**ਅਨੰਤ ਤੁਕਾ** :

ਭਿੰਨ ਤੁਕਾਂਤ ਵਾਲਾ ਛੰਦ—ਕਿਸੇ ਭੀ ਜਾਤਿ ਦੇ ਛੰਦ ਦਾ ਤੁਕਾਂਤ ਇਕ ਅਥਵਾ ਬਹੁਤੇ ਚਰਣਾਂ ਦਾ ਆਪੋ ਵਿਚ ਨਾ ਮਿਲੇ ਤਦ ਇਹ ਸੰਗਯਾ ਹੋ ਜਾਂਦੀ ਹੈ । ਰਾਮਾਵਤਾਰ ਸਵੈਯਾ ਅਤੇ ਭੁਜੰਗ ਪ੍ਰਯਾਤ ਅਨੰਤ ਤੁਕਾ ਹੈ.

**ਸਵੈਯਾ** :

"ਰੋਸ ਭਰਯੋ ਤਜਿ ਹੋਸ਼ ਨਿਸਾਚਰ ਸ੍ਰੀ ਰਘੁਬੀਰ ਕੋ ਘਾਇ ਪ੍ਰਹਾਰੇ ।
ਜੋਸ਼ ਵਡੋ ਕਰ ਕੋਸ਼ਲਿਸੰ ਅਧ ਬੀਚਹੀ ਤੇ ਸਰ ਕਾਟਿ ਉਤਾਰੇ ।
ਫੇਰ ਬਡੋ ਕਰ ਰੋਸ ਦਿਵਾਰਦਨ ਧਾਇ ਪਰੇ ਕਪਿ ਪੁੰਜ ਸੰਘਾਰੇ ।
ਪੱਟਿਸ ਲੋਹ ਹਥੀ ਪਰਸੰ ਗੜੀਏ ਜੱਬੂਏ ਜਮਦਾੜ੍ਹ ਚਲਾਵੈਂ ।"

(ਰਾਮਾਵ. 608)

ਭੁਜੰਗ ਪ੍ਰਯਾਤ :

"ਕਿਤੋ ਕਾਲ ਬੀਤਯੋ ਭਏ ਰਾਮ ਰਾਜੰ ।
ਸਬੈ ਸਤ੍ਰ ਜੀਤੇ ਮਹਾਂ ਜੁੱਧ ਮਾਲੀ ।
ਫਿਰਯੋ ਚੱਕ੍ਰ ਚਾਰੋਂ ਦਿਸ਼ਾ ਮੱਧ ਰਾਮੰ ।
ਭਯੋ ਨਾਮ ਤਾਂਤੇ ਮਹਾਂ ਚਕ੍ਰਵਰਤੀ ।" (ਰਾਮਾਵ. 695)

**ਅਪੂਰਬ :**

(1) ਚਾਰ ਚਰਣ, ਪ੍ਰਤਿ ਚਰਣ ਰ, ਤ. SIS. SSI.

ਉਦਾਹਰਣ ;

"ਕਾਨਨਗੇ ਰਾਮ । ਧਰਮ ਕਰਮ ਧਾਮ ।
ਲੱਛਨੈ ਲੈਸੰਗ । ਜਾਨਕੀ ਸੋਭੰਗ ।" (ਰਾਮਾਵ. 267)

(2) ਚਾਰ ਚਰਣ, ਪ੍ਰਤਿ ਚਰਣ ਇਕ ਯਗਣ ਇਕ ਗੁਰੂ. ISS. S.

ਉਦਾਹਰਣ :

"ਗਣੇ ਕੇਤੇ । ਹਣੇ ਜੇਤੇ
ਕਈ ਮਾਰੇ । ਕਿਤੇ ਹਾਰੇ ।" (ਰਾਮਾਵ. 762)

**ਅਭੀਰ :**

ਚਾਰ ਚਰਣ, ਪ੍ਰਤਿ ਚਰਣ 11 ਮਾਤ੍ਰਾ ਅੰਤ ਜਗਣ. ISI.

ਉਦਾਹਰਣ :

"ਅਤਿ ਸਾਧੂ ਅਤਿ ਰਾਜ ।
ਕਰਨ ਲਗੇ ਦੂਰ ਕਾਜਿ ।
ਪਾਪ ਹ੍ਰਿਦੇ ਮਹਿ ਠਾਨ ।
ਕਰਤ ਧਰਮ ਕਹ ਹਾਨਿ ।" (ਕਲਕੀ. 131)

**ਅਮ੍ਰਿਤ ਗਤਿ :**

ਚਾਰ ਚਰਣ, ਪ੍ਰਤਿ ਚਰਣ 12 ਮਾਤ੍ਰਾ ਅੰਤ ਨਗਣ. III.

ਉਦਾਹਰਣ :

"ਸੁਮਤਿ ਮਹਾਂ ਰਿਖਿ ਰਘੁਬਰ ।
ਦੁੱਦਭਿ ਬਾਜਤਿ ਦੁਰ ਦੁਰ ।
ਜੱਗ ਕੀਅਸੁ ਧੁਨਿ ਘੁਰ ਘੁਰ ।
ਪੂਰ ਰਹੀ ਧੁਨਿ ਸੁਰਪੁਰਿ ।" (ਰਾਮਾਵ. 703)

**ਅਰਧ ਨਰਾਜ :**

ਚਾਰ ਚਰਣ, ਪ੍ਰਤਿ ਚਰਣ ਲ, ਗ. ਕ੍ਰਮ ਨਾਲ ਅੱਠ ਅੱਖਰ.

IS. IS. IS. IS.

ਉਦਾਹਰਣ :

"ਸੁ ਧੂਮ ਧੂਮ ਧੂਮ ਹੀ । ਕਰੰਤ ਸੈਨ ਭੂਮਿ ਹੀ ।
ਬਿਅੰਤ ਧਯਾਨ ਧਯਾਵਹੀ । ਦੁਰੰਤ ਠਉਰ ਪਾਵਹੀ ।" (ਸੂਰਜਾਵ. 5)

**ਅਰੂਪਾ :**

ਚਾਰ ਚਰਣ, ਪ੍ਰਤਿ ਚਰਣ ਯ, ਗੁ. ISS. S.

ਉਦਾਹਰਣ :

"ਸਬੈ ਜਾਗੇ । ਭ੍ਰਮੰ ਭਾਗੇ ।
ਹਠੰ ਤਯਾਗੇ । ਪਗੰ ਲਾਗੇ ।" (ਰਾਮਾਵ. 824)

**ਅਕਲਾ :**

ਚਾਰ ਚਰਣ, ਪ੍ਰਤਿ ਚਰਣ ਨ, ਯ, ਨ, ਯ. ।।।. ।SS. ।।।. ।SS.

ਉਦਾਹਰਣ :

"ਚਟਪਟ ਸੈਣੰ ਖਟ ਪਟ ਭਾਜੇ ।
ਝਟਪਟ ਜੁੱਝਯੋ ਲਖਿ ਰਣਿ ਰਾਜੇ ।
ਸਟਪਟ ਭਾਜੇ ਅਟਪਟ ਸੂਰੰ ।
ਝਟਪਟ ਬਿਸ੍ਰੀ ਘਟ ਪਟ ਹੂਰੰ ।" (ਰਾਮਾਵ. 624)

**ਅਵਤਾਰ :**

ਚਾਰ ਚਰਣ, ਪ੍ਰਤਿ ਚਰਣ 23 ਮਾਤ੍ਰਾ 13—10 ਪਰ ਵਿਸ੍ਰਾਮ-ਅੰਤ ਲ, ਗੁ. ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਅਰਧ ਅਵਤਾਰ ਨੂੰ ਲਿਖਾਰੀ ਨੇ ਦੋਹਰਾ ਲਿਖ ਦਿੱਤਾ ਹੈ.

ਉਦਾਹਰਣ :

"ਅਸਥਨ ਮੁਖ ਲੈ ਕ੍ਰਿਸ਼ਨ ਤਿੱਹ, ਊਪਰ ਸੋਇ ਗਏ ।
ਧਾਇ ਤਬੈ ਬ੍ਰਿਜ ਲੋਕ ਸਭ, ਗੋਦ ਉਠਾਇ ਲਏ ।" (ਕ੍ਰਿਸ਼ਨਾਵ. 90)

**ਅਰਿਲ ਅੜਿਲ :**

(i) ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾ, ਅੰਤ ਭਗਣ.

ਉਦਾਹਰਣ :

"ਡੋਲਤ ਜੱਹਿ ਤੱਹਿ ਪੁਰਖ ਅਪਾਵਨ ।
ਲਾਗਤ ਕਤਹਿ ਧਰਮ ਕੋ ਦਾਵਨ ।
ਅਰਥਹਿ ਛਾਡ ਅਨਰਥ ਬਤਾਵਤ ।
ਧਰਮ ਕਰਮ ਚਿਤ ਏਕ ਨ ਲਾਵਤ ।" (ਕਲਕੀ. 84)

(ii) ਚਾਰ ਚਰਣ, ਪ੍ਰਤਿ ਚਰਣ 21 ਮਾਤ੍ਰਾ, 11—10 ਤੇ ਵਿਸ੍ਰਾਮ-ਅੰਤ ਰਗਣ SIS, I. ਚੌਥੀ ਤੁਕ ਦੇ ਆਦਿ ਹੋ ! ਆਦਿਕ ਕੋਈ ਸੰਬੋਧਕ ਪਦ । ਸੰਬੋਧਨ ਦੀ ਮਾਤ੍ਰਾ ਗਿਣਤੀ ਤੋਂ ਬਾਹਰ ਹੁੰਦੀ ਹੈ.

ਉਦਾਹਰਣ :

(i) "ਸੁਨੈ ਗੁੰਗ ਜੋ ਯਾਹਿ, ਸੁ ਰਸਨਾ ਪਾਵਈ ।
ਸੁਨੈ ਮੂੜ ਚਿਤ ਲਾਇ, ਚਤੁਰਤਾ ਆਵਈ ।
ਦੂਖ ਦਰਦ ਭੌ ਨਿਕਟ, ਨ ਤਿਨ ਨਰ ਕੇ ਰਹੈ ।
ਹੋ ! ਜੋ ਯਾਕੀ ਏਕ ਬਾਰ । ਚੌਪਈ ਕੋ ਕਹੈ ।" (ਚਰਿਤ੍ਰ 405, ਛੰਦ 404)

(2) "ਗਹ ਗਹ ਪਾਣ ਕ੍ਰਿਪਾਣ ਦੁਬਹੀਯਾ ਹਣ ਭਿਰੇ ।
ਟੂਕ ਟੂਕ ਹੁਐ ਗਿਰੇ ਨ ਪਗ ਪਾਛੇ ਫਿਰੇ ।
ਅੰਗਨਿ ਸੋਭੇ ਘਾਇ ਪ੍ਰਭਾ ਅਤ ਹੀ ਬਢੇ ।
ਹੋ ! ਬਸਤ੍ਰ ਮਨੋ ਛਿਟਕਾਇ ਜਨੈਤੀ ਸੇ ਚਢੇ ।" (ਸੂਰਜਾਵ, 10)

**ਅੜੂਹਾ :**

ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗੁ. ııs. ısı. ısı. s.

ਉਦਾਹਰਣ :

ਸਜ ਸੈਨ ਭਰਤ ਚਲੇ ਤਹਾਂ ।
ਰਣਿ ਬਾਲ ਬੀਰ ਮੱਡੇ ਜਹਾਂ ।
ਬਹੁ ਭਾਂਤਿ ਬੀਰ ਸੰਘਾਰਹੀਂ ।
ਸਰ ਓਘ ਪ੍ਰੋਘ ਪ੍ਰਹਾਰ ਹੀ । (ਰਾਮਾਵ, 774)

**ਏਕ ਅੱਛਰੀ :**

(1) ਚਾਰ ਚਰਣ, ਪ੍ਰਤਿ ਚਰਣ ਇਕ ਲਘੂ ਇਕ ਗੁਰੂ
ਮੁੱਢ ਵਿਚ ਇੱਕੋ ਅੱਖਰ ਜਿਸ ਛੰਦ ਦੇ ਲੱਗੇ ਉਹ ਵੀ ਇਕ ਅੱਛਰੀ ਹੁੰਦਾ ਹੈ ।

ਉਦਾਹਰਣ :

ਅਜੈ । ਅਲੈ । ਅਭੈ । ਅਬੈ । (ਜਾਪੁ, 189)

(2) ਮ੍ਰਿਗੇਂਦ੍ਰ ਛੰਦ ਦੇ ਚਾਰੇ ਚਰਣਾਂ ਦੇ ਆਦਿ ਇੱਕੋ ਅੱਖਰ ਲਾਉਣ ਕਰਕੇ ਭੀ ਏਕ ਅੱਛਰੀ ਬਣਦਾ ਹੈ । ਮ੍ਰਿਗੇਂਦ੍ਰ ਦਾ ਰੂਪ ਹੈ : ਪ੍ਰਤਿ ਚਰਣ ਇਕ ਜਗਣ. ısı.

ਉਦਾਹਰਣ :

ਅਗੰਜ । ਅਭੰਜ । ਅਲੱਖ । ਅਭੱਖ । (ਜਾਪੁ, 188)

**ਏਲਾ :**

ਤਿੰਨ ਚਰਣ, ਪ੍ਰਤਿ ਚਰਣ 24 ਮਾਤ੍ਰਾ, 11-13 ਪਰ ਵਿਸ਼੍ਰਾਮ ਅੰਤ ਦੋ ਗੁਰੂ.
s. s.

ਉਦਾਹਰਣ :

ਕਰਹੈਂ ਨਿੱਤ ਅਨਰਥ, ਅਰਥ ਨਹਿ ਏਕ ਕਮੈਂ ਹੈਂ ।
ਨਹਿ ਲੈ ਹੈਂ ਹਰਿਨਾਮ, ਦਾਨ ਕਾਹੂੰ ਨਹਿ ਦੈ ਹੈਂ ।
ਨਿੱਤ ਇੱਕ ਮਤ ਤਜੈਂ, ਇੱਕ ਮਤ ਨਿੱਤ ਉਚੈ ਹੈਂ (ਕਲਕੀ, 72)

**ਸਸੀ :**

ਚਾਰ ਚਰਣ, ਪ੍ਰਤਿ ਚਰਣ ਇਕ ਯਗਣ ıss.

ਉਦਾਹਰਣ :

ਨ ਰਾਗੇ । ਨ ਰੰਗੇ । ਨ ਰੂਪੇ । ਨ ਰੇਖੇ । (ਜਾਪੁ, 186)

(ਨੋਟ : ਇਹ ਇਕ ਅੱਛਰੀ ਦਾ ਹੀ ਇਕ ਭੇਦ ਹੈ ।)

**ਸੱਦ :**

ਲੰਬੀ ਹੇਕ ਨਾਲ ਗਾਯਾ ਹੋਇਆ ਪੇਂਡੂ ਲੋਕਾਂ ਦਾ ਪਿਆਰਾ ਗੀਤ। ਸੱਦ ਸਿਰਲੇਖ ਹੇਠ ਛੰਦਾਂ ਦੇ ਅਨੇਕ ਰੂਪ ਹੋਯਾ ਕਰਦੇ ਹਨ। ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਬਿਖਮ ਪਦ "ਸੱਦ" ਹੈ; ਜਿਸ ਦੇ ਤਿਨ ਚਰਣ ਹੈਨ, ਪ੍ਰਤਿ ਚਰਣ 29 ਮਾਤ੍ਰਾਂ—17-12 ਪਰ ਵਿਸ਼੍ਰਾਮ ਅੰਤ ਯਗਣ ।ss.

ਉਦਾਹਰਣ :

ਸੁਣ ਕੇ ਸੱਦ ਮਾਹੀ ਦਾ ਮੇਹੀ,
ਪਾਣੀ ਘਾਹ ਮੁਤੋ ਨੈ।
ਕਿਸਹੀ ਨਾਲ ਨ ਰਲੀਆ ਕਾਈ,
ਕਾਰੀ ਸ਼ੌਕ ਪਯੋ ਨੇ।
ਗਯਾ ਫਿਰਾਕ ਮਿਲਾ ਮਿੱਤ ਮਾਹੀ,
ਤਾਂਹੀਂ ਸ਼ੁਕਰ ਕਿੱਤੇ ਨੇ। (ਲੱਖੀ ਜੰਗਲ)

**ਸਮਾਨਕਾ :**

ਚਾਰ ਚਰਣ, ਪ੍ਰਤਿ ਚਰਣ ਜ, ਰ, ਲ, ਗੁ. ।s।. s।s ।. s.

ਉਦਾਹਰਣ :

ਨਰੇਸ ਸੰਗ ਕੈ ਦਏ।
ਪ੍ਰਬੀਨ ਬੀਨ ਕੈ ਲਏ।
ਸਨੱਧ ਬੱਧ ਹੈ ਚਲੇ।
ਸੁ ਬੀਰ ਬੀਰਹਾ ਭਲੇ। (ਰਾਮਾਵ. 187)

**ਸਲੋਕ :**

ਦੋ ਚਰਣ, ਉਸਤਤਿ ਦਾ ਨਾਮ 'ਸ਼ਲੋਕ' ਹੈ। 'ਸ਼ਲੋਕ' ਸਿਰਲੇਖ ਹੇਠ ਅਨੰਤ ਛੰਦ ਆਏ ਹਨ.

ਉਦਾਹਰਣ :

ਗਹਿਰ ਗੰਭੀਰ ਗਹੀਰ ਹੈ, ਅਪਰੰਪਰ ਅਪਰ ਅਪਾਰ।
ਜਿਨ ਸਿਮਰਿਆ ਤਿਨ ਪਾਇਆ, ਗੋਬਿੰਦ ਕ੍ਰਿਸ਼ਨ ਮੁਰਾਰ।

(ਸੰਸਾਹਰ ਸੁਖਮਣਾ, 1)

**ਸਵੈਯਾ :**

ਇਸ ਦੇ ਬਹੁਤ ਭੇਦ ਕਾਵ੍ਯ ਗ੍ਰੰਥਾਂ ਵਿਚ ਪਾਏ ਜਾਂਦੇ ਹਨ। ਉਨ੍ਹਾਂ ਵਿਚੋਂ ਜੋ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਰੋਚਕ ਪ੍ਰਤੀਤ ਹੋਏ, ਉਨ੍ਹਾਂ ਦੇ ਰੂਪ ਉਦਾਹਰਣ ਸਹਿਤ ਦਿੰਦੇ ਹਾਂ :

(1) ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ ਅੰਤ ਇੱਕ ਗੁਰੂ
s॥. s॥. s॥. s॥. s॥. s॥. s॥. s.
ਇਸ ਦਾ "ਮਦਰਾ" ਨਾਮ ਹੈ.

ਉਦਾਹਰਣ :

ਤੁਨਿ ਕਸੇ ਕਟਿ ਚਾਂਪ ਧਰੇ ਕਰਿ ਕੋਪ ਕਹੀ ਦਿਜ ਰਾਮ ਅਹੋ ।
ਤੋਰ ਸਰਾਸਨ ਸ਼ੰਕਰ ਕੋ ਗ੍ਰਿਹ ਜਾਤ ਚਲੈ ਤੁਮ ਕੌਨ ਕਹੋ ।
ਸਾਚ ਕਹੋ ਬਿਨ ਪ੍ਰਾਣ ਬਚੈ ਨਹਿ ਕੰਠ ਕੁਠਾਰ ਕਿ ਧਾਰ ਸਹੋ ।
ਜਾਹੁ ਚਲੇ ਤਜ ਰਾਮਰਣੰ ਜਿਨ ਜੂਝਿ ਮਰੋ ਪਲ ਠਾਂਢ ਰਹੋ ।

(ਰਾਮਾਵ. 147)

(2) ਚਾਰ ਚਰਣ, ਪ੍ਰਤਿ ਚਰਣ ਸੱਤ ਭੱਗਣ ਅੰਤ ਦੋ ਗੁਰੂ

S||. S|| S||. S||. S||. S||. S||. S. S.

ਇਸ ਦਾ ਨਾਉਂ "ਬਿਜੈ" ਹੈ.

ਉਦਾਹਰਣ :

ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿੱਖ ਭਵਾਨ ਜਪੈਂਗੇ ।
ਜੀਵ ਜਿਤੇ ਜਲ ਮੈਂ ਥਲ ਮੈ ਪਲਹੀ ਪਲ ਮੈਂ ਸਭ ਥਾਪ ਥਪੈਂਗੇ ।
ਪੁੰਨ ਪ੍ਰਤਾਪਨ ਬਢਿ ਜੈ ਧੁਨਿ ਪਾਪਨ ਕੇ ਬਹੁ ਪੁੰਜ ਖਪੈਂਗੇ ।
ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਿਲੋਕਿ ਚਪੈਂਗੇ ।

(ਅਕਾਲਉ. 27)

(3) ਚਾਰ ਚਰਣ, ਪਹਿਲੇ ਚਰਣ ਵਿਚ ਸੱਤ ਭਗਣ ਇਕ ਗੁਰੂ

S||. S||. S||. S||. S||. S||. S||. S.

ਬਾਕੀ ਤਿੰਨ ਚਰਣਾਂ ਵਿਚ ਅੱਠ ਸਗਣ

||S. ||S. ||S. ||S. ||S. ||S. ||S. ||S.

ਇਸ ਦਾ ਨਾਉਂ "ਰਮਯ" ਹੈ.

ਉਦਾਹਰਣ :

ਭੇਜਤ ਹੈ ਇਹ ਪੈ ਹਮ ਕੋ ਇਹ ਗ੍ਰਿਹਿਨਿ ਰੂਪ ਕੋ ਮਾਨ ਕਰੈ ।
ਇਹ ਜਾਨਤ ਵੈ ਘਟ ਹੈ ਹਮ ਤੇ ਤਿਹ ਤੇ ਹਨ ਬਾਧਿ ਰਹੀ ਨ ਟਰੈ ।
ਕਵਿ ਸਯਾਮ ਪਿਖੋ ਇਹ ਗ੍ਵਾਰਨਿ ਕੀ ਮਤਿ ਸਯਾਮਹਿ ਕੋਪ ਤੇ ਨੈਕ ਡਰੈ ।
ਤਿਹ ਸੋਂ ਬਲਿ ਜਾਉਂ ਕਹਾਂ ਕਹੀਜੈ ਤਿਹ ਲਯਾਵਹੁ ਜੋ ਮੁਖ ਤੇ ਉਚਰੈ ।

(ਕ੍ਰਿਸ਼ਨਾਵ. 722)

(4) ਚਾਰ ਚਰਣ, ਪ੍ਰਤਿ ਚਰਣ ਅੱਠ ਸਗਣ

||S ||S. ||S. ||S. ||S. ||S. ||S. ||S.

ਇਸ ਦੇ ਨਾਉਂ "ਦੁਰਮਿਲ", "ਚੰਦ੍ਰਕਲਾ" ਹੈਨ.

ਉਦਾਹਰਣ :

ਫਿਰ ਬਾਜਤ ਡੰਕ ਅਤੰਕ ਸਮੇਂ ਰਣ ਰੰਗ ਤੁਰੰਗ ਨਚਾਵਹਿੰਗੇ ।
ਕਸ ਬਾਨ ਕਮਾਨ ਗਦਾ ਬਰਛੀ ਕਰ ਸੂਲ ਤ੍ਰਿਸੂਲ ਭ੍ਰਮਾਵਹਿੰਗੇ ।

ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖ ਸਬੈ ਰਹਿਸਾਵਹਿਂਗੇ ।
ਭਲ ਭਾਗ ਭਯਾ ਇਹ ਸੰਭਲ ਕੇ ਹਰਿਜੂ ਹਰਿਮੰਦਿਰ ਆਵਹਿਂਗੇ ।

(ਕਲਕੀ, 156)

(5) ਚਾਰ ਚਰਣ, ਪਹਿਲੇ ਚਰਣ ਵਿਚ ਅੱਠ ਸਗਣ ਅੰਤ ਇਕ ਗੁਰੂ. ਤਿੰਨ ਚਰਣਾਂ ਵਿਚ ਪ੍ਰਤਿ ਚਰਣ ਸੱਤ ਭਗਣ ਅੰਤ ਦੋ ਗੁਰੂ.

sII. sII. sII. sII. sII. sII. sII. sII. s. ਪਹਿਲਾ ਚਰਣ

sII. sII. sII. sII. sII. sII. sII. s. s. ਤਿੰਨਾਂ ਬਾਕੀਆਂ ਵਿਚ.

ਇਸ ਦਾ ਨਾਉਂ "ਸੁਰਧੁਨਿ" ਹੈ.

ਉਦਾਹਰਣ :

ਹਰਿ ਕੋ ਮੁਖ ਹੈ ਹਰਿਤੀ ਦੁਖ ਹੈ ਅਲਿਕੈਂ ਹਰਿਹਾਰ ਪ੍ਰਭਾ ਹਰਿਨੀ ਹੈ ।
ਲੋਚਨ ਹੈਂ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿ ਸੀ ਬਰੁਨੀ ਹੈ ।
ਕੇਹਰਿ ਸੋ ਕਰਿਹਾਂ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ ।
ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿਕੀ ਧਰਨੀ ਹੈ ।

(ਉਕਿਤ ਬਿਲਾਸ, 88)

(6) ਚਾਰ ਚਰਣ, ਪਹਿਲੇ ਵਿਖੇ ਅੱਠ ਸਗਣ ਦੋ ਲਘੂ.

IIs. IIs IIs. IIs. IIs. IIs. IIs. IIs. I. I.

ਬਾਕੀ ਤਿੰਨਾਂ ਚਰਣਾਂ ਵਿਚ ਪ੍ਰਤਿ ਚਰਣ ਅੱਠ ਭਗਣ.

sII sII. sII. sII sII. sII sII. sII.

ਉਦਾਹਰਣ :

ਬ੍ਰਿਖਭਾਨੁ ਸੁਤਾ ਪਿਖਿ ਰੀਝ ਰਹੀ ਅਤਿ ਸੁੰਦਰਿ ਸੁੰਦਰ ਕਾਨ੍ਹ ਕੋ ਆਨਨ ।
ਰਾਜਤ ਤੀਰ ਨਦੀ ਜਿੱਹ ਕੇ ਸੁ ਵਿਰਾਜਤ ਫੂਲਨ ਕੇ ਜੁਤ ਕਾਨਨ ।
ਨੈਨ ਕੇ ਭਾਵਨ ਸੋ ਹਰਿ ਕੋ ਮਨੁ ਮੋਹਿ ਲਯੋ ਰਸ ਕੀ ਅਭਿਮਾਨਿਨਿ ।
ਜਿਉਂ ਰਸ ਲੋਮਨ ਭਉਂਹਨ ਲੈ ਧਨੁ ਨੈਨਨ ਸੈਨ ਸੁ ਕੰਜ ਸੇ ਬਾਨਨ ।

(ਕ੍ਰਿਸ਼ਨਾਵ. 537)

(7) ਚਾਰ ਚਰਣ, ਪ੍ਰਤਿ ਚਰਣ ਸੱਤ ਰਗਣ ਅੰਤ ਇੱਕ ਗੁਰੂ.

sIs. sIs. sIs. sIs. sIs. sIs sIs. s.

ਇਸ ਦਾ ਨਾਉਂ "ਉਟੰਕਣ" ਹੈ.

ਉਦਾਹਰਣ :

ਚੌਰ ਚੰਦ੍ਰੰ ਕਰੰ ਛੱਤ੍ਰ ਸੁਰੰ ਧਰੰ ਬੇਦ ਬ੍ਰਹਮਾ ਰਰੰ ਦ੍ਵਾਰ ਮੇਰੇ ।
ਪਾਕ ਪਾਵਕ ਕਰੰ ਨੀਰ ਬਰਣੰ ਭਰੰ ਜੱਛ ਬਿਦਿਆ ਧਰੰ ਕੀਨ ਚੇਰੇ ।
ਅਰਬ ਖਰਬੰ ਪੁਰੰ ਚਰਬ ਸਰਬੰ ਕਰੇ ਦੇਖੁ ਕੈਸੇ ਕਰੋਂ ਬੀਰ ਖੇਤੰ ।
ਚਿੰਕ ਹੈ ਚਾਂਵਡਾ ਫਿੰਕ ਹੈ ਫਿੰਕਰੀ ਨਾਚ ਹੈਂ ਬੀਰ ਬੈਤਾਲ ਪ੍ਰੇਤੰ ।

(ਰਾਮਾਵ. 383)

(8) ਚਾਰ ਚਰਣ, ਪਹਿਲੇ ਚਾਰ ਵਿਚ ਸਤ ਤਗਣ ਅੰਤ ਦੋ ਗੁਰੂ.

ssl ssl. ssl. ssl. ssl. ssl. ssl . s. s.

ਤਿੰਨ ਚਰਣਾਂ ਵਿਚ ਸੱਤ ਯਗਣ lss. lss. lss. lss. lss. lss. lss.

ਇਸ ਦਾ ਨਾਉਂ 'ਅਭਾਰ' ਅਤੇ 'ਪਾਤਾਲ' ਹੈ.

ਉਦਾਹਰਣ :

(i) ਗਾਜੇ ਮਹਾਂ ਸੂਰ ਘੁੰਮੀ ਰਣੰ ਹੂਰ ਭੂਮੀ ਨਭ ਪੂਰਿ ਬੇਖੰ ਅਨੂਪੰ ।

(ii) ਵਲੇ ਵੱਲ ਸਾਂਈਂ ਜਿਵੀਂ ਜੁੱਗਾਂ ਤਾਂਈ, ਤੈਂਡੇ ਘੋਲੀ ਜਾਈ, ਅਲਾਵੀਤ ਐਸੇ ।

(iii) ਲਗੋ ਲਾਰ ਥਾਨੇ ਬਰੋ ਰਾਜ ਮਾਨੇ ਕਹੋ ਔਰ ਕਾਨੇ ਹਠੀ ਛਾਡਿ ਥੇਸੋ ।

(iv) ਬਰੋ ਆਨਿ ਮੋਕੋ ਭਜੋ ਆਨੋ ਤੋਕੋ ਚਲੋ ਦੇਵਲੋਕੋ ਤਜੋ ਬੇਗ ਲੰਕਾ ।

(ਰਾਮਾਵ. 607)

**ਸਾਰਸੁਤੀ/ਸਾਰਸ੍ਵਤੀ**

ਚਾਰ ਚਰਣ, ਪ੍ਰਤਿ ਚਰਣ ਅੱਠ ਅਤੇ ਨੌਂ ਅੱਖਰਾਂ ਤੇ ਵਿਸ਼੍ਰਾਮ.

**ਉਦਾਹਰਣ :**

ਦੇਸ ਦੇਸਨ ਕੀ ਕ੍ਰਿਯਾ, ਸਿਖਵੰਤ ਹੈ ਦਿਜ ਏਕ ।
ਬਾਨ ਔਰ ਕਮਾਨ ਕੀ, ਬਿਧਿ ਦੇਤ ਆਨ ਅਨੇਕ ।
ਭਾਂਤ ਭਾਂਤਨ ਸੋ ਪੜ੍ਹਾਵਤ ਬਾਰ ਨਾਰਿ ਸਿੰਗਾਰ ।
ਕੋਕ ਕਾਲਯ ਪੜ੍ਹੈ ਕਹੂੰ, ਬਯਾਕਰਣ ਬੇਦ ਬਿਚਾਰ ।

(ਰਾਮਾਵ. 195)

**ਸਿਰਖੰਡੀ/ਸਿਰਖਿੰਡੀ :**

ਚਾਰ ਚਰਣ, ਪ੍ਰਤਿ ਚਰਣ 21 ਮਾਤ੍ਰਾ, 12-9 ਪਰ ਵਿਸ਼੍ਰਾਮ, ਦੋਹਾਂ ਵਿਸ਼੍ਰਾਮਾਂ ਦੇ ਅੰਤ ਗੁਰੂ, ਪਹਿਲੇ ਵਿਸ਼੍ਰਾਮ ਦੇ ਅਨੁਪ੍ਰਾਸ ਦਾ ਮੇਲ, ਤੁਕਾਂਤ ਬੇਮੇਲ.

ਉਦਾਹਰਣ :

ਜੁੱਟੇ ਵੀਰ ਜੁਝਾਰੇ, ਧੱਗਾਂ ਵਜੀਆਂ ।
ਬੱਜੇ ਨਾਦ ਕਰਾਰੇ, ਦਲਾਂ ਮੁਸ਼ਾਹਦਾ ।
ਲੁੱਝੇ ਕਾਰਣਆਰੇ, ਸੰਘਰ ਸੂਰਮੇ ।
ਵੁੱਠੇ ਜਾਨ ਡਰਾਰੇ, ਘਨਿਅਰ ਕੇਬਰੀ । (ਰਾਮਾਵ 467)

**ਸੁਖਦਾ :**

ਚਾਰ ਚਰਣ, ਪ੍ਰਤਿ ਚਰਣ 8 ਮਾਤ੍ਰਾ, ਅੰਤ ਗੁ, ਲ.

ਉਦਾਹਰਣ :

ਰਿਖਿ ਬਿਦਾ ਕੀਨ । ਆਸਿਖਾ ਦੀਨ ।
ਜੁਤਿ ਰਾਮ ਚੀਨ । ਮੁਨਿ ਮਨ ਪ੍ਰਬੀਨ । (ਰਾਮਾਵ. 326)

**ਸੁਖਦਾ ਬ੍ਰਿਧ :**

ਚਾਰ ਚਰਣ, ਪ੍ਰਤਿ ਚਰਣ ਅੱਠ ਅੱਠ ਅੱਖਰ, ਤੁਕ ਦੇ ਆਦਿ ਲਘੂ ਅੰਤ ਗੁਰੂ, ਪੰਜ ਅਤੇ ਤਿੰਨ ਅੱਖਰਾਂ ਪਰ ਵਿਸ਼੍ਰਾਮ.

ਉਦਾਹਰਣ :

ਕਿ ਨਾਗਨੀ ਕੇ ਏਸ ਹੈਂ ।
ਕਿ ਮ੍ਰਿਗੀ ਕੇ ਨਰੇਸ਼ ਹੈਂ ।
ਕਿ ਰਾਜਾ ਛਤ੍ਰ ਧਾਰੀ ਹੈਂ ।
ਕਿ ਕਾਲੀ ਕੇ, ਭਿਖਾਰੀ ਹੈਂ । (ਕਲਕੀ, 575)

**ਸੁਪ੍ਰਿਆ :**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾ ਅੰਤ ਭਗਣ.

ਉਦਾਹਰਣ :

ਕੱਹੁ ਭਟ ਮਿਲ ਮੁਖ ਮਾਰ ਉਚਾਰਤ।
ਕੱਹੁ ਭਟ ਭਾਜ ਪੁਕਾਰਤ ਆਰਤ ।
ਕੇਤਕ ਜੋਧ ਫਿਰੈਂ ਰਣ ਗਾਹਤ ।
ਕੇਤਕ ਜੂਝ ਬਰੰਗਨ ਬਯਾਹਤ । (ਕਲਕੀ, 400)

**ਸੋਮਰਾਜੀ :**

ਚਾਰ ਚਰਣ ਪ੍ਰਤਿ ਚਰਣ ਚਾਰ ਯਗਣ Iss. Iss. Iss. Iss.
(ਅਰਧ ਭੁਜੰਗ). ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਭੁਜੰਗ ਪ੍ਰਯਾਤ ਨੂੰ ਕਈ ਥਾਈਂ ਸੋਮਰਾਜੀ ਲਿਖਿਆ ਹੈ.

ਉਦਾਹਰਣ :

ਸੁਨੇ ਦੇਸ ਦੇਸੰ ਮੁਨੰ ਪਾਪ ਕਰਮਾ।
ਚੁਨੈ ਜੂਠ ਕੂਠੰ ਸੂਤੰ ਛੋਰ ਧਰਮਾ ।
ਤਜੈਂ ਧਰਮ ਨਾਰੀ ਤਕੈਂ ਪਾਪ ਨਾਰੰ ।
ਮਹਾਂ ਰੂਪ ਪਾਪੀ ਕੁਵਿਤ੍ਰਾਧਿਕਾਰੰ । (ਕਲਕੀ, 56)

**ਸੋਰਠਾ :**

ਦੋ ਚਰਣ, ਪ੍ਰਤਿ ਚਰਣ ਦੋ ਪਦ; ਪਹਿਲੇ ਪਦ ਵਿਚ 11 ਮਾਤ੍ਰਾਂ ਦੂਜੇ ਵਿਚ 13 ਮਾਤ੍ਰਾਂ, ਪਹਿਲਾ ਵਿਸ਼੍ਰਾਮ ਲਘੂ ਅੱਖਰ ਪਰ ਅਨੁਪ੍ਰਾਸ ਦਾ ਮੇਲ, ਦੂਜਾ ਵਿਸ਼੍ਰਾਮ 13 ਮਾਤ੍ਰਾਂ ਤੇ ਤੁਕਾਂਤ ਬੇਮੇਲ. ਇਹ ਛੰਦ ਦੋਹੇ ਦਾ ਉਲਟ ਹੈ.

ਉਦਾਹਰਣ :

(i) ਘਾਇਲ ਘੂਮਤ ਕੋਟਿ, ਜਾਇ ਪੁਕਾਰੈ ਸੁੰਭ ਪੈ ।
ਮਾਰੇ ਦੇਵੀ ਘੋਟ, ਸੁਭਟ ਕਟਕ ਕੇ ਬਿਕਟ ਅਤਿ ।

(ਉਕਤਿ ਬਿਲਾਸ, 117)

(ii) ਪ੍ਰਿਥਮ ਜੁਧਿਸਟਰ ਭਾਖਿ, ਬੰਧ ਸਬਦ ਪੁਨਿ ਭਾਖਯੈ ।
ਜਾਨ ਹ੍ਰਿਦੈ ਮੈ ਰਾਖ, ਸਕਲ ਨਾਮ ਏ ਥਾਨ ਕੇ ।

(ਸਸਤ੍ਰਨਾਮ ਮਾਲਾ. 168)

**ਸੰਗੀਤ ਛੰਦ :**

ਜਿਨ੍ਹਾਂ ਛੰਦਾਂ ਵਿਚ ਮ੍ਰਿਦੰਗ ਦੇ ਬੋਲ ਆਉਂਦੇ ਹਨ, ਅਰੁ ਪਾਠ ਲਯ ਤਾਰ ਦਾ ਧਯਾਨ ਰੱਖ ਕੇ ਕੀਤਾ ਜਾਂਦਾ ਹੈ, ਉਨ੍ਹਾਂ ਦੇ ਨਾਉਂ ਨਾਲ 'ਸੰਗੀਤ ਪਦ' ਜੋੜਿਆ ਗਿਆ ਹੈ, ਯਥਾ—

(ੳ) ਛਪਾ, (ਅ) ਨਰਾਜ, (ੲ) ਪਾਧਿਸ਼ਟਕਾ, (ਸ) ਪਾਧਰੀ, (ਹ) ਬਹੜਾ, (ਕ) ਭੁਜੰਗ ਪ੍ਰਯਾਤ, (ਖ) ਮਧਭਾਰ.

**(ੳ) "ਸੰਗੀਤ" ਛਪਾ :**

ਪਾਗੜ ਦੀ ਪ੍ਰਹਸਤ ਪਠਿਯੋ, ਦਾਗੜਦੀ ਦੈਕੈ ਦਲ ਅਨਗਨ ।
ਕਾਗੜ ਦੀ ਕੰਪ ਭੂਅ ਉਠੀ, ਬਾਗੜ ਦੀ ਬਾਜੀਯ ਖੁਰੀਅਨ ਤਨ ।
ਨਾਗੜ ਦੀ ਨੀਲ ਤਿੱਹ ਝਿਣਯੋ, ਭਾਗੜਦੀ ਗਹਿ ਭੂਮਿ ਪਛਾੜੀਅ ।
ਸਾਗੜ ਦੀ ਸਮਰ ਹਹਕਾਰ, ਦਾਗੜ ਦੀ ਦਾਨਵ ਦਲ ਭਾਰੀਆ ।
ਘੰਘਾਗੜ ਦੀ ਘਾਇ ਭਕ ਭਕ ਕਰਤ, ਰਾਗੜ ਦੀ ਰੁਹਿਰ ਰਣ ਰੰਗ ਬਹਿ ।
ਜੰਜਾਗੜ ਦੀ ਜੁਯਹ ਜੁਗੱਣ ਜਪੈ, ਦਾਗੜ ਦੀ ਕਾਕ ਕਹ ਕਹੱਕਕਹ ।

(ਪ੍ਰਹਸਤ ਜੁੱਧ, 394)

**(ਅ) "ਸੰਗੀਤ" ਨਰਾਜ :**

ਕੜਾਕੜੀ ਕ੍ਰਿਪਾਣਯੰ ।
ਜਟਾ ਜਟੀ ਜੁਆਣਜੰ ।
ਸੁਬੀਰ ਜਾਗੜਦੰ ਜਯੇ ।
ਲੜਾਕ ਲਾਗੜਦੰ ਪਗੇ । (ਚੰਡੀ ਚਰਿਤ੍ਰ, 175)

(ੲ) "ਸੰਗੀਤ" ਪਾਧਿਸ਼ਟਕਾ :

ਕਾਗੜਦੰਗ ਕੋਪਕੈ ਦਈਤ ਰਾਜ ।
ਜਾਗੜਦੰਗ ਜੁੱਧ ਕੋ ਸਜਯੋ ਸਾਜ ।
ਬਾਗੜਦੰਗ ਬੀਰ ਬੁੱਲੇ ਅਨੰਤ ।
ਰਾਗੜਦੰਗ ਰੋਸ ਰੋਹੇ ਦੁਰੰਤ । (ਰਾਮਾਵ. 483)

(ਸ) "ਸੰਗੀਤ" ਪਾਧਰੀ :

ਤਾਗੜਦੰਗ ਤਾਲ, ਬਾਜਤ ਮੁਚੰਗ ।
ਬੀਨਾ ਸੋ ਬੈਣ ਬੰਸੀ ਮ੍ਰਿਦੰਗ ।
ਡੱਫ ਤਾਲ ਤੁਰੀ, ਸਹਿਨਾਇ ਰਾਗ ।
ਬਾਜੰਤ ਜਾਨ, ਉਪਨਤ ਸੁਹਾਗ । (ਮਨਰਾਜਾ ਕੋ ਰਾਜ, 20)

(ਹ) "ਸੰਗੀਤ" ਬਹੜਾ :

ਚਾਗੜਦੀ ਚਿੰਕ ਚਾਂਵਡੀ ਡਾਗੜਦੀ ਡਾਕਣ ਡੱਕਾਰੀ।
ਭਾਗੜਦੀ ਭੂਤ ਭਰਹਰੇ ਰਾਗੜਦੀ ਰਣ ਰੋਸ ਪ੍ਰਜਾਰੀ।
ਮਾਗੜਦੀ ਮੂਰਛਾ ਭਯੋ ਲਾਗੜਦੀ ਲਛਮਨ ਰਨ ਜੁਝਯੋ।
ਜਾਗੜਦੀ ਜਾਣੁ ਜੁਝਿ ਗਯੋ ਰਾਗੜਦੀ ਰਘੁਪਤਿ ਇਮ ਬਝਯੋ। (ਰਾਮਾਵ. 563)

(ਕ) "ਸੰਗੀਤ" ਭੁਜੰਗ ਪ੍ਰਯਾਤ :

ਜਾਗੜਦੰਗ ਜੁਝਯੋ ਭਾਗੜਦੰਗ ਭ੍ਰਾਤੰ।
ਰਾਗੜਦੰਗ ਰ੍ਰਾਮੰ ਤਾਗੜਦੰਗ ਤਾਤੰ।
ਬਾਗੜਦੰਗ ਬਾਣੰ ਛਾਗੜਦੰਗ ਛੋਰੇ।
ਆਗੜਦੰਗ ਆਕਾਸ ਤੇ ਜਾਨੁ ਓਰੇ। (ਰਾਮਾਵ. 575)

(ਖ) "ਸੰਗੀਤ" ਮਧੁਭਾਰ :

(i) ਝਾਗੜ ਦੀ ਝੜੰਗ।
ਕਾਗੜ ਦੀ ਕੜੰਗ।
ਤਾਗੜ ਦੀ ਤੜਾਕ।
ਚਾਗੜ ਦੀ ਕਟਾਕ। (ਚੰਡੀ ਚਰਿਤ੍ਰ, 171)

(ii) ਕਾਗੜਦੰ ਕੜਾਕ।
ਕਾਗੜਦੰ ਤੜਾਕ।
ਸਾਗੜਦੰ ਸੁ ਬੀਰ।
ਗਾਗੜਦੰ ਗਹੀਰ। (ਚੰਡੀ ਚਰਿਤ੍ਰ 2, 166)

**ਸੰਜਤਾ/ਸੰਜੁਤਾ :**

ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗੁ. ISS. ISI. ISI. S.

ਉਦਾਹਰਣ :

ਪੁਤ ਬੇਨ ਰਾਜ ਮਹੇਸ਼ ਭਯੋ।
ਜਿਨ ਡੰਡ ਕਾਹੁਨ ਨਾ ਦਯੋ।
ਜਿਯ ਭਾਂਤ ਭਾਂਤ ਸੁਖੀ ਨਰਾ।
ਅਤਿ ਗਰਬ ਸੌਂ ਛੁੜਕਯੋ ਨਰਾ। (ਬੇਨਰਾਜਾ, 103)

**ਸੁੰਦਰੀ :**

(i) ਚਾਰ ਚਰਣ, ਪ੍ਰਤਿ ਚਰਣ ਚਾਰ ਭਗਣ. SII. SII. SII. SII.

ਉਦਾਹਰਣ :

ਸੂਪਨਖਾ ਇਹ ਭਾਂਤਿ ਸੁਨੀ ਜਬ।
ਧਾਯ ਚਲੀ ਅਵਿਲੰਬ ਤ੍ਰਿਯਾ ਤਬ।
ਕਾਮ ਸਰੂਪ ਕਲੇਵਰ ਜਾਨਿਯ।
ਰੂਪ ਅਨੂਪ ਤਿਹੂੰ ਪੁਰ ਮਾਨਿਯ। (ਰਾਮਾਵ. 332)

(ii) ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾ ਅੰਤ ਮਗਣ. sss.

ਉਦਾਹਰਣ :

ਭਟ ਹੁੰਕੇ ਧੁੰਕੇ ਬੰਕਾਰੇ।
ਰਣਿ ਬੱਜੇ ਗੱਜੇ ਨੱਗਾਰੇ।
ਰਣ ਹੁੱਲ ਕਲੋਲੰ ਹੁੱਲਾਲੰ।
ਢਲਹੱਲੰ ਢਲੰ ਉੱਛਾਲੰ। (ਰਾਮਾਵ. 118)

**ਸ੍ਰੀ ਬਰਣ ਬਧਹ :**

ਚਾਰ ਚਰਣ, ਪ੍ਰਤਿ ਚਰਣ 25 ਮਾਤ੍ਰਾ.

ਉਦਾਹਰਣ :

ਬੀਣ ਬੇਣ ਮ੍ਰਿਦੰਗ ਬਾਜਤ, ਬਾਂਸਰੀ ਸਰਨਾਇ
ਮੁਰਜ ਤੂਰ ਮੁਚੰਗ ਮੰਦਲ, ਚੰਗ ਬੰਗ ਸੱਨਾਇ।
ਢੋਲ ਢੋਲਕ ਖੰਜਕਾ, ਡੱਫ ਝਾਂਝ ਕੋਟਿ ਬਜੰਤ।
ਜੰਗ ਘੁੰਗਰੂ ਟੱਲਕਾ, ਉਪਜੰਤ ਰਾਗ ਅਨੰਤ। (ਗਿਆਨ ਪ੍ਰਬੋਧ, 151)

**ਸ੍ਰੀ ਭਗਵਤੀ :**

(i) ਚਾਰ ਚਰਣ, ਪ੍ਰਤਿ ਚਰਣ ਦੋ ਯਗਣ. ISS. ISS.

ਉਦਾਹਰਣ :

ਕਿ ਸੰਬਾਹ ਉੱਠੇ। ਕਿ ਸਾਵੰਤ ਜੁੱਟੇ।
ਕਿ ਨੀਸਾਣ ਹੁੰਕੇ। ਕਿ ਬਾਜੰਤ੍ਰ ਧੁੱਕੇ। (ਪਾਰਸ ਨਾਥ, 268)

(ii) ਚਾਰ ਚਰਣ, ਪ੍ਰਤਿ ਚਰਣ ਜ, ਸ, ਲ, ਗੁ. ISI. IIS. I. S.

ਉਦਾਹਰਣ :

ਕਿ ਜ਼ਾਹਰ ਜਹੂਰ ਹੈਂ।
ਕਿ ਹਾਜਰ ਹਜ਼ੂਰ ਹੈਂ।
ਹਮੇਸੁਲ ਸਲਾਮ ਹੈਂ।
ਸਮਸਤੁਲ ਕਲਾਮ ਹੈਂ। (ਜਾਪੁ, 146)

**ਹਰਿਗੀਤਕਾ/ਹਰਿਗੀਤਾ :**

ਚਾਰ ਚਰਣ, ਪ੍ਰਤਿ ਚਰਣ 28 ਮਾਤ੍ਰਾ, 16-12 ਪਰ ਵਿਸ਼੍ਰਾਮ ਅੰਤ ਲ. ਗੁ. I. S. ਅਥਵਾ ਰਗਣ.

ਉਦਾਹਰਣ :

ਸਭ ਦੌਣ ਗਿਰਿਵਰ ਸਿਖਰ ਤਰ ਨਰ, ਪਾਪ ਕਰਮ ਭਏ ਮਨੋ।
ਉਠ ਭਾਜ ਧਰਮ ਸਭਰਮ ਹ੍ਵੈ ਚਾਹਕੰਤ, ਦਾਮਨ ਸੋਂ ਮਨੋ।
ਕਿਧੌਂ ਸੂਦ੍ਰ ਸੁਭਟ ਸਮਾਜ ਸੰਜੁਤ, ਜੀਤ ਹੈ ਬਸੁਧਾ ਬਲੀ।
ਕਿਧੌਂ ਅਤ੍ਰ ਛਤ੍ਰ ਤਜੇ ਭਜੇ ਅਰਿ ਅਉਰ ਅਉਰ ਕ੍ਰਿਆ ਚਲੀ। (ਕਲਕੀ, 105)

**ਹਰਿਬੋਲਮਨਾ :**

ਚਾਰ ਚਰਣ, ਪ੍ਰਤਿ ਚਰਣ ਦੋ ਸਗਣ. ।।s. ।।s.

ਉਦਾਹਰਣ :

ਕਰੁਣਾਲਯ ਹੈਂ । ਅਰਿ ਘਾਲਯ ਹੈਂ ।
ਖਲਖੰਡਨ ਹੈਂ । ਮਹਿਮੰਡਨ ਹੈਂ । (ਜਾਪੁ, 167)

**ਹੀਰ :**

ਚਾਰ ਚਰਣ, ਪ੍ਰਤਿ ਚਰਣ 24 ਮਾਤ੍ਰਾ, ਹਰੇਕ ਚਰਣ ਵਿਚ ਤਿੰਨ ਵਿਸ਼੍ਰਾਮ 6-6-12 ਪਰ ਹਰੇਕ ਚਰਣ ਦੇ ਆਦਿ ਦਾ ਅੱਖਰ ਲਘੁ ਅੰਤ ਮਗਣ sss.

ਉਦਾਹਰਣ :

ਅਪੰਡਤ ਗੁਣ, ਮੰਡਤ, ਸੁਬੁਧ, ਨਿਖੰਡਤ ਦੇਖੀਐ ।
ਛਤ੍ਰੀ ਬਰ ਧਰਮ ਛਾਡ ਅਕਰਮ ਧਰਮ ਲੇਖੀਐ ।
ਸਤਿ ਰਹਤ ਪਾਪ ਗ੍ਰਹਤ ਕ੍ਰੁਧ ਚਹਿਤ ਜਾਨੀਐ ।
ਧਰਮ ਹੀਣ, ਅੰਗ ਛੀਣ, ਕ੍ਰੋਧ ਪੀਣ ਮਾਨੀਐ । (ਕਲਕੀ, 109)

**ਹੋਹਾ :**

ਚਾਰ ਚਰਣ, ਪ੍ਰਤਿ ਚਰਣ ਜ, ਗੁ. ।s।. s.

ਉਦਾਹਰਣ :

ਟੂਟੇ ਪਰੇ । ਨਵੇਂ ਮੁਰੇ । ਅਸੰ ਧਰੇ । ਰਿਪੰ ਭਰੇ ।

(ਰਾਮਾਵ. 491)

**ਹੰਸਾ :**

ਦੋ ਚਰਣ, ਪ੍ਰਤਿ ਚਰਣ 15 ਮਾਤ੍ਰਾ, 7-8 ਮਾਤ੍ਰਾ ਪਰ ਵਿਸ਼੍ਰਾਮ ਅੰਤ ਗੁ, ਲ. s. ।.

ਉਦਾਹਰਣ :

ਜਹਿ ਤਹਿ ਬਢਾ ਪਾਪ ਕਾ ਕਰਮ ।
ਜਗਤੇ ਘਟਾ ਧਰਮ ਕਾ ਭਰਮ । (ਕਲਕੀ, 119)

**ਕਬਿੱਤ :**

ਚਾਰ ਚਰਣ, ਪ੍ਰਤਿ ਚਰਣ 31 ਅੱਖਰ 8-8-8-7 ਪਰ ਵਿਸ਼੍ਰਾਮ ਅੰਤ ਗੁਰੂ s. ਇਸ ਛੰਦ ਦੇ ਅੰਤ ਵਿਚ ਜਗਣ, ਤਗਣ ਅਰੁ ਭਗਣ ਨਹੀਂ ਵਰਤਣੇ ਚਾਹੀਯੇ. ਵਿਸ਼੍ਰਾਮ ਦੇ ਚਾਰੇ ਪਦ ਠੀਕ ਗਿਣਤੀ ਪਰ ਸਮਾਪਤ ਹੋਣੇ ਲੋੜੀਏ. ਸਮ ਨਾਲ ਸਮ ਵਿਖਮ ਨਾਲ ਜਿਸਤ ਅੱਖਰਾਂ ਦੀ ਗਿਣਤੀ ਦੇ ਪਦ ਸਮ, ਅਤੇ ਟਾਂਕ ਅੱਖਰਾਂ ਦੀ ਗਿਣਤੀ ਦੇ ਪਦ ਵਿਖਮ ਕਹਾਉਂਦੇ ਹਨ. ਵਿਖਮ ਮਿਲਾਉਣਾ ਚਾਹੀਯੇ, ਸਮ ਨਾਲ ਵਿਖਮ ਮਿਲਣ ਤੋਂ ਛੰਦ ਦੀ ਸੁੰਦਰਤਾ ਨਹੀਂ ਰਹਿੰਦੀ. ਇਸ ਛੰਦ ਵਿਚ ਸਮਵਰਣਾਂ ਦਾ ਪ੍ਰਯੋਗ ਅਤੇ ਅਨੁਪ੍ਰਾਸ ਰਚਨਾ ਨੂੰ ਬਹੁਤ ਅਦਭੁਤ ਕਰ ਦਿੰਦਾ ਹੈ.

ਉਦਾਹਰਣ :

ਛਤ੍ਰਧਾਰੀ ਛਤ੍ਰੀ ਪਤਿ, ਛੈਲ ਰੂਪ ਛਿਤ ਨਾਥ,
ਛੌਣੀ ਕਰ ਛਾਯਾ ਬਰ ਛਤ੍ਰਪਤਿ ਗਾਈਐ ।
ਬਿਸ੍ਵ ਨਾਥ ਬਿਸ੍ੰਭਰ, ਬੇਦਨਾਥ ਬਾਲਾਕਰ,
ਬਾਜੀਗਰਿ ਬਾਨਧਾਰੀ, ਬੰਧਨ ਬਤਾਈਐ ।
ਨਯੋਲੀ ਕਰਮ ਦੂਧਾਧਾਰੀ, ਬਿਦਾਧਰ, ਬ੍ਰਹਮਚਾਰੀ,
ਧਯਾਨ ਕੋ ਲਗਾਵੈ, ਨੈਕ, ਧਯਾਨ ਹੂੰ ਨ ਪਾਈਐ ।
ਰਾਜਨ ਕੇ ਰਾਜ ਮਹਾ, ਰਾਜਨ ਕੇ ਮਹਾਰਾਜ,
ਐਸੋ ਰਾਜ ਛੌਡਿ ਔਰ, ਦੂਜਾ ਕੌਲ ਧਯਾਈਐ ।
(ਗਿਆਨ ਪ੍ਰਬੋਧ, 42)

(ਨੋਟ : ਕਈ ਥਾਈਂ ਕਬਿੱਤ ਪ੍ਰਤਿ ਚਰਣ 32 ਅੱਖਰਾਂ ਦਾ ਭੀ ਆਉਂਦਾ ਹੈ.)

**ਕਲਸ :**

ਇਹ ਛੰਦ ਦੋ ਛੰਦਾਂ ਦੇ ਮੇਲ ਤੋਂ ਬਣਾਯਾ ਜਾਂਦਾ ਹੈ. ਪਹਿਲੇ ਛੰਦ ਦਾ ਅੰਤਿਮ ਪਦ ਦੂਜੇ ਦੇ ਮੁੱਢ ਸਿੰਘਾਵ ਲੋਕਨ ਨਯਾਯ ਨਾਲ ਆਉਣਾ ਚਾਹੀਯੇ. ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਚੌਪਈ ਅਤੇ ਤ੍ਰਿਭੰਗੀ ਦੇ ਮੇਲ ਤੋਂ "ਕਲਸ" ਛੰਦ ਰਚਿਆ ਗਿਆ ਹੈ,

ਉਦਾਹਰਣ :

ਆਦਿ ਅਭੈ ਅਨਗਾਧ ਸਰੂਪੰ,
ਰਾਗ ਰੰਗ ਜਿੱਹ ਰੇਖ ਨ ਰੂਪੰ ।
ਰੰਕ ਭਯੋ ਰਾਵਤ ਕੱਹ ਭੂਪੰ,
ਕਹੁੱ ਸਮੁਦ੍ਰ ਸਰਿਤਾ ਕਹੁ ਕੂਪੰ ।
ਸਰਿਤਾ ਕੱਹ ਕੂਪੰ, ਸਮੁਦ ਸਰੂਪੰ,
ਅਲਖ ਬਿਭੂਤੰ, ਅਮਿੱਤ ਗਤੰ
ਅਦ੍ਵੈ ਅਬਿਨਾਸੀ, ਪਰਮ ਪ੍ਰਕਾਸ਼ੀ,
ਤੇਜ ਸੁਰਾਸੀ, ਅਕ੍ਰਿਤ ਕ੍ਰਿਤੰ ।
ਜਿੱਹ ਰੂਪ ਨ ਰੇਖੰ, ਅਲਖ ਅਭੇਖੰ,
ਅਮਿਤ ਅਦ੍ਵੈਖੰ, ਸਰਬ ਮਈ ।
ਸਬ ਕਿਲਵਿਖ ਹਰਣੰ, ਪਤਤਿ ਉਧਰਣੰ,
ਅਸਰਣ ਸਰਣੰ ਏਕ ਦਈ । (ਗਿਆਨ ਪ੍ਰਬੋਧ, 27-28)

**ਕਿਲਕਾ :**

ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ. IIS. IIS. IIS. IIS.

ਉਦਾਹਰਣ :

ਪਕਰੇਂ ਨਿਤ ਪਾਪ ਪਰਾਤ ਘਨੇ ।
ਜਨ ਦੇਖਨ ਕੇ ਤਰ ਸ਼ੁੱਧ ਬਨੇ ।

ਜਗ ਝੋਰ ਭਜਾ ਗਤਿ ਧਰਮਨਕੀ ।
ਸੁ ਜਹਾਂ ਤਹਾਂ ਪਾਪ ਕ੍ਰਿਯਾ ਪ੍ਰਚੁਰੀ । (ਕਲਕੀ, 95)

**ਕੁਸਮ ਬਿਚਿਤ੍ਰ :**

ਚਾਰ ਚਰਣ, ਪ੍ਰਤਿ ਚਰਣ ਨ, ਯ, ਨ, ਯ. ।।।. ।ss. ।।।. ।ss.

ਉਦਾਹਰਣ :

ਤਿਨ ਬਨਬਾਸੀ ਰਘੁਬਰ ਜਾਨੈ ।
ਦੁਖ ਸੁਖ ਸਮ ਕਰਿ ਸੁਖ ਦੁਖ ਮਾਨੈ ।
ਬਲਕਲ ਧਰ ਕਰਿ ਅਬ ਬਨਿ ਜੈ ਹੈਂ ।
ਰਘੁਪਤਿ ਸੰਗੇ ਬਨਫਲ ਖੈ ਹੈਂ । (ਰਾਮਾਵ. 277)

**ਕੁਮਾਰ ਲਲਿਤ :**

ਪਿੰਗਲ ਵਿਚ ਇਸ ਦਾ ਰੂਪ ਦਿੱਤਾ ਹੈ : ਚਾਰ ਚਰਣ, ਪ੍ਰਤਿ ਚਰਣ ਜ. ਰ. ਲ. ਗੁ. ।s।. s।s ।. s.

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਚਾਰ ਚਰਣ, ਪ੍ਰਤਿ ਚਰਣ 11 ਮਾਤ੍ਰਾ.

ਉਦਾਹਰਣ :

ਸੁ ਮੱਦ ਮੋਹ ਮੱਤੇ । ਸੁ ਕਰਮ ਕੇ ਕੁਪੱਤੇ ।
ਸੁ ਕਾਮ ਕ੍ਰੋਧ ਰਾਚੇ । ਉਤਾਰ ਲਾਜ ਨਾਚੇ । (ਕਲਕੀ, 45)

**ਕੁਲਕ :**

ਇਸ ਦੇ ਤਿੰਨ ਭੇਦ ਦੇਖੀਦੇ ਹਨ :

(i) ਚਾਰ ਚਰਣ, ਪ੍ਰਤਿ ਚਰਣ ਭ, ਜ. s।।. ।s।.

ਉਦਾਹਰਣ :

ਧੰਧਕਤ ਇੰਦ । ਚੰਚਕਤ ਚੰਦ ।
ਥੱਥਕਤ ਪੌਨ । ਭੰਭਜਤ ਮੌਨ । (ਦਤਾਵ. 411)

(ii) ਪ੍ਰਤਿ ਚਰਣ ਅੱਠ ਮਾਤ੍ਰਾ ਅੰਤ ਦੋ ਗੁ. s. s.

ਉਦਾਹਰਣ :

ਦੁੰਦਭਿ ਬਾਜੇ । ਸਭ ਸੁਰ ਗਾਜੇ ।
ਕਰਪ ਬਡਾਈ । ਸੁਮਨ ਬਰਖਾਈ । (ਚੰਡੀ ਚਰਿਤ੍ਰ, 40)

(iii) ਪ੍ਰਤਿ ਚਰਣ ਅੱਠ ਮਾਤ੍ਰਾ, ਅੰਤ ਗੁ. ਲ. ਦਾ ਨਿਯਮ ਨਹੀਂ ਯਥਾ—

ਉਦਾਹਰਣ :

ਅਸਦੂਰ ਕਰਮੰ । ਛੁਟ ਜਗ ਧਰਮੰ ।
ਮਤਿ ਪਿਤ ਭਰਮੈ । ਧਸਤ ਨ ਘਰਮੈ । (ਕਲਕੀ, 89)

**ਕੁਲਕਾ :**

ਚਾਰ ਚਰਣ, ਪ੍ਰਤਿ ਚਰਣ ਨ, ਯ. ।।।. ।ss.

ਉਦਾਹਰਣ :

ਸਰ ਸਿਜ ਰੂਪੰ। ਸਭ ਭਟ ਭੂਪੰ।

ਅਤਿ ਛਬਿ ਸੋਭੰ। ਮੁਨਿ ਗਨ ਲੋਭੰ। (ਕਲਕੀ, 157)

**ਕੰਠ ਅਭੂਖਣ :**

ਚਾਰ ਚਰਣ, ਪ੍ਰਤਿ ਚਰਣ ਤਿਨ ਭਗਣ ਦੋ ਗੁਰੂ. sII. sII. sII. s. s.

ਉਦਾਹਰਣ :

ਭਰਤ ਕੁਮਾਰ ਨ ਔਹਠ ਕੀਜੈ।

ਜਾਹੁ ਘਰੈਂ ਨ ਹਮੈਂ ਦੁਖ ਦੀਜੈ।

ਰਾਜ ਕਹਯੋ ਜੁ ਹਮੈ ਹਮ ਮਾਨੀ।

ਤ੍ਰਯੋਦਸ ਬਰਖ ਬਸੈਂ ਬਨਧਾਨੀ। (ਰਾਮਾਵ, 285)

**ਕੁੰਡਰੀਆ/ਕੁੰਡਲੀਆ :**

ਛੇ ਚਰਣ ਪਹਿਲੇ ਦੋ ਚਰਣ ਦੋਹਾ, ਫੇਰ ਚਾਰ ਚਰਣ ਰੋਲਾ, ਅਰਥਾਤ ਚੌਬੀਹ ਚੌਬੀਹ ਮਾਤ੍ਰਾ ਦੇ ਚਾਰ ਚਰਣ. ਹਰੇਕ ਚਰਣ ਦਾ ਪਹਿਲਾ ਵਿਸ਼੍ਰਾਮ 11 ਮਾਤ੍ਰਾ ਪਰ ਦੂਜਾ 13 ਮਾਤ੍ਰਾ ਪਰ. ਦੋਹੇ ਦਾ ਅੰਤਿਮ ਪਦ ਸਿੰਘਾਵਲੋਕਨ ਨਯਾਯ ਕਰਕੇ ਰੋਲੇ ਦੇ ਮੁੱਢ ਅਤੇ ਰੋਲੇ ਦਾ ਅੰਤਿਮ ਪਦ ਦੋਹੇ ਦੇ ਆਦਿ ਹੋਣਾ ਚਾਹੀਦੈ. ਪ੍ਰੰਤੂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਚਾਰ ਚਰਣ ਦਾ ਕੁੰਡਰੀਆ ਆਉਂਦਾ ਹੈ. ਪਹਿਲੇ ਦੋ ਚਰਣ ਦੋਹਾ ਪਿਛਲੇ ਦੋ ਚਰਣ ਰੋਲਾ.

ਉਦਾਹਰਣ :

ਦੀਨਨ ਕੀ ਰੱਛਾ ਨਮਿਤ, ਕਰ ਹੈਂ ਆਪ ਉਪਾਯ।

ਪਰਮ ਪੁਰਖ ਪਾਵਨ ਸਦਾ, ਆਪ ਪ੍ਰਗਟ ਹੈਂ ਆਯ।

ਆਪ ਪ੍ਰਗਟ ਹੈਂ ਆਯ, ਦੀਨ ਰੱਛਾ ਕੇ ਕਾਰਣ।

ਅਵਤਾਰੀ ਅਵਤਾਰ, ਧਰਾ ਕੇ ਭਾਰ ਉਤਾਰਣ। (ਕਲਕੀ, 139)

ਨੋਟ : ਦੋਹੇ ਦਾ ਅੰਤਮ ਪਦ ਰੋਲੇ ਦੇ ਮੁੱਢ, ਰੋਲੇ ਦਾ ਅੰਤਮ ਪਦ ਦੋਹੇ ਦੇ ਮੁੱਢ ਹੋਣਾ ਚਾਹੀਯੇ. ਜੇ ਛੇ ਚਰਣ ਦਾ ਛੰਦ ਹੋਵੇ.

**ਕ੍ਰਿਪਾਣ ਕ੍ਰਿਤ :**

ਚਾਰ ਚਰਣ, ਪ੍ਰਤਿ ਚਰਣ ਸ, ਨ, ਲ. IIs. III. I.

ਉਦਾਹਰਣ :

ਰਣ ਨਾਦ ਬਜਤ। ਸੁਣ ਭੀਰ ਲਜਤ।

ਰਣ ਭੂਮ ਤਜਤ। ਮਨ ਮਾਝ ਲਜਤ। (ਕਲਕੀ, 231)

ਦੱਤ ਅਵਤਾਰ ਵਿਖੇ 'ਮਧੁਭਾਰ' ਦਾ ਹੀ ਨਾਮ ਕ੍ਰਿਪਾਣ ਕ੍ਰਿਤ ਆਇਆ ਹੈ.

ਉਦਾਹਰਣ :

ਮੁਨਿ ਅਤਿ ਅਪਾਰ। ਗੁਣ ਗਣ ਉਦਾਰ।

ਵਿਦਯਾ ਵਿਚਾਰ। ਨਿਤ ਕਰਤਚਾਰ। **(ਦੱਤਾਵ. 389)**

**ਗਾਹਾ ਦੂਜਾ :**

ਦੋ ਚਰਣ, ਪ੍ਰਤਿ ਚਰਣ 27 ਮਾਤ੍ਰਾ, 14-13 ਪਰ ਵਿਸ਼੍ਰਾਮ.

ਉਦਾਹਰਣ :

ਮਾਤਵੰ ਮਦਿਅੰ ਕੁਨਾਰੰ, ਅਨਰਤੰ ਧਰਮਣੋ ਤ੍ਰਿਆਇ ।
ਕੁਕਰਮਣੋ ਕਥਿਤੰ ਬਦਿਤੰ, ਲੱਜਣੋਹ ਤਜਤੰ ਨਰੰ । (ਕਲਕੀ, 66)

**ਗੀਤਾ ਮਾਲਤੀ :**

ਚਾਰ ਚਰਣ, ਪ੍ਰਤਿ ਚਰਣ 28 ਮਾਤ੍ਰਾ 14-14 ਪਰ ਵਿਸ਼੍ਰਾਮ ਅੰਤ ਰਗਣ s|s.

ਉਦਾਹਰਣ :

ਪਛਿਰਾਜ ਰਾਵਣ ਮਾਰ ਕੈ, ਰਘੁਰਾਜ ਸੀਤਹਿ ਲੈ ਗਯੋ ।
ਨਹਿ ਓਰ ਖੋਰ ਨਿਹਾਰ ਕੈ, ਸੁ ਜਟਾਯੁ ਸਿਯ ਸਦੇਸ ਦਯੋ ।
ਤਬਜਾਨ ਰਾਮ ਗਏ ਬਲੀ, ਸਿਯ ਸਤਯ ਰਾਵਨ ਹੀ ਹਰੀ ।
ਹਨੁਵੰਤ ਮਾਰਗ ਮੋ ਮਿਲੇ, ਤਬ ਮਿਤ੍ਰਤਾ ਤਿੱਹ ਸੋ ਕਰੀ ।

(ਰਾਮਾਵ. 364)

**ਘੱਤਾ :**

ਤਿੰਨ ਚਰਣ ਭਿੰਨ ਭਿੰਨ ਮਾਤ੍ਰਾਂ ਦੇ ; ਪਹਿਲਾ ਚਰਣ 24 ਮਾਤ੍ਰਾ, 11-13 ਪਰ ਵਿਸ਼੍ਰਾਮ. ਦੂਜਾ ਚਰਣ 16 ਮਾਤ੍ਰਾ, 8-8 ਪਰ ਵਿਸ਼੍ਰਾਮ.

ਤੀਜਾ ਚਰਣ 32 ਮਾਤ੍ਰਾ, 8-8-16 ਤੇ ਵਿਸ਼੍ਰਾਮ ਅੰਤ ਦੋ ਲਘੁ. (ਇਹ ਭੇਦ ਬਿਖਮਤਰ ਛੰਦ ਦਾ ਹੈ)

ਉਦਾਹਰਣ :

ਧਰਮ ਨ ਕਰਹੀਂ ਏਕ, ਅਨੇਕ ਪਾਪ ਕੈ ਹੈਂ ਸਭ ।
ਲਾਜ ਬੇਚ ਤਹਿੰ, ਫਿਰੈ ਸਗਲ ਜਗ ।
ਪਾਪ ਕਮੈ ਹੈਂ, ਦੁਰਗਤਿ ਪੈ ਹੈਂ,
ਪਾਪ ਸਮੁੰਦ ਜੈ ਹੈਂ ਨਹੀਂ ਤਰ । (ਕਲਕੀ, 77)

**ਚਉਪਈ/ਚੌਪਈ :**

(i) ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾ ਅੰਤ ਗੁਰੂ, ਇਸ ਦੇ ਅੰਤ ਜਗਣ ਅਤੇ ਤਗਣ ਦਾ ਨਿਸ਼ੇਧ ਹੈ. ਇਸ ਦਾ ਨਾਉਂ 'ਰੂਪ' ਚਉਪਈ ਹੈ

ਉਦਾਹਰਣ :

ਕਾਲ ਰਹਤ ਅਨਕਾਲ ਸਰੂਪਾ । ਅਲਖ ਪੁਰਖ ਅਬਸਤ ਅਵਧੂਤਾ ।
ਜਾਤਿ ਪਾਤਿ ਜਿੱਹ ਚਿਹਨ ਨ ਬਰਨਾ ।
ਅਬਿਗਤਿ ਦੇਵ ਅਛੈ ਅਨ ਭਰਮਾ ।
ਸਭ ਕੋ ਕਾਲ ਸਭਿਨ ਕੋ ਕਰਤਾ ।
ਰੋਗ ਸੋਗ ਦੋਖਨ ਕੋ ਹਰਤਾ । (ਅਕਾਲਉ. 9-10)

(ii) ਜੇ 16 ਮਾਤ੍ਰਾ ਦੀ ਚਉਪਈ ਦੇ ਅੰਤ ਦੋ ਗੁਰੂ ਹੋਣ ਤਦ "ਸੰਖਨੀ" ਨਾਉਂ ਹੈ.

ਉਦਾਹਰਣ :

ਤਾਤ ਮਾਤ ਜਿੱਹ ਜਾਤ ਨ ਪਾਤਾ।
ਏਕ ਰੂਪ ਕਾਹੂ ਨਹਿ ਰਾਤਾ।
ਸਰਬ ਜੋਤਿ ਕੇ ਬੀਚ ਸਮਾਨਾ।
ਸਬਹੂੰ ਸਰਬ ਠੌਰਿ ਪਹਿਚਾਨਾ। (ਅਕਾਲਉ. 8)

(iii) ਚਉਪਈ 15 ਮਾਤ੍ਰਾ ਦੀ ਭੀ ਹੋਂਦੀ ਹੈ.

ਉਦਾਹਰਣ :

(ੳ) ਜੇ ਅਸਿਧੁਜ ਤਵ ਸਰਨੀ ਪਰੇ। ਤਿਨ ਕੇ ਦੁਸ਼ਟ ਦੁਖਿਤ ਹ੍ਵੈ ਮਰੇ।
ਪੁਰਖ ਜਵਨ ਪਗੁ ਪਰੇ ਤਿਹਾਰੇ। ਤਿਨਕੇ ਤੁਮ ਸੰਕਟ ਸਭ ਟਾਰੇ।
(ਚਰਿਤ੍ਰ 405, 97)

(ਅ) ਆਪ ਹਾਥ ਦੈ ਮੁਝੈ ਉਬਰਿਯੈ। ਮਰਨ ਕਾਲ ਕਾ ਤ੍ਰਾਸ ਨਿਵਰਿਯੈ।
ਹੂਜੋ ਸਦਾ ਹਮਾਰੇ ਪੱਛਾ। ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ।
(ਚਰਿਤ੍ਰ 405, 381)

**ਚਉਬਲਾ :**

ਇਸ ਦੇ ਦੋ ਰੂਪ ਹਨ.

(i) ਕਿਸੇ ਭੀ ਜਾਤਿ ਦਾ ਛੰਦ ਹੋਵੇ ਜਿਸ ਦੇ ਤੁਕਾਂਤ ਭਿੰਨ-ਭਿੰਨ ਹੋਣ, ਚਾਹੇ ਚਾਰੇ ਅਨੁਪ੍ਰਾਸ ਵੱਖਰੇ ਹੋਣ ਉਹ ਭੀ ਚਉਬੋਲਾ ਹੈ. ਇਸੇ ਲਈ 'ਰਾਮਾਵ' ਵਿਚ 'ਸਵੈਯੇ' ਨੂੰ 'ਚਉਬੋਲਾ' ਲਿਖਿਆ ਹੈ.

ਉਦਾਹਰਣ :

ਸ੍ਰੀ ਰਘੁਰਾਜ ਸਰਾਸਨ ਲੈ ਰਿਸ, ਠਾਨ ਘਨੀ ਰਨ ਬਾਨ ਪ੍ਰਹਾਰੇ।
ਬੀਰਨ ਮਾਰ ਦੁਸਾਰ ਗਏ ਸਰ, ਅੰਬਰ ਤੇ ਬਰਸੇ ਜਨੁ ਓਰੇ।
ਬਾਜਿ ਗਜੀ ਰਥ ਸਾਜ ਗਿਰੇ ਧਰ ਪੱਤਿ ਅਨੇਕ ਸੁ ਕੌਨ ਗਨਾਵੈ।
ਫਾਗੁਨ ਪੌਣ ਪ੍ਰਚੰਡ ਬਹੇ ਬਨ, ਪਤ੍ਰਿਨ ਕੇ ਮਨੁ ਪਤ੍ਰ ਉਡਾਨੇ। (ਰਾਮਾਵ, 609)

(ii) ਜਿਸ ਛੰਦ ਵਿਚ ਚਾਰ ਬੋਲੀਆਂ ਦੇ ਸ਼ਬਦ ਲਿਖੇ ਹੋਣ ਉਹ ਭੀ "ਚਉਬੋਲਾ" ਹੈ. ਹੇਠ ਲਿਖੇ ਛੰਦ ਵਿਚ "ਖੜ੍ਹੀ ਹਿੰਦੀ", "ਡਿੰਗਲ", "ਮੁਲਤਾਨੀ" ਅਤੇ "ਬ੍ਰਿਜ ਭਾਸ਼ਾ" ਪਾਈ ਜਾਂਦੀ ਹੈ, ਇਸ ਲਈ ਇਹ ਭੀ ਚਉਬੋਲਾ ਹੈ.

ਉਦਾਹਰਣ :

ਗਾਜੇ ਮਹਾਂ ਸੂਰ ਘੁੰਮੀ ਰਣੰ ਹੂਰ ਭੂਮੀ ਨਭੰ ਪੂਰਿ ਬੇਖੰਡ ਅਨੂਪੰ।
ਵਲੇ ਵੱਲ ਸਾਈ ਜੀਵੀ ਜੁਗਾਂ ਤਾਂਈ ਤੈਂਡੇ ਘੋਲੀ ਜਾਈ ਅਲਾਵੀਤ ਐਸੇ।
ਲਗੋਂ ਲਾਰ ਥਾਨੇ ਬਰੋ ਰਾਜ ਮਾਨੇ ਕਹੋਂ ਔਰ ਕਾਨੇ ਹਠੀ ਛਾਡਿ ਥੇਸੇ।
ਬਰੋ ਆਨਿ ਮੋਕੋ ਭਜੋਂ ਆਨ ਤੋਕੋ ਚਲੋ ਦੇਵ ਲੋਕੋ ਤਜ ਬੇਗ ਲੈਕਾ।
(ਰਾਮਾਵ. 607)

**ਚਤੁਰਪਦੀ :**

ਚਾਰ ਚਰਣ, ਪ੍ਰਤਿ ਚਰਣ 30 ਮਾਤ੍ਰਾ, 10-8-12 ਪਰ ਵਿਸ਼੍ਰਾਮ, ਅੰਤ ਇਕ ਸਗਣ ਇਕ ਗੁਰੁ ।ss. s. ਇਸ ਨੂੰ 'ਚਵਪੈਯਾ' ਅਥਵਾ 'ਚੌਪੱਯਾ' ਭੀ ਕਹਿੰਦੇ ਹਨ.

ਉਦਾਹਰਣ :

ਜਪ ਹੈਂ ਨ ਭਵਾਨੀ, ਅਕਥ ਕਹਾਨੀ, ਪਾਪ ਕਰਮ ਰਤਿ ਐਸੇ ।
ਮਾਨ ਹੈ ਨ ਦੇਵੰ, ਅਲਖ ਅਭੇਵੰ, ਦੁਰਕ੍ਰਿਤ ਮੁਨਿਵਰ ਜੈਸੇ ।
ਚੀਨ ਹੈਂ ਨ ਬਾਤੰ, ਪਰ ਤ੍ਰਿਯਾ ਰਾਤੰ, ਧਰਮਨ ਕਰਮ ਉਦਾਸੀ ।
ਜਾਨ ਹੈਂ ਨ ਬਾਤੰ, ਅਧਿਕ ਅਗਯਾਤੰ, ਅੰਤ ਨਰਕ ਕਹ ਬਹ ਬਾਸੀ ।

(ਕਲਕੀ, 69)

**ਚਰਪਟ :**

(1) ਚਾਰ ਚਰਣ, ਪ੍ਰਤਿ ਚਰਣ ਭ, ਗੁ, ਗੁ. s।।. s. s.

ਉਦਾਹਰਣ :

ਅੰਮ੍ਰਿਤ ਕਰਮੇ । ਅੰਮ੍ਰਿਤ ਧਰਮੇ ।
ਅਖੱਲ ਜੋਗੇ । ਅਚੱਲ ਭੋਗੇ । (ਜਾਪੁ, 70)

(2) ਚਾਰ ਚਰਣ, ਪ੍ਰਤਿ ਚਰਣ ਸ. ਗੁ, ਗੁ. ।।s. s. s.

ਉਦਾਹਰਣ :

ਸਰਬੰ ਦੇਵੰ । ਸਰਬੰ ਭੇਵੰ ।
ਸਰਬੰ ਕਾਲੇ । ਸਰਬੰ ਪਾਲੇ (ਜਾਪੁ, 79)

**ਚਰਪਟ ਛੀਗਾ :**

ਚਾਰ ਚਰਣ, ਪ੍ਰਤਿ ਚਰਣ 8 ਮਾਤ੍ਰਾ ਇਕ ਗੁਰੂ s.

ਉਦਾਹਰਣ :

ਚਿੱਤ੍ਰੰ ਬਰਮਾ । ਚਾਰੰ ਚਰਮਾ ।
ਬੀਰੰ ਬਰਣੰ । ਭੀਰੰ ਭਰਣੰ । (ਰਾਮਾਵ. 141)

**ਚਾਚਰੀ :**

ਇਸ ਦੇ ਦੋ ਭੇਦ ਹਨ.

(i) ਚਾਰ ਚਰਣ, ਪ੍ਰਤਿ ਚਰਣ ਜ, ਗੁ. ।s।. s. ਹਨ.

ਉਦਾਹਰਣ :

ਅਲੇਖ ਹੈਂ । ਅਭੇਖ ਹੈਂ ।
ਅਨਾਮ ਹੈਂ । ਅਕਾਮ ਹੈਂ । (ਜਾਪੁ, 30)

(ii) ਚਾਰ ਚਰਣ, ਪ੍ਰਤਿ ਚਰਣ ਇਕ ਯਗਣ ।ss.

ਉਦਾਹਰਣ :

ਗੁਬਿੰਦੇ । ਮੁਕੰਦੇ । ਉਦਾਰੇ । ਅਪਾਰੇ । (ਜਾਪੁ, 90)

**ਚਾਮਰ :**

ਚਾਰ ਚਰਣ, ਪ੍ਰਤਿ ਚਰਣ 15 ਅੱਖਰ.

ਉਦਾਹਰਣ :

ਸਸਤ੍ਰ ਅਸਤ੍ਰ ਲੈ ਸਕੋਪ ਬੀਰ ਬੋਲ ਕੈ ਸਬੈ ।
ਕੋਪ ਓਪ ਦੈ ਹਠੀ ਸੁ ਧਾਯਕੈ ਪਰੇ ਤਬੈ ।
ਕਾਨ ਕੇ ਪ੍ਰਮਾਨ ਬਾਨ ਤਾਨ ਤਾਨ ਛੋਰਹੀ ।
ਝੂਝ ਝੂਝ ਕੈ ਮਰੈਂ ਨ ਨੈਕ ਮੁਖ ਮੋਰਹੀਂ ।

(ਕਲਕੀ, 378)

**ਚੰਚਲਾ :**

ਚਾਰ ਚਰਣ, ਪ੍ਰਤਿ ਚਰਣ ਗੁ, ਲ, ਕ੍ਰਮ ਨਾਲ 16 ਅੱਖਰ s.।.

ਉਦਾਹਰਣ :

ਮਾਰਬੇ ਕੁ ਤਾਂਹਿ ਤਾਕ ਧਾਇੰ ਬੀਰ ਸਾਵਧਾਨ ।
ਹੋਨ ਲਾਗ ਯੁੱਧ ਕੇ ਜਹਾਂ ਤਹਾਂ ਸਭੈ ਬਿਧਾਨ ।
ਭੀਮ ਭਾਂਤ ਧਾਇ ਕੈ ਨਿਸੰਕ ਘਾਇ ਕਰਤ ਆਇ ।
ਜੂਝ ਜੂਝ ਕੈ ਪਰੈਂ ਸੁ ਦੇਵ ਲੋਕ ਬਸਤ ਜਾਇ । (ਕਲਕੀ, 408)

**ਛੱਪਯ/ਛਪਾ/ਛੱਪੇ**

ਛੀ ਚਰਣ ਹੋਣ ਕਰਕੇ ਇਸ ਦਾ ਨਾਮ ਖਟਪਦ ਅਤੇ ਛੱਪਯ ਹੈ । ਇਸ ਦੀਆਂ 3 ਜਾਤੀਆਂ ਹਨ:-

(1) ਪਹਿਲਾਂ ਰੋਲਾ ਅੰਤ ਦੋਹਾ,
(2) ਪਹਿਲਾਂ ਰੋਲਾ ਅੰਤ ਦੋ ਚਰਣ ਉਲਾਲ, ਜਿਸ ਦੀਆਂ ਪ੍ਰਤਿ ਚਰਣ 26 ਮਾਤ੍ਰਾ ਹੁੰਦੀਆਂ ਹਨ,
(3) ਪਹਿਲਾਂ ਰੋਲਾ, ਅੰਤ ਦੋ ਚਰਣ, ਉੱਲਾਲ ਪ੍ਰਤਿ ਚਰਣ 28 ਮਾਤ੍ਰਾਂ, 15-13 ਪਰ ਵਿਸ਼੍ਰਾਮ ; ਕੁਲ ਮਾਤ੍ਰਾਂ 152. ਇਹ ਉਪਰਲੀਆਂ ਦੋਹਾਂ ਜਾਤੀਆਂ ਨਾਲੋਂ ਸਰਵਪ੍ਰਿਯ ਹੈ । ਇਸ ਦੇ 7 ਭੇਦ ਹੇਠ ਦਿੰਦੇ ਹਾਂ :
    (i) ਅਜੰਗਮ ਛੱਪਯ ਵਿੱਚ 38 ਗੁਰੂ 76 ਲਘੂ.
    (ii) ਸਮਰ ਛੱਪਯ ਵਿੱਚ 35 ਗੁਰੂ 82 ਲਘੂ.
    (iii) ਕਮਲ ਛੱਪਯ ਵਿੱਚ 43 ਗੁਰੂ 66 ਲਘੂ.
    (iv) ਧਵਲ ਛੱਪਯ ਵਿੱਚ 26 ਗੁਰੂ 100 ਲਘੂ.
    (v) ਬੁੱਧਿ ਛੱਪਯ ਵਿੱਚ 29 ਗੁਰੂ 94 ਲਘੂ.
    (vi) ਮਕਰ ਛੱਪਯ ਵਿੱਚ 32 ਗੁਰੂ 88 ਲਘੂ.
    (vii) ਮੇਰ ਛੱਪਯ ਵਿੱਚ 33 ਗੁਰੂ 86 ਲਘੂ.

ਉਦਾਹਰਣ

(i) ਅਜੰਗਮ ਛੱਪਯ :

ਇਸ ਵਿਚ 38 ਗੁਰੂ 76 ਲਘੂ ਹੋਂਦੇ ਹਨ.

ਬੇਦ ਭੇਦ ਨਹਿ ਲਖੈ ਬ੍ਰਹਮ ਬ੍ਰਹਮਾ ਨਹਿ ਬੁੱਝੈ ।
ਬਯਾਸ ਪਰਾਸਰ ਸੁਕ ਸਨਾਦਿ ਸਿਵ ਅੰਤ ਨ ਸੁੱਝੈ ।
ਸਨਤਕਾਰ ਸਨਕਾਦਿ ਸਰਬ ਜੌ ਸਮਾ ਨ ਪਾਵਹਿ ।
ਲਖ ਲਖਮੀ ਲਖ ਬਿਸ਼ਨ ਕਿਸ਼ਨ ਕਇ ਨੇਤ ਬਤਾਵਹਿ ।
ਅਸੰਭ ਰੂਪ ਅਨਭੈ ਪ੍ਰਭਾ ਅਤਿ ਬਲਿਸਦ ਜਲ ਥਲ ਕਰਣ ।
ਅਚੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਣ ਤੈ ਸਰਣ ।

(ਗਿਆਨ, 32)

(ii) ਸਮਰ ਛੱਪਯ :

ਇਸ ਵਿਚ 35 ਗੁਰੂ 82 ਲਘੂ ਹੋਂਦੇ ਹਨ.

ਧੂਮ੍ਰ ਧੁਜਾ ਰਬ ਧੂਮ੍ਰ ਧੂਮ੍ਰ ਸਾਰਥੀ ਬਿਰਾਜਤ ।
ਧੂਮ੍ਰ ਬਸਤ੍ਰ ਤਨ ਧਰੇ ਨਿਰਖ ਧੂਮ੍ਰਹਿ ਮਨ ਲਾਜਤ ।
ਧੂਮ੍ਰ ਧਨੁਖ ਕਰ ਛਕਯੋ ਬਾਨ ਧੁਮਰੇ ਸੁਹਾਏ ।
ਸੁਰ ਨਰ ਨਾਗ ਭੁਜੰਗ ਜੱਛ ਅਰੁ ਅਸੁਰ ਲਜਾਏ ।
ਇਹ ਛਬਿ ਪ੍ਰਭਾਵ ਆਲਸ ਨ੍ਰਿਪਤ ਜਦਿਨ ਜੁੱਧ ਕਹਿ ਜੁੱਟ ਹੈ ।
ਉਦਮ ਬਹੀਨ ਸੁਨ ਰੇ ਨ੍ਰਿਪਤਿ ਔਰ ਸਕਲ ਦੂਲ ਫੂਟਿ ਹੈ ।

(ਪਾਰਸ, 179)

(iii) ਕਮਲ :

ਇਸ ਵਿਚ 43 ਗੁਰੂ 66 ਲਘੂ ਹੋਂਦੇ ਹਨ.

ਜਵਨ ਕ੍ਰੁਧ ਕੈ ਜੁੱਧ ਕਰਣ ਕੈਰਵ ਰਣ ਘਾਏ ।
ਜਾਸ ਕੋਪ ਕੇ ਕੀਨ ਸੀਸ ਦਸ ਸੀਸ ਗਵਾਏ ।
ਜੌਨ ਕ੍ਰੁਧ ਕੇ ਕਿਯ ਦੇਵ ਦਾਨਵ ਰਣ ਲੁੱਝੇ ।
ਜਾਸ ਕ੍ਰੁਧ ਕੇ ਕੀਨ ਖਯ੍ਰਿ ਕੁਲ ਜਾਦਵ ਜੁੱਝੇ ।
ਸੋ ਤਾਸ ਮਾਨ ਸੈਨਾਧਿਪਤਿ ਜਦਿਨ ਰੋਸ ਵਹਆਇ ਹੈ ।
ਬਿਨ ਇਕ ਬਿਬੇਕ ਸੁਨ ਹੋ ਨ੍ਰਿਪਤਿ; ਅਵਰ ਸਮੁਹਿ ਕੋ ਜਾਇ ਹੈ ।

(ਪਾਰਸ, 167)

(iv) ਧਵਲ :

ਇਸ ਵਿਚ 26 ਗੁਰੂ 100 ਲਘੂ ਹੋਂਦੇ ਹਨ.

ਰਤਨ ਜਟਿਤ ਰਥ ਸੁਭਤ ਖਚਿਤ ਬਜਨ ਮੁਕਤਾ ਫਲ ।
ਹੀਰ ਚੀਰ ਆਭਰਨ ਧਰੇ ਸਾਰਥੀ ਮਹਾਂ ਬਲ ।

ਕਨਕ ਦੇਖ ਕੁਰਰਾਤ ਕਠਿਨ ਕਾਮਨਿ ਬ੍ਰਿਤਿ ਹਾਰਤ ।
ਪਟ ਅੰਬਰ ਜ਼ਰਕਸ਼ੀ ਪਰਮ ਭੂਖਨ ਤਨ ਧਾਰਤ ।
ਇਹ ਛਬਿ ਅਨੰਦ ਮਦਨਜ ਨ੍ਰਿਪਤਿ ਜਦਿਨ ਗਰਜ ਦਲ ਗਾਹ ਹੈ ।
ਬਿਨ ਇ ਧੀਰਜ ਸੁਨ ਰੇ ਨ੍ਰਿਪਤਿ! ਔਰ ਸਮੁਹਿ ਕੋ ਜਾਇ ਹੈ ।

(ਪਾਰਸ, 175)

(v) ਬੁੱਧਿ ਛੱਪਯ :

ਇਸ ਵਿਚ **29** ਗੁਰੂ **94** ਲਘੂ ਹੁੰਦੇ ਹਨ.

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ।
ਰੂਪ ਰੰਗ ਅਰੁ ਰੇਖ ਭੇਖ ਕੋ ਕਹਿ ਨ ਸਕਤ ਕਿਹ ।
ਅਚਲ ਮੂਰਤਿ ਅਨਭਉ ਪ੍ਰਕਾਸ਼ ਅਮਿਤੋਜ ਕਹਿੱਜੈ ।
ਕੋਟਿ ਇੰਦ੍ਰ ਇੰਦ੍ਰਾਣ ਸ਼ਾਹੁ ਸ਼ਾਹਾਨਿ ਗਣਿਜੈ ।
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਿਤ ।
ਤਵ ਸਰਬ ਨਾਮ ਕੱਥੈ ਕਵਨ ਕਰਮ ਨਾਮ ਬਰਣਤ ਸੁਮਤਿ ।

(ਜਾਪੁ, 1)

(vi) ਮਕਰ :

ਇਸ ਵਿਚ 32 ਗੁਰੂ 88 ਲਘੂ ਹੁੰਦੇ ਹਨ.

ਪੁਹਪ ਧਨੁਸ਼ ਅਲਿ ਪਨਚ ਮਤਸ ਜਿਹ ਧੁਜਾ ਬਿਰਾਜੈ ।
ਬਾਜਤ ਝਾਂਝਰ ਤੂਰ ਮਧੁਰ ਬੀਣਾਂ ਧੁਨਿ ਬਾਜੈ ।
ਸਬ ਬਜੰਤ੍ਰ ਜਿਹ ਸੰਗ ਬਜਤ ਛਬਿ ਸੋਹਤ ।
ਸੰਗ ਸੈਨ ਅਬਲਾ ਸੱਬੂਹ ਸੁਰ ਨਰ ਮੁਨਿ ਮੋਹਤ ।
ਅਸ ਮਦਨ ਰਾਜ ਰਾਜਾ ਨ੍ਰਿਪਤਿ ਜਦਿਨ ਕ੍ਰੁਧ ਕਰ ਧਾਇ ਹੈ ।
ਬਿਨ ਇਕ ਬਿਬੇਕ ਤਾਂਕੇ ਸਮੁਹਿ ਔਰ ਦੂਸਰ ਕੋ ਜਾਇ ਹੈ ।

(ਪਾਰਸ, 170)

(vii) ਮੇਰ :

ਇਸ ਵਿਚ 33 ਗੁਰੂ 86 ਲਘੂ ਹੁੰਦੇ ਹਨ.

ਕਰਤ ਨਿਰਤ ਸੁੰਦਰੀ ਬਜਤ ਬੀਣਾਂ ਧੁਨਿ ਮੰਗਲ ।
ਉਪਜਤ ਰਾਗ ਸਬੂਹ ਬਜਤ ਬੈਰਾਗੀ ਬੰਗਲ ।
ਭੈਰਵ ਰਾਗ ਬਸੰਤ ਦੀਪ ਹਿੰਡੋਲ ਮਹਾਂ ਸੁਰ ।
ਉਘਟਤ ਤਾਨ ਤਰੰਗ ਸੁਨਤ ਰੀਝਤ ਧੁਨਿ ਸੁਰ ਨਰ ।
ਇਹ ਛਬਿ ਪ੍ਰਭਾਵ, ਰਿਤੁਰਾਜ ਨ੍ਰਿਪ ਜਦਿਨ ਰੋਸ ਕਰ ਧਾਇ ਹੈ ।
ਬਿਨ ਇਕ ਬਿਬੇਕ ਤਾਕੇ ਨ੍ਰਿਪਤਿ ! ਔਰ ਸਮੁਹਿ ਕੋ ਜਾਇ ਹੈ ?

(ਪਾਰਸ, 171)

**ਛੰਤ** (ਛੰਦ) :

ਪਦ ਕਾਵ੍ਯ ਦਾ ਨਾਮ ਛੰਦ ਹੈ। ਇਸ ਸਿਰਲੇਖ ਹੇਠ ਅਨੇਕ ਜਾਤੀਆਂ ਦ ਛਦ ਹੈਨ, ਜੈਸੇ ਸ਼ਸਤ੍ਰ ਨਾਮ ਮਾਲਾ ਵਿਚ ਤੋਮਰ ਦੀ ਥਾਂ ਕੇਵਲ ਛੰਦ ਲਿਖਿਆ ਹੈ.

ਉਦਾਹਰਣ :

ਬੱਲ ਈਸ ਆਦਿ ਬਖਾਨ।
ਪੁਨ ਬਾਸਨੀ ਪਦ ਠਾਨ।
ਨਾਮੈ ਤੁਪਕ ਸਭ ਹੋਇ।
ਨਹਿ ਭੇਦ ਯਾਮਹਿ ਕੋਇ। (ਸਨਾਮਾ, 725)

**ਛੰਦ ਵੱਡਾ**

ਚਾਰ ਚਰਣ, ਪ੍ਰਤਿ ਚਰਣ 28 ਮਾਤ੍ਰਾਂ ਅੰਤ ਰਗਣ.

ਉਦਾਹਰਣ :

ਪਤਿ ਸ਼ਬਦ ਆਦਿ ਉਚਾਰ ਕੈ ਮ੍ਰਿਗ ਸ਼ਬਦ ਬਹੁਰ ਬਖਾਨਿਯੈ।
ਅਰਿ ਸ਼ਬਦ ਬਹੁਰ ਉਚਾਰ ਕੈ ਤੁਪਕ ਨਾਮ ਕੋ ਪਹਿਚਾਨਿਯੈ।
ਨਹਿ ਭੇਦ ਯਾਮਹਿ ਨੇਕ ਹੈ ਸਭ ਸੁਕਵਿ ਮਾਨਹੁ ਚਿੱਤ ਮੈ।
ਜਹਿ ਜਾਨਿਯੇ ਤਹਿ ਦੀਜਿਯੇ ਪਦ ਛੰਦ ਔਰ ਕਬਿੱਤ ਮੈਂ।

(ਸਨਾਮਾ, 736)

**ਝੂਲਨਾ** :

ਚਾਰ ਚਰਣ, ਪ੍ਰਤਿ ਚਰਣ ਅੱਠ ਯਗਣ.

ISS. ISS. ISS. ISS. ISS. ISS. ISS. ISS.

ਉਦਾਹਰਣ :

ਸੁਨੇ ਕੂਕ ਕੇ ਕੋਕਿਲਾ ਕੋਪ ਕੀਨੋ ਮੁਖੰ ਦੇਖ ਕੇ ਚੰਦ ਦਾਰੇਰ ਖਾਈ।
ਲਖੇ ਨੈਨ ਬਾਂਕੇ ਮਨੈ ਮੀਨ ਮੋਹੈ ਲਖੈ ਜਾਤ ਕੇ ਸੂਰ ਕੀ ਜੋਤਿ ਛਾਈ।
ਮਨ ਫੂਲ ਫੂਲੇ ਲਗੇ ਨੈਨ ਝੂਲੇ ਲਖੇ ਲੋਗਭੂਲੇ ਬਨੇ ਜੋਰ ਐਸੇ।
ਲਖੇ ਨੈਨ ਬਾਰੇ ਬਿਧੇ ਰਾਮ ਪਯਾਰੇ ਰੰਗ ਰੰਗ ਸਾਰਾਬ ਸੁਹਾਬ ਜੈਸੇ।

(ਰਾਮਾਵ, 298)

**ਝੂਲਾ** :

ਚਾਰ ਚਰਣ, ਪ੍ਰਤਿ ਚਰਣ ਦੋ ਯਗਣ ISS. ISS.

ਉਦਾਹਰਣ :

ਇਤੈ ਰਾਮ ਰਾਜੰ। ਕਰੈਂ ਦੇਵ ਕਾਜੰ।
ਧਰੈ ਬਾਨ ਪ੍ਰਾਨੰ। ਭਰੇ ਮੀਨ ਮਾਨੰ। (ਰਾਮਾਵ, 293)

**ਡਖਣਾ** :

ਮੁਲਤਾਨ ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿੱਚ ਜੋ ਰਚਨਾ ਹੈ, ਉਹ ਡੱਖਣੇ ਨਾਮ ਤੋਂ ਪ੍ਰਸਿਧ ਹੈ, ਇਸ ਵਿਚ 'ਦ' ਦੀ ਥਾਂ 'ਡ' ਵਰਤਿਆ ਹੈ.

ਉਦਾਹਰਣ :

ਮਨ ਹੀ ਅੰਦਰ ਢਾਹ, ਬਿਨ ਦੇਖੈ ਮਹਬੂਬ ਕੇ ।
ਜਬ ਹੀ ਹੋਇ ਨਿਬਾਹੁ, ਹਰਿ ਜਨ ਸਚ ਮ ਰਚਿ ਰਹੈ ।

(ਸੰਸਾਹਰਿ ਸੁਖਮਣਾ, 41-2)

**ਤਰਨਰਾਜ :**

(1) ਚਾਰ ਚਰਣ, ਪ੍ਰਤਿ ਚਰਣ ਸੱਤ ਅੱਖਰ ਅਥਵਾ ਗੁਰੂ, ਲਘੂ ਕ੍ਰਮ ਨਾਲ 7 ਅੱਖਰ. ਸ੍ਰੀਦਸਮ ਗ੍ਰੰਥ ਸਾਹਿਬ ਵਿਚ ਇਸ ਦੇ ਦੋ ਚਰਣ ਕਲਕੀ ਅਵਤਾਰ ਵਿਚ ਹਨ.

ਉਦਾਹਰਣ :

ਛਾਡ ਸਭ ਸਾਜ ਕੋ, ਲਾਗ ਹੈ ਅਕਾਜ ਕੋ ।
ਤਯਾਗ ਹੈ ਨਾਮ ਕੋ, ਲਾਗ ਹੈ ਅਕਾਮ ਕੋ ।
ਲਾਜ ਕਉ ਛੋਰ ਹੈ । ਦਾਨ ਮੁਖ ਮੋਰ ਹੈ ।

(ਕਲਕੀ, 33)

(2) ਦੋ ਚਰਣ, ਪਹਿਲਾ ਅਠ ਅੱਖਰ ਦਾ, ਦੂਜਾ ਸੱਤ ਅੱਖਰ ਦਾ.

ਉਦਾਹਰਣ :

(i) ਨਰਕ ਕਹਿ ਜਾਹਿੰਗੇ । ਅੰਤ ਪਛੁਤਾਹਿਗੇ ।

(ਕਲਕੀ, 35)

(ii) ਧਰਮ ਕਹਿ ਖੋਹਿਗੇ । ਪਾਪ ਕਰ ਰੋਹਿਗੇ ।

(ਕਲਕੀ, 36)

(iii) ਨਰਕ ਧੁਨ ਬਾਸ ਹੈ । ਤ੍ਰਾਸ ਜਮ ਤ੍ਰਾਸ ਹੈ ।

(ਕਲਕੀ, 37)

(3) ਦੋ ਚਰਣ, ਅੱਠ ਅੱਠ ਅੱਖਰ ਦੇ

(i) ਬਰਨ ਹੈ ਮਰਕ ਕੋ । ਛਾਡਿ ਹਰਿ ਸ਼ਰਨ ਕੋ ।

(ਕਲਕੀ, 33)

(ii) ਚਰਨ ਨਹੀ ਧਿਆਇਹੈ । ਦੁਸ਼ਟ ਗਤਿ ਪਾਇ ਹੈ ।

(ਕਲਕੀ, 34)

**ਤਾਰਕ :**

ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ.

ਉਦਾਹਰਣ :

ਕਲਕੀ ਅਵਤਾਰ ਰਿਸਾਵਹਿੰਗੇ ।
ਭਟ ਓਘ ਪ੍ਰਯੋਗ ਗਿਰਾਵਹਿੰਗੇ ।
ਬਹੁ ਭਾਂਤਨ ਸਸਤ੍ਰ ਪ੍ਰਹਾਰੱਗੇ ।
ਅਰਿ ਓਘ ਪ੍ਰਓਘ ਸੰਘਾਰਹੱਗੇ । (ਕਲਕੀ, 307)

**ਤਾਰਕਾ :**

(1) ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ IIs. IIs. IIs. IIs.
(2) ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ ਅੰਤ ਗੁਰੂ IIs. IIs. IIs. IIs. s

ਉਦਾਹਰਣ :

(1) ਕਲਕੀ ਅਵਤਾਰ ਰਿਸਾਵਹਿੰਗੇ
ਭਟ ਓਘ ਪ੍ਰਯੋਗ ਗਿਰਾਵਹਿੰਗੇ ।
ਬਹੁ ਭਾਂਤਨ ਸ਼ਸਤ੍ਰ ਪ੍ਰਹਾਰੱਗੇ
ਅਰਿ ਓਘ ਪ੍ਰਓਘ ਸੰਘਾਰਹੱਗੇ । (ਕਲਕੀ, 307)

(2) ਦਿਜਦੇਵ ਭਬੈ ਗੁਰ ਚੌਬਿਸ ਕੈ ਕੈ ।
ਗਿਰਿ ਮੇਰੁ ਗਏ ਸਭ ਹੀ ਮੁਨਿ ਲੈ ਕੈ ।
ਤਪਸਾ ਜਬ ਘੋਰ ਤਹਾਂ ਤਿਨ ਕੀਨੀ ।
ਗੁਰਦੇਵ ਤਿੱਤਹ ਯਾ ਸਿਖਿ ਦੀਨੀ (ਦਤਾਵ, 485)

**ਤਿਲਕੜੀਆ :**

ਚਾਰ ਚਰਣ, ਪ੍ਰਤਿ ਚਰਣ ਜ, ਗੁ, ਗੁ ISS. S. S.

ਉਦਾਹਰਣ :

ਚਟਾਕ ਚੋਟੈਂ । ਅਟਾਕ ਓਟੈਂ ।
ਝੜਾਕ ਝਾੜੈ । ਤੜਾਕ ਤਾੜੈਂ । (ਰਾਮਾਵ, 460)

**ਤਿਲਕਾ :**

ਚਾਰ ਚਰਣ, ਪ੍ਰਤਿ ਚਰਣ ਮ, ਗੁ. sss. s.

ਉਦਾਹਰਣ :

ਭੱਗੇ ਵੀਰੰ, ਲੱਗੇ ਤੀਰੰ ।
ਪਿੱਖੇ ਰਾਮੰ । ਧਰਮੰ ਧਾਮੰ । (ਰਾਮਾਵ, 799)

**ਤਿਲੋਕੀ :**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾਂ ਅੱਠ ਮਾਤ੍ਰਾਂ, ਪਿਛੇ ਗੁਰੂ, ਚਰਣ ਦੇ ਅੰਤ ਗੁਰੂ.

ਉਦਾਹਰਣ :

ਸਤਜੁਗ ਆਦਿ ਕਲੀਜੁਗ ਅੰਤੇ ।
ਜੱਹਿ ਤੱਹਿ ਆਨਦ, ਸੰਤ ਮਹੰਤੇ ।
ਬਾਜਤ ਤੂਰੰ, ਗਾਵਤ ਗੀਤਾ ।
ਜੱਹਿ ਤੱਹਿ ਕਲਕੀ ਜੁੱਧਨ ਜੀਤਾ । (ਕਲਕੀ, 557)

**ਤੋਟਕ :**

ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ IIs. IIs. IIs IIs.

ਉਦਾਹਰਣ :

ਜਿੱਹ ਰਾਗ ਨ ਰੂਪ ਨ ਰੇਖ ਰੁਖੰ ।

ਜਿੱਹ ਤਾਪ ਨ ਸਾਪ ਨ ਸ਼ੋਕ ਸੁਖੰ ।
ਜਿੱਹ ਰੋਗ ਨ ਸੋਗ ਨ ਭੋਗ ਭੁਯੰ ।
ਜਿੱਹ ਖੇਦ ਨ ਭੇਦ ਨ ਛੇਦ ਛੁਯੰ । (ਅਕਾਲਉ, 144)

**ਤੋਮਰ :**

ਇਸ ਦੇ ਦੋ ਰੂਪ ਹਨ :

(1) ਚਾਰ ਚਰਣ, ਪ੍ਰਤੀ ਚਰਣ ਸ, ਜ, ਜ IIs. IsI. IsI

ਉਦਾਹਰਣ :

ਅਕਲੰਕ ਰੂਪ ਅਪਾਰ । ਸਭ ਲੋਕ ਸ਼ੋਕ ਬਿਦਾਰ ।
ਕਲਿ ਕਾਲ ਕਰਮ ਬਿਹੀਨ । ਸਭ ਕਰਮ ਧਰਮ ਪ੍ਰਬੀਨ ।

(ਅਕਾਲ ਉ, 33)

(2) ਚਾਰ ਚਰਣ, ਪਹਿਲੇ ਦੋ ਚਰਣ "ਮੁਕਤਾ ਮਣਿ" ਛੰਦ ਦਾ ਰੂਪਾਂਤਰ 12-13 ਮਾਤ੍ਰਾਂ ਪਰ ਵਿਸ਼੍ਰਾਮ, ਅੰਤ ਗੁਰੂ ਲਘੂ-ਪਿਛਲੇ ਦੋ ਚਰਣਾਂ ਦਾ ਵਿਸ਼੍ਰਾਮ 16-12 ਮਾਤ੍ਰਾਂ ਪਰ.

ਉਦਾਹਰਣ :

ਰੋਮ ਹਰਖ ਹੁਤ ਜਹਾਂ, ਸੋਊ ਆਯੋ ਤਹ ਦਉਰ ।
ਹਲੀ ਮਦਰਾ ਪੀਤ ਥੋ, ਕਬਿ ਸਯਾਮ ਤਾਹੀ ਠੋਰ ।
ਸੋ ਆਇ ਠਾਢ ਭਯੋ ਤਹਾ ਜੜ੍ਹ, ਯਾਹਿ ਸਿਰਨ ਨਿਵਾਇਕੈ ।
ਬਲਭਦ੍ਰ ਕੁਪਯੋ ਕਮਾਨ ਕਰਿਲੈ, ਮਾਰਿਯੋ ਤਿੱਹ ਧਾਇਕੈ ।

(ਕ੍ਰਿਸ਼ਨਾਵ, 2383)

**ਤ੍ਰਿਗਤਾ :**

ਚਾਰ ਚਰਣ, ਪ੍ਰਤਿ ਚਰਣ ਮ, ਗੁ sss. s.

ਹਰੇਕ ਤੁੱਕ ਵਿੱਚ ਇਕੋ ਅੱਖਰ ਤਿੰਨ ਵਾਰ ਆਉਂਦਾ ਹੈ, ਇਹ ਛੰਦ ਯੁੱਧ ਸਮੇਂ ਜੁਝਾਊ ਮਾਰੂ ਲਈ ਵਰਤੀਂਦਾ ਹੈ.

ਉਦਾਹਰਣ :

ਤੱ ਤੱ ਤੀਰੰ । ਬੱ ਬੱ ਬੀਰੰ ।
ਢੱ ਢੱ ਢਾਲੰ । ਜੱ ਜੱ ਜ੍ਵਾਲੰ । (ਰਾਮਾਵ, 541)

**ਤਿਣਣਿਣ :**

ਚਾਰ ਚਰਣ, ਪ੍ਰਤਿ ਚਰਣ ਨ, ਯ III. Iss.

ਉਦਾਹਰਣ :

ਤ੍ਰਿਣਣਿਣ ਤੀਰੰ । ਬ੍ਰਿਣਣਿਣ ਬੀਰੰ ।
ਢ੍ਰਣਣਣ ਢਾਲੰ । ਜ੍ਰਣਣਣ ਜ੍ਵਾਲੰ । (ਰਾਮਾਵ, 533)

**ਤ੍ਰਿਭੰਗੀ :**

ਚਾਰ ਚਰਣ, ਪ੍ਰਤਿ ਚਰਣ 32 ਮਾਤ੍ਰਾਂ, 10-8-8-6 ਮਾਤ੍ਰਾ ਪਰ ਵਿਸ਼੍ਰਾਮ, ਅੰਤ ਗੁ
ਹਰੇਕ ਚਰਣ ਵਿੱਚ ਤਿੰਨ ਅਨੁਪ੍ਰਾਸ ਹੋਣੇ ਜ਼ਰੂਰੀ ਹਨ ਜੇ ਤੁਕਾਂਤ ਵਿਖੇ ਚੌਥਾ ਅਨੁਪ੍ਰਾ
ਭੀ ਹੋਵੇ ਤਾਂ ਹੋਰ ਭੀ ਸੁੰਦਰਤਾ ਹੈ.

ਉਦਾਹਰਣ :

ਖਗ ਖੰਡ ਬਿਹੰਡ, ਖਲ ਦਲ ਖੰਡੰ, ਅਤਿਰਣ ਮੰਡੰ, ਬਰਬੰਡੰ ।
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨੁ ਪ੍ਰਭੰ ।
ਸੁਖ ਸੰਤਾ ਕਰਣੰ, ਦੁਰਿਮਤ ਦਰਣੰ, ਕਿਲਵਿਖ ਹਰਣੰ, ਅਸ ਸਰਣੰ ।
ਜੈ ਜੈ ਜਗਕਾਰਣ, ਸ੍ਰਿਸ਼ਟਿ ਉਬਾਰਣ, ਮਮ ਪ੍ਰਤਿਪਾਰਣ ਜ ਤੇਗੰ ।
(ਬਚਿਤ੍ਰ 2

**ਤ੍ਰਿੜਕਾ :**

ਚਾਰ ਚਰਣ, ਪ੍ਰਤਿ ਚਰਣ ਨ, ਯ III. Iss.

ਉਦਾਹਰਣ :

ਤ੍ਰਿੜਰਿੜ ਤੀਰੰ । ਬ੍ਰਿੜਰਿੜ ਬੀਰੰ ।
ਢ੍ਰਿੜਰਿੜ ਢੋਲੰ । ਬ੍ਰਿੜਰਿੜ ਬੋਲੰ । (ਕਲਕੀ, 410

**ਦੋਹਰਾ/ਦੋਹਾ**

ਦੋ ਚਰਣ, ਪ੍ਰਤਿ ਚਰਣ 24 ਮਾਤ੍ਰਾਂ, 13-11 ਪਰ ਵਿਸ਼੍ਰਾਮ.

ਮਾਤ੍ਰਿਕ ਗਣਾਂ ਦੇ ਏਰ ਫੇਰ ਕਰਕੇ ਦੋਹੇ ਦੇ ਅਨੰਤ ਭੇਦ ਕਵੀਆਂ ਨੇ ਕਲਪੇ ਹਨ ਪਰੰਤੂ
ਚਾਰ ਭੇਦ ਹੇਠ ਲਿਖਦੇ ਹਾਂ :

(1) "ਚਾਰਣੀ ਦੋਹੇ ਵਿਚ 12 ਗੁਰੂ 24 ਲਘੂ.
(2) "ਗਯੰਦ" ਦੋਹੇ ਵਿਚ 13 ਗੁਰੂ 22 ਲਘੂ.
(3) "ਕਰਭ" ਦੋਹੇ ਵਿਚ 16 ਗੁਰੂ 16 ਲਘੂ.
(4) "ਮਰਕਟ" ਦੋਹੇ ਵਿਚ 17 ਗੁਰੂ 14 ਲਘੂ.

ਉਦਾਹਰਣ :

(1) ਜਿਸ ਨੋ ਸਾਜਨ ਰਾਖਸੀ, ਦੁਸ਼ਮਨ ਕਵਨ ਬਿਚਾਰ ।
ਛ੍ਵੈ ਨ ਸਕੈ ਤਿਹ ਛਾਹਿਕੋ, ਨਿਹਫਲ ਜਾਇ ਗਵਾਰ ।
(ਬਚਿਤ੍ਰ ਅ. 23, ਛੰਦ 24

(2) ਏਕ ਸਮੇਂ ਸ੍ਰੀ ਆਤਮਾ, ਉਚਰਯੋ ਮਤਿ ਸਿਉ ਬੈਨ ।
ਸਬ ਪ੍ਰਤਾਪ ਜਗਦੀਸ ਕੋ, ਕਹੋ ਸਕਲ ਬਿਧ ਤੈਨ ।
(ਅਕਾਲਉ, 201

(3) ਕਹੋ ਸੁ ਸੂਮ ਕਾਸੋ ਕਹੈਂ, ਦਮਕੋ ਕਹਾਂ ਕਹੰਤ ?
ਕੋ ਸੂਰਾ ਦਾਤਾ ਕਵਨ, ਕਹੋ ਤੰਤਕੋ ਮੰਤ ? (ਅਕਾਲਉ, 205

(4) ਕਹਾਂ ਨੇਮ ਸੰਜਮ ਕਾ ਕਹਾਂ, ਕਹਾਂ ਗਿਆਨ ਅਗਿਆਨ ?

ਕ ਰੋਗੀ ਸੋਗੀ ਕਵਨ, ਕਹਾਂ ਧਰਮ ਕੀ ਹਾਨ ?

(ਅਕਾਲਉ, 209)

**ਦੋਧਕ :**

ਇਸ ਦੇ ਦੋ ਰੂਪ ਹਨ :

(1) ਚਾਰ ਚਰਣ, ਪ੍ਰਤਿ ਚਰਣ ਤਿੰਨ ਭਗਣ ਦੋ ਗੁਰੂ sll. sll. sll. s. s.

ਉਦਾਹਰਣ :

ਬਿਜਾ ਸੁਤਾ ਨ੍ਰਿਪਕੀ ਨ੍ਰਿਪ ਬਾਲੰ ।

ਮਾਂਗ ਬਿਦਾ ਮੁਖਿ ਲੀਨ ਉਤਾਲੰ ।

ਸਾਜਨ ਬਾਜ ਚਲੇ ਗਜ ਸੰਜੁਤ ।

ਦੇਸਨ ਏਸ ਨਰੇਸਨ ਕੇ ਜੁਤ । (ਰਾਮਾਵ, 177)

(2) ਚਾਰ ਚਰਣ, ਪ੍ਰਤੀ ਚਰਣ ਚਾਰ ਭਗਣ sll. sll. sll. sll.

ਮੋਦਕ ਛੰਦ ਦਾ ਨਾਮਾਂਤਰ ਭੀ ਦੋਧਕ ਨਰਸਿੰਘਾਵਤਾਰ ਵਿਚ ਆਇਆ ਹੈ.

ਉਦਾਹਰਣ :

ਬਾਹਿ ਕਟੀ ਭਟ ਏਕਨ ਐਸੀ ।

ਸੁੰਡ ਮਨੋ ਗਜ ਰਾਜਨ ਜੈਸੀ ।

ਸੋਹਤ ਏਕ ਅਨੇਕ ਪ੍ਰਕਾਰੰ ।

ਫੂਲ ਖਿਰੇ ਜਨੁ ਮੱਧਿ ਫੁਲਵਾਰੇ । (ਨਰਸਿੰਘਾਵ, 24)

**ਨਗ ਸਰੂਪੀ :**

ਚਾਰ ਚਰਣ, ਪ੍ਰਤਿ ਚਰਣ ਜ, ਰ, ਲ, ਗੁ.

ਉਦਾਹਰਣ :

ਅਨੇਕ ਸੰਤ ਤਾਰਣੰ । ਅਦੇਵ ਦੇਵ ਕਾਰਣੰ ।

ਸੁਰੇਸ ਭਾਇ ਰੂਪਣੰ । ਸਮ੍ਰਿੱਧ ਸਿੱਧਿ ਕੂਪਣੰ ।

(ਰਾਮਾਵ, 205)

**ਨਗ ਸਰੂ ੀ ਅਰਧ/ਨਗ ਰੂਪੀ ਅਰਧ :**

ਚਾਰ ਚਰਣ, ਪ੍ਰਤਿ ਚਰਣ, ਜ, ਗੁ.

ਉਦਾਹਰਣ :

ਨ ਲਾਜਿਯੇ ! ਨ ਭਾਜਿਯੇ ।

ਰਘੇਸ ਕੋ । ਬਨੇਸ ਕੋ ।

(ਰਾਮਾਵ, 207)

**ਨਰਾਚ/ਨਰਾਜ :**

ਚਾਰ ਚਰਣ, ਪ੍ਰਤਿ ਚਰਣ ਲਘੂ, ਗੁਰੂ ਗੁਰੂ ਕ੍ਰਮ ਨਾਲ 16 ਅੱਖਰ, ਅੱਠ-ਅੱਠ ਪਰ ਦੋ ਵਿਸ਼੍ਰਾਮ; ਅਥਵਾ ਪ੍ਰਤੀ ਚਰਣ ਜ, ਰ, ਜ, ਰ, ਜ, ਗੁ, IsI. sIs. IsI. sIs. IsI. s,

ਉਦਾਹਰਣ :

ਅਗੰਜ ਆਦਿ ਦੇਵ ਹੈ, ਅਭੰਜ ਭੰਜ ਜਾਨਿਐ ।
ਅਭੂਤ ਭੂਤ ਹੈਂ ਸਦਾ, ਅਗੰਜ ਗੰਜ ਮਾਨੀਐ ।
ਅਦੇਵ ਦੇਵ ਹੈਂ, ਸਦਾ ਅਭੇਵ ਭੇਵ ਨਾਥ ਹੈ ।
ਸਮੱਸਤ ਸਿੱਧ ਬ੍ਰਿੱਧਿਦਾ, ਸਦੀਵ ਸਰਬ ਸਾਥ ਹੈ ।

(ਅਕਾਲਉ, 161)

**ਨਰਾਜ ਅਰਧ :**

ਚਾਰ ਚਰਣ, ਪ੍ਰਤਿ ਚਰਣ ਲਘੂ ਗੁਰੂ ਕ੍ਰਮ ਨਾਲ ਅੱਠ ਅੱਖਰ.

ਉਦਾਹਰਣ :

ਸੁ ਧੂਮ ਧੂਮ ਧੂਮ ਹੀ । ਕਰੰਤ ਸੈਨ ਭੂਮ ਹੀ ।
ਬਿਅੰਤ ਧਯਾਨ ਧਯਾਵਹੀ ਦੁਰੰਤ ਠਉਰ ਪਾਵਹੀ ।

(ਸੂਰਜਾਵ, 5)

**ਨਰਾਜ ਬ੍ਰਿਧ** (ਦੇਖੋ ਨਰਾਜ).

**ਨਰਾਜ ਲਘੂ :**

ਚਾਰ ਚਰਣ, ਪ੍ਰਤਿ ਚਰਣ ਜ, ਗੁ. IsI.s.

ਉਦਾਹਰਣ :

ਜਲੇ ਹਰੀ । ਥਲੇ ਹਰੀ । ਉਰੇ ਹਰੀ । ਬਨੇ ਹਰੀ ।

(ਅਕਾਲ ਉ, 51)

**ਨਵਨਾਮਕ :**

ਚਾਰ ਚਰਣ, ਪ੍ਰਤਿ ਚਰਣ ਦੋ ਨਗਣ, ਦੋ ਲਘੂ III. III. I. I.

ਉਦਾਹਰਣ :

ਤਰ ਭਰ ਪਰ ਸਰ । ਨਿਰਖਤ ਸੁਰ ਨਰ ।
ਹਰ ਪੁਰ ਪੁਰ ਸਰ । ਨਿਰਖਤ ਬਰ ਨਰ । (ਰਾਮਾਵ, 454)

**ਨਵਪਦੀ :**

ਚਾਰ ਚਰਣ, ਪ੍ਰਤਿ ਚਰਣ 15 ਮਾਤ੍ਰਾਂ ਅੰਤ ਭਗਣ sII.

ਉਦਾਹਰਣ :

ਜਹਿੰ ਤਹਿੰ ਕਰਨ ਲਗੇ ਸਭ ਪਾਪਨ ।
ਧਰਮ ਕਰਮ ਤਜਿ ਕਰ ਹਰਿ ਜਾਪਨ ।
ਪਾਹਨ ਕਉ ਸੁ ਕਰਤ ਸਬ ਬੰਦਨ ।

ਡਾਰਤ ਧੂਪ ਦੀਪ ਸਿਰ ਚੰਦਨ । (ਕਲਕੀ, 79)

**ਨਿਸਪਾਲਕਾ** :

ਚਾਰ ਚਰਣ, ਪ੍ਰਤਿ ਚਰਣ ਭ, ਜ, ਸ, ਨ, ਰ.

sll. lsl. lls. lll. sls.

ਉਦਾਹਰਣ **:**

ਧਾਇ ਭਟ ਆਇ ਰਿਸ ਖਾਇ ਅਸਿ ਝਾਰਹੀਂ ।
ਸੋਰ ਕਰ ਜੋਰ ਸਰ ਤੋਰ ਅਰ ਡਾਰਹੀਂ ।
ਪ੍ਰਾਨ ਤਜ ਪੈਨ ਭਜਿ ਭੂਮ ਰਨ ਸੋਭਹੀ ।
ਪੇਖ ਛਬ ਦੇਖ ਦੁਤ ਨਾਰਿ ਸੁਰ ਲੋਭਹੀ । (ਕਲਕੀ, 382)

**ਪਉੜੀ** :

ਇਸ ਛੰਦ ਵਿਚ ਤੁਕਾਂ ਦਾ ਕੋਈ ਖਾਸ ਬੰਧੇਜ ਨਹੀਂ.

ਉਦਾਹਰਣ :

(1) ਚਾਰ ਚਰਣਾਂ ਦੀ ਪਉੜੀ :

ਦੁਰਗਾ ਬੈਣ ਸੁਣੰਦੀ ਹੱਸੀ ਹੜ ਹੜਾਇ ।
ਓਹੀ ਸੀਂਹੁ ਮੰਗਾਇਆ ਰਾਕਸ ਭੱਖਣਾ ।
ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ ।
ਰੋਹ ਹੋਈ ਮਹਾਂਮਾਈ ਰਾਕਸ਼ਿ ਮਾਰਣੇ । (ਚੰਡੀਵਾ, 6)

(2) ਪੰਜ ਚਰਣਾਂ ਦੀ ਪਉੜੀ :

ਸੱਟ ਪਈ ਨਗਾਰੇ ਦਲਾਂ ਮੁਕਾਬਲਾ ।
ਦਿੱਤੇ ਦੇਉ ਭਮਾਈ ਮਿਲਕੈ ਰਾਕਸ਼ੀਂ ।
ਲੋਕੀ ਤਿਹੀ ਫਿਰਾਈ ਦੇਹੀ ਆਪਣੀ ।
ਦੇਵੀ ਸਾਮ ਤਕਾਈ ਦੇਵਾਂ ਡਰਦਿਆਂ ।
ਆਂਦੀ ਚੰਡਿ ਚੜ੍ਹਾਈ ਉਤੇ ਰਾਕਸ਼ਾਂ । (ਚੰਡੀਵਾ, 25)

(3) ਛੀ ਚਰਣਾਂ ਦੀ ਪਉੜੀ :

ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ ।
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ ।
ਅਰਜਨ ਹਰਿਗੋਬਿੰਦ ਨੋ ਸਿਮਰੋ ਸ੍ਰੀ ਹਰਿ ਰਾਇ ।
ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ।
ਤੇਗ ਬਹਾਦਰ ਸਿਮਰਿਐ ਘਰ ਨਉਨਿਧ ਆਵੈ ਧਾਇ ।
ਸਭ ਥਾਈਂ ਹੋਇ ਸਹਾਇ । (ਚੰਡੀਵਾ, 1)

(4) ਸਤ ਚਰਣਾਂ ਦੀ ਪਉੜੀ :

ਇਕੈ ਤੂ ਕਲਿ ਕੋ ਖੇਲ ਖਿਲਾਵੈ ।

ਇਕੈ ਤੋਂ ਨਾਰਦ ਡੰਕ ਬਜਾਵੈ ।
ਇਕੈ ਤੋਂ ਸੀਸ ਕਾਟਿ ਬੁਲਾਵੈ ।
ਇਕੈ ਤੋਂ ਜਮੈ ਕਉ ਕਾਟਿ ਦਿਖਾਵੈ ।
ਤਬੈ ਗੁਬਿੰਦ ਸਿੰਘ ਨਾਮ ਕਹਾਵੈ ।
ਨਾਨਕ ਜੋ ਪ੍ਰਭ ਭਵਿਹਿੰਗੇ ।
ਹਰਿ ਜੀ ਹਰਿ ਮੰਦਰ ਆਵਹਿੰਗੇ । (ਮਾਲ ਕਉਸ ਦੀ ਵਾਰ, 7)

(5) ਅੱਠ ਚਰਣਾਂ ਦੀ ਪਉੜੀ :
ਵਾਹਿਗੁਰੂ ਕੇ ਅਛਰਿ ਚਾਰ ।
ਸ ਤ ਸੰਗਤਿ ਮਿਲ ਧਰੋ ਪਿਆਰ ।
ਸਾਚੋ ਮਨ ਅੱਛਰ ਜੋ ਪੜੈ ।
ਵਾਂਕੋ ਕਬਹੂੰ ਨ ਸੰਸਾ ਪੜੈ ।
ਸੰਸਾ ਪੜੈ ਰਾਖੈ ਮਨ ਧ੍ਰੋਹ ।
ਵਾਕੀ ਪੂਰੀ ਕਬਹੂੰ ਨ ਹੋਇ ।
ਅਪਨੀ ਖਾਇ ਬਿਰਾਨੀ ਚਿਤ ਧਰੈ ।
ਆਪਨੇ ਹਾਥ ਆਪ ਹੀ ਮਰੈ । (ਸੰਸਾਹਰਿ ਸੁਖਮਣਾ, 19)

(6) ਨੌ ਚਰਣਾਂ ਦੀ ਪਉੜੀ :
ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰ ਉਪਾਇਆ ।
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤ ਦਾ ਖੇਲੁ ਬਣਾਇਆ ।
ਸਿੰਧੁ ਪਰਬਤ ਮੇਦਿਨੀ ਬਿਨੁ ਥੰਮਾ ਗਗਨੁ ਰਹਾਇਆ ।
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦ ਰਚਾਇਆ ।
ਤੈ ਹੀਂ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸ ਕਰਾਇਆ ।
ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾਂ ਦਹਸਿਰ ਘਾਇਆ ।
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ।
ਕਿਨੀ ਤੇਰਾ ਅੰਤੁ ਨ ਪਾਇਆ । (ਚੰਡੀਵਾ, 2)

(7) ਦਸ ਚਰਣਾਂ ਦੀ ਪਉੜੀ :
ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣਿ ।
ਜੋਧੇ ਸਭ ਬੁਲਾਏ ਅਪਣੇ ਮਜਲਸੀ ।
ਜਿਨੀ ਦੇਉ ਭਜਾਏ ਇੰਦਰ ਜੇਹਵੇ ।
ਤੇਈ ਮਾਰ ਗਿਰਾਏ ਪਲ ਵਿਚਿ ਦੇਵਤਾ ।
ਓਨੀ ਦਸਤੀ ਦਸਤਿ ਵਜਾਏ ਤਿਨਾ ਚਿੱਤ ਕਰਿ ।
ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ ।
ਸੰਜ ਪਟੋਲਾ ਪਾਏ ਦਿਲਕਤ ਟਪੀਆਂ ।
ਲੁਝਣ ਨੋ ਅਰੜਾਏ ਰਾਖਸ ਰੋਹਲੇ ।

ਕਦ ਨ ਕਿਤੇ ਹਟਾਏ ਜੁਝ ਮਚਾਇਕੈ ।
ਮਿਲੀ ਤੇਈ ਦਾਨੋ ਆਏ, ਹੁਣ ਸੰਘਰ ਦੇਖਣਾ (ਚੰਡੀ, 33)

(8) ਗਿਆਰ੍ਹਾਂ ਚਰਣਾਂ ਦੀ ਪਉੜੀ :
ਸੱਟ ਪਈ ਜਮਧਾਣੀ ਦਲਾਂ ਮੁਕਾਬਲਾ
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨਤੇ ।
ਚੰਡੀ ਰਾਕਸ ਖਾਣੀ ਵਾਹੀ ਦੈਂਤ ਨੂੰ ।
ਕੋਪਰ ਚੂਰ ਚਵਾਣੀ ਲਥੀ ਕਰਗ ਲੈ ।
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ।
ਲੈਂਦੀ ਅਘਾਂ ਸਿਧਾਣੀ ਸਿੰਗਾ ਧਉਲਦਿਆਂ ।
ਕੂਰਮ ਸਿਰ ਲਹਲਾਣੀ ਦੁਸਮਨ ਮਾਰਕੈ ।
ਵੱਢੇ ਗਨ ਤਿਖਾਣੀ ਮੂਏ ਖੇਤ ਵਿਚਿ ।
ਰਣ ਵਿਚਿ ਘੱਤੀ ਘਾਣੀ ਲੋਹੂ ਮਿੰਜ ਦੀ ।
ਚਾਰੇ ਜੁੱਗ ਕਹਾਣੀ ਚੱਲਗੁ ਤੇਗ ਦੀ ।
ਬਿਧਣ ਖੇਤ ਵਿਹਾਣੀ ਮਹਿਖੇ ਦੈਤ ਨੂੰ । (ਚੰਡੀਵਾ, 16)

(9) ਬਾਰਾਂ ਚਰਣਾਂ ਦੀ ਪਉੜੀ :
ਦੁਹਾਂ ਕੰਧਾਰਾਂ ਮੁਹਿ ਜੁੜੇ ਸੱਟ ਪਈ ਜਮਧਾਣ ਕਉ ।
ਤਦ ਖਿੰਗ ਨਸੁੰਭ ਨਚਾਇਆ ਡਾਲਿ ਉੱਪਰਿ ਬਰਗਸਤਾਣ ਕਉ ।
ਫੜੀ ਬਿਲੰਦ ਮੰਗਾਇ ਉਸ ਫੁਰਮਾਇਸਿ ਕਰਿ ਮੁਲਤਾਨ ਕਉ ।
ਗੁੱਸੇ ਆਈ ਸਾਮਣੇ ਰਣਿ ਅੰਦਰ ਘੱਤਣ ਘਾਣ ਕਉ ।
ਅੱਗੇ ਤੇਗ ਵਗਾਈ ਦੁਰਗਸ਼ਾਹ ਬੱਢਿ ਸੁੰਭਨ ਬਹੀ ਪਲਾਣ ਕਉ ।
ਰੜਕੀ ਜਾਕੈ ਧਰਤ ਕਉ ਬੱਢਿ ਪਾਖਰ ਬੱਢਿ ਕਿਕਾਣ ਕਉ ।
ਬੀਰ ਪਲਾਣੋ ਡਿੱਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ।
ਸ਼ਾਬਾਸ਼ ਸਲੋਣੇ ਖਾਣ ਕਉ ।
ਸਦਾ ਸ਼ਾਬਾਸ਼ ਤੇਰੇ ਤਾਣ ਕਉ ।
ਤਾਰੀਫਾਂ ਪਾਨ ਚਬਾਨ ਕਉ ।
ਸਦ ਰਹਮਤ ਕੈਫਾ ਖਾਨ ਕਉ ।
ਸਦ ਰਹਮਤ ਤੁਰੇ ਨਚਾਣ ਕਉ । (ਚੰਡੀਵਾ, 50)

ਪਦ :

ਕਵੀਆਂ ਨੇ ਵਿਸਨੁਪਦ ਦੀ ਥਾਂ ਨਿਰਾ ਪਦ ਸ਼ਬਦ ਵਰਤਿਆ ਹੈ, ਇਸ ਸਿਰਲੇਖ ਹੇਠ ਅਨੇਕ ਜਾਤਿ ਦੇ ਛੰਦ ਰਚੇ ਹਨ :

(1) ਅੱਠ ਚਰਣ, ਪਹਿਲੇ ਚਰਣ ਦੀਆਂ 14 ਮਾਤ੍ਰਾਂ, ਸੱਤ ਚਰਣਾਂ ਦੀਆਂ ਚੌਬੀਹ ਚੌਬੀਹ ਮਾਤ੍ਰਾਂ, 14-10 ਪਰ ਵਿਸ਼੍ਰਾਮ, ਅੰਤ ਸਭ ਦੇ ਗੁਰੂ ਲਘੁ s.l.

(2) ਅੱਠ ਚਰਣ, ਪਹਿਲੇ ਚਰਣ ਦੀਆਂ 16 ਮਾਤ੍ਰਾਂ, ਸੱਤ ਚਰਣਾਂ ਦੀਆਂ ਅਠਾਈ

ਉਦਾਹਰਣ :

(1) ਕੇਵਲ ਕਾਲ ਹੀ ਕਰਤਾਰ ।
ਆਦਿ ਅੰਤ ਅਨੰਤ ਮੂਰਤ, ਗਛਨ ਭੰਜਨ ਹਾਰ ।
ਨਿੰਦ ਉਸਤਤਿ ਜੌਨ ਕੇ ਸਮ, ਸਤ੍ਰ ਮਿਤ੍ਰ ਨ ਕੋਇ ।
ਕੌਨ ਬਾਟ ਪਰੀ ਤਿਸੈ ਪਥ, ਸਾਰਥੀ ਰਥ ਹੋਇ ?
ਤਾਤ ਮਾਤ ਨ ਜਾਤਿ ਜਾਕਰ, ਪੁਤ੍ਰ ਪੌਤ੍ਰ ਮੁਕੰਦ ।
ਕੌਨ ਕਾਜ ਕਹਾਹਿਗੇ ਤੇ, ਆਨ ਦੇਵ ਕਿ ਨੰਦ ?
ਦੇਵ ਦੈਤ ਦਿਸਾ ਵਿਸਾ ਜਿੰਹ, ਕੀਨ ਸਰਬ ਪਸਾਰ ।
ਕੌਨ ਉਪਮਾ ਤੌਨ ਕੋ ਮੁਖੁ, ਲੇਤ ਨਾਮ ਮੁਰਾਰ ?

(ਹਜ਼ਾਰੇ ਸ਼ਬਦ ਪਾ., 10,7)

(2) ਰੇ ਮਨ ਇਹ ਬਿਧਿ ਜੋਗ ਕਮਾਓ ।
ਸਿੰਙੀ ਸਾਚ ਅਕਪਟ ਕੰਠਲਾ, ਧਯਾਨ ਬਿਭੂਤ ਚੜਾਓ ।
ਤਾਂਤੀ ਗਹੁ ਆਤਮ ਬਸਿਕਰ ਕੀ, ਭਿੱਛਾ ਨਾਮ ਅਧਾਰੰ ।
ਬਾਜੇ ਪਰਮ ਤਾਰ ਤਤੁ ਹਰਿ ਕੋ, ਉਪਜੈ ਰਾਗ ਰਸਾਰੰ ।
ਉਘਟਤ ਤਾਨ ਤਰੰਗ ਰੰਗ ਅਤਿ, ਗਯਾਨ ਗੀਤ ਬੰਧਾਨੰ ।
ਚਕ ਚਕ ਰਹੈਂ ਦੇਵ ਦਾਨਵ ਮੁਨਿ, ਛੱਕ ਛੱਕ ਬਯੋਮ ਬਿਵਾਨੰ ।
ਆਤਮ ਉਪਦੇਸ ਭੇਸ ਸੰਜਮ ਕੋ, ਜਾਪ ਸੁ ਅਜਪਾ ਜਾਪੈ ।
ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂੰ ਬਯਾਪੈ ।

(ਹਜ਼ਾਰੇ ਸ਼ਬਦ ਪਾ., 10,2)

**ਪਦਮਾਵਤੀ :**

ਚਾਰ ਚਰਣ, ਪ੍ਰਤਿ ਚਰਨ 30 ਮਾਤ੍ਰਾਂ 30-8-12 ਪਰ ਤਿੰਨ ਵਿਸ਼੍ਰਾਮ, ਅੰਤ ਸਗਣ ਅਤੇ ਗੁਰੂ ııs. s. ਪਹਿਲੇ ਅਤੇ ਦੂਜੇ ਵਿਸ਼੍ਰਾਮ ਦਾ ਅਨੁਪ੍ਰਾਸ ਮਿਲਵਾਂ.

ਉਦਾਹਰਣ :

ਦਿਖਿਯਤ ਸਭ ਪਾਪੀ, ਨਹਿ ਹਰਿ ਜਾਪੀ, ਤਦਿਪ ਮਹਾਂ ਰਿਸ ਠਾਨ ।
ਹੈ ਅਤਿ ਬਿਭਚਾਰੀ, ਪਰਤ੍ਰਿਯ ਭਾਰੀ, ਦੇਵ ਪਿਤਰ ਨਹਿ ਮਾਨੈ ।
ਸੋ ਤਦਪਿ ਮਹਾਂ ਬਰ, ਕਹਿਤ ਧਰਮ ਧਰ, ਪਾਪ ਕਰਮ ਅਧਿਕਾਰੀ ।
ਧ੍ਰਿਗ ਧ੍ਰਿਗ ਸਭ ਆਖੈਂ, ਮੁਖ ਨਹਿ ਭਾਖੈ, ਦੇਹ ਪ੍ਰਿਸ੍ਰਿ ਚਢ ਗਾਰੀ ।

(ਕਲਕੀ, 92)

**ਪਧਿਸ਼ਟਕਾ :**

ਚਾਰ ਚਰਣ, ਪ੍ਰਤਿ ਚਰਣ ਰ, ਜ, ਤ, ਗੁ, ਲ, sıs. ısı. ssı. s. ı.
ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਹ ਤੋਟਕ ਦਾ ਨਾਮਾਤਰ ਹੈ. ਪ੍ਰਤਿ ਚਰਣ 17 ਮਾਤ੍ਰਾਂ ਮਾਤ੍ਰਾਂ, 16-12 ਪੁਰ ਵਿਸ੍ਰਾਮ, ਅੰਤ ਸਭ ਦੇ ਦੋ ਗੁਰੂ s.s.

ਉਦਾਹਰਣ :

ਅਤ ਪਾਪਨ ਤੇ ਜਗ ਛਾਇ ਰਹਿਓ ।
ਕਛੁ ਬੁਧ ਬਲ ਧਰਮ ਨ ਜਾਤ ਕਹਿਓ ।
ਦਿਸ ਬਦਿਸਨ ਕੇ ਜੀਅ ਦੇਖ ਸਬੈ ।
ਬਹੁ ਪਾਪ ਕਰਮ ਰਤ ਹੈਂ ਸੁ ਅੱਬੈ । (ਕਲਕੀ, 111)

**ਪਾਧਰੀ/ਪਾਧੜੀ**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾਂ, 8-8 ਪਰ ਵਿਸ਼੍ਰਾਮ, ਅੰਤ ਜਗਣ ISI.

ਉਦਾਹਰਣ :

(I) ਜਬ ਕੀਯੋ ਚਿਤ ਮੋ ਬਿਪ ਧਿਆਨ ।
ਤਿਹ ਦੀਨ ਦਰਸ ਤਬ ਕਾਲ ਆਨ ।
ਨਹੀ ਕਰੋ ਚਿੰਤ ਚਿਤ ਮਾਂਝਿ ਏਕ ।
ਤਵ ਹੇਤ ਸਤ੍ਰ ਹਨਿ ਹੈ ਅਨੇਕ । (ਕਲਕੀ, 177)

(II) ਤਵ ਪਰੀ ਸੂੰਕ ਭਹਰ ਮਝਾਰ ।
ਉਪਜਿਓ ਆਨ ਕਲਕੀ ਵਤਾਰ ।
ਤਾੜ ਪ੍ਰਮਾਨੁ ਕਰ ਅਸ ਉਤੰਗ ।
ਤਰ ਕੱਛ ਸੁਵਛ ਤਾਜੀ ਸੁਰੰਗ । (ਕਲਕੀ, 178)

**ਪਾਧੜੀ ਅਰਧ :**

ਚਾਰ ਚਰਣ, ਪ੍ਰਤਿ ਚਰਣ ਮੁੱਢ ਵਿਚ ਦੋ ਗੁਰੂ, ਅੰਤ ਜਗਣ S. S. ISI.

ਉਦਾਹਰਣ :

ਸੋਭੰਤ ਸੂਰ । ਲੋਭੰਤ ਹੂਰ ।
ਅੱਛ੍ਰੀ ਅਪਾਰ, ਰਿੱਠੀ ਸੁਧਾਰ । (ਅਜ ਰਾਜਾ, 11)

**ਪੂਨਹਾ :**

ਚਾਰ ਚਰਣ, ਪ੍ਰਤਿ ਚਰਣ 21 ਮਾਤ੍ਰਾਂ । ਪਹਿਲਾ ਵਿਸ਼੍ਰਾਮ 11 ਪਰ ਜਗਣਾਂਤ ISI. ਦੂਜਾ ਵਿਸ਼੍ਰਾਮ 10 ਪਰ ਰਗਣਾਂਤ SIS, ਪਰ ਉਕਤਿ ਬਿਲਾਸ ਵਿਚ ਵਿਚਕਾਰ ਜਗਣ ਨਹੀਂ ਦਿਤਾ :

ਉਦਾਹਰਣ :

ਆਯਸ ਅਭ ਜੋ ਹੋਇ, ਗ੍ਰੰਥ ਤਉ ਮੈਂ ਰਚੋਂ ।
ਰਤਨ ਪ੍ਰਮੁਦ ਕਰ ਬਚਨ, ਚੀਨ ਤਾਂ ਮੈਂ ਗਚੋ ।
ਭਾਖਾ ਸੁਭ ਸਭ ਕਰਹੋਂ, ਧਰਹੋਂ ਕ੍ਰਿਤ ਮੈਂ ।
ਅਦਭੁਤ ਕਥਾ ਅਪਾਰ, ਸਮਝ ਕਰ ਚਿੱਤ ਮੈਂ (ਉਕਤਿ, 6)

**ਪੰਕਜ ਬਾਟਿਕਾ/ਪੰਕਜ ਵਾਟਿਕਾ :**

ਚਾਰ ਚਰਣ, ਪ੍ਰਤਿ ਚਰਣ ਚਾਰ ਭਗਣ SII. SII. SII. SII.

ਉਦਾਹਰਣ :

ਸੈਨ ਜੁਝੇ ਨ੍ਰਿਪ ਭਯੋ ਅਤਿ ਆਕੁਲ ।

ਧਾਵਤ ਭਯੋ ਸਮੁਹੇ ਅਤਿ ਵਯਾਕੁਲ।
ਸਾਨਧ ਹ੍ਵੈ ਚਿਤ ਮੈ ਅਤਿ ਕ੍ਰੁਧਿਤ।
ਆਵਤ ਭਯੋ ਰਿਸ ਕੈ ਕਰ ਯੁੱਧਿਤ। (ਕਲਕੀ, 376)

**ਪੈਂਤੀ :**

ਏਹ ਕੋਈ ਛੰਦ ਦੀ ਜਾਤੀ ਨਹੀਂ, ਕਿੰਤੁ ਕਿਸੇ ਭੀ ਛੰਦ ਵਿਚ ਕਿਸੇ ਬੋਲੀ ਦੀ ਵਰਣ-ਮਾਲਾ ਦੇ ਅੱਖਰਾਂ ਨੂੰ ਯਥਾ ਕ੍ਰਮ ਆਦਿ ਅਥਵਾ ਅੰਤ ਲਿਖੀਏ ਤਦ ਇਹ ਸੰਗਯਾ ਹੋ ਜਾਂਦੀ ਹੈ।

ਉਦਾਹਰਣ :

(1) ਕ੍ਰਿਪਸਤੁਆ ਕ੍ਰਿਪਾਰੰ।
ਖਿਤਸਤੁਆ ਅਖੰਡੰ।
ਗਤਸਤੁਆ ਅਗੰਡੰ।
ਘਰਸੱਤੁਆ ਘਗਨੰ।
ਙ੍ਰਿਅਸੱਤੁਆ ਙ੍ਰਿਹਾਲੰ। (ਗਿਆਨ, 115-16)

(2) ਕੌਤਕ ਏਕ ਵਿਚਾਰ ਜਦੂਪਤਿ ਸੂਰਤ ਏਕ ਧਰੀ ਗਿਰਿ ਬਾਕੀ।
ਹੋਇ ਰਹੇ ਵਿਸਮੈ ਸਭ ਗੋਪ ਸੁਨੀ ਹਰਿ ਕੇ ਮੁਖ ਤੇ ਜਬ ਸਾਖੀ।
ਔਰ ਗਈ ਸੁਧ ਭੂਲ ਸਭੋ ਇਕ ਕਾਨ੍ਹਹਿ ਕੇ ਰਸਮੈ ਅਨੁਰਾਗੇ।
ਕਾਨ੍ਹ ਕਹੀ ਸਭ ਕੋ ਹਸਿ ਕੈ ਮਿਲ ਧਾਮ ਚਲੋ ਜਉ ਹੈ ਹਰਤਾ ਅਘ '
ਭੂਸਤ ਸੋ ਲਰਕੈ ਜਿਨਹੂ ਨਵਸਾਤ ਛਡਾਇ ਲਈ ਬਰ ਮੰਙਾ।
(ਕ੍ਰਿਸ਼ਨਾਵ., 347)

**ਪ੍ਰਿਆ :**

ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗੁ ॥s Isl. Isl. s.

ਉਦਾਹਰਣ :

ਦੁਖ ਦੁੰਦ ਹੈ ਸੁਖਕੰਦ ਜੀ।
ਨਹਿ ਬੰਦ ਹੈ ਜਗ ਬੰਦ ਜੀ।
ਨਹਿ ਬੇਦ ਬਾਕ ਪ੍ਰਮਾਨ ਹੈ।
ਮਤ ਭਿੰਨ ਭਿੰਨ ਬਖਾਨ ਹੈ। (ਕਲਕੀ, 60)

**ਬਹੜਾ :**

ਚਾਰ ਚਰਣ, ਪ੍ਰਤਿ ਚਰਣ 21 ਮਾਤ੍ਰਾਂ। ਪਹਿਲਾ ਵਿਸ਼੍ਰਾਮ 11 ਪਰ ਜਗਣਾਂਤ Isl. ਦੂਜਾ ਵਿਸ਼੍ਰਾਮ 10 ਪਰ ਰਗਣਾਂਤ Isl.

ਉਦਾਹਰਣ :

ਅਧਿਕ ਰੋਸ ਕਰ ਰਾਜ, ਪਧਾਰਿਆ ਧਾਵਹੀਂ।
ਰਾਮ ਰਾਮ ਬਿਨ ਸ਼ੰਕ, ਪੁਕਾਰਤ ਆਵਹੀਂ।

ਰੁੱਝ ਜੁੱਝ ਝੜ ਪੜਤ, ਭਯਾਨਕ ਭੂਮ ਪਰ ।
ਰਾਮ ਚੰਦ੍ਰ ਕੇ ਹਾਥ, ਗਏ ਭਵ ਸਿੰਧ ਤਰ । (ਰਾਮਾਵ, 559)

[ਨੋਟ : ਪਹਿਲੇ ਦੋ ਚਰਣਾਂ ਵਿਚ ਉਪਰੋਕਤ ਨਿਯਮ ਢੁੱਕਦਾ ਹੈ. ਪਿਛਲੇ ਦੋ ਚਰਣਾਂ ਵਿਚ ਕੇਵਲ ਜਗਣਾਂਤ ਅਤੇ ਰਗਣਾਂਤ ਦਾ ਨਿਯਮ ਨਹੀਂ.]

**ਬਹਿਰ ਤਵੀਲ :**

ਚਾਰ ਚਰਣ, ਪ੍ਰਤਿ ਚਰਣ ਇਕ ਸਗਣ ਦੋ ਲਘੂ ।।s. ।.।.

ਉਦਾਹਰਣ :

ਕਿ ਅਗੰਜਸ । ਕਿ ਅਭੰਜਸ ।
ਕਿ ਅਰੂਪਸ । ਕਿ ਅਗੰਜਸ । (ਗਿਆਨ, 48)

[ਨੋਟ : ਗਯਾਨ ਪ੍ਰਬੋਧ ਵਿਚ "ਬਹਿਰ ਤਵੀਲ ਪਸਚਮੀ" ਸਿਰਲੇਖ ਹੇਠ 19 ਛੰਦਾਂ ਦਾ ਸਤੋਤ੍ਰ ਹੈ, ਇਸ ਵਿਚ ਪਸ਼ਚਮੀ ਭਾਸ਼ਾ ਨਹੀਂ ਪੁਸਤੋ ਦੇ ਗੀਤ ਦਾ ਵਜ਼ਨ ਅਰ ਉਸਦੀ ਧਾਰਣਾ ਅਨੁਸਾਰ ਰਚਨਾ ਹੋਣ ਕਰਕੇ ਇਹ ਨਾਉਂ ਲਿਖਿਆ ਹੈ.

**ਬਹੋੜਾ :**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾਂ, 8-8 ਮਾਤ੍ਰਾਂ ਪਰ ਦੋ ਵਿਸ਼੍ਰਾਮ ਅੰਤ ਜਗਣ ।s।.

ਉਦਾਹਰਣ :

ਤਬ ਰੁਕਯੋ ਤਾਸ, ਸੁਗ੍ਰੀਵ ਆਨ ।
ਕਹਿ ਜਾਹੁ ਰਾਮ ਨਹੀ ਪੈ ਹੋ ਜਾਨ ।
ਤਬ ਹਣਯੋ ਬਾਣ ਤਿੱਹ ਭਾਲ ਤੱਕ ।
ਤਿੱਹ ਲਗਯੋ ਭਾਲ, ਮੋ ਰਹਯੋ ਚੱਕ । (ਰਾਮਾਵ, 786)

**ਬਚਿਤ੍ਰ ਪਦ :**

ਚਾਰ ਚਰਣ, ਪ੍ਰਤਿ ਚਰਣ ਦੋ ਭਗਣ ਦੋ ਗੁਰੂ s।।. ss।. s. s.

ਉਦਾਹਰਣ

ਏਕਹਿ ਜੋ ਮਨ ਆਨਾ । ਦੂਸਰ ਭਾਵ ਨ ਜਾਨਾ ।
ਦੁੰਦਭਿ ਦੌਰ ਬਜਾਏ । ਫੂਲ ਸੁਰਨ ਬ੍ਰਸਾਏ । (ਦਤਾਵ, 482)

**ਬਾਨ ਤੁਰੰਗਮ :**

ਚਾਰ ਚਰਣ, ਪ੍ਰਤਿ ਚਰਣ ਨ, ਰ, ਗੁ.

ਉਦਾਹਰਣ :

ਬਿਬਧ ਰੂਪ ਸੋਭੈ । ਅਨਿਕ ਲੋਕ ਲੋਭੈ ।
ਅਮਿਤ ਤੇਜ ਤਾਂਹੀਂ । ਨਿਗਮ ਗਾਇ ਜਾਹੀਂ । (ਕਲਕੀ, 579)

ਬਿਸ਼ਨ ਪਦ :

ਇਸ ਛੰਦ ਦੇ ਅਨੰਤ ਰੂਪ ਹਨ. ਕੁਛਕ ਹੇਠ ਦਿੰਦੇ ਹਾਂ :-

(1) ਅੱਠ ਚਰਣ, ਪ੍ਰਤਿ ਚਰਣ 28 ਮਾਤ੍ਰਾਂ, 16-12 ਪਰ ਵਿਸ਼੍ਰਾਮ ਅੰਤ ਦੋ ਗੁਰੂ s.s.

(2) ਛੀ ਚਰਣ, ਪਹਿਲਾ ਚਰਣ 15 ਮਾਤ੍ਰਾਂ ਦਾ, ਪੰਜ ਚਰਣ 27-27 ਮਾਤ੍ਰਾਂ ਦੇ, 16-11 ਪਰ ਵਿਸ਼੍ਰਾਮ ਅੰਤ ਸਭ ਦੇ ਦੋ ਗੁਰੂ s.s.

(3) ਪੰਜ ਚਰਣ, ਪ੍ਰਤਿ ਚਰਣ 27 ਮਾਤ੍ਰਾਂ, 16-11 ਪਰ ਵਿਸ਼੍ਰਾਮ ਅੰਤ ਗੁਰੂ ਲਘੂ s.।.

(4) ਚਾਰ ਚਰਣ, ਪਹਿਲਾ ਚਰਣ 14 ਮਾਤ੍ਰਾਂ ਦਾ, ਤਿੰਨ ਚਰਣ 26-26 ਮਾਤ੍ਰਾਂ ਦੇ, 16-10 ਪਰ ਵਿਸ਼ਰਾਮ ਅੰਤ ਲਘੂ ਗੁਰੂ ।.s.

(5) ਚਾਰ ਚਰਣ, ਪਹਿਲਾ ਚਰਣ 15 ਮਾਤ੍ਰਾਂ ਦਾ, ਤਿੰਨ 27-27 ਮਾਤ੍ਰਾਂ ਦੇ 16-11 ਪਰ ਵਿਸ਼੍ਰਾਮ ਅੰਤ ਗੁਰੂ ਲਘੁ s.।.

(6) ਚਾਰ ਚਰਣ, ਪਹਿਲਾ ਚਰਣ 16 ਮਾਤ੍ਰਾਂ ਦਾ, ਤਿੰਨ 28-28 ਮਾਤ੍ਰਾਂ ਦੇ, 16-12 ਪਰ ਵਿਸ਼੍ਰਾਮ ਅੰਤ ਸਭ ਦੇ ਯਗਨ ।ss.

(7) ਚਾਰ ਚਰਣ. ਪਹਿਲਾ ਚਰਣ 18 ਮਾਤ੍ਰਾਂ ਦਾ, ਤਿੰਨ ਚਰਣ 28-28 ਮਾਤ੍ਰਾਂ ਦੇ, 16-12 ਪਰ ਵਿਸ਼੍ਰਾਮ ਅੰਤ ਦੋ ਗੁਰੂ ss.

ਉਦਾਹਰਣ :

(1) ਸ੍ਰੀ ਹਰਿ ਰਿਸ ਭਰ ਬਲਕਰ ਅਰਿਪਰ, ਜਬ ਧਨੁ ਤਨਕਰ ਧਾਯੋ।
ਤਬ ਨ੍ਰਿਪ ਮਨ ਮਹਿ ਕੋਪ ਬਢਾਯੋ, ਸ੍ਰੀ ਪਤਿ ਕੋ ਗੁਨ ਗਾਯੋ।
ਜਾਂਕੋ ਪ੍ਰਗਟ ਪ੍ਰਤਾਪ ਤਿਹੂੰ ਪੁਰ, ਸ਼ੇਸ਼ ਅੰਤ ਨਹੀਂ ਪਾਯੋ।
ਬੇਦ ਭੇਦ ਜਾਂਕੋ ਨਹਿ ਜਾਨਤ, ਸੋ ਨੱਦ ਨੰਦ ਕਹਾਯੋ।
ਕਾਲ ਰੂਪ ਨਾਥਯੋ ਜਿੱਹਾ ਕਾਲੀ, ਕੰਸ ਕੇਸ ਗਹਿ ਘਾਯੋ।
ਸੋ ਮੈ ਰਨ ਮਹਿ ਓਰ ਆਪਨੀ, ਕੋਪ ਹਕਾਰ ਬੁਲਾਯੋ।
ਜਾਂਕੋ ਧਯਾਨ ਰਾਮ ਨਿਤ ਮੁਨਿ ਜਨ, ਧਰਤ ਹ੍ਰਿਦੈ ਨਹਿ ਆਯੋ।
ਧੰਨ ਭਾਗ ਮੇਰੇ ਤਿੱਹ ਹਰਿ ਸੋਂ, ਅਤਿ ਹੀ ਜੁੱਧ ਮਚਾਯੋ।

(ਕ੍ਰਿਸ਼ਨਾਵ, 1583)

(2) ਜਦੁਪਤਿ ਮੋਹਿ ਸਨਾਥ ਕੀਓ।
ਦਰਸ਼ਨ ਦੇਤ ਨ ਦਰਸ਼ਨ ਹੂੰ ਕੋ ਮੋਕੋ ਦਰਸ ਦੀਓ।
ਜਾਤਹੋਂ ਜਗ ਮੈਂ ਸਮ ਮੋਸੋ, ਔਰ ਨ ਬੀਰ ਬੀਓ।
ਜਿੱਹ ਰਨ ਮੈਂ ਬ੍ਰਿਜਰਾਜ ਆਪਨੀ ਓਰ ਹਕਾਰ ਲੀਓ।
ਜਾਂਕੋ ਸੁਕ ਨਾਰਦ ਮੁਨ ਸਾਰਦ, ਗਾਵਤ ਅੰਤੁ ਨ ਪਾਯੋ।
ਤਾਕਉ ਸਯਾਮ ਆਜਿ ਰਿਸ ਕਰਕੈ ਭਿਰਬੇ ਹੇਤ ਬੁਲਾਯੋ।

(ਕ੍ਰਿਸ਼ਨਾਵ, 1584)

(3) ਸੁਨ ਪਾਈ ਬ੍ਰਿਜ ਬਾਲਾ ਮੋਹਨ ਆਏ ਹੈਂ ਕੁਰੁਖੇਤ ।
ਦਰਸ਼ਨ ਦੇਖ ਸਭੈ ਦੁਖ ਬਿਖਰੈ, ਬੇਦ ਕਹਿਤ ਜਿੱਹ ਨੇਤ ।
ਤਨ ਮਨ ਅਟਿਕਯੋ ਚਰਨ ਕਵਲ ਸੋ, ਧਨ ਨਿਵਛਾਵਰ ਦੇਤ ।
ਕ੍ਰਿਸ਼ਨ ਇਕਾਂਤਿ ਕੀਯੋ ਤਿਹ ਹੀ ਛਿਨ, ਕਹਯੋ ਗਯਾਨ ਸਿਖ ਲੇਹੁ ।
ਮਿਲ ਬਿਛੁਰਨ ਦੋਊ ਇਹ ਜਗ ਮੈਂ, ਮਿਥਿਆ ਤਨ ਅਸਨੇਹੁ ।
(ਕ੍ਰਿਸ਼ਨਾਵ, 2426)

(4) ਹਰਿ ਕੇ ਨੈਨਾ ਜਲਜ ਠਏ ।
ਦਿਪਤ ਜੋਤਿ ਦਿਨ ਮਣਿ ਦੁਖਿ ਮੁਖ ਤੇ, ਕਬਹੁ ਨ ਮੁੰਦਤ ਭਏ ।
ਤਿਨ ਕਉ ਦੇਖ ਜਨਨ ਦ੍ਰਿਗ ਪੁਤਰੀ, ਲਗੀ ਸੁ ਭਾਵ ਭਏ ।
ਜਨੁ ਪਰਾਗ ਕਮਲਨ ਕੀ ਊਪਰ, ਭ੍ਰਮਰ ਕੋਟਿ ਭ੍ਰਮਏ ।
(ਕ੍ਰਿਸ਼ਨਾਵ, 2414)

(5) ਜਿੱਹ ਮ੍ਰਿਗ ਰਾਖੇ ਨੈਨ ਬਨਾਇ ।
ਅੰਜਨ ਰੇਖ ਸਯਾਮ ਪਰ ਅਟਕਤ ਸੁੰਦਰ ਫਾਂਧ ਚੜ੍ਹਾਇ ।
ਮ੍ਰਿਗ ਮਨ ਹੇਰ ਜਿਨੈ ਨਰ ਨਾਰਿਨ ਰਹਤ ਸਦਾ ਉਰਝਾਇ ।
ਤਿਨ ਕੇ ਊਪਰਿ ਅਪਨੀ ਰੁਚ ਸਿਉ ਰੀਝ ਸਯਾਮ ਬਲ ਜਾਇ ।
(ਕ੍ਰਿਸ਼ਨਾਵ, 2413)

(6) ਸੋਭ ਬਾਮਹਿ ਪਾਣਿ ਕ੍ਰਿਪਾਨੀ ।
ਜਾਤਰ ਜੱਛ ਕਿਨਰ ਅਸੁਰਨ ਕੀ, ਸਭ ਹੀ ਕ੍ਰਿਯਾ ਹਿਰਾਨੀ ।
ਜਾਤਨ ਮਧੁ ਕੀਟਭ ਕਹੁ ਖੰਡਯੋ ਸੁੰਭ ਨਿਸੁੰਭ ਸੱਘਾਰੇ ।
ਸੋ ਕ੍ਰਿਪਾਨ ਨਿਦਾਨ ਲਗੇ ਜਗ, ਦਾਹਨ ਰਹੋ ਹਮਾਰੇ । (ਪਾਰਸ, 78)

**ਬਿਸੇਖ :**

ਚਾਰ ਚਰਣ, ਪ੍ਰਤਿ ਚਰਣ ਪੰਜ ਭਗਣ ਅੰਤ ਗੁਰੂ S||. S||. S||. S||. S||. S.

ਉਦਾਹਰਣ :

ਭਾਜ ਬਿਨਾ ਭਟ ਲਾਜ ਸਭੈ ਤਜ ਸਾਜ ਜਹਾਂ ।
ਨਾਚਤ, ਭੂਤ ਪਿਸਾਚ ਨਿਸਾਚਰ, ਰਾਜ ਤਹਾਂ ।
ਦੇਖਤ ਦੇਵ ਅਦੇਵ ਮਹਾਂ ਰਣ ਕੋ ਬਰਨੈ ।
ਜੂਝ ਭਯੋ ਜਿੱਹ ਭਾਂਤ ਸੁ ਪਾਰਥ ਸੋਂ ਕਰਨੈ । (ਕਲਕੀ, 404)

**ਬਿਜੈ :**

ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ ਅੰਤ ਦੋ ਗੁਰੂ S||.S||.S||.S||.S||.S||.S||.SS.

ਉਦਾਹਰਣ :

ਸਵੈਯੇ ਦਾ ਰੂਪ :

ਚੰਦ ਕਿ ਅੰਸ ਚਕੋਰਨ ਕੈ ਕਰਿ, ਮੋਰਨ, ਬਿਦੁੱਲਤਾ ਅਨਮਾਨੀ ।

ਮੱਤ ਗਇੰਦਨ, ਇੰਦ੍ਰ ਬਧੂ ਭੂਨਸਾਰ ਛਟਾ, ਰਵਿ ਕੀ ਜਿਅ ਜਾਨੀ।
ਦਵਨ ਦੋਖਨ ਕੀ ਹਰਤਾ ਅਰ ਦੇਵਨ, ਕਾਲ ਕ੍ਰਿਆ ਕਰ ਮਾਨੀ।
ਦੇਸਨ ਸਿੰਧ ਦਿਸੇਧਨ ਬ੍ਰਿਧ ਜੁਗੀਸ਼ਨ ਗੰਗ ਕਿ ਰੰਗ ਪਛਾਨੀ।

(ਰਾਮਾਵ, 263)

**ਬਿਧੂਪ :**

ਚਾਰ ਚਰਣ, ਪ੍ਰਤਿ ਚਰਣ ਜ, ਰ, ਲ, ਗੁ ।s।. s।s. ।.s.

ਉਦਾਹਰਣ :

ਖਿਮੰਤ, ਤੇਗ ਐਸ ਕੈ।
ਜਲੰਤ, ਜ੍ਵਾਲ ਜੈਸ ਕੈ।
ਹਸੰਤ, ਜੇਮ ਕਾਮਣੰ।
ਖਿਮੰਤ, ਜਾਣ ਦਾਮਣੰ। (ਕਲਕੀ, 475)

**ਬਿਰਾਜ :**

ਚਾਰ ਚਰਣ, ਪ੍ਰਤਿ ਚਰਣ ਦੋ ਰਗਣ s।s. s।s.

ਉਦਾਹਰਣ :

ਹੱਕ ਦੇਵੈਂ ਕਰੰ। ਸੱਦ ਭੈਰੋ ਰਰੰ।
ਚਾਂਵਡੀ ਚਿੰਕਰੰ। ਡਾਕਣੀ ਡਿੱਕਰੰ। (ਰਾਮਾਵ, 422)

**ਬੇਲੀ ਬਿਦ੍ਰਮ :**

ਇਸ ਦੇ ਦੋ ਰੂਪ ਹਨ :

(1) ਚਾਰ ਚਰਣ, ਪ੍ਰਤਿ ਚਰਣ ਨ, ਸ, ਸ, ਲ, ਗੁ ।।।. ।।s ।।s. ।.s.
(2) ਚਾਰ ਚਰਣ, ਪ੍ਰਤਿ ਚਰਣ ਸ, ਜ, ਜ, ਗੁ ।।s. ।s।. ।s।. s.

ਉਦਾਹਰਣ :

(1) ਕਹ ਕਹ ਸੁ ਕੂਕਤ ਕੰਕਯੰ।
ਬਹ ਬਹਤ ਬੀਰ ਸੁ ਬੰਕਯੰ।
ਲਹ ਲਹਤ ਬਾਣ ਕ੍ਰਿਪਾਣਯੰ।
ਗਹ ਗਹਤ ਪ੍ਰੇਤ ਮਸਾਣਯੰ। (ਚੰਡੀਚ, 2,133)

(2) ਰਣ ਕੋਪ ਕਾਲ ਕਰਾਲਿਯੰ।
ਖਟ ਅੰਗ ਪਾਣਿ ਉਛਾਲਿਯੰ।
ਸਿਰ ਸੁੰਭ ਹੱਥ ਦੁਛੰਡਿਯੰ।
ਇਕ ਚੋਟ ਦੁਸਟ ਵਿਹੰਡਿਯੰ। (ਚੰਡੀਚ, 2,218)

**ਬੈਂਤ :**

ਇਸ ਦੇ ਬਹੁਤ ਭੇਦ ਹਨ, ਅਰਬੀ ਅਤੇ ਫਾਰਸੀ ਦੇ ਕਵੀਆਂ ਨੇ ਦੋ ਤੁਕ ਦੇ ਇੱਕ ਛੰਦ ਨੂੰ ਬੈਂਤ ਕਲਪਿਆ ਹੈ. "ਜ਼ਫਰਨਾਮਹ" ਵਿੱਚ ਇਸ ਦਾ ਰੂਪ ਹੈ—ਦੋ ਚਰਣ, ਪ੍ਰਤਿ ਚਰਣ

18 ਮਾਤ੍ਰਾਂ, 10-8 ਪਰ ਵਿਸ੍ਰਾਮ, ਵਿਸ਼ੇਸ਼ ਕਰਕੇ ਅੰਤ ਲਘੁ.

ਉਦਾਹਰਣ :

ਹਮੂ ਮਰਦ ਬਾਯਦ, ਸ਼ਵਦ ਸੁਖ਼ਨਵਰ ।
ਨ ਸਿਕਮੇ ਦਿਗਰ, ਦਰ ਦਹਾਨੇ ਦਿਗਰ । (ਜ਼ਫਰ, 55)

**ਭਗਉਤੀ** (1) ਚਾਰ ਚਰਣ, ਪ੍ਰਤਿ ਚਰਣ ਦੋ ਯਗਣ ISS. ISS.

**ਭਗਵਤੀ** (2) ਚਾਰ ਚਰਣ, ਪ੍ਰਤਿ ਚਰਣ ਜ, ਸ, ਲ, ਗੁ ISI. IIS. I.S.

**ਭਵਾਨੀ** (3) ਚਾਰ ਚਰਣ, ਪ੍ਰਤਿ ਚਰਣ ਦੋ ਯਗਣ ISS. ISS.

ਉਦਾਹਰਣ :

(1) ਭਗਉਤੀ : ਜਿ ਜੁੱਟੈਤ ਬੀਰੰ । ਕਿ ਛੁੱਟੈਤ ਤੀਰੰ ।
ਕਿ ਫੁੱਟੈਤ ਅੰਗੰ । ਕਿ ਜੁੱਟੈਤ ਜੰਗੰ । (ਕਲਕੀ, 256)

(2) ਭਗਵਤੀ : ਗਨੀਮੁਲ ਖਿਰਾਜ ਹੈਂ । ਗਰੀਬੁਲ ਨਿਵਾਜ ਹੈਂ ।
ਹਰੀਫੁੱਲ ਸ਼ਿਕੰਨ ਹੈ । ਹਿਰਾਸੁਲ ਫਿਕੰਨ ਹੈ । (ਜਾਪੁ, 149)

3) ਭਵਾਨੀ : ਜਹਾਂ ਬੀਰ ਜੁੱਟੈਂ । ਸਬੈ ਠਾਟ ਠੱਟੈਂ ।
ਕਿਨੇ ਜੇ ਪਲੱਟੈ । ਚਮਤ੍ਕਾਰ ਛੁੱਟੈ । (ਕਲਕੀ, 273)

**ਭੜਥੂਆ** :

ਚਾਰ ਚਰਣ, ਪ੍ਰਤਿ ਚਰਣ ਦੋ ਯਗਣ ISS. ISS.

ਕੇਵਲ ਯੁੱਧ ਦਾ ਭੜਥੈ ਵਰਣਨ ਕਰਨ ਕਾਰਨ ਏਹ ਨਾਉਂ ਹੈ.

ਉਦਾਹਰਣ :

ਢਢੰਕਤ ਢੋਲੰ ! ਬਥੰਕੰਤ ਬੋਲੰ ।
ਉਛੰਕੰਤ ਤਾਜੀ । ਕਜੰਕੰਤ ਗਾਜੀ । (ਕਲਕੀ, 189)

**ਭੁਜੰਗ** : (ਦੇਖੋ ਭੁਜੰਗ ਪ੍ਰਯਾਤ)

**ਭੁਜੰਗ ਅਰਧ** :

ਚਾਰ ਚਰਣ, ਪ੍ਰਤਿ ਚਰਣ ਦੋ ਯਗਣ ISS. ISS.

ਉਦਾਹਰਣ :

ਨਮੋ ਅੰਧਕਾਰੇ । ਨਮੋ ਤੇਜ ਤੇਜੇ ।
ਨਮੋ ਬ੍ਰਿੰਦ ਬ੍ਰਿੰਦੇ । ਨਮੋ ਬੀਜ ਬੀਜੇ । (ਜਾਪੁ, 186)

**ਭੁਜੰਗ ਪ੍ਰਯਾਤ** :

ਚਾਰ ਚਰਣ, ਪ੍ਰਤਿ ਚਰਣ ਚਾਰ ਯਗਣ ISS. ISS. ISS. ISS.

ਉਦਾਹਰਣ :

ਨਹੀਂ ਜਾਨ ਜਾਈ ਕਛੂ ਰੂਪ ਰੇਖੰ ।
ਕਹਾਂ ਬਾਸ ਤਾਂਕੋ ਫਿਰੈ ਕੌਨ ਭੇਖੰ ।
ਕਹਾਂ ਨਾਮ ਤਾਂਕੋ ਕਹਾਂ ਕੈ ਕਹਾਵੈ ।
ਕਹਾਂ ਕੈ ਬਖਾਨੋਂ ਕਹੇ ਮੋਨ ਆਵੈ । (ਅਕਾਲਉ, 93)

**ਮਹੀ :**

ਇਕ ਲਘੂ ਇਕ ਗੁਰੂ ।.s.

ਉਦਾਹਰਣ :

ਅਜੈ । ਅਜੈ । ਅਭੈ । ਅਬੈ । (ਜਾਪੁ, 190)

[ਨੋਟ : ਇਹ ਏਕ ਅਛਰੀ ਦਾ ਇਕ ਭੇਦ ਹੈ.]

**ਮਕਰਾ :**

ਚਾਰ ਚਰਣ, ਪ੍ਰਤਿ ਚਰਣ 12 ਮਾਤ੍ਰਾਂ, ਅੰਤ ਗੁਰੂ ਲਘੂ ਦਾ ਨਿਯਮ ਨਹੀਂ, ਇਸ ਦੇ ਚਰਣਾਂ ਦਾ ਅੰਤਿਮ ਅਨੁਪ੍ਰਾਸ ਤਿੰਨ ਪ੍ਰਕਾਰ ਦਾ ਹੈ,

**ਯਥਾ :**

(1) ਚਾਰ ਚਰਣਾਂ ਦਾ ਸਮਾਨ ਅਨੁਪ੍ਰਾਸ ;

(2) ਪਹਿਲੇ ਦੋ ਚਰਣਾਂ ਦਾ ਅਨੁਪ੍ਰਾਸ ਸਮਾਨ, ਤੀਜੇ ਅਤੇ ਚੌਥੇ ਦਾ ਭਿੰਨ;

(3) ਦੋਹਾਂ ਚਰਣਾਂ ਦਾ ਭਿੰਨ ਤੁਕਾਂਤ.

ਉਦਾਹਰਣ :

(1) ਸਿਯ ਲੈ ਸਿਏਸ ਆਏ ।
ਮੰਗਲ ਸੁਚਾਰ ਗਾਏ ।
ਆਨੰਦ ਹਿਯੇ ਬਢਾਏ । ਸਹਰੋ ਅਵਧ ਜਹਾਂਰੇ । (ਰਾਮਾਵ, 655)

(2) ਕੋਊ ਬਤਾਇ ਦੇਰੇ ।
ਚਾਹੋ ਸੁ ਆਨ ਲੈਰੇ ।
ਜਿਨ ਦਿਲ ਹਰਾ ਹਮਾਰਾ ।
ਵਹ ਮਨ ਹਰਨ ਕਹਾਂ ਹੈ । (ਰਾਮਾਵ, 660)

(3) ਜੀਤੇ ਬਜੰਗ ਜ਼ਾਲਿਮ ।
ਕੀਨੇ ਖਤੰਗ ਪਰਗੰ ।
ਪੁਹਪਕ ਬਿਬਾਨ ਬੈਠੇ ।
ਸੀਤਾ ਰਮਣ ਕਹਾਂ ਹੈ । (ਰਾਮਾਵ, 667)

**ਮਥਾਨ :**

ਚਾਰ ਚਰਣ, ਪ੍ਰਤਿ ਚਰਣ ਦੋ ਤਗਣ ssı, ssı.

ਉਦਾਹਰਣ :

ਆਂਜੇ ਮਨੋ ਬਾਨ । ਕੈਧੋ ਧਰੇ ਸਾਨ ।
ਜਾਨੇ ਲਗੇ ਜਾਂਹਿ । ਯਾਂਕੋ ਕਹੈ ਕਾਹਿ । (ਕਲਕੀ, 571)

**ਮਧਭਾਰ/ਮਧੁਭਾਰ**

ਚਾਰ ਚਰਣ, ਪ੍ਰਤਿ ਚਰਣ ਅੱਠ ਮਾਤ੍ਰਾਂ, ਚਾਰ ਮਾਤ੍ਰਾਂ ਪਿੱਛੋਂ ਜਗਣ ।sı.

ਉਦਾਹਰਣ :

ਗੁਨ ਗਨ ਉਦਾਰ । ਮਹਿਮਾ ਅਪਾਰ ।

ਆਸਨ ਅਭੰਗ । ਉਪਮਾ ਅਨੰਗ । (ਜਾਪੁ, 87)

**ਮਧੁਰ ਧੁਨਿ :**

ਚਾਰ ਚਰਣ, ਪ੍ਰਤਿ ਚਰਣ ਨ, ਯ ।।।. ।SS.

ਉਦਾਹਰਣ :

ਢਲਹਲ ਢਾਲੰ । ਜਿਮ ਗੁਲ ਲਾਲੇ ।
ਖੜਭੜ ਬੀਰੰ । ਤੜਸੜ ਤੀਰੰ । (ਸੂਰਜਾਵ, 12)

**ਮਨੋਹਰ :**

ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ ਅੰਤ ਦੋ ਗੁਰੂ

S||. S||. S||. S||. S||. S||. S||. S. S.

ਉਦਾਹਰਣ :

ਸ੍ਰੀ ਜਗਨਾਥ ਕਮਾਨ ਨਿਹਾਥ ਪ੍ਰਮਾਰਥਨ ਸੰਖ ਸ੍ਰਯਗੋ ਜਬ ਜੁੱਧੇ
ਗਾਹਤ ਸੈਨ ਸੱਘਾਰਤ ਸੂਰ ਬਬੱਕੱਤ ਸਿਘ ਭ੍ਰਮਗੋ ਕਰ ਕ੍ਰੁਧੇ ।
ਕੌਚਹ ਭੇਦ ਅਭੇਦਿਤ ਅੰਗ ਸੁਰੰਗ ਉਤੰਗ ਸੁ ਸੋਭਿਤ ਸੁੱਧੇ ।
ਮਾਨੋ ਬਿਸਾਲ ਬੜਵਾਨਲ ਸ੍ਰੂ ਸਮੁੱਦ੍ਰ ਕਿ ਮਾਧਿ ਬਿਰਾਜਤ ਉਧੰ ।
(ਚੰਡੀਚ, 110)

**ਮਾਧੋ :**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾਂ, ਅੰਤ ਦੋ ਗੁਰੂ.

ਉਦਾਹਰਣ :

ਜਬ ਕੋਪਾ ਕਲਕੀ ਅਵਤਾਰ ।
ਬਾਜਤ ਤੂਰ ਹੋਤ ਝੁਨਕਾਰਾ ।
ਹਾ ਹਾ ਮਾਧੋ ! ਬਾਨ ਕਮਾਨ ਕ੍ਰਿਪਾਨ ਸੰਭਾਰੇ ।
ਪੈਠੇ ਭਟ ਹਥਿਆਰ ਸੰਭਾਰੇ ।

(ਕਲਕੀ, 564)

**ਮਾਰਗ :**

ਚਾਰ ਚਰਣ, ਪ੍ਰਤਿ ਚਰਣ 29 ਮਾਤ੍ਰਾਂ, 10-8-11 ਪਰ ਵਿਸ਼੍ਰਾਮ ਅੰਤ ਗੁਰੂ ਲਘੂ S.|.

ਉਦਾਹਰਣ :

ਹਿਤ ਸੰਗ ਕੁਨਾਰਦ, ਅਤਿ ਬਿਭਚਾਰਨ, ਜਿਨ ਕੋ ਅੱਸ ਪ੍ਰਕਾਰ ।
ਬਡ ਕੁਲ ਜਦਪੁ ਉਪਜੀ ਬਹੁ ਛਬਿ ਬਿਰਾਮੀ ਤੱਦਪ ਪ੍ਰਿਅ ਬਿਭਚਾਰ ।
ਚਿੱਤ੍ਰਤ ਬਹ ਚਿੱਤ੍ਰਨ ਕੁਸਮ ਬਚਿੱਤ੍ਰਨ ਸੁੰਦਰ ਰੂਪ ਅਪਾਰ ।
ਕਿਧੌ ਦੇਵ ਲੋਕ ਤਕ ਸੁਵਰ ਸੁੰਦਰੀ ਉਪਜੀ ਬਿਬਿਧ ਪ੍ਰਕਾਰ ।
(ਕਲਕੀ, 113)

**ਮਾਲਤੀ :**

(1) ਚਾਰ ਚਰਣ, ਪਹਿਲੇ ਦੋ ਚਰਣਾਂ ਦੀਆਂ 12 ਮਾਤ੍ਰਾਂ, ਦੂਸਰੇ ਦੀਆਂ 8-8.

(2) ਸਵੱਯੇ ਦਾ ਇਕ ਭੇਦ-ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ ਅੰਤ ਦੋ ਗੁਰੂ.

ਉਦਾਹਰਣ :

ਜੱਹ ਜੱਹ ਦੇਖੀਅਤ । ਤੱਹ ਤੱਹ ਪੇਖੀਅਤ ।
ਸਕਲ ਕੁਕਰਮੀ । ਕਹੂੰ ਨ ਧਰਮੀ । (ਕਲਕੀ, 123)

**ਮਾਲਤੀਅਤ :**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾਂ.

ਉਦਾਹਰਣ :

ਕਹੂੰ ਨ ਪੂਜਾ, ਕਹੂੰ ਨ ਅਰਚਾ ।
ਕਹੂੰ ਨ ਸ੍ਰੁਤ ਧੁਨਿ, ਸਿਮ੍ਰਤ ਨ ਚਰਚਾ ।
ਕਹੂੰ ਨ ਹੋਮੰ, ਕਹੂੰ ਨ ਦਾਨੰ ।
ਕਹੂੰ ਨ ਸੰਜਮ, ਕਹੂੰ ਨ ਸ੍ਨਾਨੰ । (ਕਲਕੀ, 127)

**ਮੋਦਕ :**

ਚਾਰ ਚਰਣ, ਪ੍ਰਤਿ ਚਰਣ ਚਾਰ ਸਗਣ ||S. ||S. ||S. ||S.

ਉਦਾਹਰਣ :

ਅਬ ਏਕ ਕਿਯੇ ਬਿਨ ਯੌਨ ਟਰੈ ।
ਦੁਉ ਦਾਂਤਨ ਪੀਸ ਹਕਾਰ ਪਰੈ ।
ਜਬ ਲੌ ਨ ਸੁਨੋ ਲਵ ਖੇਤ ਮਰਾ ।
ਤਬ ਲੌ ਨ ਲਖੋਂ ਰਣ ਬਾਜਿ ਟਰਾ । (ਮਾਨ ਧਾਤਾ, 115)

**ਮੋਹਣ :**

ਚਾਰ ਚਰਣ, ਪ੍ਰਤਿ ਚਰਣ ਅੱਠ ਮਾਤ੍ਰਾਂ, ਚਾਰ ਮਾਤ੍ਰਾਂ, ਪਿਛੋਂ ਇਕ ਜਗਣ |S|

ਉਦਾਹਰਣ :

(1) ਸੁਨਿ ਐਸ ਬੈਨ । ਮ੍ਰਿਗਸਿ ਨੈਨ ।
ਅਤਿ ਰੂਪ ਧਾਮ । ਸੁੰਦਰ ਸੁਬਾਮ । (ਦਤਾਵ, 18)

(2) ਉਪਟੰਤ ਕੇਸ । ਮੁਨ ਤ੍ਰਿਅ ਸੁ ਦੇਸ ।
ਅਤਿ ਕੋਪਿ ਅੰਗਿ । ਸੁੰਦਰ ਸੁਰੰਗ । (ਦਤਾਵ, 30)

**ਮੋਹਣੀ :**

ਚਾਰ ਚਰਣ, ਪ੍ਰਤਿ ਚਰਣ 16 ਮਾਤ੍ਰਾਂ, ਹਰੇਕ ਚਰਣ ਦੇ ਆਦਿ ਸਗਣ ਅੰਤ ਮਗਣ ||S. SSS.

ਉਦਾਹਰਣ :

ਭਰਣੰਕ ਸੁ ਭੇਰੀ ਘੋਰਾਣੰ ।
ਜਣ ਸਾਵਣ ਭਾਦੋਂ ਮੋਰਾਣੰ ।
ਰਿਸ ਬਾਹੈ ਗਾਹੈ ਜੋਧਾਣੰ ।
ਰਣ ਰੋਹੈ ਜੋਹੈ ਕ੍ਰੋਧਾਣੰ । (ਰਾਮਾਵ, 447)

**ਮੋਹਨ**

ਚਾਰ ਚਰਣ, ਪ੍ਰਤਿ ਚਰਣ 28 ਮਾਤ੍ਰਾਂ, 16-12 ਪਰ ਵਿਸ਼੍ਰਾਮ ਅੰਤ ਰਗਣ ऽ।ऽ.

ਉਦਾਹਰਣ :

ਅਰ ਜੀਤ ਜੀਤ ਅਭੀਤ ਹ੍ਵੈ ਜਗ, ਹੋਮ ਜੱਗ ਘਨੇ ਕਰੇ ।
ਦੇਸ ਦੇਸ ਅਸੇਸ ਭਿੱਛਕ, ਰੋਗ ਸੋਗ ਸਬੈ ਹਰੇ ।
ਕੁਰ ਰਾਜ ਜਿਉ ਦਿਜਰਾਜ ਕੇ ਬਹੁ, ਭਾਂਤ ਦਾਰਦ ਮਾਰਕੈ ।
ਜੱਗੁ ਜੀਤ ਸੰਭਰ ਕੌ ਚਲਿਓ, ਜਗ ਜਿਤ ਕਿਤ ਬਿਥਾਰ ਕੈ ।
(ਕਲਕੀ, 560)

**ਮੋਦਕ :**

ਚਾਰ ਚਰਣ, ਪ੍ਰਤਿ ਚਰਣ ਚਾਰ ਭਗਣ ऽ।।. ऽ।।. ऽ।।. ऽ।।.

(ਦੇਖੋ ਦੋਧਕ)

ਉਦਾਹਰਣ :

ਗੌਰ ਸਰੂਪ ਮਹਾਂ ਛਬਿ ਸੋਹਤ ।
ਦੇਖਤ ਸੂਰਤ ਕੌ ਮਨ ਮੋਹਤ ।
ਰੀਝਤ ਤਾਕ ਬਡੇ ਨ੍ਰਿਪ ਐਸਹਿੰ ।
ਸੋਭਹਿ ਕੌਨ ਸਕੈ ਕਹਿ ਕੈਸਹਿ । (ਅਜ ਰਾਜਾ, 25)

**ਮ੍ਰਿਤਗਤ :**

ਚਾਰ ਚਰਣ, ਪ੍ਰਤਿ ਚਰਣ 12 ਮਾਤ੍ਰਾਂ ਅੰਤ ਨਗਣ ।।।.

ਉਦਾਹਰਣ :

ਸੁਮਤਿ ਮਹਾਂ ਰਿਖ ਰਘਬਰ ।
ਦੁਦੰਭ ਬਾਜਤਿ ਦਰਦਰ ।
ਜਗ ਕੀਅਸ ਧੁਨ ਘਰਘਰ ।
ਪੂਰ ਰਹੀ ਧੁਨ ਸੁਰਪੁਰ । (ਰਾਮਾਵ, 703)

**ਰਸਾਵਲ :**

(1) ਚਾਰ ਚਰਣ, ਪ੍ਰਤਿ ਚਰਣ 24 ਮਾਤ੍ਰਾਂ, 11-13 ਪਰ ਵਿਸ਼੍ਰਾਮ, ਪ੍ਰੰਤੂ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਇਸਦਾ ਰੂਪ ਹੈ. ਚਾਰ ਚਰਣ ਪ੍ਰਤਿ ਚਰਣ 10 ਮਾਤ੍ਰਾਂ. ਅਰਧ ਭੁਜੰਗ ਨੂੰ ਰਸਾਵਲ ਲਿਖਿਆ ਹੈ :

ਉਦਾਹਰਣ :

(1) ਨਮੋ ਨਰਕ ਨਾਸੇ । ਸਦੈਵੰ ਪ੍ਰਕਾਸੇ ।

ਅਨੰਗੰ ਸਰੂਪੇ । ਅਭੰਗੰ ਬਿਭੂਤੇ । (ਜਾਪੁ, 145)

(2) ਸੁਭੰ ਜੀਭ ਜ੍ਵਾਲੰ । ਸੁ ਦਾੜ੍ਹਾ ਕਰਾਲੰ ।
ਬਜੀ ਬੰਬ ਸੰਖੰ । ਉਠੇ ਨਾਟ ਬੱਖੰ । (ਬਚਿਤ੍ਰ ਅ. 1, ਛੰਦ 33)

**ਰਮਾਣ/ਰਮਾਣਕਾ :**

ਉਦਾਹਰਣ:

ਚਾਰ ਚਰਣ, ਪ੍ਰਤਿ ਚਰਣ ਦੋ ਸਗਣ IIS. IIS.

ਉਦਾਹਰਣ :

ਸੁਕ੍ਰਿਤੰ ਤਜ ਹੈਂ । ਕੁਕ੍ਰਿਤੰ ਭਜਿ ਹੈਂ ।
ਭ੍ਰਮਣੰ ਭਰਿ ਹੈਂ । ਜਸਤੇ ਟਰਿ ਹੈਂ । (ਕਲਕੀ, 52)

**ਰਾਵਣਬਾਦ :**

ਚਾਰ ਚਰਣ, ਪ੍ਰਤਿ ਚਰਣ ਦੋ ਜਗਣ ISI. ISI.

ਉਦਾਹਰਣ :

ਗਹੀ ਸਮਸੇਰ । ਕਿਯੋ ਜਗਜੇਰ ।
ਦਈ ਮਤਿ ਫੇਰ । ਨ ਲਾਗਿਯ ਦੇਰ । (ਕਲਕੀ, 577)

**ਰੁਝੁਣ :**

ਚਾਰ ਚਰਣ, ਪ੍ਰਤਿ ਚਰਣ ਨ, ਯ III. ISS.

ਉਦਾਹਰਣ :

ਲਖ ਛਬ ਬਾਲੀ । ਅਤਿ ਦੁਤਿ ਵਾਲੀ ।
ਅਦਭੁਤ ਰੂਪੰ । ਜਨ ਬੁਧਿ ਕੂਪੰ ।

(ਦਤਾਵ, 267)

**ਰੂਆਮਣ/ਰੂਆਮਲ/ਰੂਆਲ :**

ਤਿੰਨਾਂ ਦਾ ਇਕੋ ਰੂਪ ਹੈ. ਚਾਰ ਚਰਣ, ਪ੍ਰਤਿ ਚਰਣ 24 ਮਾਤ੍ਰਾਂ, 14-10 ਪਰ ਵਿਸ਼ਾਮ.

ਉਦਾਹਰਣ : (1) ਰੂਆਮਣ :

ਸੇਲ ਰੇਲ ਭਈ ਤਹਾਂ, ਅਰ ਤੇਗ ਤੀਰ ਪ੍ਰਹਾਰ ।
ਗਾਹਿ ਗਾਹਿ ਫਿਰੇ ਫਵੱਜਨ, ਬਾਹਿ ਬਾਹਿ ਹਥਿਯਾਰ ।
ਅੰਗ ਭੰਗ ਪਰੇ ਕਹੂੰ, ਸਰਬੰਗ ਸ੍ਰੋਨਤ ਪੂਰ ।
ਏਕ ਏਕ ਬਰੀ ਅਨੇਕਨ, ਹੇਰਿ ਹੇਰਿ ਸੁ ਹੂਰ । (ਰੁਦ੍ਰਾਵ, 18)

(2) ਰੂਆਮਲ :

ਰੰਗ ਮਹਲ ਬਿਖੈ ਹੁਤੇ, ਨਰ ਰਾਇ ਤਵਨੈ ਕਾਲ ।

ਰੂਪ ਪ੍ਰਭਾ ਬਿਰਾਜਤੀ ਤਹ, ਸੁੰਦਰੀ ਲੈ ਬਾਲ ।
ਕਾਨਰੇ ਨਾਦ ਔ ਨਫੀਰੀ, ਬੇਨੁ ਬੀਨ ਮ੍ਰਿਦੰਗ ।
ਭਾਂਤਿ ਭਾਂਤਿਨ ਕੇ ਕੁਲਾਹਲ, ਹੋਤੁ ਨਾਨਾ ਰੰਗ । (ਚਰਿਤ੍ਰ 82, ਛੰਦ 3)

(3) ਰੁਆਲ :

ਦੇਵ ਭੇਵ ਨ ਜਾਨਹੀ ਜਿਹ, ਬੇਦ ਔਰ ਕਤੇਬ ।
ਰੂਪ ਰੰਗ ਨ ਜਾਤਿ ਪਾਤਿ ਸੁ, ਜਾਨਈ ਕਿਹ ਜੇਬ ।
ਤਾਤ ਮਾਤ ਨ ਜਾਤ ਜਾਕਰਿ, ਜਨਮ ਮਰਨ ਬਹੀਨ ।
ਚਕ੍ਰ ਬਕ੍ਰ ਫਿਰੈ ਚਤ੍ਰ ਚੱਕ, ਮਾਨਹੀ ਪੁਰ ਤੀਨ । (ਜਾਪੁ, 82)

**ਰੇਖਤਾ :**

ਇਹ ਕੋਈ ਛੰਦ ਨਹੀਂ. ਪ੍ਰਾਂਕ੍ਰਿਤ ਭਾਸ਼ਾ ਦੀ ਕਵਿਤਾ ਦਾ ਨਾਮ ਫ਼ਾਰਸੀ ਵਿਚ ਰੇਖਤਾ ਹੈ. ਖਾਸ ਕਰਕੇ ਫ਼ਾਰਸੀ ਹਿੰਦੀ ਪਦ ਜਿਸ ਛੰਦ ਰਚਨਾ ਵਿਚ ਮਿਸ਼੍ਰਿਤ ਹੋਣ ਉਸ ਦੀ ਇਹ ਸੰਗਯਾ ਹੈ. ਇਹ ਛੰਦ ਬਲੀਦਕਨੀ ਨੇ ਜਾਰੀ ਕੀਤਾ.

ਉਦਾਹਰਣ :

ਕਰੀ ਹੈ ਹਕੀਕਤ ਮਾਲੂਮ ਖੁਦ ਦੇਵੀ ਸੇ ਤੀ,
ਲੀਆ ਮਹਿਖਾਸੁਰ ਹਮਾਰਾ ਛੀਨ ਧਾਮ ਹੈ ।
ਕੀਜੈ ਸੋਈ ਮਾਤ ਬਾਤ ਤੁਮ ਕੋ ਸੁਹਾਤ,
ਸਭ ਸੇਵਕ ਕਦੀਮ ਤਕ ਆਏ ਤੇਰੀ ਸ਼ਾਮ ਹੈ ।
ਦੀਜੈ ਬਾਜ ਦੇਸ਼ ਹਮੈ ਮੇਟੀਐ ਕਲੇਸ਼ ਲੇਸ਼,
ਕੀਜੀਐ ਅਭੇਸ ਉਨੈ ਬਡੋ ਯਹ ਕਾਮ ਹੈ ।
ਕੂਕਰ ਕੋ ਮਾਰਤ ਨ ਕੋਊ ਨਾਮ ਲੈ ਕੇ ਤਾਂਹਿ,
ਮਾਰਤ ਹੈ ਤਾਕੈ ਲੈ ਕੇ ਖਾਵੰਦ ਕੋ ਨਾਮ ਹੈ ।
(ਉਕਤਿ, 22)

**ਵਿਜਯ :**

ਚਾਰ ਚਰਣ, ਪ੍ਰਤਿ ਚਰਣ 40 ਮਾਤ੍ਰਾਂ, 10-10 ਮਾਤ੍ਰਾਂ ਪਰ 4 ਵਿਸ਼੍ਰਾਮ ਅੰਤ ਰਗਣ SIS.

ਉਦਾਹਰਣ :

ਪ੍ਰਿਥਮ ਮਧੁਕੈਟ ਮਦ, ਮਥਨਿ ਮਹਿਖਾਸੁਰੈ,
ਮਾਨ ਮਰਦਨ ਕਰਨਿ, ਤਰਨ ਬਰ ਬੰਡਿਕਾ ।
ਧੂਮ੍ਰ ਦ੍ਰਿਗ ਧਰਨਿ ਧਰ, ਧੂਰ ਧਾਨਿ ਕਰਨਿ ।
ਚੰਡ ਅਰ ਮੁੰਡ ਕਰ, ਮੁੰਡ ਖੱਡ ਖੰਡਿਕਾ ।

ਰਕ੍ਤ ਬੀਰਜਾਰਨੀ, ਰਕ੍ਤ ਭੱਛਨ ਕਟਨਿ,
ਦਰਨਿ ਅਨਿ ਸੁੰਭਰਨ, ਰਾਰ ਰਿਸ ਮੰਡਿਕਾ।
ਸੁੰਭ ਬਲਧਾਰ ਸੰਘਾਰ ਕਰਵਾਰ ਕਰਿ,
ਸਕਲ ਖਲ ਅਸੁਰ ਦਲੁ, ਜੈਤਿ ਜੈ ਚੰਡਿਕਾ।
(ਉਕਤਿ, 230)

## 18. ਜੱਗ

(1) **ਅਸੁਮੇਧ :**

"ਨਿਉਲੀ ਆਦਿ ਕਰਮ ਕਹੂੰ ਹਸਤਿ ਦਾਨ ।
ਕਹੂੰ ਅਸੁਮੇਧ ਮਖ ਕੋ ਬਖਾਨ । 15 ।"

(ਅਕਾਲਉ, 135)

(2) **ਅਜਮੇਧ :**

"ਗਵਾਲੰਭ ਅਜਮੇਧ ਅਨੇਕਾ ।"

(ਰਾਮਾਵ, 832)

(3) **ਸਰਪਮੇਧ :**

"ਸਰਪਮੇਧ ਕਰਯੋ ਲਗੇ ਮੁਖ ਧਰਮ ਕੇ ਚਿਤ ਰਾਇ ।"

(ਗਿਆਨ, 165)

(4) **ਗਜਮੇਧ :**

(i) "ਗਜਾਮੇਧ ਬਹੁ ਕਰੇ ਜੱਗ ਤਹਿ ।"

(ਬ੍ਰਹਮਾਵ. ਰਘੁਰਾਜਾ, 160)

(ii) "ਗਜਾਮੇਧ ਸੁ ਜੱਗ ਕੋ ਕਿਉ ਕੀਜੀਐ ਸਵਧਾਨ ।"

(ਗਿਆਨ, 157)

(5) **ਗਵਾਲੰਭ :**

(i) "ਗਵਾਲੰਭ ਅਜਮੇਧ ਅਨੇਕਾ ।" (ਰਾਮਾਵ. 832)

(ii) "ਗਵਾਲੰਭ ਬਹੁ ਜੱਗ ਕਰੇ ਬਰੇ ।"

(ਬ੍ਰਹਮਾਵ. ਰਘੁਰਾਜਾ, 159-1)

(6) **ਛਤ੍ਰੀਮੇਧ :**

"ਭਇਓ ਛਤ੍ਰੀਮੇਧ ਮਹਾਂ ਪ੍ਰਬਲੰ ।"

(ਗਿਆਨ, 311)

(7) **ਦੈਤਮੇਧ :**

"ਮਾਰ ਦਾਨਵ ਕਉ ਕਰਿਓ ਮਖ ਦੈਤ ਮੇਧ ਬਨਾਇ ।"

(ਗਿਆਨ, 335)

(8) **ਨਰਮੇਧ :**

"ਨਰਮੇਧ ਨ੍ਰਿਪ ਪੂਰਨ ਕਰੈ ।

(ਚਰਿਤ੍ਰ 203, 6-4)

(੯) **ਨ੍ਰਿਪਮੇਧ :**

"ਲਛ ਜਉ ਨ੍ਰਿਪ ਮਾਰੀਯੈ ਤਬ ਹੋਤ ਹੈ ਨ੍ਰਿਪਮੇਧ ।"(ਰੁਦ੍ਰ-ਪਾਰਸ, 124-1)

(10) **ਪਸੂਮੇਧ :**

"ਪਸੂਮੇਧ ਜੱਗ ਕਰਾਇ ।" (ਗਿਆਨ, 319)

(11) **ਬਾਜਮੇਧ :**

(i) "ਬਾਜਮੇਧ ਕਰਯੋ ਸਪੂਰਨ ਅਮਿਤ ਜੱਗ ਰਿਸਾਲ ।"

(ਗਿਆਨ, 153)

(ii) ਬਾਜ਼ਮੇਧ ਪੂਰਨ ਕੀਆ ਜੱਗਾ ।"

(ਰਾਮਾਵ, 830)

(12) **ਬਿਪ੍ਰਮੇਧ :**

ਕਰਯੋ ਬਿਪ੍ਰ ਮੇਧੰ ਸੁ ਜੱਗੰ ਪ੍ਰਮਾਨੰ ।" (ਗਿਆਨ, 206)

(13) **ਭੂਪਮੇਧ :**

"ਭੂਪਮੇਧ ਕਰੋ ਸਬੈ ਤੁਮ ਆਜ ਜੱਗ ਅਰੰਭ ।" (ਰੁਦ੍ਰ-ਪਾਰਸ, 123-3)

(14) **ਰਾਜਸੂਇ :**

"ਰਾਜ ਸੂਇ ਕੀਨੇ ਦਸ ਬਾਰਾ ।" (ਰਾਮਾਵ, 832)

ਆਮ ਗ੍ਰੰਥਾਂ ਅਥਵਾ ਸਥਪਥ ਬ੍ਰਾਹਮਣ ਅਨੁਸਾਰ ਜੱਗ ਸ਼ਬਦ ਆਹੁਤੀ ਦੇ ਅਰਥ ਵਿਚ ਵਰਤਿਆ ਜਾਂਦਾ ਹੈ, ਸਿਧਾਂਤ ਕੌਮਦੀ ਅਨੁਸਾਰ ਰੰਜਨ, ਉਸਤਤਿ ਅਤੇ ਦਾਨ ਅਰਥ ਰਖਦਾ ਹੈ.

(1) **ਅਸ੍ਵਮੇਧ (ਬਾਜਮੇਧ) :**

ਅਸ੍ਵਮੇਧ ਜੱਗ ਕਰਨ ਵਾਲਾ ਰਾਜਾ ਇੱਕ ਚਿੱਟੇ ਰੰਗ ਦਾ ਘੋੜਾ ਬੇਦ ਮੰਤ੍ਰਾਂ ਨਾਲ ਅਭਿਮੰਤ੍ਰਿਤ ਕਰਕੇ ਖੁੱਲ੍ਹਾ ਛੱਡ ਦਿੰਦਾ, ਘੋੜੇ ਦੇ ਗਲੇ ਅਥਵਾ ਮੱਥੇ ਤੇ ਛੱਡਣ ਵਾਲੇ ਰਾਜੇ ਦਾ ਨਾਉਂ ਅਤੇ ਪ੍ਰਤਾਪ ਲਿਖਿਆ ਹੋਂਦਾ, ਘੋੜੇ ਦੇ ਪਿੱਛੇ ਪਿੱਛੇ ਫੌਜੀ ਸਰਦਾਰ ਫ਼ੌਜ ਲੈ ਕੇ ਚਲਦੇ ਸਨ, ਘੋੜਾ ਆਪਣੀ ਇੱਛਾ ਅਨੁਸਾਰ ਇਕ ਵਰ੍ਹਾ ਫਿਰਦਾ ਰਹਿੰਦਾ, ਜੋ ਰਾਜਾ ਘੋੜੇ ਦੇ ਮਾਲਿਕ ਦੀ ਈਨ ਮੰਨਣੀ ਪਸੰਦ ਨਹੀਂ ਸੀ ਕਰਦਾ ਉਹ ਘੋੜੇ ਨੂੰ ਬੰਨ੍ਹ ਲੈਂਦਾ, ਇਸ ਪਰ ਦੋਹਾਂ ਦਾ ਜੰਗ ਹੋਂਦਾ, ਜੇ ਜੱਗ ਕਰਨ ਵਾਲਾ ਰਾਜਾ ਘੋੜਾ ਨਾ ਛੁਡਾ ਸਕਦਾ ਤਦ ਜੱਗ ਨਹੀਂ ਸੀ ਕਰ ਸਕਦਾ, ਜੇ ਘੋੜਾ ਛੁਡਾ ਲੈਂਦਾ ਤਾਂ ਹਾਰਿਆ ਰਾਜਾ ਈਨ ਮੰਨਦਾ, ਅਤੇ ਜਿਨ੍ਹਾਂ ਰਾਜਿਆਂ ਦੇ ਰਾਜ ਵਿਚ ਘੋੜਾ ਬੇਰੋਕ ਫਿਰ ਆਉਂਦਾ ਉਹ ਰਾਜੇ ਜੱਗ ਵਿਚ ਹਾਜ਼ਿਰ ਹੋਂਦੇ ਅਰ ਸੇਵਾ ਕਰਦੇ.

ਬ੍ਰਾਹਮਣਾਂ ਦੀ ਦੱਸੀ ਵਿਧੀ ਅਨੁਸਾਰ ਭਾਰੀ ਜੱਗ ਮੰਡਿਪ ਤਿਆਰ ਕੀਤਾ ਜਾਂਦਾ, ਜਿਸ ਦੇ ਵਿਚਕਾਰ ਇਕ ਵੇਦੀ ਇੱਕੀ ਥੰਭਿਆਂ ਦੇ ਰਚਕੇ ਹਵਨ ਲਈ ਅਠਾਰ੍ਹਾਂ ਕੁੰਡ ਰਚਦੇ, ਜਿਨ੍ਹਾਂ ਵਿਚ ਅਨੇਕ ਪੰਛੀ ਅਤੇ ਚੁਪਾਏ ਕੱਟ ਕੇ ਹੋਮ ਕੀਤੇ ਜਾਂਦੇ ਸਨ, ਜਿਨ੍ਹਾਂ

ਦੀ ਗੰਧ ਰਾਣੀ ਅਤੇ ਰਾਜਾ ਲੈਂਦੇ.

ਘੋੜੇ ਨੂੰ ਸਨਾਨ ਕਰਾਕੇ ਬੈਂਤ ਦੀ ਚਟਾਈ ਤੇ ਖੜ੍ਹਾ ਕਰਕੇ ਰਾਜ਼ਾ ਅਥਵਾ ਰਾਣੀ ਹੱਥੋਂ ਝਟਕਵਾਇਆ ਜਾਂਦਾ, ਅਜੇਹਾ ਕਰਨ ਤੇ ਚੁਫੇਰਿਓਂ ਜੈ ਜੈ ਕਾਰ ਦੀ ਧੁਨੀ ਹੋਂਦੀ.

ਅਜੇਹਾ ਜੱਗ ਸੰਤਾਨ ਦੀ ਅਥਵਾ ਚਕ੍ਰਵਰਤੀ ਰਾਜ ਪਦਵੀ ਦੀ ਪ੍ਰਾਪਤੀ ਲਈ ਕੀਤਾ ਜਾਂਦਾ ਸੀ. ਜੇ ਸੰਤਾਨ ਦੀ ਇੱਛਾ ਨਾਲ ਕੀਤਾ ਜਾਂਦਾ ਤਦ ਮਰੇ ਘੋੜੇ ਦੀ ਲੋਥ ਨਾਲ ਰਾਣੀ ਸੌਂਦੀ. ਯਥਾ:—ਵਾਲਮੀਕ ਰਾਮਾਯਣ ਦੇ ਚੌਧਵੇਂ ਅਧਯਾਇ ਵਿਚ ਲੇਖ ਹੈ ਕਿ ਰਾਜਾ ਦਸ਼ਰਥ ਨੇ ਅਸ੍ਵਮੇਧ ਜੱਗ ਵਿਚ ਤਿੰਨ ਸੌ ਪਸ਼ੂ ਬਲੀ ਦਿੱਤੇ. ਕੁਸਲੱਯਾ ਆਦਿ ਰਾਣੀਆਂ ਘੋੜੇ ਨੂੰ ਖੜਗ ਨਾਲ ਝਟਕਾ ਕੇ ਉਸ ਦੀ ਲੋਥ ਨਾਲ ਸੁੱਤੀਆਂ.

ਅਜੇਹੇ ਸੌ ਅਸ੍ਵਮੇਧ ਜੱਗ ਕਰਨ ਵਾਲਾ ਇੰਦ੍ਰ ਪਦਵੀ ਨੂੰ ਪ੍ਰਾਪਤ ਹੋਂਦਾ ਸੀ. ਤਾਹੀਓਂ ਅਜੇਹੇ ਜੱਗਾਂ ਵਿਚ ਇੰਦ੍ਰ ਬਿਘਨ ਕਰਿਆ ਕਰਦਾ ਸੀ,

ਦਸ ਰਾਜੇ ਦਿਵੋਦਾਸ (ਸੁਦਾਸ ਦਾ ਬੇਟਾ) ਤੇ ਚੜ੍ਹ ਆਏ. ਇਸ ਜੰਗ ਵਿਚ ਰਾਜਿਆਂ ਦੀ ਹਾਰ ਹੋਈ-ਰਾਜਿਆਂ ਨੂੰ ਅਨਯਾਈ ਜਾਣ ਕੇ ਇਸ ਜੰਗ ਦੀ ਅਗਵਾਈ ਦੀ ਸੈਨਾਪਤਿ ਦੀ ਤਰ੍ਹਾਂ "ਵੈਦਿਕ" ਬਾਸਿਸਟ ਰਿਖੀ ਨੇ ਕੀਤੀ, ਅਤੇ ਜੰਗ ਦੀ ਜਿੱਤ ਦਾ ਉਤਸਵ ਮਨਾਉਣ ਲਈ ਪ੍ਰੋਹਤ ਬਣਾ ਕੇ ਅਸ੍ਵਮੇਧ ਜਾਂ ਬਾਜਮੇਧ ਜੱਗ ਕਰਵਾਯਾ. ਗ੍ਰੰਥਕਾਰ ਇਸ ਜੰਗ ਨੂੰ ਧਰਮ ਯੁੱਧ ਗਿਣਦੇ ਹਨ.

(i) "ਕਹੂੰ ਅਸ੍ਵਮੇਧ ਮਖ ਕੋ ਬਖਾਨ " (ਅਕਾਲਉ. 3)

(ii) "ਬਾਜਮੇਧ ਇਕੀਸ ਪ੍ਰਕਾਰਾ" (ਰਾਮਾਵ, 832-2)

**(2) ਅਜਮੇਧ ਜੱਗ :**

ਅਜਮੇਧ ਜੱਗ ਵਿਚ ਬਕਰੇ ਦੀ ਬਲੀ ਦਿੱਤੀ ਜਾਂਦੀ ਹੈ. ਇਸ ਜੱਗ ਤੇ ਖ਼ਰਚ ਥੋੜਾ ਹੋਣ ਕਰਕੇ ਸਮੇਂ-ਸਮੇਂ ਸਿਰ ਕਈਆਂ ਨੇ ਕੀਤਾ, ਦੱਖਣ ਕੋਣ ਵੱਲ ਇਹ ਜੱਗ ਸ਼ਾਕਤ ਅਤੇ ਹੋਨ ਲੋਕ ਕਰਦੇ ਸਨ. ਅੱਜ ਕਲ ਭੀ ਇਹ ਕੀਤੇ ਜਾਂਦੇ ਹਨ. ਇਹ ਮੁਸਲਮਾਨਾਂ ਦੀ ਬਕਰੀਦ ਜੈਸਾ ਮੰਨਿਆ ਜਾਂਦਾ ਹੈ, ਇਸ ਨੂੰ ਆਪਸ ਵਿਚ ਪ੍ਰੇਮ ਵਧਾਉਣ ਲਈ ਰਚਦੇ ਅਤੇ ਝਟਕੇ ਬਕਰਿਆਂ ਦਾ ਮਾਸ ਸਭ ਇਕੱਠੇ ਬੈਠ ਕੇ ਖਾਂਦੇ.

"ਗਵਾਲੰਭ ਅਜਮੇਧ ਅਨੇਕਾ ।" (ਰਾਮਾਵ, 832)

**(3) ਸਰਪਮੇਧ (ਨਾਗਮੇਧ) :**

ਇਹ ਜੱਗ ਰਾਜਾ ਜਨਮੇਜਾ ਨੇ ਤਛੱਕ ਤੋਂ ਆਪਣੇ ਪਿਤਾ ਪ੍ਰੀਛਤ (ਪਰੀਕ੍ਸ਼ਤ) ਦੇ ਮਾਰਨ ਦਾ ਬਦਲਾ ਲੈਣ ਲਈ ਰਚਿਆ. ਜਿੱਥੇ ਇਹ ਜੱਗ ਹੋਇਆ ਸੀ, ਉਸ ਥਾਂ ਦਾ ਨਾਉਂ "ਸਰਪ ਦਮਨ ਖੇਤ੍ਰ" ਸੀ, ਉਹ ਹੁਣ ਸਪੀਦੋਂ ਨਾਮ ਤੋਂ ਪ੍ਰਸਿੱਧ ਹੈ.

ਮੰਤ੍ਰ ਬਲ ਨਾਲ ਖਿੱਚੇ ਅਨੇਕਾਂ ਸਰਪ ਜੱਗ ਕੁੰਡ ਵਿਚ ਆ ਕੇ ਡਿੱਗੀ ਜਾਂਦੇ ਸਨ. ਤਛੱਕ ਇੰਦ੍ਰ ਦੇ ਸਿੰਘਾਸਣ ਹੇਠ ਜਾ ਲੁਕਿਆ ਪਰ ਫੇਰ ਭੀ ਬਚ ਨਾ ਸਕਿਆ ਰਸਤੇ ਵਿਚ ਅਸਤੀਕ ਮੁਨੀ ਮਿਲਿਆ. ਤਛੱਕ ਨੇ ਮੁਨੀ ਨੂੰ ਪ੍ਰਾਰਥਨਾ ਕੀਤੀ ਕਿ ਮੇਰੀ ਅਤੇ

ਮੇਰੀ ਜਾਤਿ ਦੀ ਜਨਮੇਜਾ ਤੋਂ ਰਖਿਆ ਕਰੋ. ਮੁਨੀ ਨੇ ਤਛੱਕ ਨਾਲ ਇਹ ਸ਼ਰਤ ਕਾਇਮ ਕੀਤੀ ਕਿ ਜੋ ਮੇਰਾ (ਅਸਤੀਕ ਮੁਨੀ ਦਾ) ਮੰਤ੍ਰ ਉਚਾਰਣ ਕਰੇਗਾ ਉਸ ਨੂੰ ਸੱਪ ਨਹੀਂ ਕਟੇਗਾ, ਜੇ ਭੁੱਲ ਨਾਲ ਕੱਟ ਲਵੇ ਤਦ ਉਸਨੂੰ ਚੜ੍ਹੀ ਬਿਓਹ ਉਤਾਰ ਕੇ ਰਾਜ਼ੀ ਕਰੇਗਾ (ਮਹਾਂਭਾਰਤ)

(i) ਨਾਗਮੇਧ ਖਟ ਜਗ ਕਰਾਏ । ਜਉਨ ਕਰੇ ਜਨਮੇ ਜਗ ਪਾਏ ।" (ਰਾਮਾਵ, 833-1)

(ii) "ਅੜਗੋ ਆਸਤੀਕੰ ਮਹਾਂ ਬਿਪ੍ਰ ਸਿੱਧੰ ।" (ਗਿਆਨ, 175-2)

(4) **ਗਜਮੇਧ**

ਉਹ ਜੱਗ ਜਿਸ ਵਿਚ ਹਾਥੀ ਦੀ ਅਹੁਤੀ ਦਿਤੀ ਜਾਂਦੀ ਹੈ.

"ਗਜਾਮੇਧ ਸੁ ਜੱਗ ਕੋ ਕਿਓ ਕੀਜੀਐ ਸਵਧਾਨ ।" (ਗਿਆਨ, 257)

(5) **ਗਵਾਲੰਭ ਜੱਗ :**

ਦੂਤਵਾਕਿਮ ਵਿੱਚ ਲੇਖ ਹੈ ਕਿ ਇਕ ਵੇਰ ਕਿਸੇ ਰਾਜਾ ਨੇ ਇਤਨੀਆਂ ਗਊਆਂ ਬੱਧ ਕੀਤੀਆਂ ਜਿਨ੍ਹਾਂ ਦੇ ਲਹੂ ਦੀ ਨਦੀ ਵਹਿ ਤੁਰੀ, ਜਿਸ ਦਾ ਨਾਉਂ 'ਚਰ ਵਤੀ' ਸੀ. ਇਹ ਨਦੀ ਘੱਗਰ ਪਾਸ ਬਹਿੰਦੀ ਸੀ ਪਰ ਹੁਣ ਲੁਪਤ ਹੋ ਗਈ ਹੈ.

ਬਹੁਤ ਸਿਮ੍ਰਤੀਕਾਰਾਂ ਨੇ ਕਲਿਜੁਗ ਵਿੱਚ ਇਸ ਜੱਗ ਦਾ ਨਿਸੇਧ ਲਿਖਿਆ ਹੈ. ਪ੍ਰਾਸ਼ਰ ਦੇ ਲੇਖ ਅਨੁਸਾਰ ਕਲਿਜੁਗ ਵਿਚ ਅਸ੍ਵਮੇਧ, ਗਵਾਲੰਭ, ਸੰਨਯਾਸ ਧਾਰਨ ਕਰਨਾ, ਸ੍ਰਾਧਾਂ ਵਿੱਚ ਮਾਸ ਦੀ ਬਲੀ ਦੇਣੀ, ਦੇਵਰ ਨੂੰ ਭਾਬੀ ਤੋਂ ਸੰਤਾਨ ਪੈਦਾ ਕਰਨੀ ਵਿਵਰਜਿਤ ਕਰਮ ਲਿਖੇ ਹਨ.

(i) ਗਵਾਲੰਭ ਅਜਮੇਧ ਅਨੇਕਾ । (ਰਾਮਾਵ, 832)

(ii) ਗਵਾਲੰਭ ਬਹੁ ਜੱਗ ਕਰੇ ਬਰੇ । (ਬ੍ਰਹਮਾਵ. ਰਘੁਰਾਜਾ, 159-1)

6, **ਛਤ੍ਰੀਮੇਧ ਜੱਗ :**

ਪਰਸਰਾਮ ਦੇ ਪਿਤਾ ਜਮਦਗਨਿ ਨੂੰ ਹੈਹਯਵੰਸ਼ ਦੇ ਰਾਜਾ ਅਰਜੁਨ (ਕਾਤੋਵੀਯੇ ਸਹਸ੍ਰ ਬਾਹੁ) ਨੇ ਮਾਰ ਦਿੱਤਾ ਸੀ. ਪਿਤਾ ਦਾ ਬਦਲਾ ਲੈਣ ਲਈ ਇੱਕੀ ਵਾਰ ਸ੍ਰਿਸ਼ਟੀ ਤੋਂ ਛਤ੍ਰੀਆਂ ਨੂੰ ਨਿਰਮੂਲ ਕਰਨ ਦਾ ਜਤਨ ਕੀਤਾ. ਅੰਤ ਨੂੰ ਸ੍ਰੀ ਰਾਮਚੰਦ੍ਰ ਤੋਂ ਹਾਰ ਖਾ ਕੇ ਜਦੋਂ ਉਹ ਸੀਤਾ ਨੂੰ ਸੁਯੰਬਰ ਵਿਚੋਂ ਜਿੱਤ ਕੇ ਅਯੁਧਿਆ ਵਲ ਆ ਰਿਹਾ ਸੀ ਚੁੱਪ ਕੀਤਾ. ਇਕ ਵਾਰ ਰਾਜਾ ਸਹਸ੍ਰ ਅਰਜਨ ਨੇ ਯਮ ਦਮਨ ਰਿਖੀ ਦੇ ਆਸ਼੍ਰਮ ਵਿੱਚ ਜਾਕੇ ਉਸ ਦੇ ਪਾਲੇ ਹੋਏ ਹਰਨ ਮਾਰ ਦਿੱਤੇ. ਰਿਖੀ ਦੇ ਵਰਜਣ ਤੇ ਰਾਜਾ ਤੇ ਰਿਖੀ ਨੂੰ ਮਾਰ ਦਿੱਤਾ. ਤਬ ਰਿਖੀ ਦੇ ਬੇਟੇ ਨੇ ਛਤ੍ਰੀ ਮਾਰ ਮੁਕਾਏ.

"ਭਇਓ ਛਤ੍ਰੀਮੇਧ ਮਹਾਂ ਪ੍ਰਬਲੰ ।" (ਗਿਆਨ, 311)

7. **ਦੈਤਮਧ ;**

ਦੁਰਗਾ ਸ਼ਪਤਸਈ ਅਨੁਸਾਰ ਚੰਡੀ ਅਤੇ ਕਈ ਧਰਮੀ ਰਾਜਿਆਂ ਨੇ ਦੁਖਦਾਈ ਦੈਂਤਾਂ

ਨੂੰ ਮਾਰਿਆ ਅਤੇ ਦੈਤਮੇਧ ਜੱਗ ਕੀਤੇ.

"ਛੇਦਿ ਚਿੱਤਰ ਬਿੜਾਰਾਸੁਰ ਧੂਲਿਕਰਣ ਖਪਾਇ ।
ਮਾਰ ਦਾਨਵ ਕਉ ਕਹਿਓ ਮੱਖ ਦੈਂਤ ਮੇਧ ਬਨਾਇ ।" (ਗਿਆਨ, 335)

(8) **ਨਰਮੇਧ :**

ਇਸ ਜੱਗ ਵਿਚ ਆਦਮੀ ਦੀ ਬਲੀ ਦਿੱਤੀ ਜਾਂਦੀ ਸੀ (ਯਜੁਰਵੇਦ, ਅਧਯਾਇ 30) ਇਹ ਜੱਗ ਚੇਤ ਮਹੀਨੇ ਸ਼ੁਕਲਪੱਖ ਦੀ ਦਸਮੀ ਤੋਂ ਅਰੰਭ ਹੋ ਕੇ ਚਾਲੀ ਦਿਨ ਵਿੱਚ ਸਮਾਪਤ ਹੁੰਦਾ ਸੀ. ਰਾਮਾਯਣ ਵਿੱਚ ਲਿਖਿਆ ਹੈ ਕਿ ਅਯੋਧਯਾ ਦਾ ਰਾਜਾ ਅੰਬਰੀਸ਼ ਕਿਸੇ ਪਸ਼ੂ ਦੀ ਬਲੀ ਦੇਣ ਲੱਗਾ. ਇੰਦ੍ਰ ਉਸ ਦੇ ਪਸ਼ੂ ਨੂੰ ਚੁਰਾ ਲੈ ਗਿਆ. ਪ੍ਰੋਹਤ ਨੇ ਰਾਜਾ ਨੂੰ ਕਿਹਾ ਪਸ਼ੂ ਦੀ ਥਾਂ ਹੁਣ ਕਿਸੇ ਆਦਮੀ ਦੀ ਬਲੀ ਦੇਣੀ ਚਾਹੀਯੇ. ਰਾਜੇ ਨੇ ਵੱਡੀ ਦੌੜ ਧੁੱਪ ਮਗਰੋਂ ਬਲੀ ਦੇਣ ਲਈ ਸੁਨਹਸ਼ੇਫ (ਰਿਚੀਕ ਰਿਖੀ ਦਾ ਛੋਟਾ ਪੁਤ੍ਰ) ਲੱਭਿਆ. ਰਿਚੀਕ ਨੇ ਸੁਨਹਸ਼ੇਫ/ਸੁਨਰਸ਼ੇਫ਼ ਦੀ ਇੱਛਾ ਅਨੁਸਾਰ ਰਾਜਾ ਤੋਂ ਇਕ ਲੱਖ ਗਈਆਂ, ਇੱਕ ਕਰੋੜ ਮੋਹਰਾਂ ਤੇ ਗਹਿਣੇ ਲੈ ਕੇ ਬੇਟਾ ਮੁੱਲ ਦੇ ਦਿੱਤਾ, ਸੁਨਹਸ਼ੇਫ਼ ਦੇ ਮਾਮੇ ਨੇ ਉਸ ਨੂੰ ਇੰਦ੍ਰ ਦੀ ਉਸਤਤਿ ਦੇ ਦੋ ਮੰਤ੍ਰ ਦੱਸੇ ਅਤੇ ਦੱਸਿਆ ਬਲੀਦਾਨ ਵੇਲੇ ਇਹ ਮੰਤ੍ਰ ਪੜ੍ਹ ਦੇਵੀਂ. ਜਦ ਬਲੀ ਦਿੱਤੀ ਜਾਣ ਲੱਗੀ ਤਾਂ ਸੁਨਹਸ਼ੇਫ ਨੇ ਉਹ ਮੰਤ੍ਰ ਅਤੇ ਕੁਝ ਹੋਰ ਪੜ੍ਹੇ. ਇਨ੍ਹਾਂ ਮੰਤ੍ਰਾਂ ਨੂੰ ਸੁਣ ਕੇ ਇੰਦ੍ਰ ਪ੍ਰਸੰਨ ਹੋ ਗਿਆ ਅਤੇ ਉਸ ਨੇ ਸੁਨਹਸ਼ੇਫ ਨੂੰ ਵੱਡੀ ਉਮਰ ਹੋਣ ਦਾ ਵਰ ਦਿੱਤਾ. ਰਿਗਵੇਦ ਵਿਚ ਸੱਤ ਸਲੋਕ ਸੁਨਹਸ਼ੇਫ ਦੇ ਨਾਉਂ ਦੇ ਦਿੱਤੇ ਹਨ (ਰਿਗਵੇਦ ਮੰਡਲੀ) ਅਤੇ ਇਉਂ ਸੁਨਹਸ਼ੇਫ ਦੀ ਜਾਨ ਬਚੀ.

ਐਤ੍ਰੇਯ ਬ੍ਰਾਹਮਣ ਵਿਚ ਇਹ ਕਥਾ ਹੋਰਵੇਂ ਲਿਖੀ ਹੈ —

ਇਕ੍ਵਾਕ ਵੰਸ਼ੀ ਰਾਜੇ ਹਰਿਸ਼ਚੰਦ੍ਰ ਦੇ ਘਰ ਕੋਈ ਸੰਤਾਨ ਨਹੀਂ ਸੀ. ਉਸ ਨੇ ਵਰਣ ਦੀ ਸੁਖਣਾ ਸੁੱਖੀ ਕਿ ਜੇ ਮੇਰੇ ਬੱਚਾ ਹੋਵੇ ਤਦ ਮੈਂ ਵਰਣ ਨੂੰ ਅਰਪਾਂਗਾ. ਰਾਜਾ ਦੇ ਘਰ ਬਾਲਕ ਜਨਮਿਆ. ਉਸ ਦਾ ਨਾਉਂ ਰੋਹਤ ਰੱਖਿਆ. ਰਾਜਾ ਨੇ ਆਪਣੇ ਬਚਨ ਅਨੁਸਾਰ ਬੱਚੇ ਦੀ ਬਲੀ ਦੇਣੀ ਚਾਹੀ ਪਰ ਬਾਲਕ ਨੇ ਪ੍ਰਾਣ ਦੇਣੇ ਨਾ ਮੰਨੇ. ਘਰੋਂ ਨੱਠ ਕੇ ਜੰਗਲ ਵਿਚ ਚਲਿਆ ਗਿਆ. ਉਥੇ ਇਸ ਨੂੰ ਗਰੀਬ ਬ੍ਰਾਹਮਣ ਅਜੀਗਮਤ ਮਿਲਿਆ. ਬ੍ਰਾਹਮਣ ਨੇ ਰੋਹਤ ਤੋਂ ਇਕ ਸੌ ਗਊਆਂ ਲੈ ਕੇ ਆਪਣਾ ਬੇਟਾ ਸੁਨਹਸ਼ੇਫ਼ ਬਲੀ ਦੇਣ ਲਈ ਦੇ ਦਿੱਤਾ. ਵਰਣ ਨੇ ਭੀ ਰੋਹਤ ਦੀ ਥਾਂ ਸੁਨਹਸ਼ੇਫ ਦੀ ਬਲੀ ਲੈਣੀ ਮੰਨ ਲਈ ਬਲੀ ਦੇਣ ਵਕਤ ਸੁਨਹਸ਼ੇਫ/ਸੁਨਰਸ਼ੇਫ ਨੇ ਵਰਣ ਦੀ ਉਸਤਤਿ ਦੇ ਛੰਦ ਉਚਾਰਣ ਕੀਤੇ. ਇਨ੍ਹਾਂ ਨੂੰ ਸੁਣ ਕੇ ਵਰਣ ਪ੍ਰਸੰਨ ਹੋ ਗਿਆ ਤੇ ਇਸ ਦੀ ਜਾਨ ਬੱਚ ਗਈ ।

"ਨਰਮੇਧ ਨ੍ਰਿਪ ਪੂਰਨ ਕਰੈ ।" (ਚਰਿਤ੍ਰ 203, 6-4)

(9) **ਨ੍ਰਿਪਮੇਧ (ਭੂਪ ਮੇਧ)**

ਜਿਸ ਵਿਚ ਰਾਜਾ ਦੀ ਬਲੀ ਦਿਤੀ ਜਾਵੇ.

"ਲੱਛ ਜੋ ਨ੍ਰਿਪ ਮਾਰੀਐ ਤਬ ਹੋਤ ਹੈ ਨ੍ਰਿਪ ਮੇਧ ।"

(ਪਾਰਸ ਦੇਖੋ ਰਾਜ ਸੂਰਜਿ)

[ਰਾਜਸੂਯ ਯੱਗ ਨੂੰ ਭੀ ਕਵੀਆਂ ਨੇ ਨ੍ਰਿਪਮੇਧ ਕਿਹਾ ਹੈ ।]

(10) **ਪਸ਼ੂਮੇਧ** :

ਜਿਸ ਵਿਚ ਪਸ਼ੂ ਦੀ ਬਲੀ ਦਿੱਤੀ ਜਾਵੇ. ਜਗ ਕਰਨ ਵਾਲਾ ਆਪਣੀ ਹੈਸੀਅਤ (ਪਹੁੰਚ) ਅਨੁਸਾਰ ਪਸ਼ੂ ਦੀ ਬਲੀ ਦਿੰਦਾ ਸੀ ਯਥਾ—

(1) ਅਜ (ਬਕਰਾ), (2) ਹਯ (ਅਸ੍ਵ, ਘੋੜਾ), (3) ਹਾਥੀ (ਗਜ, ਗੈ ਨਾਮ ਆਦਿਕ)

"ਪਸ਼ੂਮੇਧ ਜੱਗ ਕਰਾਇ ." (ਗਿਆਨ, 319)

(11) **ਬਾਜ ਮੇਧ** :

(ਵੇਖੋ ਅਸ੍ਵਮੇਧ) ਘੋੜੇ ਦੀ ਕੁਰਬਾਨੀ ਵਾਲਾ ਜੱਗ.

ਬਾਜਮੇਧ ਪੂਰਨ ਕੀਆ ਜੱਗ । (ਰਾਮਾਵ, 830)

(12) **ਬਿਪ੍ਰਮੇਧ** :

ਰਾਜਾ ਜਨਮੇਜਾ (ਅਰਜਨ ਦਾ ਪੋਤਾ ਪਰੀਕਿਤ ਪੁੱਤ੍ਰ) ਨੇ ਜੱਗ ਕੀਤਾ. ਜੱਗ ਸ਼ਾਲਾ ਵਿਚ ਫਿਰਦੇ ਇਸ ਦੀ ਰਾਨੀ ਦੀ ਸਾੜੀ ਦਾ ਪੱਲਾ ਹਵਾ ਨਾਲ ਉੱਡ ਗਿਆ. ਬੇਪੜਦ ਹੋਈ ਰਾਨੀ ਨੂੰ ਦੇਖ ਕੇ ਬ੍ਰਾਹਮਣ ਹੱਸ ਪਏ ਜਿਸ ਤੋਂ ਰਾਜਾ ਦੇ ਮਨ ਵਿਚ ਰੋਹ ਜਾਗਿਆ. ਉਸ ਨੇ ਬ੍ਰਾਹਮਣ ਮਾਰ ਦਿੱਤੇ. ਇਸ ਬ੍ਰਾਹਮਣ ਹੱਤਿਆ ਕਾਰਨ ਰਾਜਾ ਨੂੰ ਕੋੜ੍ਹ ਹੋ ਗਿਆ. ਮਹਾਂਭਾਰਤ ਦੀ ਕਥਾ ਸੁਣਨ ਕਰਕੇ ਸਰੀਰ ਤੋਂ ਤਾਂ ਕੋੜ੍ਹ ਹਟ ਗਿਆ ਪਰ ਜਦ ਭੀਮ ਦੇ ਅਸਮਾਨ ਵਿਚ ਉਡਾਏ ਹਾਥੀ ਦਾ ਪ੍ਰਸੰਗ ਆਇਆ ਰਾਜਾ ਨੇ ਕਥਾ ਝੂਠੀ ਜਾਣ ਕੇ ਨੱਕ ਐਂਠਿਆ ਜਿਸ ਕਰਕੇ ਰੋਗ ਦਾ ਚਿੰਨ੍ਹ ਨੱਕ ਤੇ ਰਹਿ ਗਿਆ.

"ਕਰਯੋ ਬਿਪ੍ਰਮੇਧੰ ਸੁ ਜੱਗੰ ਪ੍ਰਮਾਨੰ ।" (ਗਿਆਨ, 206)

(13) **ਭੂਪਮੇਧ** :

ਰਾਜਾ ਜਗਸਿੰਘ ਇਕ ਜੱਗ ਕਰਕੇ ਆਪਣੇ ਗੁਰੂ ਸ਼ਿਵ ਨੂੰ ਰਿਝਾਉਣ ਦੀ ਇੱਛਾ ਰਖਦਾ ਸੀ. ਇਸ ਮੌਕੇ ਰਾਜਾ ਨੇ ਇਕ ਸੌ ਅੱਠ ਰਾਜਿਆਂ ਦੇ ਸਿਰ ਕੱਟ ਕੇ ਸ਼ਿਵ ਨੂੰ ਚੜ੍ਹਾਉਣੇ ਸਨ. ਇਸ ਮਨੋਰਥ ਲਈ ਰਾਜਾ ਨੇ ਇਕ ਸੌ ਪੰਜ ਰਾਜੇ ਕੈਦ ਕਰ ਰੱਖੇ ਸਨ ਕੇਵਲ ਤਿੰਨ ਦੀ ਅਜੇ ਕਮੀ ਸੀ ਸ੍ਰੀ ਕ੍ਰਿਸ਼ਨ ਨੇ ਭੀਮ ਦੇ ਹੱਥੋਂ ਰਾਜਾ ਜਗਸਿੰਘ ਨੂੰ ਮਰਵਾ ਕੇ ਕੈਦ ਕੀਤੇ ਰਾਜਿਆਂ ਦੀ ਬੰਦ ਖਲਾਸੀ ਕੀਤੀ.

"ਭੂਪਮੇਧ ਕਰੋ ਸਭੈ ਤੁਮ ਆਜ ਜੱਗ ਆਰੰਭ ।"

(ਰੁਦ੍ਰ, ਪਾਰਸ, 123-3)

(14) **ਰਾਜਸੂਇ ਜੱਗ** :

ਇਸ ਜੱਗ ਨੂੰ ਕਰਨ ਵਾਲਾ ਰਾਜਾ ਆਪਣੀ ਸਭ ਸਾਮਗ੍ਰੀ ਦਾਨ ਕਰ ਦਿੰਦਾ ਸੀ. ਆਪ ਅਤੀਤ ਹੋ ਬਿਚਰਦਾਂ. ਇਹ ਜੱਗ ਪਾਂਡੋ ਰਘੁਰਾਜਾ ਅਤੇ ਸ੍ਰੀ ਰਾਮ ਚੰਦ੍ਰ ਨੇ ਕੀਤਾ.

(i) "ਮਖ ਰਾਜ ਸੂਯ ਕੋ ਕੀਓ ਚਾਉ ।" (ਗਿਆਨ ਪ੍ਰਬੋਧ)

(ii) "ਰਾਜਸੂਯ ਕੀਨੇ ਦਸ ਬਾਰਾ ।" (ਰਾਮਾਵ, 832(

# ੧੯. ਜੰਗ

**ਭੰਗਾਣੀ ਦੀ ਜੰਗ**

ਇਹ ਜੰਗ 18 ਬੈਸਾਖ ਸੰਮਤ 1746 ਨੂੰ ਪਹਾੜੀ ਰਾਜਿਆਂ ਨਾਲ ਭੀਮ ਚੰਦ ਦੀ ਉਕਸਾਹਟ ਕਾਰਣ ਹੋਇਆ. ਬਚਿਤ੍ਰ ਨਾਟਕ ਦੇ ਅਠਵੇਂ ਅਧਿਆਇ ਵਿਚ ਇਸ ਦੀ ਕਥਾ ਹੈ. ਇਹ ਸਥਾਨ ਪਾਵਟੇ ਤੋਂ 7 ਮੀਲ ਪੂਰਵ ਹੈ. ਏਥੇ ਜੋੜ-ਮੇਲਾ ਹੋਲੇ ਮਹੱਲੇ ਨੂੰ ਹੁੰਦਾ ਹੈ.

ਗੁਰੂ ਸਾਹਿਬ ਵੱਲ ਦੇ ਜੋਧੇ :

(i) ਸਾਹਿਬ ਚੰਦ

"ਹਰਿਯੋ ਸਾਹਬ ਚੰਦੰ ਖੇਤੰ ਖਤ੍ਰਿਯਾਣੰ ।
ਹਨੇ ਖ਼ਾਨ ਖੂਨੀ ਖੁਰਾਸਨਿ ਭਾਨੰ । " (ਬਚਿਤ, ਅੰ. 9, 10-1)

(ii) ਸੰਗੋ ਸ਼ਾਹ (ਸ਼ਾਹ ਸੰਗ੍ਰਾਮ)

" ਤਹਾਂ ਸ਼ਾਹ ਸ੍ਰੀ ਸਾਹ ਸੰਗ੍ਰਾਮ ਕੋਪੇ ।
.........ਪ੍ਰਿਥੀ ਪਾਇ ਰੋਪੇ ।
ਤਹਾਂ ਖਾਨ ਤੈ ਜਾਬਤੋ ਆਨ ਕੈ ਕੈ ।
ਹਾਨੀਓ ਸ਼ਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ ।...
ਸਹੀ ਸਾਹ ਸੰਗ੍ਰਾਮ ਸੁਰਮੇ ਸਿਧਾਰੇ ।" (ਬਚਿਤ੍ਰ, ਅੰ. 8, 22-2)

(iii) ਕ੍ਰਿਪਾਲ ਚੰਦ (ਮਾਮਾ)

"ਤਹਾਂ ਮਾਤਲੇਯੰ ਕ੍ਰਿਪਾਲੰ ਕ੍ਰੁਧੰ
ਛਕਿਯੋ ਛੋਡ ਛਤ੍ਰੀ ਕਰਯੋ ਜੂਧੇ ਸੁੱਧੰ ।
ਸਹੇ ਦੇਹ ਆਪੈ ਮਹਾਂਬੀਰ." (ਬਚਿਤ੍ਰ, ਅੰ. 8,9-1)

(iv) ਕ੍ਰਿਪਾਲ ਦਾਸ (ਉਦਾਸੀ)

"ਕ੍ਰਿਪਾਲ ਕੋਪੀਯੰ ਕੁੱਤਕੋ ਸੰਭਾਰੀ ।
ਹਠੀ ਖਾਨ ਹਯਾਤ ਕੇ ਸੀਸ ਝਾਰੀ ।" (ਬਚਿਤ੍ਰ, ਅੰ. 8, 7-2)

(v) ਗਾਜੀ ਗੁਲਾਬ

"......ਗਾਜੀ ਗੁਲਾਬੰ ।
ਰਣੰ ਦੇਖੀਐ ਰੰਗ ਰੂਪੰ ਸਹਾਬੰ ।" (ਬਚਿਤ੍ਰ, ਅੰ. 8,4-3)

(vi) ਗੰਗਾ ਰਾਮ

"ਹਠਿਯੰ......ਗੰਗ ਰਾਮੰ ।

ਜਿਨੈ ਕਿਤੀਯੰ ਜੀਤੀਯੰ ਫ਼ੌਜ ਤਾਮੰ ।" (ਬਚਿਤ੍ਰ, ਅੰ. 8, 5-1)

(vii) ਜੀਤ ਮੱਲ

"ਹਠੀ ਜੀਤ ਮਲੰ......ਰਣੰ ਦੇਖੀਐ ਰੰਗ ਰੂਪੰ ਸਹਾਬੰ ।"
(ਬਚਿਤ੍ਰ, ਅੰ. 8, 4-3)

(viii) ਦਯਾ ਰਾਮ

"ਕੁਪਿਉ ਦੇਵਤੇਗੰ ਦਯਾਰਾਮ ਜੁਧੰ ।
ਕੀਓ ਦ੍ਰੋਣਕੀ ਜਿਉ ਮਹਾਂ ਜੁਧੰ ਸੁਧੰ ।" (ਬਚਿਤ੍ਰ, ਅੰ. 8, 6-3)

(ix) ਨੰਦ ਚੰਦ (ਦੀਵਾਨ)

"ਤਹਾਂ ਨੰਦਚੰਦੰ ਕੀਯੋ ਕੋਪੁ ਭਾਰੋ ।
ਲਗਾਈ ਬਰਛੀ ਕ੍ਰਿਪਾਣ ਸੰਭਾਰੋ ।" (ਬਚਿਤ੍ਰ, ਅੰ. 7, 8-1)

(x) ਲਾਲ ਚੰਦ

"ਕੁਪਯ ਲਾਲ ਚੰਦੰ ਕੀਏ ਲਾਲ ਰੂਪੰ ।" (ਬਚਿਤ੍ਰ, ਅੰ. 8, 5-3)

**ਗੁਰੂ ਸਾਹਿਬ ਵੱਲ ਦੇ ਸ਼ਹੀਦ**

1. ਸੰਗੋ ਸ਼ਾਹ, 2. ਗੁਲਾਬ ਚੰਦ, 3. ਗੰਗਾ ਰਾਮ, 4. ਜੀਤ ਮੱਲ, 5. ਮਾਹਰੀ ਚੰਦ, ਇਹ ਬਾਬਾ ਸਾਧੂ ਜੀ ਦੇ ਪੁੱਤ੍ਰ ਬੀਬੀ ਬੀਰੋ ਜੀ ਦੇ ਉਦਰ ਤੋਂ ਕਲਗੀਧਰ ਜੀ ਦੀ ਭੂਆ ਦੇ ਪੁੱਤ੍ਰ ਭਾਈ ਸਨ । ਇਹਨਾਂ ਵਿਚੋਂ ਭੰਗਾਣੀ ਦੇ ਯੁੱਧ ਵਿਚ ਸੰਗੋ ਸ਼ਾਹ ਤੇ ਜੀਤ ਮੱਲ ਯੁੱਧ ਕਰਦੇ ਸਮੇਂ ਸ਼ਹੀਦ ਹੋਏ,।

ਸ੍ਰੀ ਸੰਗੋ ਸ਼ਾਹ ਜੀ

"ਤਹਾਂ ਖ਼ਾਨ ਨੈਜਾਬ ਤੋਂ ਆਨ ਕੈ ਕੈ ।
ਹਨਿਓ ਸ਼ਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ ।" (ਬਚਿਤ੍ਰ, ਅੰ. 8,9)

**ਪਹਾੜੀਆਂ ਵੱਲ ਦੇ ਜੋਧੇ :**

(i) ਹਯਾਤ ਖ਼ਾਂ

(ii) ਹਰੀ ਚੰਦ (ਚੰਦੇਲਾ)

ਹਠੀ ਹਰੀ ਚੰਦੰ ਗਹੇ ਹਾਥ ਸੇਲੰ ।
ਗਿਰਿਯੋ ਟੂਕ ਟੂਕ ਹੈ......। (ਬਚਿਤ੍ਰ, ਅੰ. 8, 21-2)

(iii) ਹਰੀ ਚੰਦ (ਰਾਜਾ ਹਡੂਰੀਆ)

(iv) ਕੇਸਰੀ ਚੰਦ (ਜਸਵਾਲੀਆ)

"ਭਜੇ ਸੰਗ ਲੈ ਕੇ ਸੁ ਸਾਰੀ ਸਿਪਾਹੰ ।" (ਬਚਿਤ੍ਰ, ਅੰ. 8, 20)

(v) ਗਾਜ਼ੀਚੰਦ

"ਚਕ੍ਰਤ ਚੌਪਿਯੋ ਚੰਦ ਗਾਜੀ ਚੰਦੇਲੰ ।
ਹਠੀ ਹਰੀ ਚੰਦੰ ਗਹੇ ਹਾਥ ਸੇਲੰ ।" (ਬਚਿਤ੍ਰ, ਅੰ. 8, 21)

(vi) ਗੁਪਾਲ

"ਨ੍ਰਿਪੰ ਗੋਪਾਲਯੰ ਖਰੋ ਖਤ ਗਾਜੈ ।

ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ ।" (ਬਚਿਤ੍ਰ, ਅੰ. 8,11-3)

(vii) ਨਿਜਾਬਤ ਖਾਂ

ਇਹ ਗੁਰੂ ਸਾਹਿਬ ਦੀ ਨੌਕਰੀ ਛੱਡ ਕੇ ਪਹਾੜੀਆਂ ਨਾਲ ਜਾ ਰਲਿਆ.

(viii) ਭੀਖਨ ਖਾਂ

ਇਹ ਗੁਰੂ ਜੀ ਦੀ ਫ਼ੌਜੀ ਨੌਕਰੀ ਛੱਡ ਕੇ ਪਹਾੜੀਆਂ ਨਾਲ ਜਾ ਰਲਿਆ.

(ix) ਮਧੁਕਰ ਸ਼ਾਹ (ਡਢਵਾਲ ਦਾ ਰਾਜਾ)

"ਭਜੇ ਸੰਗ ਲੈ ਕੇ ਮੁਸਾਰੀ ਸਿਪਾਹੰ ।

ਡਢਵਲੰ ਮਧੁਕਰ ਸੁ ਸਾਹੰ ।" (ਬਚਿਤ੍ਰ, ਅੰ. 8, 20-3)

**ਪਹਾੜੀਆਂ ਵੱਲ ਦੇ ਸ਼ਹੀਦ**

(i) ਹਯਾਤ ਖਾਂ

"ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ ।

ਹਠੀ ਖਾਨ ਹਯਾਤ ਕੇ ਸੀਸ ਝਾਰੀ ।

ਉਡੀ ਛਿੱਛ ਇੱਛੰ ਕਢਾ ਮੇਲ ਜੋਰਿ ਮਨੋ ਮਾਖਨੰ ਮਟੱਕੀ ਕਾਨ੍ਹ ਫੋਰੇ ।"

(ਬਚਿਤ੍ਰ, ਅੰ. 8,7)

(ii) ਹਰੀ ਚੰਦ (ਪਹਾੜੀ ਚੰਦੇਲਾ)

"ਤਬੈ ਮੰਨ੍ਹੂ ਹਰੀ ਚੰਦ ਭਲੰ ।

ਇਦੈ ਖੈਂਚ ਮਾਰਿਯੋ । ਸੁਖੇਤੰ ਉਤਾਰਿਯੋ ।" (ਬਚਿਤ੍ਰ, ਅੰ. 8,15)

(iii) ਹਰੀ ਚੰਦ ਰਾਜਾ

"ਹਰੀ ਚੰਦ ਮਾਰੇ । ਸਾ ਕਰੋੜ ਰਾਯੰ । ਵਹੈ ਕਾਲ ਘਾਯੰ ।"

(ਬਚਿਤ੍ਰ, ਅੰ. 8, 33)

(iv) ਕੋਟ ਲੇਹਰ ਦਾ ਰਾਜਾ

(v) ਨਜਾਬਤ ਖਾਂ

"ਮਾਹਿ ਨਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ ।"

(ਬਚਿਤ੍ਰ, ਅੰ. 8. 23-2)

ਏਸ ਜੰਗ ਵਿਚ ਗੁਰੂ ਸਾਹਿਬ ਨੇ ਰਾਜਾ ਹਰੀ ਚੰਦ ਨਾਲ ਧਨੁਖ ਯੁੱਧ ਕੀਤਾ, ਯਥਾ:—

ਹਰੀ ਚੰਦ ਕੋਪੇ ਕਮਾਣੰ ਸੰਭਾਰੰ । ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ।

ਦੁਤੀਯ ਤਾਕ ਕੈ ਤੀਰ ਮੋ ਕੋ ਚਲਾਯੰ । ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ । 29 ।

ਤ੍ਰਿਤਯ ਬਾਣ ਮਾਰਿਜੋ ਸੁ ਪੇਟੀ ਮਝਾਹੰ ।...ਕਲੰ ਕੇਵਲੰ ਜਾਨ ਦਾਯੰ ਬਚਾਯੰ । 30 ।

ਜਬੈ ਬਾਣ ਲਾਗਿਓ । ਤਬੈ ਰੋਸ ਜਾਗਿਯੋ । ਕਰੰ ਲੈ ਕਮਾਣੰ । ਹਨੰ ਬਾਨ ਤਾਣੰ । 31 ।

ਹਰੀ ਚੰਦ ਮਾਰੇ ।...ਸਾ ਕਰੋੜਰਾਯੰ । ਵਹੈ ਕਾਲ ਘਾਯੰ । 33 ।

ਰਣੰ ਤਿਆਗਿ ਭਾਗੇ । ਸਬੈ ਤ੍ਰਾਸ ਪਾਗੇ । ਭਈ ਜੀਤ ਮੇਰੀ । ਕ੍ਰਿਪਾ ਕਾਲ ਕੇਰੀ । 34।

ਜਿਥੇ ਰਾਜੇ ਦਾ ਗੁਰੂ ਸਾਹਿਬ ਨਾਲ ਧਨੁਖ ਜੁੱਧ ਹੋਇਆ ਸੀ, ਉਥੇ ਪ੍ਰੇਮੀਆਂ ਨੇ ਕੁਝ ਚਿੰਨ੍ਹ ਥਾਪ ਕੇ ਸਥਾਨ ਦਾ ਨਾਉਂ "ਤੀਰਗੜ੍ਹ" ਰੱਖ ਦਿੱਤਾ. ਹਰੀ ਚੰਦ ਦੀ ਰਾਣੀ ਅਤੇ ਕਈ ਹੋਰ ਰਾਜਪੂਤਾਂ ਦੀਆਂ ਇਸਤ੍ਰੀਆਂ ਇੱਥੇ ਆ ਕੇ ਸਤੀ ਹੋਈਆਂ ਜਿਨ੍ਹਾਂ ਦੀਆਂ ਸਮਾਧਾਂ ਮੌਜੂਦ ਹਨ.

ਭੰਗਾਣੀ ਦੇ ਜੰਗ ਪਿੱਛੋਂ ਗੁਰੂ ਸਾਹਿਬ ਆਨੰਦਪੁਰ ਆ ਗਏ ਯਥਾ :—

"ਜੁੱਧ ਜੀਤ ਆਏ ਸਬੈ ਟਿਕੈ ਨ ਤਿਨ ਪੁਰ (ਪਾਂਵਟੇ) ਪਾਵ ।
ਕਾਹਲੂਰ ਮੈ ਬਾਧਿਯੋ ਆਨ ਅਨੰਦਪੁਰ ਗਾਵ ।"

(ਬਚਿਤ੍ਰ, ਅੰ. 8, 36)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਨਦੀ ਸਤਲੁਜ ਦੇ ਕਿਨਾਰੇ ਪਿੰਡ ਮਾਖੋਵਾਲ ਦੀ ਧਰਤੀ ਖਰੀਦ ਕੇ ਸੰਮਤ 1723 ਵਿਚ ਅਨੰਦਪੁਰ ਨਗਰ ਵਸਾਇਆ. ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਨਗਰ ਨੂੰ ਵੱਡੀ ਰੌਣਕ ਦਿੱਤੀ. ਇਹ ਨਗਰ "ਖਾਲਸੇ ਦੀ ਵਾਸੀ" ਕਰਕੇ ਪ੍ਰਸਿੱਧ ਹੈ ਜਿਸ ਦਾ ਭਾਵ ਹੈ ਕਿ ਜੋ ਗੁਰੂ ਪਿਤਾ ਦਾ ਨਿਵਾਸ ਅਸਥਾਨ ਹੈ ਉਹੀ ਉਸ ਦੀ ਸੰਤਾਨ ਰੂਪ ਖ਼ਾਲਸੇ ਦਾ ਹੈ।"

ਸੰਮਤ 1746 ਵਿੱਚ ਕਲਗੀਧਰ ਨੇ ਇਸ ਨਗਰ ਦੀ ਰੱਖਿਆ ਲਈ ਪੰਜ ਕਿਲੇ ਤਿਆਰ ਕਰਾਏ—(1) ਅਨੰਦਗੜ੍ਹ, (2) ਹੋਲਗੜ੍ਹ, (3) ਕੇਸਗੜ੍ਹ, (4) ਫਤੇਗੜ੍ਹ, (5) ਲੋਹਗੜ੍ਹ.

**ਨਦੌਣ ਦਾ ਜੰਗ**

ਇਹ ਜੰਗ ਸੰਮਤ 1747 ਦੇ ਅੰਤ ਵਿਚ ਹੋਇਆ. ਬਚਿਤ੍ਰ ਨਾਟਕ ਦੇ ਨੌਵੇਂ ਅਧਿਆਇ ਵਿਚ ਇਸ ਦੀ ਕਥਾ ਹੈ. ਇਹ ਸਥਾਨ ਕਾਂਗੜੇ ਤੋਂ ਦੱਖਣ ਪੂਰਬ ਬੀਹ ਮੀਲ ਬਿਆਸਾ ਨਦੀ ਦੇ ਕਿਨਾਰੇ ਹੈ.

ਪਹਾੜੀ ਰਾਜਿਆਂ ਵਲੋਂ ਖਿਰਾਜ ਨਾ ਪੁੱਜਣ ਕਰਕੇ ਬਾਦਸ਼ਾਹ ਔਰੰਗਜ਼ੇਬ ਨੇ ਮੀਆਂ ਖ਼ਾਨ ਫ਼ੌਜਦਾਰ ਨੂੰ ਵਸੂਲੀ ਲਈ ਭੇਜਿਆ, ਉਹ ਆਪ ਤਾਂ ਜੰਮੂ ਵੱਲ ਚਲਿਆ ਗਿਆ, ਅਲਫ ਖਾਂ ਨੂੰ ਨਦੌਣ ਵੱਲ ਭੇਜ ਗਿਆ, ਇਸ ਮੌਕੇ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਤੋਂ ਸਹਾਇਤਾ ਮੰਗੀ, ਗੁਰੂ ਸਾਹਿਬ ਅਤੇ ਸਿੱਖ ਫ਼ੌਜ ਇਨ੍ਹਾਂ ਦੀ ਸਹਾਇਤਾ ਲਈ ਨਦੌਣ ਪੁੱਜੀ.

"ਮੀਆਂ ਖ਼ਾਂ ਜੰਮੂ ਕਹ ਆਇਯੋ । ਅਲਫ ਖ਼ਾਂ ਨਾਦੌਣ ਪਠਾਨਾ ।"

(ਬਚਿਤ੍ਰ, ਅੰ. 9-1,2)

**ਏਸ ਜੰਗ ਵਿਚ ਜੋ ਸ਼ਾਮਲ ਹੋਏ :**

(i) ਕ੍ਰਿਪਾਲ ਚੰਦ ਕਾਂਗੜੇ ਦਾ ਰਾਜਾ—

"ਕਰੀ ਢੂਕ ਢੋਅੰ ਕਿਰਪਾਲ ਚੰਦੰ ।
ਹਟਾਏ ਸਬੈ ਮਾਰਿਕੈ ਬੀਰ ਬ੍ਰਿੰਦੰ ।" (ਬਚਿਤ੍ਰ, ਅੰ. 9-4)

(ii) ਗੋਬਿੰਦ ਸਿਘ ਸਤਿਗੁਰੂ

"ਤਵੈ ਕੀਟ ਤੈ ਸੈ ਤੁਫੰਗੰ ਸੰਭਾਰੋ ।
ਹ੍ਰਿਦ ਏਕ ਰਾਵੰਡਕੇ ਤਕਿ ਮਾਰੋ ।" (ਬਚਿਤ੍ਰ, ਅੰ. 17)

(iii) ਦਿਆਲ ਚੰਦ (ਬਿਝੜਵਾਲ ਦਾ ਰਾਜਾ)

"ਤਹਾਂ ਬਿਝੜਿਆਲੈ ਹਿਠਯੋ ਬੀਰ ਦਿਆਲਾ" (ਬਚਿਤ੍ਰ, ਅੰ. 7)

(iv) ਭੀਮ ਚੰਦ ਕਹਿਲੂਰੀਆ

"ਤਬੈ ਭੀਮ ਚੰਦੰ ਕੀਯੋ ਕੋਪ ਆਪੰ ।
ਹਨੂਮਾਨ ਕੇ ਮੰਤ੍ਰ ਕੋ ਮੁਖੀ ਜਾਪੰ ਤਾਪੰ ।" (ਉਹੀ, 6)

ਗੁਰੂ ਸਾਹਿਬ ਦੇ ਪਹੁੰਚਣ ਤੋਂ ਪਹਿਲਾਂ ਹੀ ਭੀਮ ਚੰਦ ਨੇ ਕਾਠ ਦਾ ਕਿਲਾ ਨਵਰਸ ਦੀ ਪਹਾੜੀ ਤੇ ਤਿਆਰ ਕਰ ਲਿਆ ਸੀ. ਜੰਗ ਦਾ ਰੰਗ ਦੇਖ ਕੇ ਅਲਫ਼ ਖਾਂ ਰਾਤ ਨੂੰ ਹੀ ਨਦੀ ਦੇ ਪਾਰ ਜਾ ਬੈਠਾ. ਉਥੇ ਅੱਗ ਮਚਦੀ ਛੱਡ ਕੇ ਰਾਤ ਨੂੰ ਹੀ ਭੱਜ ਗਿਆ :

"ਭਜਿਯੋ ਅਲਫ਼ ਖਾਨੰ ਨ ਖਾਨਾ ਸੰਭਾਰਿਯੋ ।" (ਬਚਿਤ੍ਰ, 22)

"ਚਲੇ ਨਾਗਲੂ ਪਾਗਲੂ ਵੇਦ ਤੋਲੰ ।
ਲੀਯੋ ਜੀਤ ਵੈਰੀ ਕੀਯੋ ਆਨ ਡੋਰੰ ।" (ਬਚਿਤ੍ਰ , 20-3)

ਅਗਲੇ ਦਿਨ ਭੀਮ ਚੰਦ ਨੇ ਜੰਗ ਦੀ ਜਿੱਤ ਦੀ ਖੁਸ਼ੀ ਮਨਾਈ. ਗੁਰੂ ਸਾਹਿਬ ਨੂੰ ਅੱਠ ਦਿਨ ਆਪਣੇ ਪਾਸ ਰਖਿਆ, ਏਥੋਂ ਵਿਦਾ ਹੋ ਕੇ ਗੁਰੂ ਜੀ ਅਨੰਦਪੁਰ ਨੂੰ ਆਏ, ਰਸਤੇ ਵਿਚ ਆਲਸੂਨ ਡੇਰਾ ਕੀਤਾ.

**ਆਲਸੂਨ :**

ਏਥੋਂ ਦੇ ਵਸਨੀਕ ਅਨੰਦਪੁਰ ਵੱਲ ਆਉਂਦੇ ਜਾਂਦੇ ਸਿੱਖਾਂ ਨਾਲ ਛੇੜਖਾਨੀ ਕਰਦੇ ਹੀ ਰਹਿੰਦੇ ਸਨ. ਹੁਣ ਬੀ ਟਿਕ ਕੇ ਨਾ ਬੈਠੇ, ਇਸ ਕਰਕੇ ਦੀਵਾਨ ਚੰਦ ਜੀ ਨੇ ਸਿੱਖਾਂ ਨੂੰ ਨਾਲ ਲੈ ਕੇ ਪਿੰਡ ਉੱਤੇ ਹੱਲਾ ਬੋਲ ਦਿੱਤਾ. ਪਲ ਹੀ ਪਲ ਵਿਚ ਪਿੰਡ ਨੂੰ ਲੁੱਟ ਪੁੱਟ ਕੇ ਵੈਰਾਨ ਕਰ ਦਿਤਾ. ਏਥੋਂ ਚਲ ਕੇ ਗੁਰੂ ਜੀ ਅਨੰਦਪੁਰ ਜਾ ਬਿਰਾਜੇ —

"ਆਲਸੂਨ ਕਹ ਮਾਰਿਕੈ ਇਹ ਦਿਸਿ ਕੀਯੋ ਪਯਾਨ ।
ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ।"
(ਬਚਿਤ੍ਰ, ਅੰ. 8-9-24)

**ਅਨੰਦਪੁਰ :**

"ਬਹੁਤ ਬਰਖ ਇਹ ਭਾਂਤਿ ਬਿਤਾਏ ।" (ਬਚਿਤ੍ਰ, ਅੰ. 10,1-1)

ਲਾਹੌਰ ਦੇ ਸੂਬੇ ਦਿਲਾਵਰ ਖ਼ਾਨ ਪਾਸ ਅਲਫ਼ ਖ਼ਾਂ ਨੇ ਨਦੌਣ ਦੇ ਜੁੱਧ ਦਾ ਸਾਰਾ ਹਾਲ ਸੁਣਾਇਆ. ਤਬ ਸੂਬੇ ਨੇ ਆਪਣੇ ਪੁਤਰ ਰੁਸਤਮ ਖ਼ਾਂ ਨੂੰ ਫ਼ੌਜ ਦੇ ਕੇ ਅਨੰਦਪੁਰ ਤੇ ਹੱਲਾ ਕਰਨ ਲਈ ਭੇਜਿਆ—

(i) "ਦ੍ਵੈਕ ਘਰੀ ਬੀਤੀ ਨਿਸਿ ਜਬੈ । ਚੜਤ ਕਰੀ ਖਾਨਤ ਮਿਲਿ ਤਬੈ ।"
(ਬਚਿਤ੍ਰ 10-2)

(ii) "ਜਬ ਦਲ ਪਾਰ ਨਦੀ ਕੋ ਆਯੋ । ਆਨ ਆਲਮੈ ਹਮੈ ਜਗਾਯ ।
ਸੋਰ ਪਰਾ ਸਭ ਹੀ ਨਰ ਜਾਗੇ । ਗਹਿ ਗਹਿ ਸ਼ਸਤ੍ਰ ਬੀਰ ਰਸ ਪਾਗੇ ।"

(ਬਚਿਤ੍ਰ, ਅੰ. 10,3)

"ਕ੍ਰਿਪਾ ਸਿੰਧ ਕਾਲੀ ਗਰਜੀ ਕਰਾਨੰ ।" (ਬਚਿਤ੍ਰ, ਅੰ. 10, 5-4)

ਵੈਰੀਆਂ ਨੇ—

(iii) "ਨਦੀਯੰ ਲਖਯੋ ਕਾਲਰਾਤ੍ਰੰ ਸਮਾਨੰ । ਕਰੇ ਸੂਰਮਾ ਸੀਤਿ ਪਿੰਗੂ ਪ੍ਰਮਾਨੰ ।
ਭਜੇ ਖਾਨ ਖੂੰਨੀ ਬਿਨਾ ਸਸਤ੍ਰ ਝਾਰੇ ।" (ਬਚਿਤ੍ਰ ਅੰ. 10, 6-4)

(jv) "ਤਵ ਬਲ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ ।"
ਸਾਲਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ ।

(ਬਚਿਤ੍ਰ, ਅੰ.10. 10)

**ਹੁਸੈਨੀ ਜੁੱਧ** (ਏਹ ਦਿਲਾਵਰ ਖ਼ਾਂ ਦਾ ਗੁਲਾਮ ਸੀ)

ਹੁਸੈਨੀ ਦੀ ਕਥਾ ਬਚਿਤ੍ਰ ਨਾਟਕ ਦੇ ਗਿਆਰ੍ਹਵੇਂ ਅਧਿਆਇ ਵਿਚ ਹੈ. ਇਹ ਜੰਗ ਸੰਮਤ 1752 ਵਿਚ ਹੋਈ. ਇਹ ਦਿਲਾਵਰ ਦੇ ਹੁਕਮ ਮਿਲਣ ਤੇ ਦੋ ਹਜ਼ਾਰ ਫ਼ੌਜ ਲੈ ਕੇ ਲਾਹੌਰ ਤੋਂ ਤੁਰਿਆ. ਹੁਸੈਨੀ ਨੇ ਆਉਂਦੇ ਹੀ ਦੂਨ ਵਿਚ ਲੁੱਟ ਮਚਾਈ. ਕੋਈ ਏਸ ਦਾ ਮੁਕਾਬਲਾ ਨਾ ਕਰ ਸਕਿਆ. ਰਿਆਇਆ ਤੋਂ ਅੰਨ ਖੋਹ ਕੇ ਏਸ ਨੇ ਫ਼ੌਜ ਵਿੱਚ ਵੰਡ ਦਿੱਤਾ.

"ਖਾਨ ਪਾਨ ਬਿਨ ਸੂਰ ਰਿਸਾਏ ।
ਸ਼ਾਮ ਕਰਨ ਹਿਤ ਦੂਤ ਪਟਾਏ ।" (ਬਚਿਤ੍ਰ, ਅੰ. 11,12)

ਹੁਸੈਨੀ ਵੱਡੀ ਬੀਰਤਾ ਨਾਲ ਲੜਿਆ—

"ਤਹਾਂ ਖਾਂ ਹੁਸੈਨੀ ਰਹਿਯੋ ਏਕ ਠਾਢੰ ।
ਮਨੋ ਜੁਧੰ ਖੰਭੰ ਰਣੰਭੂਮ ਗਾਡੇ ।
ਜਿਸੈ ਕੋਪ ਕੈ ਕੈ ਹਠੀ ਬਾਣ ਮਾਰਿਯੋ ।
ਤਿਸੈ ਛੇਦ ਕੈ ਪੈਲ ਪਾਰੇ ਪਧਾਰਿਯੋ । 51 ।
ਸਹੇ ਬਾਣ ਸੂਰੰ ਸਭੇ ਆਣ ਢੁਕੈ ।
ਚਹੂੰ ਓਰ ਤੇ ਮਾਰ ਹੀ ਮਾਰ ਕੂਕੈ ।
ਭਲੀ ਭਾਂਤ ਸੋ ਅਸਤ੍ਰ ਆਉ ਸਸਤ੍ਰ ਝਾਰੇ ।
ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ ।" (ਬਚਿਤ੍ਰ, ਅੰ. 11,52)

"ਸਾਤ ਸਵਾਰਨ ਕੇ ਸਹਿਤ ਜੁਝੇ ਸੰਗਤ ਰਾਇ ।
ਦਰਸੋ ਸੁਨਿ ਜੂਝ ਤਿਨੈ ਬਹੁਰਿ ਜੁੱਝਤ ਛਯੋਆਇ ।" (ਬਚਿਤ੍ਰ, ਅੰ. 57)

ਏਸ ਜੰਗ ਵਿੱਚ ਦੋ ਧਿਰਾਂ ਮੁਕਾਬਲੇ ਵਿੱਚ ਜੁੱਟੀਆਂ. ਹੁਸੈਨੀ, ਹਰੀ ਸਿਘ, ਹਿੰਮਤ ਸਿੰਘ, ਤੇ ਕ੍ਰਿਪਾਲ ਆਦਿ—

(i) ਹਰੀ ਸਿੰਘ :

"ਹਰੀ ਸਿੰਘ ਤਬ ਕੀਯਾ ਉਠਾਨਾ । ਚੁਨਿ ਚੁਨਿ ਹਨੇ ਪਖਰੀਆ ਜੁਆਨਾ ।"

(ਬਚਿਤ੍ਰ, ਅੰ. 11-54)

(ii) ਹੁਸੈਨੀ :

"ਜਬੈ ਹੁਸੈਨੀ ਜੁਝਿਯੋ ਭਿਯੋ ਸੂਰ ਮਨ ਰੋਸੁ ।" (ਬਚਿਤ੍ਰ, ਅੰ. 11,53)

(iii) ਹਿੰਮਤ ਸਿੰਘ :

"ਹਿੰਮਤ ਹੂੰ ਉਡਾਰਿਯੋ ਤਹਾਂ ਬੀਰ ਖੇਤ ਮੰਝਾਰ ।"

(ਬਚਿਤ੍ਰ, ਅੰ. 11,58)

(iv) ਕ੍ਰਿਪਾਲ :

(ੳ) "ਰਣ ਜੁਝਤ ਕਿਰਪਾਲ ਕੇ ਨਾਚਤ ਭਯੋ ਗੁਪਾਲ ।"

(ਬਚਿਤ੍ਰ, 11,65)

(ਅ) "ਖ਼ਾਨ ਹੁਸੈਨ ਕਿਰਪਾਲ ਕੇ ਹਿੰਮਤ ਰਣ ਜੂਝੰਤ ।

ਭਾਜ ਚਲੈ ਜੋਧਾ ਸਬੈ ਜਿਸ ਦੇ ਮੁਕਟ ਮਹੰਤ ।" (ਬਚਿਤ੍ਰ, 11,66)

**ਦੂਜੀ ਧਿਰ :**

(i) ਸੰਗਤੀਆ ਸਿੰਘ

"ਸਾਤ ਸਵਾਰਨ ਕੇ ਸਹਿਤ ਜੁਝੈ ਸੰਮਤ ਰਾਇ ।"

(ਬਚਿਤ੍ਰ, ਅੰ. 11, 57-1

(ii) ਗੁਪਾਲ :

"ਜਿਨ ਹਿੰਮਤ ਅਸ ਕਲਹ ਬਢਾਯੋ । ਜਬ ਗੁਪਾਲ ਐਸੇ ਸੁਨਿ ਪਾਵਾ ਮਾਰਿ ਦੀਯੋ......।" (ਬਚਿਤ੍ਰ, ਅੰ. 11,68)

(iii) ਦਰਸੋ :

"ਦਰਸੋ ਸੁਨਿ ਜੁੱਝੈ ਤਿਨੈ ਬਹੁਰ ਜੁਝਤ ਭਯੋ ਆਇ ।"

(ਬਚਿਤ, ਅੰ. 11, 57-2)

(iv) ਰਾਮ ਸਿੰਘ :

"ਰਾਮ ਸਿੰਘ ਗੁਪਾਲ ਸਿਉਂ ਕਹਾ ।" (ਬਚਿਤ੍ਰ, ਅੰ. 11.67)

ਹੁਸੈਨੀ ਮਾਰਿਆ ਗਿਆ :

"ਜੀਤ ਭਈ ਰਨ ਭਯੋ ਉਝਾਰਾ ।......

ਅਨੰਦਪੁਰ ਵੱਲ ਨਹੀਂ ਆ ਸਕਿਆ :

ਰਾਖ ਲਯੋ ਹਮ ਕੋ ਜਗਰਾਈ । ਲੋਹ ਘਟਾ ਅਨਤੈ ਬਰਸਾਈ ।"

(ਬਚਿਤ੍ਰ, ਅੰ. 11-66)

ਇਹ ਜੰਗ ਸੰਮਤ 1752 ਵਿਚ ਹੋਇਆ.

ਅਹਿਦੀਆਂ ਦਾ ਪੰਜਾਬ ਵੱਲ ਆਉਣਾ—

(i) "ਮਿਰਜਾ ਬੇਗ ਹੁਤੋ ਤਿਹ ਨਾਮੰ । ਜਿਨ ਢਾਹੇ ਬੇ ਮੁਖਨ ਕੇ ਧਾਮੰ" ।

(ਬਚਿਤ੍ਰ, ਅੰ. 13-16)

"ਤਬ ਅਉਰੰਗ ਮਨ ਮਾਹਿ ਰਿਸਾਵਾ । ਮਦ੍ਰ ਦੇਸ ਕੋ ਪੂਤ ਪਠਾਵਾ ।"

(ਬਚਿਤ੍ਰ, ਅੰ. 13-1)

"ਤਿੱਹ ਆਵਤ ਸਭ ਲੋਕ ਡਰਾਨੇ । ਬਡੇ ਬਡੇ ਗਿਰਿ ਹੇਰਿ ਲੁਕਾਨੇ ।

......ਕਾਲ ਕਰਮ ਕੋ ਮਰਮਨ ਪਾਯੋ ।" (ਬਚਿਤ੍ਰ, ਅੰ. 13-2)

"ਏਕ ਅਹਦੀਆ ਈਹਾਂ ਪਠਾਏ । ਹਮਤੇ ਭਾਜਿ ਬਿਮੁਖ ਜੋ ਗਏ ।

ਤਿਨ ਕੇ ਧਰਮ ਗਿਰਾਵਤ ਭਏ । 4 ।

ਜੇ ਅਪਨੇ ਗੁਰ ਤੇ ਮੁਖ ਫਿਰ ਹੈ । ਈਹ ਊਹਾਂ ਤਿਨ ਕੇ ਗ੍ਰਿਹਿ ਗਿਰਿ ਹੈ ,

ਇਹਾਂ ਉਪਹਾਸ ਨ ਸੁਰਪੁਰਿ ਬਾਸਾ । ਸਭ ਬਾਤਨ ਤੇ ਰਹੇ ਨਿਰਾਸਾ ।"

(ਬਚਿਤ੍ਰ, ਅੰ. 13-5)

"ਦੈ ਦੈ ਤਿਨ ਕੋ ਬਡੀ ਸਜਾਇ । ਪੁਨਿ ਲੈ ਹੈ ਗ੍ਰਹਿ ਲੂਟ ਬਨਾਇ ।"

(ਬਚਿਤ੍ਰ, ਅੰ. 13,10)

(ii) "ਚਾਰ ਅਹਿਦੀਯਨ ਅਉਰ ਪਠਾਯੋ । ਜੇ ਬੇਮੁਖ ਤਾਂਤੇ ਬਚਿ ਆਏ ।

ਤਿਨ ਕੇ ਗ੍ਰਿਹ ਪੁਰੰਨ ਇਨੈ ਗਿਰਾਏ ।" (ਬਚਿਤ੍ਰ, ਅੰ. 13, 17)

"ਜੇ ਤਜਿ ਭਜੇ ਹੁਤੇ ਗੁਰ ਆਨਾ । ਮੂਤ੍ਰ ਡਾਰ ਤਿਨ ਸੀਸ ਮੁੰਡਾਏ ।"

(ਬਚਿਤ੍ਰ, ਅੰ. 13,18)

"ਜੇ ਜੇ ਭਾਜੁ ਹੁਤੇ ਬਿਨੁ ਆਇਸ । ਮੂੰਡ ਮੁੰਡਿ ਕਰਿ ਸ਼ਹਰਿ ਫਿਰਾਏ ।"

(ਉਹੀ, 13,19)

"ਪਾਛੇ ਲਾਮ ਲਾਰਿਕਵਾ ਚਲੇ । ਜਨੁਕ ਸਿੱਖ ਸਖਾ ਹੈ ਭਲੇ ।"

(ਉਹੀ, 13,20)

ਮਸਤਕਿ ਸੁਭੇ ਪਨਹੀਯਨ ਘਾਇ । ਜਨੁ ਕਰਿ ਟੀਕਾ ਦਏ ਬਨਾਏ ।"

(ਉਹੀ, 20)

"ਕਬਹੂੰ ਰਣ ਜੁੱਝਿਯੋ ਨਹੀਂ ਕਛੁ ਦੈ ਦਸੁ ਨਹੀ ਲੀਨ ।

ਗਾਂਵ ਬਸਤਿ ਜਾਨਿਯੋ ਨਹੀਂ ਜਮ ਸੋਂ ਕਿਨ ਕਹਿ ਦੀਨ ।" (ਉਹੀ, 22)

"ਜਿਸ ਨੋ ਸਾਜਨ ਰਾਖਸੀ ਦੁਸਮਨ ਕੌਨ ਬਿਚਾਰ ।

ਛ੍ਵੈ ਨ ਸਕੇ ਤਿਹ ਛਾਂਹਿ ਕੋ ਨਿਹਫਲ ਜਾਂਇ ਗਵਾਰਾ ।" (ਉਹੀ, 24)

**ਸੈਦੇ ਖ਼ਾਂ ਜੰਗ ਲਈ ਆਇਆ (ਸੰਮਤ 1759) :**

ਅੱਧੀ ਰਾਤ ਬੀਤੀ ਸੀ, ਥਨੇਸਰ ਤੋਂ ਸਿੱਖ ਪਹੁੰਚਿਆ ਅਤੇ ਪਹਿਰੇਦਾਰਾਂ ਨੂੰ ਕਹਿਣ ਲੱਗਾ, "ਸੈਦੇ ਖ਼ਾਂ ਪਠਾਣ ਚੜ੍ਹਾਈ ਕਰੀਂ ਆ ਰਿਹਾ ਹੈ, ਜਦ ਇਸ ਦਾ ਕਟਕ ਥਨੇਸਰ ਪੁੱਜਾ ਤਾਂ ਪਤਾ ਲੱਗਾ ਕਿ ਇਹ ਅਨੰਦਪੁਰ ਜੰਗ ਕਰਨ ਜਾ ਰਿਹਾ ਹੈ, ਇਹ ਖ਼ਬਰ ਗੁਰੂ ਸਾਹਿਬ ਨੂੰ ਦਿਓ, ਫ਼ੌਜ ਗਿਣਤੀ ਵਿਚ ਸਵਾ ਲੱਖ ਦੇ ਕਰੀਬ ਹੈ।" ਜਦ ਅੰਮ੍ਰਿਤ ਵੇਲੇ ਗੁਰੂ ਸਾਹਿਬ ਦੀਵਾਨ ਵਿਚ ਆ ਬਿਰਾਜੇ ਤਦ ਖ਼ਾਲਸਾ ਜੀ ਨੂੰ ਕਹਿਣ ਲੱਗੇ, "ਸਿੱਖ ਗਿਣਤੀ ਵਿਚ ਕੋਈ ਪੰਜ ਸੌ ਹੈ"-ਖਾਲਸਿਆਂ ਕਿਹਾ, "ਜੀ ਸੱਚੇ ਪਾਤਸ਼ਾਹ ਆਪ ਦਾ ਜੇ ਸਿਰ ਤੇ ਹੱਥ ਹੋਵੇ ਤਦ

ਕੀ ਫ਼ਿਕਰ. " ਖਾਲਸੇ ਨੂੰ ਜੰਗ ਦੀ ਤਿਆਰੀ ਦਾ ਹੁਕਮ ਹੋਇਆ, ਨਗਾਰੇ ਤੇ ਸੱਟ ਵੱਜੀ. ਸਿੱਖ ਸੰਨੱਦਬਧ ਹੋ ਆ ਹਾਜ਼ਰ ਹੋਏ, ਮੈਮੂ ਖ਼ਾਨ ਪਠਾਣ (ਸੌ ਪਠਾਣਾਂ ਦਾ ਸਰਦਾਰ) ਹਜ਼ੂਰੀ ਵਿਚ ਹਾਜ਼ਰ ਹੋ ਕੇ ਕਹਿਣ ਲੱਗਾ, ਮੈਂ ਆਪ ਦਾ ਨਮਕ ਖੁਆਰ ਸੇਵਕ ਹਾਂ, ਇਤਨੇ ਨੂੰ ਸੈਦ ਬੇਗ ਪਠਾਣ ਭੀ ਜੰਗ ਕਰਨ ਲਈ ਝਟ ਆ ਹਾਜ਼ਿਰ ਹੋਇਆ। ਗੁਰੂ ਸਾਹਿਬ ਨੇ ਦੋਹਾਂ ਨੂੰ ਸ਼ਸਤ੍ਰ ਬਖ਼ਸ਼ੇ ਤੇ ਰਣਭੂਮੀ ਵਿੱਚ ਜਾਣ ਦੀ ਖੁਸ਼ੀ ਬਖ਼ਸ਼ੀ, ਓਧਰ ਤੁਰਕੀ ਸੈਨਾ ਨਾਲ ਪਹਾੜੀ ਜਾ ਮਿਲੇ, ਜਦ ਦੋਵੇਂ ਦਲ ਡੱਟ ਖੜੋਤੇ, "ਮਚੀ ਮਾਰ ਭੀਮਾ ਇਕ ਵਾਰੀ" ਸੈਦ ਬੇਗ਼ ਨਾਲ ਹਰੀ ਚੰਦ ਰਾਜਾ ਜਿਸ ਦੀ "ਮੀਆ" ਉਪਾਧੀ ਸੀ ਢਾਲ ਤਲਵਾਰ ਨਾਲ ਲੜਨ ਲੱਗਾ. ਦੋਵੇਂ ਇੱਕ ਦੂਜੇ ਤੇ ਵਾਰ ਕਰਨ ਲੱਗੇ. ਦੇਰ ਤੀਕ ਯੁੱਧ ਹੋਂਦਾ ਰਿਹਾ. ਅੰਤ ਨੂੰ ਹਰੀ ਚੰਦ ਮਾਰਿਆ ਗਿਆ. ਦੀਨ ਬੇਗ ਆ ਕੇ ਸੈਦ ਬੇਗ ਨਾਲ ਲੜਨ ਲੱਗਾ. ਇਸ ਦੇ ਹੱਥੋਂ ਸੈਦ ਬੇਗ ਮਾਰਿਆ ਗਿਆ. ਇਸ ਪ੍ਰਕਾਰ "ਮਾਚਯੋ ਘਮਸਾਨਾ ਲੋਥ ਪੋਥਨਾ ਭਈ ਮਹਾਨ।" "ਪਾਛੇ ਪਾਉ ਨਹੀਂ ਕਿਨ ਡਾਰੇ, ਕਹਾ ਸਿੰਘ ਦਲ ਪੰਚ ਸੈ ਹੋਵਾ। ਕਹਾਂ ਸਤ੍ਰ ਲ਼ਾਖਹੁ ਭਟ ਜੋਵਾ।" ਬਿਸਮੈ ਤੁਰਕ ਮਾਰ ਜਬ ਪਰੀ। ਜੁੱਧ ਖੇਤ ਜੋਧਨ ਤੇ ਛਾਯੋ। ਮਹਾਸਾਰ ਸੋ ਸਾਹਬ ਜਾਯੋ।" ਸੈਦਖ਼ਾਨ (ਤੁਰਕ ਸੈਨਾ ਦਾ ਸਰਦਾਰ) ਦੇ ਮਨ ਵਿਚ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਇੱਛਾ ਫੁਰੀ—

> ਸੈਦਖਾਨ ਸੁਨਿ ਸੁਨਿ ਗੁਨ ਮਨ ਕੋ। ਚਾਹਤਿ ਪਿਖਯੋ ਪ੍ਰੇਮ ਕਰ ਮਨਕੋ।
> ਨਹਿ ਇਤਫਾਕ ਬਨਯੋ ਕੋਈ। ਜਿਸ ਤੇ ਸਤਿਗੁਰ ਦਰਸ਼ਨ ਹੋਈ।
> ਚਖਯੋ ਮੁਹਿਮ ਅਨੰਦਤਿ ਆਯੋ। ਅਵਸਰ ਇਹ ਖੁਦਾਇ ਬਨਾਯੋ।
> ਦਰਸ਼ਨ ਹੁਇ ਹੈਂ ਜੰਗ ਬਹਾਨੇ। ਰਿਦੇ ਮਨੋਰਥ ਦ੍ਰਿੜ ਆਸ ਠਾਨੇ।

ਚਾਹੁੰਦਾ ਹੈ—

> ਸ਼ਸਤ੍ਰ ਬੰਧ ਕਰਿ ਮਨਮੁਖ ਆਵੈ। ਰਣ ਹਿਤ ਕਰਨਿ ਦਰਸ ਦਿਖਰਾਵੈ।

ਸੈਦ ਖ਼ਾਨ ਦੇ ਮਨ ਦੀ ਬੁੱਝ ਕੇ—

> ਸਹਿ ਨ ਸਕੇ ਬ੍ਰਿਹੁ ਪ੍ਰੇਮੀ ਕੇਰਾ। ਰੋੜੀਪੁਰ ਤੇ ਉਠਿ ਬਿਨ ਦੇਰਾ।
> ਧਨਖ ਬਾਨ ਨਿਜ ਪਾਨ ਸੰਭਾਰਾ। ਭਏ ਤੁਰੰਗਮ ਪਰ ਅਸਵਾਰਾ।
> ਤਤ ਛਿਨ ਖਾਨ ਅਮ੍ਰ ਕੋ ਆਏ। ਕਹਯੋ ਖਾਨ ਜੀ ! ਬਨ ਸਵਧਾਨਾ।
> ਤਜਿ ਆਲਿਸ ਹੁਇ ਆਯੁਧ ਪਾਨਾ। ਖਬਰਦਾਰ ਹੁਇ ਸਸਤ੍ਰ ਸੰਭਾਰਹੁ।
> ਸਹਹੁ ਵਾਰ ਕੈ ਅਪਨਿ ਪ੍ਰਹਾਰਹੁ। ਸੈਦਾਖਾਨ ਵਿਚ ਸੈਨ ਤਮਾਮੁ।
> ਹਾਥ ਬੰਦ ਝੁਕ ਕੀਨਿ ਸਲਾਮੁ।

ਕਹਿਣ ਲੱਗਾ—

> ਖੁਦਾਇ ਦੀ ਖੁਦਾਇਤ ਬਜਿਨਸ ਬੰਦਾ।
> ਬਜਿਨਸ ਖੁਦਾਇ ਮੁਰੀਦ ਜਿੰਦਾ।

ਗੁਰੂ ਸਾਹਿਬ ਨੇ ਫੁਰਮਾਇਆ—

> ਸੁਨਹੁ ਖ਼ਾਨ ਜੀ ! ਬਾਕ ਹਮਾਰਾ।

ਚਾਕਰ ਰਹਿਬੋ ਡੇਰੇ ਦਾਰੀ ।
ਜੰਗ ਬੀਤਬੋਂ ਧਾਕ ਦਾਰੀ ।

ਗੁਰੂ ਸਾਹਿਬ ਦੇ ਬਚਨ ਸੁਣ ਕੇ—

ਤਜਿ ਦਯੋ ਤੁਰੰਗਮਾ ਛੋਰ ਦਿਯੋ ਸਭਿ ਅਪਨੰ ਸੰਗਮ ।
ਚਰਨ ਕਮਲ......ਪਕਰੇ ਆਇ ।
ਊਪਰ ਰਾਖਯੋ ਸੀਸ ਟਿਕਾਇ ।
ਕ੍ਰਿਪਾ ਦ੍ਰਿਸ਼ਟਿ ਤੇ ਧਰਿ ਸਿਰ ਹਾਥਾ ।
ਤਤ ਛਿਨ ਸੇਵਕ ਕੀਨਿ ਸਨਾਥਾ ।
ਸਹਿਤ ਕੁਟੰਬ ਜਗਤ ਕੋ ਤਯਾਗਾ ।
ਰਿਦੇ ਤੀਬ ਤਰ ਭਯੋ ਵਿਰਾਗਾ ।
ਸਸਤ੍ਰ ਤੁਰੰਗਮ ਸਭਿ ਦਲ ਡੇਰਾ ।
ਹੁਇ ਫਕੀਰ ਰਾਮਨਯੋ ਬਨ ਓਰਾ ।
ਕਿਹ ਸੋ ਮਿਲ੍ਯੋ ਨ ਦੀਖਯੋ ਫੇਰ ।

**ਰਮਜਾਨ**

ਫੋਜ ਦਾ ਦੂਜਾ ਸਰਦਾਰ ਰਮਜਾਨ ਗੁਰੂ ਸਾਹਿਬ ਦੇ ਸਨਮੁਖ ਆ ਕੇ ਧਨੁਖ ਜੁੱਧ ਕਰਨ ਲੱਗਾ. ਏਸ ਦੇ ਚਲਾਏ ਤੀਰ ਸਭ ਨਿਸਫਲ ਗਏ. ਗੁਰੂ ਸਾਹਿਬ ਨੇ—

ਇਕ ਨਿਖੰਗ ਤੇ ਤੀਰ ਨਿਕਾਰਯੋ । ਤਾਨ ਕਾਨ ਲੌ ਬਾਨ ਪ੍ਰਹਾਰਾ ।
ਤਤ ਛਿਨ ਤਰੈ ਤੁਰੰਗ ਤੇ ਡਾਰਾ । ਤਿਸਕੇ ਦੇਖਤਿ ਤੁਰਕ ਤਰਾਸੇ ।
ਇਕ ਰਸਤੇ ਰਮਜ਼ਾਨ ਬਿਨਾਸੇ ।

ਤੁਰਕਾਂ ਨੇ ਜ਼ੋਰ ਦਾ ਹੱਲਾ ਕੀਤਾ. ਅਨੰਦਪੁਰ ਤੀਕ ਖਾਲਸੇ ਨੂੰ ਦਬਾ ਕੇ ਲੈ ਗਏ,

ਭਜੋ ਖਾਲਸਾ ਧੀਰਜ ਹਾਰਯੋ ।

ਅਗਲੇ ਦਿਨ ਇੱਕਠੇ ਹੋ ਕੇ ਖਾਲਸਾ ਜੀ ਨੇ ਤੁਰਕ ਸੈਨਾ ਤੇ ਹੱਲਾ ਕੀਤਾ । ਜਿਸ ਕਾਰਨ ਬਹੁਤ ਸਾਰਾ ਜੰਗੀ ਸਮਾਨ ਖਾਲਸੇ ਦੇ ਹੱਥ ਲੱਗਾ. ਸ਼ਾਹੀ ਫ਼ੋਜ ਅਤੇ ਪਹਾੜੀ ਰਾਜੇ, ਹੱਕੇ-ਬੱਕੇ ਰਹਿ ਗਏ, ਭਗੌੜ ਜਦ ਬਾਦਸ਼ਾਹ ਪਾਸ ਪੁੱਜੇ ਉਹ ਪੁੱਛਣ ਲੱਗਾ--"ਗੁਰੂ ਕਿਹੋ ਜਾ ਸੂਰਮਾ, ਸ਼ਸਤ੍ਰ ਵਿਦਯਾ ਦਾ ਧਨੀ, ਤੁਸੀਂ ਜਾਤਾ ?" ਅਹਿਦੀਆ ਕਹਿਣ ਲੱਗਾ, "ਵੱਡਾ ਉਦਾਰ ਸਾਵਧਾਨ ਖ਼ੁਦਾ ਦੋਸਤ ਜਿੰਦਾ ਪੀਰ, ਤੀਰਨਦਾਜ਼, ਲੱਖਾਂ ਨਾਲ ਸਿਝਨ ਵਾਲਾ ਜੋਧਾ ਹੈ ।" ਫੇਰ ਕਾਜ਼ੀ ਕਹਿਣ ਲੱਗਾ, "ਆਪ ਉਨ੍ਹਾਂ ਨੂੰ ਪ੍ਰੇਮ ਨਾਲ ਬੁਲਾਓ, ਦਰਸ਼ਨ ਪਰਸ਼ਨ ਕਰੋ ਅਤੇ ਪਰਖ ਲੈਣੀ ।"

ਇਹ ਵਾਰਤਾ ਸੁਣ ਕੇ ਬਾਦਸ਼ਾਹ ਨੇ ਮੁਰਾਸਲਾ ਗੁਰੂ ਜੀ ਵੱਲ ਭੇਜਿਆ-—

"ਮੇਰਾ ਅਤੇ ਆਪ ਦਾ ਇਕੋ ਅਕੀਦਾ ਹੈ, ਅਸੀਂ ਇਕ ਖ਼ੁਦਾ ਦੇ ਉਪਾਸ਼ਕ ਹਾਂ, ਕਿਪ੍ਰਾ ਕਰਕੇ ਜਿਤਨੀ ਛੇਤੀ ਹੋ ਸਕੇ ਦਰਸ਼ਨ ਦੇਣ ਦੀ ਕ੍ਰਿਪਾ ਕਰਨੀ ।"

ਗੁਰੂ ਸਾਹਿਬ ਨੇ ਬਾਦਸ਼ਾਹ ਵੱਲ ਪਤ੍ਰ ਦਾ ਉੱਤਰ ਵਕੀਲ ਹੱਥ ਇਉਂ ਲਿਖਵਾ ਘੱਲਿਆ ਅਤੇ

ਖਿਲਤ ਦੇ ਕੇ ਉਸ ਨੂੰ ਵਿਦਾ ਕੀਤਾ, "ਜਿਸ ਅਕਾਲ ਪੁਰਖ ਨੇ ਤੈਨੂੰ ਬਾਦਸ਼ਾਹਤ ਬਖ਼ਸ਼ੀ ਹੈ, ਉਸੇ ਨੇ ਮੈਨੂੰ ਆਪਣੇ ਹੁਕਮ ਦਾ ਢੰਡੋਰਾ ਫੇਰਨ ਲਈ ਸੰਸਾਰ ਤੇ ਘੱਲਿਆ ਹੈ. ਤੈਨੂੰ ਪ੍ਰਜਾ ਦੀ ਰਾਖੀ, ਨਿਆਉ ਅਤੇ ਸੇਵਾ ਕਰਨ ਲਈ ਇਹ ਮੁਰਾਤਬਾ ਬਖ਼ਸ਼ਿਆ ਸੀ. ਪਰ ਤੂੰ ਹੁਕਮ ਤੋਂ ਉਲਟ ਪ੍ਰਜਾ ਨੂੰ ਦੁੱਖ ਦੇਂਦਾ ਹੈਂ. ਲੋਹੂ ਪੀਂਦਾ ਹੈਂ. ਸਾਨੂੰ ਉਸ ਦਾ ਹੁਕਮ ਹੈ ਖ਼ਲਕਤ ਦੀ ਰੱਖਿਆ ਕਰਨਾ. ਫੇਰ ਤੇਰੇ ਨਾਲ ਸਾਡੀ ਕਿਵੇਂ ਬਣ ਸਕਦੀ ਹੈ, ਤੂੰ ਖ਼ਲਕਤ ਨੂੰ ਖ਼ੁਦਾ ਦੀ ਨਹੀਂ ਸਮਝਦਾ."

**ਨਿਰਮੋਹ**

ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਦੇ ਕਿਲ੍ਹੇ ਤੋਂ ਬਾਹਰ ਨਿਰਮੋਹ ਆ ਟਿਕੇ। ਇਹ ਜਗ੍ਹਾ ਅੰਬਾਲਾ ਜ਼ਿਲਾ, ਤਹਿਸੀਲ ਰੋਪੜ ਦਾ ਪਿੰਡ ਹੈ. ਰਾਜਿਆਂ ਨੇ ਇਹ ਸਮਾਂ ਗਨੀਮਤ ਸਮਝਿਆ. ਆਪਣੀਆਂ ਫੌਜਾਂ ਏਥੇ ਕੱਠੀਆਂ ਕੀਤੀਆਂ ਅਤੇ ਉਨ੍ਹਾਂ ਦੀ ਮਦਦ ਲਈ ਭੇਜੀ ਸੂਬਾ ਸਰਹੰਦ ਦੀ ਕੁਮਕ ਭੀ ਪਹੁੰਚ ਗਈ. ਇਕ ਦਿਨ ਗੁਰੂ ਸਾਹਿਬ ਸਿੰਘਾਸਨ ਤੇ ਦੀਵਾਨ ਵਿਚ ਬਿਰਾਜ ਰਹੇ ਸਨ, ਪਹਾੜੀ ਰਾਜਿਆਂ ਨੇ ਇਕ ਤੋਪਚੀ ਨੂੰ ਬਹੁਤ ਸਾਰੇ ਇਨਾਮ ਦੇਣ ਦਾ ਲਾਲਚ ਦੇ ਕੇ ਕਿਹਾ, "ਤੂੰ ਗੁਰੂ ਸਾਹਿਬ ਤੇ ਤੋਪ ਦਾ ਵਾਰ ਕਰ, ਤੋਪਚੀ ਨੇ ਤੋਪ ਦਾਗੀ ਜਿਸ ਨਾਲ ਗੁਰੂ ਸਾਹਿਬ ਦਾ ਚੌਰਬਰਦਾਰ ਭਾਈ ਰਾਮ ਸਿੰਘ ਸ਼ਹੀਦ ਹੋ ਗਿਆ." ਗੁਰੂ ਸਾਹਿਬ ਨੇ ਪਹਿਲੇ ਤੀਰ ਨਾਲ ਤੋਪਚੀ ਮਾਰ ਦਿੱਤਾ, ਦੂਸਰੇ ਤੀਰ ਨਾਲ ਤੋਪਚੀ ਦਾ ਭਾਈ ਜੋ ਲਾਗੇ ਹੀ ਖੜ੍ਹਾ ਸੀ ਉਥੱਲ ਦਿੱਤਾ. ਸਿਆਹ ਟਿੱਬੀ ਤੇ ਇਨ੍ਹਾਂ ਦੋਹਾਂ ਮੀਆਂ ਦੀਆਂ ਕਬਰਾਂ ਅਤੇ ਗੁਰੂ ਸਾਹਿਬ ਦਾ ਮੰਜੀ ਸਾਹਿਬ ਹੈ.

ਪਹਾੜੀ ਅਤੇ ਸ਼ਾਹੀ ਸੈਨਾ ਨਾਲ ਟਾਕਰਾ ਕਰਦੇ ਗੁਰੂ ਸਾਹਿਬ ਬਸਾਲੀ ਅਤੇ ਬਿਭੌਰ ਵੱਲ ਨੂੰ ਆਏ. ਗੁਰੂ ਸਾਹਿਬ ਦੇ ਮਨ੍ਹਾ ਕਰਨ ਤੇ ਭੀ ਸਿੱਖਾਂ ਨੇ ਪਹਾੜੀ ਅਤੇ ਸ਼ਾਹੀ ਸੈਨਾ ਤੇ ਭਾਰੀ ਹੱਲਾ ਕਰ ਦਿੱਤਾ ਜਿਸ ਕਰਕੇ ਸਿੱਖਾਂ ਦਾ ਭਾਰੀ ਨੁਕਸਾਨ ਹੋਇਆ. ਪਹਾੜੀ ਰਾਜੇ ਅੱਗੋਂ ਡੱਟ ਕੇ ਬਹਾਦਰੀ ਨਾਲ ਲੜੇ. ਅਜੇਹੀ ਹਾਲਤ ਦੇਖ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਇਕੱਠਾ ਕਰਕੇ ਜ਼ੋਰ ਦਾ ਹੱਲਾ ਕੀਤਾ, ਤੀਰਾਂ ਦੀ ਛਹਿਬਰ ਲਾ ਦਿੱਤੀ ਜਿਸ ਤੋਂ ਵੈਰੀ ਦੀ ਸੈਨਾ ਦੇ ਪੈਰ ਹਿੱਲ ਗਏ, ਜਿੱਤ ਖਾਲਸਾ ਜੀ ਦੀ ਹੋਈ.

ਰਾਜਿਆਂ ਨੇ ਜੰਗ ਦਾ ਰੰਗ ਕੁਢੱਬਾ ਦੇਖ ਕੇ ਸਰਹੰਦ ਦੇ ਸੂਬੇ ਨੂੰ ਨਜ਼ਰਾਂ ਦੇ ਕੇ ਵਿਦਾ ਕੀਤਾ. ਆਪ ਆਪਣੇ ਘਰਾਂ ਨੂੰ ਸ਼ੋਕ ਸਮੁੰਦਰ ਵਿਚ ਗੋਤੇ ਖਾਂਦੇ ਮੁੜ ਗਏ.

ਨਦੀ ਪਾਰ ਕਰਕੇ ਗੁਰੂ ਸਾਹਿਬ ਰਾਜੇ ਬਸਾਲੀ ਦੇ ਇਲਾਕੇ ਵਿਚ ਜਾ ਬਿਰਾਜੇ. ਅਗਲੇ ਦਿਨ ਰਾਜਾ ਗੁਰੂ ਸਾਹਿਬ ਨੂੰ ਬੇਨਤੀ ਕਰਕੇ ਆਪਣੀ ਨਗਰੀ ਵਿੱਚ ਲੈ ਗਿਆ.

**ਬਸਾਲੀ**

ਅਸਲੋਂ ਰਾਜੇ ਦਾ ਨਾਉਂ ਸਲਾਹੀ ਚੰਦ ਸੀ. ਧਰਮੀ ਹੋਣ ਕਰਕੇ ਧਰਮਪਾਲ ਇਸ ਦੀ ਅੱਲ ਹੈ ਸੀ. "ਸਲਾਹੀ ਚੰਦ ਦੀ ਬੰਸ ਦੇ ਰਾਜੇ ਕੇਸਾਧਾਰੀ ਰਹੇ. ਇਸ ਦੇ ਮਹਿਲਾਂ ਵਿਚ ਗੁਰੂ ਸਾਹਿਬ ਦੇ ਠਹਿਰਣ ਦਾ ਟਿਕਾਣਾ ਸੀ. ਜਿਸ ਬਾਬਤ ਅਨੰਦਪੁਰ ਦੇ ਟਿੱਕਾ ਰਾਮ ਨਰਾਇਣ ਸਿੰਘ ਜੀ ਅੱਖੀਂ ਡਿੱਠੀ ਸਾਖ ਭਰਿਆ ਕਰਦੇ ਸਨ।"

**ਬਿਭੌਰ**

ਏਥੋਂ ਦਾ ਰਾਜਾ ਰਤਨ ਚੰਦ ਗੁਰੂ ਸਾਹਿਬ ਦਾ ਸ਼ਰਧਾਲੂ ਸੀ. ਇਹ ਇਕ ਦਿਨ ਗੁਰੂ ਸਾਹਿਬ ਨੂੰ ਸ਼ਿਕਾਰ ਖੇਡਣ ਆਇਆਂ ਨੂੰ ਜੰਗਲ ਵਿਚ ਮਿਲਿਆ, ਬੇਨਤੀ ਕਰਕੇ ਏਥੋਂ ਹੀ ਅਪਨੀ ਨਗਰੀ ਨੂੰ ਲੈ ਆਇਆ. ਰਾਜੇ ਦੇ ਪ੍ਰੇਮ ਵਸ ਗੁਰੂ ਸਾਹਿਬ ਏਥੇ ਕਈ ਮਹੀਨੇ ਵਿਰਾਜੇ. ਨਗਰ ਦੇ ਬਾਹਰ ਉਹ ਸਥਾਨ ਹੈ, ਜਿਥੇ ਬੈਠ ਕੇ ਗੁਰੂ ਸਾਹਿਬ ਨੇ ਚਉਪਈ ਦੀ ਰਚਨਾ ਕੀਤੀ:-

ਕਬਿਯੋ ਬਾਚ ਬੇਨਤੀ "ਚੌਪਈ"

ਹਮਰੀ ਕਰੋ ਹਾਥ ਦੇ ਰੱਛਾ । ਪੂਰਨ ਹੋਇ ਚਿਤ ਕੀ ਇੱਛਾ ।
ਤਵ ਚਰਨਨ ਮਨ ਰਹੈ ਹਮਾਰਾ । ਅਪਨਾ ਜਾਨ ਕਰੋ ਪ੍ਰਤਿਪਾਰਾ ।

(ਚਰਿਤ੍ਰ 405, ਛੰਦ 377 ਤੋਂ 404 ਤਕ)

ਗੁਰੂ ਜੀ ਬਿਭੌਰ ਦੇ ਰਾਜੇ ਤੋਂ ਵਿਦਾ ਹੋ ਕੇ ਅਨੰਦਪੁਰ ਆ ਵਿਰਾਜੇ, ਇਕ ਸੰਗਤ ਨੇ ਅਰਜ਼ ਕੀਤੀ, ਜੀ ਸੱਚੇ ਪਾਤਸ਼ਾਹ ! ਕਮਲੋਟ ਪਿੰਡ ਦੇ ਗੁੱਜਰ ਅਤੇ ਰੰਘੜਾਂ ਨੇ ਸੰਗਤ ਤੋਂ ਉਹ ਵਸਤਾਂ ਖੋਹ ਲਈਆਂ ਜੋ ਆਪ ਦੀ ਭੇਟ ਲਈ ਲਿਆਏ ਸੇ. ਆਪ ਦੀ ਦੁਹਾਈ ਦੇਣ ਤੇ ਭੀ ਨਹੀਂ ਹਟੇ । ਗੁਰੂ ਸਾਹਿਬ ਕਹਿਣ ਲੱਗੇ, "ਸਿੱਖੋ ਚਿੰਤਾ ਨਾ ਕਰੋ, ਦੁਸ਼ਟਾਂ ਨੂੰ ਕਰਮਾਂ ਦਾ ਫਲ ਭੁਗਤਣਾ ਪਊ ।" ਭਾਈ ਆਲਮ ਸਿੰਘ ਜੀ ਕਹਿਣ ਲੱਗੇ, "ਸੱਚੇ ਪਾਤਿਸ਼ਾਹ ! ਅਨੰਦ-ਪੁਰ ਤੋਂ ਨਿਰਮੋਹ ਵੱਲ ਜਦ ਗਏ ਸੀ, ਤਦ ਉਨ੍ਹਾਂ ਨੇ ਦੋ ਸਿੱਖ ਘੇਰ ਲਏ ।"

## ਦੀਨਾ ਬੇਗ ਤੇ ਪੈਂਦੇ ਖ਼ਾਂ ਦਾ ਜੰਗ

### ਆਨੰਦਪੁਰ ਦੀ ਦੂਜੀ ਜੰਗ (1757 ਸੰਮਤ)

ਭੀਮ ਚੰਦ ਕਹਿਲੂਰੀਆ ਅਤੇ ਹੰਡੂਰੀਆ ਸੂਬੇ ਪਾਸ ਪਹੁੰਚੇ ਅਤੇ ਕਹਿਣ ਲੱਗੇ, "ਖਾਲਸਾ ਪੰਥ ਦਿਨੋ ਦਿਨ ਵੱਧ ਰਿਹਾ ਹੈ, ਸਾਡੇ ਪਿੰਡ ਉਜਾੜ ਦਿੱਤੇ, ਗੁਰੂ ਵੱਡਾ ਸੂਰਮਾ ਹੈ, ਸਰਹੰਦ ਦੇ ਸੂਬੇ ਨੇ ਪਹਿਲਾਂ ਭੀ ਫੌਜ ਨਾਲ ਲੈ ਕੇ ਚੜ੍ਹਾਈ ਕੀਤੀ ਸੀ । ਅਸੀਂ ਭੀ ਫ਼ੌਜਾਂ ਲੈ ਕੇ ਸਾਥ ਰਲੇ ਪਰ ਬਣਿਆ ਕੁਛ ਨਾ । ਤਦ ਦਿੱਲੀ ਦੇ ਸੂਬੇ ਨੇ ਦੀਨਾ ਬੇਗ ਅਤੇ ਪੈਂਦੇ ਖ਼ਾਂ ਭੀਮ ਚੰਦ ਆਦਿਕ ਪਹਾੜੀ ਰਾਜਿਆਂ ਦੀ ਸ਼ਕੈਤ ਕਰਨ ਤੇ ਗੁਰੂ ਸਾਹਿਬ ਨਾਲ ਮੁਕਾਬਲਾ ਕਰਨ ਲਈ ਭੇਜੇ. ਜਦ ਇਹ ਚਮਕੌਰ ਦੇ ਪਾਸ ਪਹੁੰਚੇ ਤਦ 'ਭੀਮ ਚੰਦ ਕਹਿਲੂਰੀਆ, ਬੀਰ ਸਿੰਘ ਜਸਪਾਲੀਆ, ਮਦਨ ਪਾਲ ਸਿਰਮੌਰੀਆ' ਆਦਿਕ ਰਾਜੇ, ਗੁੱਜਰ, ਡੋਗਰੇ ਅਤੇ ਰੰਗੜ ਇਨ੍ਹਾਂ ਨੂੰ ਆ ਮਿਲੇ । ਇਉਂ ਦਲ ਜੋੜ ਕੇ ਇਹ ਅਨੰਦਪੁਰ ਵੱਲ ਆਏ—ਗੁਰੂ ਸਾਹਿਬ ਨੇ ਖਾਲਸਾ ਜੀ ਨੂੰ ਹੁਕਮ ਦਿੱਤਾ ਕੀਰਤਪੁਰ ਅਤੇ ਅਨੰਦਪੁਰ ਦੇ ਵਿਚਕਾਰ ਜੋ ਨਾਲਾ ਹੈ ਉਥੇ ਵੈਰੀ ਨਾਲ ਜੰਗ ਕਰੋ, ਜਦੋਂ ਦੋਵੇਂ ਦਲ ਆਮ੍ਹਣੇ ਸਾਮ੍ਹਣੇ ਹੋਏ, ਜੰਗ ਹੋਣ ਲੱਗਾ. ਤਦ ਪੈਂਦੇ ਖ਼ਾਨ ਪੰਥ ਜਾਰੀ ਮਨਸਬਦਾਰ ਕਹਿਣ ਲੱਗਾ, "ਦੀਨ ਮਜ਼ਬ ਕੋ ਜੁੱਧ ਇਹ ਹਮ ਜੂਝਨਿ ਕੋ ਆਇ । ਗੁਰੂ ਤੁਮਰੋ ਬੜ ਬਲੀ ਮੋਕਹੁ ਬਹੁਤ ਸੁਨਾਇ ।" ਇਸ ਲਈ ਗੁਰੂ ਜੀ ਜੰਗ ਵਿਚ ਆਉਣ ਮੇਰੇ ਹੱਥ ਦੇਖਣ ਅਤੇ ਆਪਣੇ ਦਿਖੌਣ—ਧਰਮ ਯੁੱਧ ਕਰਨ—ਮੈਂ ਹੋਰ ਨਾਲ ਨਹੀਂ ਲੜਾਂਗਾ. ਇਹ ਵੰਗਾਰ ਸੁਣ ਕੇ ਗੁਰੂ ਸਾਹਿਬ ਸਾਮ੍ਹਣੇ ਆ ਕੇ ਕਹਿਣ ਲੱਗੇ, "ਭਾਵੇਂ ਯੁੱਧ ਵਿਦਿਆ ਦੇ ਜਾਣੂੰ ਚੰਗੀ ਤਰ੍ਹਾਂ ਜਾਣਦੇ ਹਨ ਕਿ ਵੰਗਾਰਨ

ਵਾਲਾ ਜਿਸ ਨੂੰ ਵੰਗਾਰਦਾ ਹੈ ਪਹਿਲਾਂ ਵਾਰ ਉਸ ਨੂੰ ਦਿੰਦਾ ਹੈ. ਪਰ ਅਸੀਂ ਪਹਿਲਾ ਵਾਰ ਤੈਨੂੰ ਦਿੰਦੇ ਹਾਂ," ਖ਼ਾਨ ਨੇ ਮਹਾਰਾਜ ਦੇ ਮੱਥੇ ਨੂੰ ਤੀਰ ਚਲਾਇਆ ਜੋ ਨਾ ਠੀਕ ਬੈਠਾ ਭਾਵ ਨਿਸ਼ਾਨਾ ਚੁੱਕ ਗਿਆ, ਤਦ ਗੁਰੂ ਸਾਹਿਬ ਨੇ ਖ਼ਾਨ ਨੂੰ ਦੂਜਾ ਵਾਰ ਕਰਨ ਲਈ ਕਿਹਾ. ਖ਼ਾਨ ਨੇ ਝੂਰਦੇ ਝੂਰਦੇ ਦੂਜਾ ਤੀਰ ਫੇਰ ਮੱਥੇ ਨੂੰ ਚਲਾਇਆ. ਏਹ ਭੀ ਓਵੇਂ ਨਿਸਫਲ ਗਿਆ ਤਦ

ਡੁਬਯੋ ਪਠਾਨ ਬਹੁ ਲਾਜ ਮਾਰਿ । ਤੁਰਕਾਨ ਬਿਖੈ ਬਰ ਨਾਮ ਜਾਹਿ ।
ਸਦ ਹੈਫ਼ ਕਰਨ ਬਿਦਯਾ ਬਿਸਾਲ । ਨਹਿ ਸਰਹੋਂਕਾਰ ਜਬ ਜੰਗ ਕਾਲ ।
ਅਬ ਵਾਰਿ ਤਿਨਹੁ ਕਹੁ ਬਨਹਿ ਦੇਨਿ। ਜਿਸ ਕਿਯੇ ਜੰਗ ਮਹਿ ਦੇਨ ਲੇਨਿ ।

ਗੁਰੂ ਜੀ ਨੇ ਪਠਾਨ ਨੂੰ ਲਲਕਾਰਿਆ ਤੇ ਕਿਹਾ,

ਹਤੈਂ ਤੀਰ ਤੋਹੀ ਵਿਜੈ ਵਾਰ ਮੇਰਾ ।
ਕਰਯੋ ਓਜ ਜਤੋ ਪਿਖਯੋ ਸਰਬ ਤੇਰਾ ।

ਉਸ ਉ ਤਰ ਦਿੱਤਾ—

...ਲਿਜੈ ਵਾਰ ਦੋਈ ।

ਗੁਰੂ ਜੀ ਕਹਿਣ ਲੱਗੇ—

......ਨਹੀਂ ਦੋਇ ਲੈ ਹੈਂ ।
ਔਹ ਏਕ ਨੀਕੋ ਕਹੈਂ ਬੀਰ ਜੇ ਹੈ ।

ਗੁਰੂ ਸਾਹਿਬ ਨੇ ਖਾਨ ਤੇ ਖਪਰਾ ਚਲਾਇਆ—

ਲਗਯੋ ਬਾਨ ਕਾਨੰ ਨਜੀਕੰ ।
ਬੇਸਾਲਾ ਗਿਰਯੋ ਭੂਮ ਕੈ ਖ਼ਾਨ ਕੀਨੇ ਉਤਾਲਾ ।
ਗਯੋ ਭਾਜ ਘੋਰਾ ਜਲੈ ਡੂਡ ਹੋਵਾ ।

ਪਠਾਣ ਦੇ ਝਟਕਣ ਲਈ ਸ਼ੈਫ਼ ਗੁਰੂ ਜੀ ਨੇ ਮਿਆਨ ਚੋਂ ਕੱਢੀ, ਮੌਤ ਤੋਂ ਡਰਦਾ ਉਹ ਕਹਿਣ ਲੱਗਾ—

ਭਨੇ ਦੀਨ ਬੈਨੰ ਗੁਰੂ ਜੀ ਰਖੀਜੈ ।
ਮਹਾਂ ਤੇਗ ਤੀਖੀ ਨ ਗ੍ਰੀਵਾ ਕਟੀਜੈ ।

ਪ੍ਰਭੂ ਫੇਰ ਬੋਲੇ—

ਕਰੋ ਯਾਦ ਕਲਮਾ ਲਖੋ ਪ੍ਰਾਨ ਅੰਤਾ ।
ਮਹਾਂ ਘਾਵਬਾਨੰ ਬਚੇ ਲਕਚੰਤਾ ।
ਇਸੈ ਬੋਲ ਤੇ ਸੈਫੰ ਚਲਾਈ ।
ਜਦੋਂ ਰੁੰਡ ਤੇ ਮੁੰਡ ਕੀਨੇ ਤਦਾਈ ।

ਭੀਮ ਚੰਦ ਅਤੇ ਪਹਾੜੀ ਰਾਜਿਆਂ ਨੇ ਇਹ ਘੋਰ ਜੰਗ ਹੋਂਦਾ ਦੇਖਿਆ. ਉਨ੍ਹਾਂ ਦੇ ਛੱਕੇ ਛੁਟ ਗਏ. ਪਹਾੜੀ ਜਾ ਚੜ੍ਹੇ ਦੀਨ ਬੇਗ ਦੂਸਰਾ ਪੰਜ ਹਜ਼ਾਰੀ ਭੀ ਜ਼ਖਮੀ ਹੋ ਕੇ ਪੜ੍ਹਾ

ਵਾਰ ਗਿਆ. ਬਚੀ ਖੁਚੀ ਫ਼ੌਜ ਜਾਨ ਬਚਾ ਕੇ ਜਿੱਧਰ ਜਿਸ ਦਾ ਮੂੰਹ ਹੋਇਆ ਭੱਜ ਗਈ. ਗੁਰੂ ਸਾਹਿਬ ਜੰਗ ਫਤੇ ਕਰਕੇ ਜਿੱਤ ਦੇ ਡੰਕੇ ਵਜਾਉਂਦੇ ਸ੍ਰੀ ਅਨੰਦਪੁਰ ਸਾਹਿਬ ਆ ਵਿਰਾਜੇ.

**ਸਿਆਹ ਟਿੱਬੀ**

ਬਾਲੀਆਚੰਦ ਅਤੇ ਆਲਮ ਚੰਦ, ਉਪਰਲੇ ਜੰਗ ਪਿੱਛੋਂ ਇਹ ਦੋਵੇਂ ਸਰਦਾਰ ਇਸ ਤਾਕ ਵਿਚ ਲੱਗੇ ਕਿ ਜਦ ਗੁਰੂ ਜੀ ਜੰਗਲ ਵਿਚ ਸ਼ਿਕਾਰ ਲਈ ਆਉਣ ਉਨ੍ਹਾਂ ਤੇ ਅਚਨਚੇਤ ਹੱਲਾ ਕਰਕੇ ਫੜ ਲਈਏ ਜਾਂ ਖਤਮ ਕਰ ਦਈਏ. ਇਕ ਦਿਨ ਅਜੇਹਾ ਅਵਸਰ ਮਿਲਣ ਤੇ ਉਨ੍ਹਾਂ ਨੇ ਹੱਲਾ ਕੀਤਾ ਤੇ ਸਿੱਖਾਂ ਨਾਲ ਲੜਨ ਲੱਗੇ. ਬੜੀ ਵੀਰਤਾ ਨਾਲ ਲੜੇ. ਗੁਰੂ ਸਾਹਿਬ ਨੇ ਟਿੱਬੀ ਤੋਂ ਤੀਰ ਚਲਾਏ, ਸਿੰਘ ਸ੍ਰੀ ਸਾਹਿਬ ਅਤੇ ਗੋਲੀਆਂ ਚਲਾਉਣ ਲੱਗੇ।

**ਬਾਲੀਆਚੰਦ—**

ਚਲੀ ਸਮੂਹ ਸ਼ੂੰਕਤੀ ਗੋਲੀ। ਬਾਲੀਆ ਚੰਦ ਜੰਘ ਮਹਿਲਾ ਸੀ।
ਘਾਇਲ ਹੋਇ ਬਲੀਆ ਹਟ ਪਰਗੋ।

**ਆਲਮ ਸਿੰਘ—**

ਆਲਮਚੰਦ ਖੜਗ ਕਰਿ ਨੰਗਾ। ਭਯੋ ਸਮੁਖ ਚਾਹਿਤ ਰਣ ਜੰਗਾ।
ਆਲਮ ਸਿੰਘ ਕੁਪਗੋ ਇਸ ਦੇਖ ਦੋਨਹੁ ਮਰੇ ਸਿਪਾਰ ਸ਼ਮਸ਼ੇਰ।
ਭਾਈ ਸਾਹਿਬ ਨੇ ਖੜਗ ਸਮੇਤ ਹਾਥ ਕਟ ਡਾਰਾ। ਆਲਮਚੰਦ
ਤਗਾਮ ਰਣ ਭਾਗਾ।

**ਗੁਰੂ ਸਾਹਿਬ ਕਹਿਣ ਲੱਗੇ—**

ਕਰਹਿ ਗਿਰੀਸ਼ ਰਾਜ ਅਭਿਮਾਨ।
ਪਰਮੇਸ਼ਰ ਕੀ ਗਤਿ ਨਹਿ ਜਾਨਹਿ।
ਆਇ ਸਮਾਇਨ ਕੇ ਸਿਰ ਬਲੀ। ਬਿਨ ਹੰਕਾਰ ਹੋਇ ਬਿਧਿ ਭਲੀ।

ਕੁਛ ਚਿਰ ਸਲਾਹਾਂ ਕਰਨ ਮਗਰੋਂ ਗੁਰੂ ਸਾਹਿਬ ਦੀ ਸੇਵਾ ਵਿਚ ਰਾਜਿਆਂ ਨੇ ਕਹਾ ਕੇ ਭੇਜਿਆ ਤੁਸੀਂ ਕਿਲੇ ਦੇ ਆਸਰੇ ਸਾਥੋਂ ਜਿੱਤ ਜਾਂਦੇ ਹੋ, ਕਦੇ ਖੁੱਲ੍ਹੇ ਮਦਾਨ ਜੰਗ ਕਰੋ, ਇਹ ਸੰਦੇਸ਼ ਪਹੁੰਚਣ ਤੇ ਗੁਰੂ ਸਾਹਿਬ ਅਨੰਦਪੁਰ ਛੱਡ ਕੇ ਨਿਰਮੋਹ ਜਾ ਬਿਰਾਜੇ।

**ਨਿਰਮੋਹੀ ਦਾ ਜੰਗ (1759 ਸੰਮਤ)**

ਫਤੇਗੜ੍ਹ ਦੀ ਰਾਖੀ ਭਾਈ ਉਦੇ ਸਿੰਘ ਜੀ ਨੂੰ ਅਤੇ ਲੋਹਗੜ੍ਹ ਦੀ ਰਾਖੀ ਭਾਈ ਸ਼ੇਰ ਸਿੰਘ ਅਤੇ ਨਾਹਰ ਸਿੰਘ ਜੀ ਨੂੰ ਪੰਜ ਸੌ ਸਿੰਘਾਂ ਸਹਿਤ ਸੌਂਪੀ. ਸਿੰਘਾਂ ਨੂੰ ਹੁਕਮ ਹੋਇਆ ਵੈਰੀ ਦੇ ਹੱਲੇ ਦੀ ਹੀ ਰੋਕ-ਥਾਮ ਕਰਨੀ. ਆਪ ਹੱਲਾ ਨਹੀਂ ਕਰਨਾ. ਵੈਰੀ ਵੱਲੋਂ ਸਿੰਘਾਂ ਤੇ ਗੋਲੀਆਂ ਅਤੇ ਤੀਰਾਂ ਦਾ ਮੀਂਹ ਵਰਸਾਇਆ ਗਿਆ. ਅਜਿਹੀ ਦਸ਼ਾ ਦੇਖ ਕੇ ਬਾਬਾ ਅਜੀਤ ਸਿੰਘ ਜੀ ਨੇ ਸਤਿਗੁਰਾਂ ਤੋਂ ਖੁੱਲ੍ਹੇ ਮਦਾਨ ਮੁਠਭੇੜ ਕਰਨ ਦੀ ਆਗਿਆ ਮੰਗੀ. ਪ੍ਰਸੰਨਤਾ ਪੂਰਬਕ ਸੌ ਸਿੰਘਾਂ ਦੇ ਜੱਥੇ ਨਾਲ ਬਾਬਾ ਜੀ ਰਣਭੂਮੀ ਵਿਚ ਪਧਾਰੇ ਵੈਰੀ ਤੇ ਟੁੱਟ ਪਏ. ਇਹ ਦਸ਼ਾ ਦੇਖ ਕੇ ਭੀਮ ਚੰਦ ਆਪਣੀ ਫੌਜ ਨਾਲ ਓਥੇ ਪਹੁੰਚਿਆ ਜਿਥੇ ਘੋਰ ਸੰਗ੍ਰਾਮ ਹੋ ਰਿਹਾ ਸੀ. ਦੋਹਾਂ

ਧਿਰਾਂ ਦਾ ਡਾਢਾ ਜਾਨੀ ਨੁਕਸਾਨ ਹੋਇਆ. ਜਸਵਾਲੀਆ ਭਾਈ ਉਦੇ ਸਿੰਘ ਜੀ ਨਾਲ ਜਾ ਟਕਰਿਆ. ਹੱਲਾ-ਸ਼ੇਰੀ ਮਿਲਣ ਤੇ ਜਮਤੁਲਾਖ਼ਾਂ ਆਪਣੀ ਕੁਮਕ ਨੂੰ ਲੈ ਕੇ ਅੱਗੇ ਵਧਿਆ. ਇਸ ਦੇ ਮੁਕਾਬਲੇ ਲਈ ਬਚਿਤ੍ਰ ਸਿੰਘ, ਆਲਮ ਸਿੰਘ ਅਤੇ ਦਿਆਲ ਸਿੰਘ ਜੀ ਆਏ. ਜਮਤੁਲਾਖਾਂ ਦੇ ਭਾਈ ਸਾਹਿਬ ਸਿੰਘ ਜੀ ਨੇ ਗੋਲੀ ਮਾਰੀ ਜਿਸ ਨਾਲ ਇਹ ਮਾਰਿਆ ਗਿਆ. ਸਾਰੇ ਰੰਗੜ ਆਪਣੇ ਸਰਦਾਰ ਦੀ ਲੋਥ ਲੈਣ ਲਈ ਉਤਰੇ. ਭਾਈ ਆਲਮ ਸਿੰਘ ਜੀ ਨੇ ਖਾਲਸਾ ਜੀ ਨੂੰ ਵੰਗਾਰਿਆ, "ਖ਼ਾਲਸਾ ਜੀ ਲੋਥ ਨਹੀਂ ਚੁਕਣ ਦੇਣੀ". ਏਨੇ ਨੂੰ ਭਾਈ ਮਾਨ ਸਿੰਘ ਜੀ ਨੇ ਲੋਥ ਦੇ ਪਾਸ ਆ ਝੰਡਾ ਗੱਡਿਆ ਅਤੇ ਲੋਥ ਨਾ ਚੁੱਕਣ ਦਿਤੀ. ਦਿਨ ਛਿਪਣ ਤੇ ਫ਼ੌਜਾਂ ਆਰਾਮ ਲਈ ਆਪੋ ਆਪਣੇ ਡੇਰਿਆਂ ਨੂੰ ਚਲੀਆਂ ਗਈਆਂ. ਦਿਨ ਭਰ ਦੇ ਜੰਗ ਦਾ ਨਤੀਜਾ ਰਾਜਿਆਂ ਲਈ ਭਾਰੀ ਸ਼ੋਕਜਨਕ ਹੋਇਆ. ਰਾਜਾ ਮੰਡੀ ਦੀ ਸਤਿਗੁਰੂ ਨਾਲ ਸੁਲਾਹ ਕਰਨ ਦੀ ਪੱਕੀ ਮਰਜ਼ੀ ਸੀ, ਪਰ ਰਾਜਸਥਾਨ ਹੰਡੂਰੀਆ ਅਤੇ ਜਸਵਾਲੀਆ ਸਹਿਮਤ ਨਾ ਹੋਏ ਅਤੇ ਕਹਿਣ ਲੱਗੇ, "ਕਲ੍ਹ ਨੂੰ ਸਤਿਗੁਰੂ ਨੂੰ ਅਨੰਦਪੁਰ ਤੋਂ ਅਸੀਂ ਜ਼ਰੂਰ ਖਦੇੜ ਦੇਵਾਂਗੇ।"

ਦੂਜੇ ਦਿਨ ਰਾਜਿਆਂ ਨੇ ਪਹੁ ਫੁੱਟਣ ਸਾਰ ਸਿੰਘਾਂ ਤੇ ਹੱਲਾ ਬੋਲਿਆ. ਅੱਗੋਂ ਸਿੰਘ ਭੀ ਤਿਆਰ ਸਨ. ਦੁਪਹਿਰ ਤੱਕ ਘੋਰ ਸੰਗ੍ਰਾਮ ਹੋਇਆ. ਗੁਰੂ ਸਾਹਿਬ ਤੋਂ ਆਗਿਆ ਲੈ ਕੇ ਜੰਗ ਵਿਚ ਲੜਨ ਲਈ ਸਿੰਘਾਂ ਨੂੰ ਲੈ ਕੇ ਬਾਬਾ ਅਜੀਤ ਸਿੰਘ ਜੀ ਆਏ. ਇਨ੍ਹਾਂ ਤੀਰਾਂ ਦੀ ਝੜੀ ਲਾ ਦਿਤੀ ਜਿਨ੍ਹਾਂ ਦਾ ਵੈਰੀ ਤੇ ਵੱਡਾ ਮਾਰੂ ਅਸਰ ਹੋਇਆ. ਬਾਬਾ ਜੀ ਦੀ ਸਵਾਰੀ ਦਾ ਘੋੜਾ ਮਾਰਿਆ ਗਿਆ. ਇਹ ਦੂਸਰੇ ਘੋੜੇ ਤੇ ਸਵਾਰ ਹੋ ਕੇ ਓਵੇਂ ਵੀਰਤਾ ਨਾਲ ਲੜਦੇ ਰਹੇ. ਹੁਣ ਇਹ ਪਹਾੜੀ ਰਾਜਿਆਂ ਨੂੰ ਪੱਕੀ ਤਰ੍ਹਾਂ ਨਿਸ਼ਚੇ ਹੋ ਗਿਆ ਕਿ ਉਹ ਕਿਸੇ ਤਰ੍ਹਾਂ ਭੀ ਅੱਗੋਂ ਸ਼ਾਮ ਦੀ ਲੜਾਈ ਵਿਚ ਨਹੀਂ ਜਿੱਤ ਸਕਦੇ। ਲੰਬੀ ਸੋਚ ਵਿਚਾਰ ਪਿੱਛੋਂ ਰਾਜਿਆਂ ਨੇ ਪਿੱਛੇ ਹਟ ਕੇ ਅਨੰਦਪੁਰ ਦੇ ਇਰਦ-ਗਿਰਦ ਘੇਰਾ ਪਾ ਲਿਆ. ਬਾਹਰੋਂ ਰਸਦ ਪਾਣੀ ਅੰਦਰ ਜਾਣਾ ਬੰਦ ਕਰ ਦਿਤਾ. ਇਹ ਘੇਰਾ ਵੀਹ ਦਿਨ ਤੱਕ ਰਿਹਾ. ਰਾਤ ਨੂੰ ਸਿੱਖ ਪਹਾੜੀ ਸੈਨਾ ਦੇ ਡੇਰੇ ਤੇ ਆ ਪੈਂਦੇ ਤੇ ਇਨ੍ਹਾਂ ਤੋਂ ਰਸਦ ਪਾਣੀ ਸ਼ਸਤ੍ਰ ਆਦਿਕ ਖੋਹ ਕੇ ਲੈ ਜਾਂਦੇ।

## ਲੋਹਗੜ੍ਹ ਦੀ ਜੰਗ

ਰਾਜੇ ਕੇਸਰੀ ਚੰਦ ਨੇ ਇਕ ਹੋਰ ਬਿਉਂਤ ਸੋਚੀ. ਇੱਕ ਹਾਥੀ ਨੂੰ ਬਹੁਤ ਸਾਰੀ ਸ਼ਰਾਬ ਪਿਆ ਕੇ ਮੱਥੇ ਤੇ ਲੋਹੇ ਦੇ ਤਵੇ ਬੰਨ੍ਹ ਕੇ ਸੁੰਡ ਵਿਚ ਤਲਵਾਰ ਫੜਾ, ਪਿੰਡੇ ਤੇ ਜਰਾਬਖਤਰ ਪਾ ਲੋਹਗੜ੍ਹ ਦੇ ਕਿਲ੍ਹੇ ਨੂੰ ਤੋੜਨ ਲਈ ਲਿਆਂਦਾ. ਪਿੱਛੇ ਫੌਜ ਲਾਈ ਤਾਕਿ ਦਰਵਾਜ਼ਾ ਤੋੜਨ ਸਾਰ ਫੌਜ ਹੱਲਾ ਕਰਕੇ ਕਿਲੇ ਵਿਚ ਜਾ ਵੜੇ. ਇਸ ਬਿਉਂਤ ਦਾ ਪਤਾ ਲਗਣ ਤੇ ਸਤਿਗੁਰੂ ਜੀ ਨੇ ਹਾਥੀ ਦਾ ਟਾਕਰਾ ਕਰਨ ਲਈ ਦੁਨੀ ਚੰਦ ਮਸੰਦ ਨੂੰ ਹੁਕਮ ਦਿਤਾ. ਦੁਨੀ ਚੰਦ ਡਰ ਕੇ ਰਾਤ ਨੂੰ ਭੱਜ ਗਿਆ. ਫੇਰ ਇਸ ਦੀ ਥਾਂ ਭਾਈ ਬਚਿਤ੍ਰ ਸਿੰਘ ਜੀ ਨੂੰ ਟਾਕਰਾ ਕਰਨ ਲਈ ਹੁਕਮ ਹੋਇਆ. ਭਾਈ ਬਚਿਤ੍ਰ ਸਿੰਘ ਜੀ ਘੋੜੇ ਤੇ ਸਵਾਰ ਹੋ ਕੇ ਹਾਥੀ ਨਾਲ ਟਾਕਰਾ ਕਰਨ ਆਏ. ਦਰਵਾਜ਼ਾ ਖੁਲ੍ਹਿਆ. ਇਨ੍ਹਾਂ ਨੇ ਹਾਥੀ ਦੇ ਮੱਥੇ ਵਿਚ ਨੇਜਾ ਮਾਰਿਆ ਜੋ ਲੋਹੇ ਦੇ ਤਵੇ ਨੂੰ ਚੀਰ ਕੇ ਸਿਰ ਵਿਚ ਜਾ ਧਸਿਆ. ਦਰਦ ਨਾਲ ਵਿਆਕੁਲ ਹੋਇਆ ਹਾਥੀ ਪਿੱਛੇ ਨੂੰ ਭੱਜ ਨਿਕਲਿਆ ਜਿਸ ਕਾਰਨ ਪਹਾੜੀ ਰਾਜਿਆਂ ਦੀ ਬਹੁਤ ਸਾਰੀ ਫ਼ੌਜ ਹਾਥੀ ਦੇ ਪੈਰਾਂ ਹੇਠ ਲਤਾੜੀ ਗਈ ਤੇ

ਮਰ ਗਈ. ਕੁਛਕੁ ਫ਼ੌਜੀ ਏਸ ਦੀ ਸੁੰਡ ਵਿਚ ਫੜਾਈ ਸੈਫ਼ ਨਾਲ ਵੱਢੇ ਗਏ.

ਰਾਜਾ ਕੇਸਰੀ ਚੰਦ ਨੇ ਆਪਣੀ ਫ਼ੌਜ ਨੂੰ ਵੰਗਾਰਿਆ ਅਤੇ ਡਟ ਕੇ ਸਿੱਖਾਂ ਨਾਲ ਜੰਗ ਕੀਤਾ. ਏਸ ਨੇ ਇਕ ਤੀਰ ਉਦੇ ਸਿੰਘ ਜੀ ਨੂੰ ਮਾਰਿਆ ਜੋ ਉਨ੍ਹਾਂ ਦੇ ਘੋੜੇ ਦੇ ਤੌਹਰੂ ਵਿਚ ਲੱਗਿਆ. ਭਾਈ ਸਾਹਿਬ ਨੇ ਰਾਜੇ ਤੇ ਸ੍ਰੀ ਸਾਹਿਬ ਦਾ ਅਜਿਹਾ ਵਾਰ ਕੀਤਾ ਜਿਸ ਨਾਲ ਰਾਜੇ ਦਾ ਸਿਰ ਬੱਢ, ਨੇਜੇ ਤੇ ਟੰਗ, ਜਿੱਤ ਦੀ ਨਿਸ਼ਾਨੀ, ਕਿਲ੍ਹੇ ਵਿਚ ਲੈ ਆਏ. ਭਾਈ ਸਾਹਿਬ ਸਿੰਘ ਹੱਥੋਂ ਰਾਜਾ ਹੰਡੂਰੀਆ ਬੁਰੀ ਤਰ੍ਹਾਂ ਘਾਇਲ ਹੋਇਆ. ਹੋਰ ਤਾਂ ਸਭ ਰਾਜੇ ਰਾਤ ਨੂੰ ਹੌਂਸਲਾ ਹਾਰ ਬੈਠੇ, ਪਰ ਘੁਮੰਡਚੰਦ ਕਾਂਗੜੀਆਂ ਅਗਲੇ ਦਿਨ ਜੰਗ ਕਰਨ ਲਈ ਫੇਰ ਆਇਆ. ਭਾਵੇਂ ਹੋਰ ਰਾਜੇ ਸਭ ਹੀ ਏਸ ਨੂੰ ਹੱਸਦੇ ਸਨ ਪਰ ਇਹ ਸਾਰਾ ਦਿਨ ਬਹਾਦਰੀ ਨਾਲ ਲੜਦਾ ਰਿਹਾ, ਪਹਾੜੀਏ ਸਿੰਘਾਂ ਤੇ ਭਾਰੂ ਰਹੇ. ਆਲਮ ਸਿਘ ਜੀ ਦੀ ਗੋਲੀ ਨਾਲ ਘੁਮੰਡਚੰਦ ਦਾ ਘੋੜਾ ਮਾਰਿਆ ਗਿਆ. ਇਹ ਸਾਥੀਆਂ ਦੀ ਮਦਦ ਨਾਲ ਬਚ ਨਿਕਲਿਆ. ਸੰਝ ਨੂੰ ਜਦ ਰਾਜਾ ਜੰਗ ਤੋਂ ਡੇਰੇ ਵੱਲ ਮੁੜਿਆ ਆਉਂਦਾ ਸੀ. ਉਸ ਦੇ ਗੋਲੀ ਲੱਗੀ ਜਿਸ ਕਰਕੇ ਪਹਾੜੀ ਰਾਜਿਆਂ ਦਾ ਹੌਸਲਾ ਟੁੱਟ ਗਿਆ. ਰਾਤ ਦੇ ਅਨ੍ਹੇਰੇ ਵਿਚ ਸਾਰੇ ਹੀ ਘਰਾਂ ਨੂੰ ਭੱਜ ਗਏ. ਜੰਗ ਸੰਮਾਪਤ ਹੋ ਗਿਆ ਜੰਗ ਪਿਛੋਂ ਰਾਜਿਆਂ ਦੇ ਰਾਜਾਂ ਵਿਚ ਬੁਰੀ ਤਰ੍ਹਾਂ ਆਪੋ ਧਾਪੀ ਮਚ ਗਈ. ਕੋਈ। ਭੀ ਰਾਜ-ਪ੍ਰਬੰਧ ਨਾ ਰਿਹਾ. ਭੀਮ ਚੰਦ ਨੇ ਫਿਰ ਰਾਜਿਆਂ ਦਾ ਇਕੱਠ ਕੀਤਾ ਅਤੇ ਗੁਰੂ ਜੀ ਤੇ ਹੱਲਾ ਕਰਨ ਦੀ ਸਲਾਹ ਪੱਕੀ ਕਰ ਲਈ. ਭੀਮ ਚੰਦ ਦੇ ਸੱਦੇ ਤੇ ਹੰਡੂਰੀਆ, ਚੰਬੀਆ, ਫਤੇਪੁਰੀਆ, ਨਾਹਣੀਆ ਅਤੇ ਹੋਰ ਕਈ ਰਾਜੇ ਆ ਇਕੱਠੇ ਹੋਏ. ਪਹਿਲੇ ਦੀ ਤਰ੍ਹਾਂ ਸਤਿਗੁਰੂ ਜੀ ਨੂੰ ਜੰਗ ਦਾ ਨਿਮੰਤ੍ਰਣ ਦਿੱਤਾ. ਉਨ੍ਹਾਂ ਉੱਤਰ ਵਿਚ ਕਿਹਾ "ਤੁਸੀਂ ਮੈਨੂੰ ਜੰਗ ਕਰਨ ਲਈ ਮਜਬੂਰ ਕਰ ਰਹੇ ਹੋ. ਅੱਛਾ ਆ ਕੇ ਦੇਖ ਲਵੋ।" ਇਸ ਉੱਤਰ ਮਿਲਣ ਤੇ ਰਾਜਿਆਂ ਨੇ ਹੱਲਾ ਕੀਤਾ. ਭਾਈ ਉਦੈ ਸਿੰਘ ਅਤੇ ਆਲਮ ਸਿੰਘ ਜੀ ਵੱਡੀ ਵੀਰਤਾ ਨਾਲ ਲੜੇ, ਏਸ ਵਕਤ ਕੇਵਲ ਅੱਠ ਸੌ ਸਿੰਘ ਅਨੰਦਪੁਰ ਵਿਚ ਸੀ ਅਤੇ ਉਹ ਬੱਢ ਸਿੱਟੇ ਸਨ. ਤਦ ਹੁਕਮ ਹੋਇਆ ਬਰੂਦ ਸਿੱਕਾ ਅਤੇ ਸਸਤ੍ਰ ਬਰਤਾਓ. ਸਿੰਘ ਤਿਆਰ ਹੋ ਜਾਣ. ਭਲਕੇ ਸ਼ਿਕਾਰ ਚੱਲਾਂਗੇ. ਅੰਮ੍ਰਿਤ ਵੇਲੇ ਨਗਾਰੇ ਤੇ ਚੋਟ ਲੱਗੀ. ਸਤਿਗੁਰੂ ਘੋੜੇ ਤੇ ਸਵਾਰ ਹੋਏ. ਦੂਜਾ ਡੱਗਾ ਲੱਗਣ ਤੇ ਖਾਲਸਾ ਭੀ ਅਰਾਕਿਆਂ ਤੇ ਚੜ੍ਹ ਬੈਠਾ. ਕਲਮੋਟ ਵੱਲ ਚਲ ਪਏ. ਨਗਰ ਦੇ ਬਾਹਰ ਜੋ ਮਿਲਿਆ ਜਿਸ ਨੇ ਹੱਥ ਚੁੱਕਿਆ ਮਾਰ ਮੁਕਾਇਆ. ਬਹੁਤੇ ਭੱਜ ਕੇ ਪਿੰਡ ਵਿਚ ਜਾ ਲੁਕੇ. ਗੁਰੂ ਸਾਹਿਬ ਨਗਰ ਤੋਂ ਬਾਹਰ ਬਿਰਾਜ ਰਹੇ ਸਨ. ਸਿੰਘਾਂ ਨੇ ਅਰਜ਼ ਕਰੀ, "ਜੀ ਸੱਚੇ ਪਾਤਸ਼ਾਹ ! ਆਪ ਦੇ ਹੁਕਮ ਦੀ ਉਡੀਕ ਹੈ. ਦੁਸ਼ਟਾਂ ਨੂੰ ਦੰਡ ਦੇਈਏ." ਹੁਕਮ ਹੋਇਆ, "ਬੱਚਿਆਂ, ਬੁੱਢਿਆਂ ਤੇ ਤ੍ਰੀਮਤਾਂ ਨੂੰ ਬਾਹਰ ਕੱਢ ਦਿਓ. ਰਾਤ ਨੂੰ ਕੁਝ ਨਾ ਕਰੋ. ਅੰਮ੍ਰਿਤ ਵੇਲੇ ਦੋਸ਼ੀਆਂ ਨੂੰ ਦੰਡ ਦੇਣਾ. ਮੂਰਖਾਂ ਨੇ ਸੰਗਤ ਲੁੱਟੀ. ਦੋ ਸਿੰਘ ਮਾਰੇ, ਉਸ ਦੀ ਸਜ਼ਾ ਪਾਉਣਗੇ ਅਗਲੇ ਦਿਨ ਅੰਮ੍ਰਿਤ ਵੇਲੇ ਨਗਰ ਵਿਚ ਕੋਟ ਟੱਪ ਕੇ ਸਿੰਘ ਜਾ ਬੜੇ, ਜੋ ਅੱਗੇ ਭਿੜੇ ਉਨ੍ਹਾਂ ਨੂੰ ਮਾਰਿਆ, ਜਿਨੀ ਹੱਥ ਜੋੜੇ ਗੁਰੂ ਕੀ ਦੁਹਾਈ ਦਿੱਤੀ ਉਹ ਬਚੇ. ਸਸਤ੍ਰ ਸਭ ਤੋਂ ਖੋਹ ਲਏ. ਕਹੀਆਂ ਦੇ ਕੇ ਉਨ੍ਹਾਂ ਦੇ ਹੱਥੋਂ ਗ੍ਰਾਮ ਕੋਟ ਅਤੇ ਘਰ ਢਹਾਏ. ਨਗਰ ਦੀ ਜਗ੍ਹਾ ਅਜੇਹੀ ਸਾਫ਼ ਕਰਵਾਈ ਜਿਵੇਂ ਏਥੇ ਕਦੇ ਭੀ ਬਸੋਂ ਨਹੀਂ ਸੀ. ਇਉਂ ਦੰਡ ਦੇ ਕੇ ਵਾਪਿਸ ਅਨੰਦਪੁਰ ਜਾ ਵਿਰਾਜੇ ਫੇਰ ਸੰਗਤ ਨੂੰ ਕਿਸੇ ਨੇ

ਨਹੀਂ ਸਤਾਇਆ. ਅਨੰਦਪੂਰਬਕ ਔਂਦੇ ਜਾਂਦੇ ਰਹੇ.

**ਸੈਦੇ ਖ਼ਾਂ ਜੰਗ ਲਈ ਆਇਆ**

ਰਾਜੇ ਭੀ ਆਪੋ ਆਪਣੇ ਘਰੀਂ ਟਿਕ ਕੇ ਬੈਠ ਗਏ. ਪ੍ਰਜਾ ਸੁਖੀ ਵਸਣ ਲੱਗੀ. ਹੁਣ ਲੋਕ ਬਹੁਤ ਸਾਰੇ ਬਾਹਰੋਂ ਆ ਆ ਕੇ ਅਨੰਦਪੁਰ ਦੁਮੰਜ਼ਲੇ, ਤਿੰਨ-ਮੰਜ਼ਲੇ ਮਕਾਨ ਬਣਾ ਬੇ ਰਹਿਣ ਲੱਗੇ. ਅਨੰਦਪੁਰ ਦੀ ਇਹ ਬ੍ਰਿਧੀ ਰਾਜਿਆਂ ਨੂੰ ਰੜਕਣ ਲੱਗੀ ਅਤੇ ਜੰਗ ਦੀਆਂ ਬਿਉਂਤਾਂ ਸੋਚਣ ਲੱਗੇ, ਸੈਦੇ ਖ਼ਾਂ ਜੰਗ ਕਰਨ ਲਈ ਅਨੰਦਪੁਰ ਵੱਲ ਆ ਰਿਹਾ ਸੀ. ਜਦ ਥਨੇਸਰ ਪੁੱਜਾ ਖਬਰ ਮਿਲਣ ਤੇ ਇਕ ਸਿੱਖ ਝੱਟ ਅਨੰਦਪੁਰ ਅੱਧੀ ਰਾਤ ਪੁੱਜਾ ਅਤੇ ਪਹਿਰੇਦਾਰ ਸਿੱਖਾਂ ਨੂੰ ਉਸ ਦੇ ਆਉਣ ਦੀ ਖ਼ਬਰ ਦਿੱਤੀ. ਲਸ਼ਕਰ ਦੀ ਗਿਣਤੀ ਸਵਾ ਲੱਖ ਦੇ ਕਰੀਬ ਹੋਸੀ. ਕਲ ਤਕ ਏਥੇ ਪਹੁੰਚ ਜਾਊ. ਅੰਮ੍ਰਿਤ ਵੇਲੇ ਦੀਵਾਨ ਸਜਿਆ. ਗੁਰੂ ਸਾਹਿਬ ਸਿੰਘਾਸਣ ਤੇ ਆ ਬਿਰਾਜੇ. ਸਿੰਘ ਹੁਣ ਕੋਈ ਪੰਜ ਸੌ ਦੇ ਕਰੀਬ ਹਾਜ਼ਰ ਸੀ. ਬਾਕੀ ਘਰਾਂ ਨੂੰ ਮੁੜ ਗਏ ਸਨ. ਜੰਗ ਮਚਣ ਤੀਕ ਉਹ ਅਪੜ ਹੀ ਨਹੀਂ ਸਨ ਸਕਦੇ. ਸ਼ਾਹੀ ਸੈਨਾ ਨਾਲ ਪਹਾੜੀ, ਡੋਗਰੇ, ਅਤੇ ਰੰਘੜ ਭੀ ਆ ਮਿਲਣਗੇ. ਸਿੰਘਾਂ ਨੇ ਅਸਤ੍ਰ-ਸ਼ਸਤ੍ਰ ਸਜਾ ਲਏ, ਘੋੜਿਆਂ ਤੇ ਕਾਠੀਆਂ ਪਾ ਲਈਆਂ. ਇਤਨੇ ਵਿਚ ਤੁਰਕ ਸੈਨਾ ਭੀ ਪਹੁੰਚ ਗਈ. ਮੈਮੂ ਖ਼ਾਨ-"ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਅਰਜ਼ ਕਰਨ ਲੱਗਾ, ਜੀ ਸੱਚੇ ਪਾਤਸ਼ਾਹ ਹੁਣ ਸੇਵਕ ਦੇ ਰਣ ਭੂਮਿ ਵਿਚ ਜੁਧ ਦੇ ਜੌਹਰ ਦੇਖਣੇ," ਐਤਨੇ ਨੂੰ ਸੈਦਬਾਦ/ਸੈਦ ਖ਼ਾਂ ਭੀ ਆ ਹਾਜ਼ਰ ਹੋਇਆ. ਗੁਰੂ ਸਾਹਿਬ ਨੇ ਦੋਹਾਂ ਨੂੰ ਸਸਤ੍ਰ ਬਖ਼ਸ਼ੇ. ਆਪ ਘੋੜੇ ਤੇ ਸਵਾਰ ਹੋ ਕੇ ਜੰਗ ਕਰਨ ਲਈ ਸਿੰਘਾਂ ਨੂੰ ਨਾਲ ਲੈ ਕੇ ਰਣ ਭੂਮੀ ਵਿਚ ਆ ਵਿਰਾਜੇ. ਇਕ ਉੱਚੀ ਥਾਂ ਬੈਠ ਕੇ ਜੰਗ ਦਾ ਰੰਗ ਦੇਖਣ ਲੱਗੇ.

**ਅਨੰਦਪੁਰ ਦੀ ਵੱਡੀ ਜੰਗ**

ਨਿੱਤ ਦੀਆਂ ਹਾਰਾਂ ਦੇ ਕਾਰਨ ਪਹਾੜੀ ਰਾਜੇ ਦਿੱਲੀ ਦੇ ਸੂਬੇਦਾਰ ਪਾਸ ਪਹੁੰਚੇ। ਉਸ ਨੇ ਇਨ੍ਹਾਂ ਨੂੰ ਕਿਹਾ ਤੁਸੀਂ ਬਾਦਸ਼ਾਹ ਦੀ ਖਿਦਮਤ ਵਿਚ ਦੱਖਣ ਜਾ ਕੇ ਸਾਰੀ ਦੁਖ ਭਰੀ ਵਿਥਿਆ ਅਰਜ਼ ਕਰੋ, ਅਸੀਂ ਭੀ ਤੁਹਾਡੀ ਸਿਫਾਰਸ਼ ਕਰਾਂਗੇ, ਏਨ੍ਹਾਂ ਨੇ ਦੱਖਣ ਰਾਜੇ ਅਹਿਲਕਾਰਾਂ ਨੂੰ ਚੋਖੀ ਰਕਮ ਅਰਪੀ ਅਤੇ ਉਨ੍ਹਾਂ ਤੋਂ ਮਦਦ ਮੰਗੀ.

ਤਦ ਸ਼ਾਹੀ ਉਮਰਾਵਾਂ ਨੇ ਬਾਦਸਾਹ ਨੂੰ ਇਨ੍ਹਾਂ ਦੀ ਦਰਦ ਭਰੀ ਕਥਾ ਇਸ ਪ੍ਰਕਾਰ ਸੁਣਾਈ:—"ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰ ਦੀ ਖ਼ਿਦਮਤ ਵਿੱਚ ਸ਼ਕਾਇਤ ਲੈ ਕੇ ਏਥੇ ਉਪੱੜੇ ਹੈਨ. ਏਹ ਸੁਣ ਕੇ ਬਾਦਸ਼ਾਹ ਨੇ ਰਾਜੇ ਆਪਣੇ ਕੋਲ ਬੁਲਾਏ ਅਤੇ ਓਹਨਾਂ ਤੋਂ ਹਾਲ-ਚਾਲ ਪੁੱਛਣ ਲੱਗਾ. ਰਾਜੇ ਕਹਿਣ ਲੱਗੇ—"ਆਪ ਸਾਡੇ ਮਾਲਿਕ ਹੋ. ਸਦਾ ਸਾਡੀ ਪਾਲਣਾ ਕਰਦੇ ਹੋ. ਗੁਰੂ ਗੋਬਿੰਦ ਸਿੰਘ ਤੋਂ ਸਾਡੀ ਰੱਖਿਆ ਕਰੋ. ਅਸੀਂ ਚਿਰ ਤੋਂ ਉਸ ਨਾਲ ਲੜ ਲੜ ਕੇ ਹਾਰ ਗਏ. ਲਾਚਾਰ ਹੋ ਕੇ ਹਜ਼ੂਰ ਪਾਸ ਪਹੁੰਚੇ ਹਾਂ. ਥੋੜੀ ਫੌਜ ਨਾਲ ਕੰਮ ਨਹੀਂ ਬਣਦਾ, ਵੱਡੀ ਸੈਨਾ ਭੇਜੋਗੇ ਤਦ ਭਾਵੇਂ ਕੁਝ ਬਣ ਸਕੇ. ਪੈਂਡੇ ਖ਼ਾਂ ਉਸ ਨੇ ਮਾਰ ਦਿੱਤਾ. ਵਜ਼ੀਰ ਖ਼ਾਂ ਹਾਰ ਖਾ ਕੇ ਭੱਜ ਆਇਆ. ਸੈਦ ਬੇਗ ਅਤੇ ਸੈਦੇ ਖ਼ਾਂ ਗੁਰੂ ਕਾ ਦਰਸ਼ਨ ਕਰਕੇ ਸਿੱਖ ਬਣ ਗਏ. ਭਾਰੀ ਗਿਣਤੀ ਵਿਚ ਫ਼ੌਜ਼ ਚੜ੍ਹੀ ਸੋ ਭੀ ਮੂੰਹ ਦੀ ਖਾ ਕੇ ਆਈ. ਮਾਲ ਮੱਤਾ, ਸਸਤ੍ਰ, ਘੋੜੇ, ਹਾਥੀ, ਤੋਪਾਂ, ਸਿੰਘ ਖੋਹ ਲੈ ਗਏ, ਹੁਣ ਅਜਿਹਾ ਨਾ ਹੋਵੇ ਫ਼ੌਜ ਜੰਗ ਵਿਚੋਂ ਭੱਜ

ਨਿਕਲੇ. ਗੁਰੂ ਮਾਰੋ ਮਾਰ ਕਰਦਾ ਦਿੱਲੀ ਪਹੁੰਚ ਜਾਵੇ. ਮੁਲਕ ਹਜ਼ੂਰ ਦਾ ਪਲਾ ਛੱਡ ਕੇ ਗੁਰੂ ਵਲ ਹੋ ਜਾਵੇ. ਹਜ਼ਾਰਾਂ ਸਿੰਘ ਸਜਣ ਕਰਕੇ ਨਿਤ ਪ੍ਰਤਿ ਉਨ੍ਹਾਂ ਦਾ ਪ੍ਰਤਾਪ ਵੱਧ ਰਿਹਾ ਹੈ." ਇਹ ਹਾਲ ਸੁਣ ਕੇ ਬਾਦਸਾਹ ਨੇ ਹੁਕਮ ਦਿੱਤਾ ਕਿ ਦਿੱਲੀ ਵਿੱਚ ਜੋ ਵੱਡੀ ਫ਼ੌਜ ਬੈਠੀ ਹੈ, ਉਹ ਸਭ ਰਾਜਿਆਂ ਦੀਆਂ ਫ਼ੌਜਾਂ ਨਾਲ ਮਿਲ ਕੇ ਅਨੰਦਪੁਰ ਚੜ੍ਹੇ. ਸਰਹੰਦ ਦਾ ਸੂਬਾ ਵਜ਼ੀਰ ਖ਼ਾਂ ਲਾਹੌਰ ਦਾ ਸੂਬਾ ਜਬਰਦਸਤ ਖ਼ਾਂ ਭੀ ਆਪੋ ਆਪਣੀ ਫੌਜ ਸਮੇਤ ਚੜ੍ਹਾਈ ਵਿਚ ਸ਼ਾਮਲ ਹੋਣ. ਇਹ ਹੁਕਮ ਸੁਣ ਕੇ ਭੀਮ ਚੰਦ ਬਹੁਤ ਪ੍ਰਸੰਨ ਹੋਇਆ ਅਤੇ ਕਹਿਣ ਲੱਗਿਆ ਕਿ ਅਸੀਂ ਭੀ ਪਹਾੜੀ ਸੈਨਾ ਸਾਰੀ ਦੀ ਸਾਰੀ ਗੁਰੂ ਤੇ ਢੋ ਦੇਵਾਂਗੇ. ਡਗਰੇ ਅਤੇ ਰੰਘੜ ਭੀ ਸਾਥ ਦੇਣਗੇ. "ਬਾਦਸ਼ਾਹ ਨੇ ਭੀਮਚੰਦ ਨੂੰ ਸਿਰੋਪਾਉ ਦੇਕੇ ਵਿਦਾ ਕੀਤਾ. ਇਹ ਪਹਿਲਾਂ ਦਿੱਲੀ ਪੁੱਜਾ. ਦਿੱਲੀ ਦੇ ਸੂਬੇ ਨੂੰ ਨਜ਼ਰ ਪੇਸ਼ ਕਰੀ. ਹੁਕਮ ਦਾ ਖੁਲਾਸਾ ਸੁਣਾਇਆ. ਸੂਬਾ ਪੁੱਛਣ ਲੱਗਾ. "ਕਿਸ ਕਿਸ ਜਾਤੀ ਦੇ ਸੂਰਮੇ ਗੁਰੂ ਪਾਸ ਹੈਨ ? ਫ਼ੌਜ ਗਿਣਤੀ ਵਿਚ ਕਿਤਨੀ ਕੁ ਹੈ ? ਗੁਰੂ ਜੀ ਆਪ ਕਿਸ ਸਸਤ੍ਰ ਨਾਲ ਜੰਗ ਕਰਦੇ ਹਨ ? ਭੀਮ ਚੰਦ ਏਸ ਸਵਾਲ ਦੇ ਜਵਾਬ ਵਿੱਚ ਹੱਥ ਜੋੜ ਕੇ ਕਹਿਣ ਲੱਗਾ, "ਪਟਨੇ ਇਨ੍ਹਾਂ ਦਾ ਜਨਮ ਹੋਇਆ. ਇਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਵੱਡੀ ਸ਼ਾਂਤੀ ਸੁਭਾਵ ਦੇ ਸਨ. ਆਪਣੇ ਪਿਤਾ ਦੀ ਮਲਕੀਤ ਜਾਣ ਕੇ ਪੂਰਬ ਤੋਂ ਅਨੰਦਪੁਰ ਆ ਵਸੇ. ਅਸੀਂ ਇਨ੍ਹਾਂ ਨੂੰ ਭੀ ਪਿਤਾ ਦੇ ਸੁਭਾਵ ਦਾ ਸਮਝਿਆ. ਕਈ ਬਰਸ ਬਾਲ ਵਰਸ ਦ ਸੁਖ ਸ਼ਾਂਤੀ ਨਾਲ ਬਤੀਤ ਹੋਏ. ਜਦ ਜਵਾਨ ਹੋਏ ਤਦ ਸਾਡੇ ਨਾਲ ਰੜਕਣ ਲੱਗੇ. ਸਸਤ੍ਰ ਵਿਦਯਾ ਦਾ ਅਭਿਆਸ ਕਰਨ ਵਿੱਚ ਜੁਟ ਗਏ. ਨਾਹਣ ਦੇ ਰਾਜਾ ਦੀ ਅਰਜ਼ ਕਰਨ ਤੇ ਜਮਨਾ ਕੰਢੇ ਥਾਂ ਪਸੰਦ ਕਰਕੇ ਪਾਉਂਟਾ ਨਗਰ ਅਤੇ ਕਿਲ੍ਹਾ ਰਚ ਕੇ ਰਹਿਣ ਲੱਗੇ. ਟੇਹਰੀ ਦੇ ਰਾਜਾ ਫਤੇ ਸ਼ਾਹ ਨਾਲ ਭੰਗਾਣੀ ਦੇ ਮੁਕਾਮ ਤੇ ਜੰਗ ਕੀਤਾ. ਰਾਜਾ ਹਰੀ ਚੰਦ ਤੀਰ ਨਾਲ ਮਾਰਿਆ. ਦਾਮਲੇ ਦਾ ਖ਼ਾਨ ਮੌਤ ਦੇ ਘਾਟ ਉਤਾਰਿਆ. ਸ਼ਾਹੀ ਫ਼ੌਜ ਦੇ ਤੋਪਚੀ ਤੀਰ ਨਾਲ ਪਾਰ ਬੁਲਾਏ. ਆਲਮਚੰਦ ਅਤੇ ਬਲੀ ਚੰਦ ਦੋ ਵੱਡੇ ਜਿਮੀਦਾਰ ਘਾਇਲ ਕੀਤੇ. ਮੁਸਲਮਾਨਾਂ ਤੱਥਾ ਹਿੰਦੂਆਂ ਦੇ ਚਾਰੇ ਬਰਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾ ਰਹੇ ਹਨ. ਪਿਛਲੀ ਮਰਜਾਦਾ ਸਭ ਬਿਗਾੜ ਦਿੱਤੀ ਹੈ. ਬਾਦਸ਼ਾਹ ਨਾਲ ਜੰਗ ਕਰਨ ਦੀ ਸਿਖਾਂ ਨੂੰ ਪ੍ਰੇਰਨਾ ਕਰ ਰਹੇ ਹਨ. ਦਿਨੋ ਦਿਨ ਇਨ੍ਹਾਂ ਦਾ ਪੰਥ ਵਧ ਰਿਹਾ ਹੈ. ਰਾਤ ਦਿਨ ਕਿਸੇ ਨੂੰ ਟਿਕਣ ਨਹੀ ਦੇਂਦੇ. ਖੇਤਾਂ ਵਿਚ ਖੇਤੀ ਨਹੀਂ ਹੋਣ ਦਿੰਦੇ, ਹੁਣ ਆਪ ਸਾਡੀ ਮਦਦ ਕਰੋ. ਅਸੀਂ ਆਪ ਦੀ ਸ਼ਰਨ ਆ ਗਏ ਹਾਂ. ਅਨੰਦਪੁਰ ਦਾ ਕਿਲ੍ਹਾ ਛੁਡਾ ਦਿਓ. ਤਦ ਹੀ ਸਾਡਾ ਦੁੱਖ ਦੂਰ ਹੋ ਸਕੇਗਾ. ਇਨ੍ਹਾਂ ਪਾਸ ਨਾ ਕੋਈ ਕਿਲ੍ਹਾ ਹੈ. ਨਾ ਕਿਸੇ ਦੇਸ ਦਾ ਰਾਜ ਹੈ. ਕਦੇ ਸਿਖਾਂ ਦੀ ਫ਼ੌਜ ਦੀ ਗਿਣਤੀ ਵੱਧ ਜਾਂਦੀ ਹੈ. ਕਦੇ ਘੱਟ ਜਾਂਦੀ ਹੈ (ਸਿੰਘ ਘਰਾਂ ਨੂੰ ਚਲੇ ਜਾਂਦੇ ਹਨ) ਗੁਰੂ ਆਪ ਧਨੁਸ਼ ਵਿਦਯਾ ਦਾ ਅਦੁਤੀ ਪੰਡਿਤ ਹੈ. ਅਤੇ ਹੋਰਨਾਂ ਅਸਤ੍ਰਾਂ ਅਤੇ ਸਸਤ੍ਰਾਂ ਦੀ ਵਿਦਯਾ ਵਿਚ ਭੀ ਪੂਰਾ ਨਿਪੁੰਨ ਹੈ."

ਸ਼ਾਹੀ ਸੈਨਾ ਤੋਂ ਦੁਗਣੀ ਪਹਾੜੀ ਰਾਜਿਆਂ ਦੀ ਸੈਨਾ ਨੇ ਡੋਗਰ ਅਤੇ ਰੰਗੜਾਂ ਦੇ ਟੋਲਿਆਂ ਨਾਲ ਰਲ ਕੇ ਅਨੰਦਪੁਰ ਤੇ ਚੜ੍ਹਾਈ ਕੀਤੀ. ਰਾਤ ਨੂੰ ਦੂਰ ਤੀਕ ਅਨੰਦਪੁਰ ਦੇ ਚੁਫੇਰੇ ਡੇਰੇ ਲਾ ਲਏ. ਅਗਲੇ ਦਿਨ ਅੰਮ੍ਰਿਤ ਵੇਲੇ ਜੰਗ ਸ਼ੁਰੂ ਹੋਇਆ. ਗੁਰੂ ਸਾਹਿਬ ਨੇ

ਪਹਿਲਾਂ ਹੀ ਰਸਦ ਪਾਣੀ ਅਤੇ ਜੰਗ ਦਾ ਸਮਾਨ ਇਕੱਠਾ ਕਰ ਲਿਆ ਸੀ.

**ਜੋਧੇ ਜੰਗ ਵਿਚ ਆਏ**

ਪਹਾੜੀ ਰਾਜੇ : ਭੀਮ ਚੰਦ, ਘੁਮੰਡਚੰਦ, ਬੀਰ ਸਿੰਘ, ਹੰਡੂਰੀਆ, ਜਸਪਾਲੀਆ, ਕੁਲੂ ਅਤੇ ਕੈਠਲੀਆ, ਮੰਡੀ ਦਾ ਰਾਜਾ, ਜੰਮੂ, ਨੂਰਪੁਰੀਆ ਹਰੀਪੁਰੀਆ, ਚੰਬਿਆਲੀਆ, ਗੁਲੇਰੀਆ, ਟੀਹਰੀਆ, ਬੁਸ਼ਹਰੀਆ, ਭੁਟੰਤ ਬਿਝੜਵਾਲੀਆ, ਡਢਵਾਲੀਆ, ਬੇਦੜੋਲੀਆ, ਗੁੱਜਰ, ਡੋਗਰ ਅਤੇ ਰੰਘੜ ਆਦਿ ।

ਸ਼ਾਹੀ ਸੈਨਾ : ਸਰਹੰਦ ਦਾ ਸੂਬੇਦਾਰ, ਦਿੱਲੀ ਦਾ ਸੂਬੇਦਾਰ, ਲਾਹੌਰ ਦਾ ਸੂਬੇਦਾਰ ।

**ਜੰਗ ਆਰੰਭ**

ਸਿੰਘ ਮੋਰਚੇ ਬਣਾਈ ਪਹਿਲਾਂ ਹੀ ਬੈਠੇ ਸੀ. ਵੈਰੀ ਨੇ ਹੱਲਾ ਕੀਤਾ. ਮੋਰਚਿਆਂ ਵਿਚੋਂ ਚਲੀਆਂ ਗੋਲੀਆਂ ਨਾਲ ਬਹੁਤ ਸਾਰੀ ਸ਼ਾਹੀ ਸੈਨਾ ਮਾਰੀ ਗਈ. ਸਤਿਗੁਰੂ ਜੀ ਦੇ ਹੁਕਮ ਮਿਲਣ ਤੇ ਅਨੰਦਪੁਰ ਦੇ ਕਿਲ੍ਹੇ ਤੋਂ ਤੋਪ ਚਲਨ ਲੱਗੀ. ਜਿੱਥੇ ਫ਼ੌਜੀ ਦਸਤੇ ਇਕੱਠੇ ਹੋਏ ਉਥੇ ਹੀ ਗੋਲਾ ਵਜਦਾ. ਜਿਸ ਤੋਂ ਡਰਦੇ ਕਈ ਭੱਜ ਜਾਂਦੇ ਬਾਕੀ ਸਭ ਖਿੰਡ ਪੁੰਡ ਜਾਂਦੇ. ਇਹ ਸਾਰਾ ਜੰਗ ਦਾ ਦ੍ਰਿਸ਼ ਵਜ਼ੀਰ ਖ਼ਾਂ ਅਤੇ ਜ਼ਬਰਦਸਤ ਖ਼ਾਂ ਦੇਖ ਰਹੇ ਸਨ. ਇਨ੍ਹਾਂ ਫ਼ੌਜ ਨੂੰ ਹੱਲਾ ਕਰਕੇ ਇਕ ਦਮ ਸਿੰਘਾਂ ਤੇ ਜਾ ਪੈਣ ਦਾ ਹੁਕਮ ਦਿੱਤਾ. ਰਣ ਭੂਮੀ ਵਿੱਚ ਏਧਰੋਂ ਭਾਈ ਉਦੇ ਸਿੰਘ ਅਤੇ ਦਯਾ ਸਿੰਘ ਜੀ ਨੂੰ ਸਿੰਘਾਂ ਦੀ ਮਦਦ ਲਈ ਪਹੁੰਚਣ ਦਾ ਹੁਕਮ ਸਤਿਗੁਰੂ ਜੀ ਵੱਲੋਂ ਮਿਲਿਆ. ਇਨ੍ਹਾਂ ਨੇ ਤੀਰ ਮਾਰ ਕੇ ਵੈਰੀ ਨੂੰ ਚਕਤ ਕਰ ਦਿੱਤਾ. ਫਿਰ ਦੋਵੇਂ ਧਿਰਾਂ ਆਪਸ ਵਿਚ ਤਲਵਾਰਾਂ ਨਾਲ ਲੜਨ ਲੱਗੀਆਂ. ਦੋਵੇਂ ਸੂਬੇ ਹੈਰਾਨ ਹੋਏ ਕਹਿਣ ਲਗੇ, "ਦੇਖਦੇ ਦੇਖਦੇ ਸਾਡੇ ਅਨੇਕਾਂ ਸੂਰਮੇ ਦੜਾ-ਦੜ ਗਿਰੀ ਜਾਂਦੇ ਹਨ. ਸਿੰਘ ਗਿਣਤੀ ਵਿਚ ਘੱਟ ਦਿੱਸਦੇ ਹਨ ਅਰ ਮਰੇ ਭੀ ਬਹੁਤ ਘੱਟ ਹਨ. ਪਹਿਲੇ ਹੀ ਜੰਗ ਵਿੱਚ ਸਾਨੂੰ ਬਿਜੈ ਨਹੀਂ ਹੋਈ।" ਭੀਮ ਚੰਦ ਹੱਥ ਜੋੜ ਕੇ ਕਹਿਣ ਲੱਗਾ, ਸਿੰਘ ਮੋਰਚਿਆਂ ਵਿਚ ਓਟ ਲਈ ਬੈਠੇ ਸਨ ਤੁਹਾਡੇ ਸਿਪਾਹੀ ਖੁਲ੍ਹੇ ਮੈਦਾਨ ਵਿਚ ਲੜੇ. ਇਸੇ ਕਾਰਨ ਸਾਡਾ ਨੁਕਸਾਨ ਬਹੁਤ ਹੋਇਆ. ਤਦ ਫ਼ੌਜੀ ਅਫ਼ਸਰਾਂ ਨੇ ਮਿਲ ਕੇ ਸਲਾਹ ਕਰੀ. ਸਾਰੇ ਜੀਉਂਦੇ ਸਿਪਾਹੀਆਂ ਨੂੰ ਹਟਾ ਕੇ ਦੂਰ ਦੁਰੇਡਾ ਡੇਰੇ ਵਿਚ ਜਾ ਟਿਕਣ ਦਾ ਹੁਕਮ ਦਿੱਤਾ. ਪਹਿਲੇ ਹੀ ਜੰਗ ਵਿਚ ਸਾਡੇ ਨੌਂ ਸੌ ਆਦਮੀ ਮਰੇ ਅਤੇ ਬੇਗਿਣਤ ਜ਼ਖ਼ਮੀ ਹੋਏ. ਤਲਵਾਰਾਂ ਅਤੇ ਸੇਲੇ ਫੜ ਕੇ ਸਿੰਘ ਬਿਜਲੀ ਵਾਂਗ ਸਾਡੀ ਫ਼ੌਜ ਤੇ ਆ ਪਏ. ਸੱਥਰਾਂ ਦੇ ਸੱਥਰ ਅੱਖ ਦੇ ਫੋਰ ਵਿਚ ਲਾ ਕੇ ਖ਼ਬਰ ਨਹੀਂ ਬਚ ਕੇ ਕਿੱਧਰ ਅਤੇ ਕਿੱਥੇ ਨਿਕਲ ਗਏ.

**ਦੂਸਰੇ ਦਿਨ ਦਾ ਜੰਗ**

ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਦੇ ਭੋਗ ਪੈਣ ਤੇ ਅੰਮ੍ਰਿਤ ਵੇਲੇ ਕਿਲ੍ਹੇ ਤੋਂ ਬਾਹਰ ਮੈਦਾਨ ਵਿਚ ਵੈਰੀ ਨਾਲ ਜੰਗ ਕਰਨ ਦਾ ਸਤਿਗੁਰਾਂ ਹੁਕਮ ਦਿੱਤਾ. ਜਦ ਖ਼ਾਲਸਾ ਦਲ ਸਸਤ੍ਰ ਬਸਤ੍ਰ ਸਜਾ ਕੇ ਰਣ ਭੂਮੀ ਲਈ ਤਿਆਰ ਹੋਇਆ ਤਦ ਸੰਖ, ਭੇਰੀ, ਨਗਾਰੇ ਵੱਜਣ ਲੱਗੇ. ਜਦੋਂ ਸਤਿਗੁਰੂ ਘੋੜੇ ਤੇ ਸਵਾਰ ਹੋਏ ਤਦ ਰਣਜੀਤ ਨਗਾਰੇ ਤੇ ਚੋਟ ਲੱਗੀ. ਅੱਗੇ ਅੱਗੇ

ਸਤਿਗੁਰੂ ਪਿੱਛੇ ਪਿੱਛੇ ਖ਼ਾਲਸਾ ਦਲ ਵੈਰੀ ਵੱਲ ਵਧਿਆ. ਖੜ੍ਹੇ ਸੂਬੇ ਦੂਰਬੀਨਾਂ ਨਾਲ ਦੇਖ ਕੇ ਭੀਮ ਚੰਦ ਨੂੰ ਪੁੱਛਣ ਲੱਗੇ, "ਸਾਨੂੰ ਸਾਰੀ ਫ਼ੌਜ ਦਿਸ ਰਹੀ ਹੈ ਇਸ ਵਿਚ ਗੁਰੂ ਜੀ ਹੈਨ ਕਿ ਨਹੀਂ ?" ਭੀਮ ਚੰਦ ਨੇ ਉੱਤਰ ਦਿੱਤਾ :

"ਨੀਲਾ ਬਰਣ ਛਬੀਲ ਹਯ ਤਿਸ ਪਰ ਅਸਵਾਰੂ ।
ਮੌਢੇ ਸਬਜ਼ ਕਮਾਨ ਗਰ ਖਗਡ,ਹੈ ਉਦਾਰੂ ।
ਜਿਗਾ ਸੀਸ ਪਰ ਦਮਕਤੀ ਲਾਗੇ ਗਨ ਹੀਰੇ ।
ਉਚੀ ਕਲਗੀ ਝੂਲਤੀ......
ਸੋ ਗੋਬਿੰਦ ਸਿੰਘ ਸਤਿਗੁਰੂ ਹਿਤ ਲਰਨ ਅਰੂੜਾ ।
ਕਰੇ ਖੇਤ ਅਬ ਭਟਨ ਕੋ ਬਲਗਨ ਕਰਿ ਗੂੜਾ ।
ਕਰ ਦੀਜੈ ਤੋਪੇ ਸਰੂ ਮਾਰਹੁ ਮਨ ਗੋਰੇ ।
ਸਹਿਤ ਸੈਨ ਕੇ ਉਡਹਿ ਕਿਤ ਨਾ ਹਿਰ ਪ੍ਰਾਪਤ ਦੋਰੇ"

(ਸੂ. ਮ. ਪੰ. ਅੰਸੂ 11, 17-18)

ਇਹ ਉੱਤਰ ਸੁਣ ਕੇ ਸੂਬੇ ਕਹਿਣ ਲੱਗੇ ਜੋ ਤੋਪਾਂ ਤਿਆਰ ਹੈਨ ਇਹ ਫੌਰਨ ਚਲਾਉ. ਇਉਂ ਸਿੰਘਾਂ ਦੀ ਸੈਨਾ ਨੂੰ ਨਿਰਮੂਲ ਕਰ ਦਿਓ. ਤੋਪਾਂ ਚੱਲੀਆਂ. ਗੋਲੇ ਅਸਮਾਨ ਵਿਚ ਅਰੜਾਉਂਦੇ ਖ਼ਾਲਸਾ ਦਲ ਦੇ ਵਿੱਚ ਦੀ ਅੱਗੇ ਜਾ ਵੱਜੇ. ਫੇਰ ਘਾਬਰੇ ਤੋਪਚੀਆਂ ਨੀਵੀਂ ਸਿਸ਼ਤ ਬੰਨ੍ਹ ਕੇ ਤੋਪਾਂ ਦਾਗੀਆਂ. ਇਨ੍ਹਾਂ ਦੇ ਗੋਲੇ ਧਰਤੀ ਵਿੱਚ ਵੱਜੇ. ਜਿਸ ਕਰਕੇ ਗਰਦ ਗੁਬਾਰ ਹੋ ਗਿਆ. ਐਨੇ ਨੂੰ ਖ਼ਾਲਸਾ ਦਲ ਵੈਰੀ ਦੇ ਨੇੜੇ ਆ ਚੁੱਕਾ ਸੀ. ਕਲਗੀਧਰ ਜੀ ਨੇ ਕਠੋਰ ਧਨੁਖ ਸੰਭਾਲ ਕੇ, ਖਪਰੇ ਚਲਾਉਣੇ ਅਰੰਭੇ. ਜਿਨ੍ਹਾਂ ਨੂੰ ਖਾ ਕੇ ਘੋੜੇ ਅਤੇ ਜੋਧੇ ਰਣ ਵਿਚ ਗਿਰਨ ਲੱਗੇ. ਸੱਯਦ, ਪਹਾੜੀ ਪਠਾਨ ਮੁਗ਼ਲ, ਰੋਹੇਲੇ ਆਦਿਕ ਅੱਗੇ ਖ਼ਾਲਸਾ ਦਲ ਤੇ ਹੱਲਾ ਕਰਨ ਦੀਆਂ ਅਜੇ ਦਲੀਲਾਂ ਹੀ ਕਰ ਰਹੇ ਸਨ ਜਦ ਖ਼ਾਲਸਾ ਜੀ ਬਾਜ ਵਾਂਙ ਏਨ੍ਹਾਂ ਤੇ ਆ ਝੱਪਟੇ. ਦੋਹਾਂ ਦਲਾਂ ਦਾ ਘੋਰ ਯੁੱਧ ਹੋਇਆ. ਅੰਤ ਨੂੰ ਸ਼ਾਹੀ ਸੈਨਾ ਦੇ ਛਿਕੇ ਛੁੱਟ ਗਏ. ਏਸ ਤਰ੍ਹਾਂ ਜੰਗ ਵਿਚ ਫਤੇ ਪ੍ਰਾਪਤ ਕਰਕੇ ਖ਼ਾਲਸਾ ਜੀ ਅਨੰਦਪੁਰ ਦੇ ਕਿਲ੍ਹੇ ਵਿੱਚ ਆ ਬਿਰਾਜੇ. ਜ਼ਖ਼ਮੀਆਂ ਦੀ ਦਾਰੂ ਬੂਟੀ ਕੀਤੀ. ਜੋ ਸ਼ਹੀਦ ਹੋਏ ਸੋ ਸਸਕਾਰੇ. ਸ਼ਾਹੀ ਅਤੇ ਪਹਾੜੀ ਸੈਨਾ ਭੈ-ਭੀਤ ਹੋ ਭੱਜ ਨੱਠ ਕੇ ਬਚੀ.

**ਤੀਸਰੇ ਦਿਨ**

ਪਹਾੜੀਆਂ ਤੇ ਸੂਬਿਆਂ ਨੇ ਸਲਾਹ ਕੀਤੀ. ਦੇਖੋ ਦੋਹਾਂ ਹੀ ਜੰਗਾਂ ਵਿਚ ਸਾਤੋਂ ਪੂਰੀ ਨਹੀਂ ਪਈ. ਭਲਾ ਪਹਿਲੇ ਦਿਨ ਤਾਂ ਸਿੰਘ ਮੋਰਚਿਆਂ ਵਿਚ ਬੈਠ ਕੇ ਲੜਦੇ ਸੇ. ਕਲ੍ਹ ਤਾਂ ਮਦਾਨ ਵਿਚ ਲੜੇ. ਸਾਥੋਂ ਫੇਰ ਬੀ ਕੁਝ ਨਾ ਬਣ ਸਕਿਆ. ਖ਼ਾਲਸਾ ਜੀ ਸਾਡੇ ਤੇ ਭਾਰੂ ਰਹੇ. ਉਹਨਾਂ ਦਾ ਨੁਕਸਾਨ ਘੱਟ ਅਤੇ ਸਾਡਾ ਵੱਧ ਹੋਇਆ.

ਭੀਮ ਚੰਦ : "ਪਹਿਲਾਂ ਭੀ ਅਸੀਂ ਇਕੱਠੇ ਹੋ ਕੇ ਗੁਰੂ ਜੀ ਨਾਲ ਜੰਗ ਕੀਤੇ ਪਰ ਸਦਾ ਹਾਰ ਹੀ ਖਾਂਦੇ ਰਹੇ. ਹੁਣ ਦੋ ਦਿਨ ਤੁਸੀਂ ਭੀ ਲੜ ਕੇ ਦੇਖ ਲਿਆ ਹੈ. ਮੇਰੀ ਜਾਚੇ ਜੇ ਕਿਲ੍ਹੇ ਵਿਚ ਰਸਦ ਪਾਣੀ ਕੁਝ ਨਾ ਜਾਣ ਦਈਏ, ਜੰਗ ਕਰਨ ਨਾਲੋਂ ਘੇਰਾ ਪਾਈ ਬੈਠੇ

ਰਹੀਏ ਤਦ ਭੁੱਖ ਦੇ ਦੁੱਖੋਂ ਤੰਗ ਆ ਕੇ ਆਪੇ ਸਾਡੀ ਈਨ ਮੰਨਣਗੇ. ਫਿਰ ਜੋ ਸਾਡਾ ਜੀ ਕਰੂ ਸਲੂਕ ਕਰਾਂਗੇ. ਇਹ ਸਲਾਹ ਸਭ ਦੇ ਪਸੰਦ ਆਈ. ਜੰਗ ਤੋਂ ਹੱਟ ਕੇ ਘੇਰਾ ਪਾ ਕੇ ਦੂਰ ਦੂਰ ਜਾ ਟਿਕੇ.

**ਤੁਰਕਾਂ ਨੇ ਤੋਪਾਂ ਚਲਾਈਆਂ**

ਸਤਿਗੁਰੂ ਦਿਵਾਨ ਵਿਚ ਵਿਰਾਜ ਰਹੇ ਸੇ. ਸੂਬਿਆਂ ਦੂਰਬੀਨ ਲਾ ਕੇ ਦੇਖਿਆ, ਸਲਾਹ ਕੀਤੀ, ਹੁਣ ਇਕਦਮ ਸਭ ਤੋਪਾਂ ਚਲਾਓ. ਇਉਂ ਗੁਰੂ ਜੀ ਨੂੰ ਅਤੇ ਸਿੱਖਾਂ ਨੂੰ ਉਡਾ ਦਿਓ, ਇਹ ਸਲਾਹ ਕਰਕੇ ਇੱਕੋ ਵੇਰ ਸਭ ਤੋਪਾਂ ਚਲਾਈਆਂ. ਗੋਲੇ ਕਿਲ੍ਹੇ ਉਤੋਂ ਦੀ ਲੰਘ ਕੇ ਚੁਗਿਰਦੇ ਬੈਠੀ ਪਹਾੜੀ ਅਤੇ ਸ਼ਾਹੀ ਫ਼ੌਜ ਤੇ ਜਾ ਡਿੱਗੇ. ਡੇਰੇ ਵਿੱਚ ਹਾਹਾਕਾਰ ਮਚ ਗਈ. ਆਪਣੇ ਹਥੀਂ ਆਪਣੇ ਹੀ ਆਦਮੀ ਮਾਰ ਮੁਕਾਏ. ਫੇਰ ਨੀਵੀਂ ਸ਼ਿਸਤ ਕਰਕੇ ਤੋਪਾਂ ਚਲਾਈਆਂ ਜਿਨ੍ਹਾਂ ਦੇ ਗੋਲੇ ਪਹਾੜ ਦੀ ਜੜ੍ਹ ਵਿਚ ਲੱਗੇ. ਇਉਂ ਨਿਮੋਝੂਣੇ ਦੋਵੇਂ ਸੂਬੇ ਤੇ ਰਾਜੇ ਹਨ੍ਹੇਰਾ ਹੋਣ ਤੇ ਸੰਝ ਹੋਈ ਡੇਰੇ ਨੂੰ ਮੁੜੇ. ਨੇੜੇ ਤੇੜੇ ਦੇ ਪਿੰਡਾਂ ਵਿਚ ਢੰਡੋਰੀ ਫੇਰੀ ਸਭ ਨੂੰ ਹੁਕਮ ਦਿੱਤਾ. ਰਸਤ ਪਾਣੀ ਅਥਵਾ ਹੋਰ ਸਮਾਨ ਅਨੰਦਪੁਰ ਸਿੰਘਾਂ ਨੂੰ ਨਾ ਦੇਵੋ. ਜੋ ਦੇਵੇਗਾ ਉਸ ਦਾ ਘਰ ਘਾਟ ਜ਼ਬਤ ਕਰ ਲਿਆ ਜਾਊ. ਖ਼ਾਲਸਾ ਜੀ ਹਰ ਰੋਜ਼ ਸੈਂਕੜੇ ਤੁਰਕਾਂ ਨੂੰ ਤੋਪ, ਤੀਰਾਂ ਅਤੇ ਗੋਲੀਆਂ ਨਾਲ ਡੇਰੇ ਵਿਚ ਬੈਠਿਆਂ ਨੂੰ ਮਾਰ ਸਿੱਟਦੇ. ਅਨੰਦਪੁਰ ਸਾਹਿਬ ਦੀ ਰੱਖਿਆ ਲਈ ਗੁਰੂ ਸਾਹਬ ਨੇ ਫ਼ੌਜ ਇਉਂ ਵੰਡ ਕੇ ਬੈਠਾਈ—

(1) ਕੇਸਗੜ੍ਹ : ਬਾਬਾ ਅਜੀਤ ਸਿੰਘ ਜੀ ਅਤੇ 500 ਸਿੰਘ
(2) ਲੋਹਗੜ੍ਹ : ਜਥੇਦਾਰ ਨਾਹਰ ਸਿੰਘ ਸ਼ੇਰ ਸਿੰਘ ਅਤੇ 500 ਸਿੰਘ
(3) ਅਰਾਮਪੁਰੇ : ਭਾਈ ਆਲਮ ਸਿੰਘ ਅਤੇ 500 ਸਿੰਘ ਸਮੇਤ
(4) ਦਮਦਮੇ : ਭਾਈ ਉਦੈ ਸਿੰਘ ਅਤੇ 100 ਸਿੰਘ
(5) ਅਨੰਦਪੁਰ : ਗਰੂ ਸਾਹਿਬ ਅਤੇ 400 ਸਿੰਘ
(6) ਹੋਲਗੜ੍ਹ : ਮੁਹਕਮ ਸਿੰਘ, ਸਾਹਿਬ ਸਿੰਘ ਅਤੇ 400 ਸਿੰਘ

ਸਭ ਨੂੰ ਹੁਕਮ ਦਿੱਤਾ ਕਿਲ੍ਹੇ ਤੋਂ ਬਾਹਰ ਜਾ ਕੇ ਨਹੀਂ ਲੜਨਾ. ਜੋ ਨੇੜੇ ਆਵੇ ਉਸ ਨੂੰ ਮਾਰੋ.

(1) ਪੂਰਬ ਵੱਲ ਦੋਹਾਂ ਸੂਬਿਆਂ ਦਾ ਡੇਰਾ ਸੀ (ਪਹਾੜ ਤੋਂ ਸਤਲੁਜ ਤੱਕ)
(2) ਦੱਖਣ ਵੱਲ ਦਿੱਲੀ ਦੀ ਫ਼ੌਜ ਅਰਾਮਪੁਰੇ ਤਕ
(3) ਪਸ਼ਚਮ ਵੱਲ ਲਾਹੌਰ ਦੀ ਫ਼ੌਜ
(4) ਪਹਾੜ ਵੱਲ ਪਹਾੜੀ ਰਾਜਿਆਂ ਦੀ ਫ਼ੌਜ

ਇਨ੍ਹਾਂ ਦੇ ਰੰਗ ਬਰੰਗੇ ਤੰਬੂ ਸਮਯਾਨੇ ਘੋੜੇ ਹਾਥੀ ਤਬੇਲਿਆਂ ਵਿਚ ਖੜੇ ਸੇ. ਨਿਸ਼ਾਨ ਝੰਡੇ ਅਨੇਕਾਂ ਰੰਗ ਦੇ ਝੂਲ ਰਹੇ ਸਨ. ਘਾਸ, ਲੱਕੜ ਆਦਿਕ ਨੇੜੇ ਕੁਝ ਨਾ ਰਿਹਾ. ਸੋ ਸਭ ਦੂਰੋਂ ਆਵੇ.

ਇਕ ਦਿਨ ਦੋਵੇਂ ਸੂਬੇ ਵੱਡੇ ਆਕਾਰ ਵਾਲੇ ਸਿੰਮਲ ਹੇਠ ਬੈਠੇ ਚੌਪੜ ਖੇਲ ਰਹੇ ਸਨ. ਏਧਰੋਂ ਸਤਿਗੁਰੂ ਜੀ ਨੇ ਆਪਣੇ ਧਨੁੱਖ ਵਿਚ ਖਪਰਾ ਜੋੜ ਕੇ ਜਿਸ ਮੰਜੇ ਤੇ ਸੂਬੇ ਬੈਠੇ ਸਨ

ਉਸ ਦੇ ਪਾਵੇ ਵਿੱਚ ਮਾਰਿਆ. ਖਪਰਾ ਲੱਗਣ ਨਾਲ ਪਾਵਾ ਪਾਟ ਗਿਆ. ਸਾਰੇ ਸਭਾ ਵਿਚ ਬਹੁਤ ਤ੍ਰਿਭਕੇ. ਜਬਰਦਸਤ ਖ਼ਾਂ ਨੇ ਤੀਰ ਆਪਣੇ ਹਥੀਂ ਪਾਵੇ ਚੋਂ ਕੱਢਿਆ ਅਤੇ ਕਹਿਣ ਲੱਗਾ: ਇਹ ਖਪਰਾ ਗੁਰੂ ਜੀ ਦਾ ਹੈ. ਏਥੋਂ ਅਨੰਦਪੁਰ ਤਕਰੀਬਨ ਢਾਈ ਕੋਹ ਹੈ. ਇਹ ਆਦਮੀ ਦੀ ਤਾਕਤ ਨਹੀਂ ਕਰਾਮਾਤ ਦਾ ਕ੍ਰਿਸ਼ਮਾ ਹੈ.

"ਰਖ ਖ਼ੁਦਾਇ ਤਨ ਮੋਰਾ"

ਦੂਰਬੀਨ ਲਾ ਕੇ ਦੇਖਿਆ. ਚਉਰ ਸੀਸ ਤੇ ਹੋ ਰਿਹਾ ਹੈ. ਹੱਥ ਵਿਚ ਧਨੁਖ ਹੈ ਤੇ ਬਾਣ ਇਉ ਦੀਵਾਨ ਵਿਚ ਸਤਿਗੁਰੂ ਸਜ ਰਹੇ ਹਨ ।

ਸਤਿਗੁਰੂ ਨੇ ਇਨ੍ਹਾਂ ਦੇ ਮਨ ਦੀ ਬੁੱਝ ਕੇ ਚਿੱਠੀ ਲਿਖ ਕੇ, ਦੂਸਰੇ ਤੀਰ ਨਾਲ ਜਿੱਥੇ ਰਾਜੇ ਅਤੇ ਸੂਬੇ ਸੇ ਉਨ੍ਹਾਂ ਪਾਸ ਪੁਚਾਈ. "ਕਰਾਮਾਤ ਕਹਿਰ ਸਮਝ ਕੇ ਰਣ ਵਿਚ ਵੱਡੇ ਨਹੀਂ ਵਰਤਦੇ. "ਜਿਨ੍ਹਾਂ ਨੇ ਵਿਦਯਾ ਦਾ ਅਭਿਆਸ ਕੀਤਾ ਹੈ ਉਹ ਔਖੇ ਕਾਜ ਨੂੰ ਭੀ ਸੌਖ ਨਾਲ ਕਰ ਲੈਂਦੇ ਹਨ. ਸ਼ਰਫਲੀ (ਸ਼ਰਫ ਅਲੀ) ਵੱਡਾ ਜੋਧਾ ਸੂਬਿਆਂ ਨੇ ਸਮਝਿਆ ਹੋਯਾ ਸੀ. ਉਹ ਕਹਿਣ ਲੱਗਾ, "ਜੇ ਆਪ ਹੁਕਮ ਕਰੋ ਤਦ ਸਿੰਘਾਂ ਤੇ ਹੱਲਾ ਕਰਾਂ. ਉਹ ਕਹਿਣ ਲੱਗੇ ਚੁਪ ਕਰਕੇ ਮੋਰਚੇ ਵਿਚ ਟਿਕਿਆ ਰਹੁ. ਬਥੇਰਾ ਲੜ ਕੇ ਦੇਖ ਲਿਆ ਹੈ. ਕਦੇ ਪੂਰੀ ਭੀ ਪਈ ਹੈ ?"

**ਸਿੰਘਾਂ ਦਾ ਰਾਤੀਂ ਹੱਲਾ**

ਤੁਰਕਰਾਣੀ/ਤੁਰਕਾਣੀ ਫ਼ੌਜ ਨੇ ਲੋਹਗੜ੍ਹ ਦੇ ਕਿਲ੍ਹੇ ਪਾਸ ਆ ਮੋਰਚੇ ਬਣਾਏ. ਰਾਤ ਹਨ੍ਹੇਰੀ ਸੀ. ਜਥੇਦਾਰ ਸ਼ੇਰ ਸਿੰਘ ਕਹਿਣ ਲੱਗਾ : ਭਾਈ ਨਾਹਰ ਸਿੰਘ ਜੀ ਤੁਰਕ ਹੌਲੀ-ਹੌਲੀ ਕਿਲ੍ਹੇ ਦੇ ਨੇੜੇ ਢੁੱਕ ਆਏ ਹਨ. ਮੌਕਾ ਬਹੁਤ ਅੱਛਾ ਹੈ, ਹੁਣ ਏਹ ਬੇਫ਼ਿਕਰ ਹੋ ਕੇ ਘੂਕ ਸੁੱਤੇ ਪਏ ਹਨ. ਜੇ ਹੱਲਾ ਕਰਕੇ ਇਨ੍ਹਾਂ ਤੇ ਖ਼ਾਲਸਾ ਜਾ ਪਵੇ ਤਦ ਸਾਡੀ ਭਾਰੀ ਜਿੱਤ ਹੋਵੇਗੀ. ਜਥੇਦਾਰ ਨਾਹਰ ਸਿੰਘ ਕਹਿਣ ਲੱਗਾ, "ਸਤਿਗੁਰਾਂ ਦਾ ਹੁਕਮ ਹੱਲਾ ਕਰਨ ਦਾ ਨਹੀਂ. ਸਤਿਗੁਰੂ ਐਸ ਵੇਲੇ ਅਰਾਮ ਕਰ ਰਹੇ ਹਨ. ਆਗਯਾ ਲੈਣ ਦਾ ਵੀ ਸਮਾਂ ਨਹੀਂ." ਭਾਈ ਸ਼ੇਰ ਸਿੰਘ ਕਹਿਣ ਲੱਗਾ, "ਅਜੇਹਾ ਮੌਕਾ ਫੇਰ ਹੱਥ ਨਹੀਂ ਲੱਗੇਗਾ, ਸਤਿਗੁਰਾਂ ਤੋਂ ਹੱਲਾ ਕਰਨ ਦੀ ਮੁਆਫ਼ੀ ਮੰਗ ਲਵਾਂਗੇ. ਪਰ ਇਹ ਅਵਸਰ ਗੁਆਉਣਾ ਠੀਕ ਨਹੀਂ. ਜਥੇਦਾਰ ਜੀ ਨੇ ਸਿੰਘ ਸਾਵਧਾਨ ਕੀਤੇ, ਸਭ ਨੂੰ ਸਮਝਾਇਆ, "ਗੁਰਮੁਖੋ ਚੁੱਪ-ਚਾਪ ਦਬੇ ਪੈਰ ਤੁਰਕਾਣੀ ਡੇਰੇ ਤੇ ਹੱਲਾ ਕਰੋ. ਤਲਵਾਰਾਂ ਦਾ ਸਿਰਫ ਇੱਕ ਇੱਕ ਵਾਰ ਕਰਕੇ ਕਿਲ੍ਹੇ ਵਿਚ ਆ ਜਾਣਾ. ਏਸ ਗੁਰਮਤੇ ਦਾ ਸਿੱਟਾ ਇਹ ਨਿਕਲਿਆ ਖ਼ਾਲਸਾ ਜੀ ਤੁਰਕੀ ਸੈਨਾ ਤੇ ਜਾ ਪਏ. ਰਾਤ ਦੇ ਹਨ੍ਹੇਰੇ ਵਿਚ ਤੁਰਕ ਬਿਨਾ ਸੋਚੇ ਸਮਝੇ ਆਪਸ ਵਿਚ ਲੜ ਮਰੇ. ਚੀਕ ਚੰਘਿਆੜਾ ਬਹੁਤ ਪਿਆ. ਦੂਰ ਨੇੜੇ ਦੇ ਮੋਰਚਿਆਂ ਵਿਚ ਬੈਠੇ ਸਿਪਾਹੀ ਆਪਸ ਵਿਚ ਗੁੱਥਮ-ਗੁੱਥਾ ਹੋ ਗਏ. ਦਿਨ ਚੜ੍ਹੇ ਪਤਾ ਲੱਗਾ ਕਿ ਰਾਤ ਨੂੰ ਉਹ ਇਨਾਂ ਸ਼ਰਮ ਅਤੇ ਫ਼ਿਕਰ ਵਿਚ ਗਰਕ ਗਏ. ਸਤਿਗੁਰੂ ਨੇ ਖ਼ਬਰ ਲੈਣ ਸੂਹੀਆਂ ਨੂੰ ਭੇਜਿਆ ਰਾਤ ਲੋਹਗੜ੍ਹ ਕੈਸਾ ਸ਼ੋਰ ਸ਼ਰਾਬਾ ਹੋਇਆ. ਸੂਹੀਆਂ ਆ ਕੇ ਦੋਹਾਂ ਜੱਥੇਦਾਰਾਂ ਨੂੰ ਮਿਲਿਆ. ਉਨ੍ਹਾਂ ਸਾਰੀ ਵਾਰਤਾ ਸੁਣਾਉਣ ਲਈ ਭਾਈ ਜਵਾਹਰ ਸਿੰਘ ਭੇਜਿਆ. ਹੱਥ ਜੋੜ ਕੇ ਭਾਈ ਜਵਾਹਰ ਸਿੰਘ ਨੇ ਅਰਜ਼ ਕੀਤੀ "ਜੀ ਸੱਚੇ ਪਾਤਸ਼ਾਹ

ਇਹ ਰੌਲਾ ਤੁਰਕਾਣੀ ਮੋਰਚੇ ਵਿਚ ਪਿਆ. ਖ਼ਾਲਸਾ ਜੀ ਨੇ ਅੰਮ੍ਰਿਤ ਵੇਲੇ ਜਿੱਤ ਦਾ ਨਗਾਰਾ ਬਜਾਇਆ. ਫੇਰ ਦੋਵੇਂ ਜੱਥੇਦਾਰ ਸਤਿਗੁਰੂ ਦੀ ਸੇਵਾ ਵਿਚ ਹਾਜ਼ਿਰ ਹੋਏ. ਬ੍ਰਿਤਾਂਤ ਸੁਣ ਕੇ ਸਤਿਗੁਰਾਂ ਦੋਹਾਂ ਨੂੰ ਸਿਰੋਪਾਉ ਬਖਸ਼ੇ ਅਤੇ ਸੇਵਾ ਦੀ ਸ਼ਲਾਘਾ ਕੀਤੀ.

**ਬਾਘਨ ਅਤੇ ਬਿੱਜਘੰਖ ਦੇ ਗੋਲੇ ਚਲਾਉਣੇ**

ਅਗਲੇ ਦਿਨ ਦੋਵੇਂ ਸੂਬੇ ਤੇ ਪਹਾੜੀ ਰਾਜੇ ਆਪਣੇ ਡੇਰੇ ਵਿਚ ਖੜ੍ਹੇ ਰਾਤ ਨੂੰ ਮੋਰਚਿਆਂ ਵਿੱਚ ਮਚੀ ਤਬਾਹੀ ਦਾ ਜ਼ਿਕਰ ਕਰ ਰਹੇ ਸੇ. ਸਤਿਗੁਰਾਂ ਭਾਈ ਉਦੈ ਸਿੰਘ ਜੀ ਨੂੰ ਹੁਕਮ ਦਿੱਤਾ ਬਾਘਨ ਅਤੇ ਸੂਬਿਆਂ ਨੇ ਵਕੀਲ ਭੇਜੇ. ਗਊ ਅਤੇ ਕੁਰਾਨ ਦੀ ਸੁਗੰਧ ਖਾ ਕੇ ਬਚਨ ਕੀਤਾ. ਆਪ ਅਨੰਦਪੁਰ ਛੱਡ ਜਾਵੋ. ਅਸੀਂ ਆਪ ਜੀ ਦਾ ਕੁਝ ਨੁਕਸਾਨ ਨਹੀਂ ਕਰਾਂਗੇ. ਤ੍ਰਕਾਲਦਰਸ਼ੀ ਸਤਿਗੁਰੂ ਜੀ ਨੇ ਖ਼ਾਲਸਾ ਨੂੰ ਕੁਝ ਦੇਰ ਧੀਰਜ ਨਾਲ ਬੈਠੇ ਰਹਿਣ ਦਾ ਉਪਦੇਸ਼ ਦਿੱਤਾ. ਪਰ ਮਾਤਾ ਜੀ ਮਸੰਦ ਆਦਿਕਾਂ ਦੀ ਪ੍ਰੇਰਨਾ ਕਰਨ ਦੇ ਕਾਰਨ ਸਤਿਗੁਰੂ ਨੂੰ ਮਜਬੂਰ ਕਰਨ ਲੱਗੇ. ਹਿੰਦੂ ਤੁਰਕਾਂ ਦੀ ਸੁਗੰਧ ਦਾ ਪਾਜ ਖੋਲ੍ਹ ਕੇ ਭੀ ਗੁਰੂ ਜੀ ਨੇ ਵਿਖਾਇਆ ਪਰ ਫੇਰ ਭੀ ਸਿੰਘਾਂ ਨੇ ਬਚਨ ਨਾ ਮੰਨਿਆ ਤੇ ਕਿਹਾ, "ਖ਼ਾਲਸਾ ਆਪ ਨੂੰ ਹੁਕਮ ਦਿੰਦਾ ਹੈ ਕਿਲ੍ਹਾ ਛੱਡ ਦਿਓ. ਖ਼ਾਲਸੇ ਦਾ ਹੁਕਮ ਮੰਨ ਕੇ ਜਦ ਬਹੀਰ ਕਿਲ੍ਹੇ ਤੋਂ ਬਾਹਰ ਆਇਆ, ਸ਼ਾਹੀ ਸੈਨਾ ਨਾਲ ਰਲ ਕੇ ਪਹਾੜੀਆਂ ਨੇ ਗੁਰੂ ਸਾਹਿਬ ਤੇ ਹੱਲਾ ਬੋਲ ਦਿੱਤਾ. ਸਤਿਗੁਰੂ ਕੀਰਤਪੁਰ ਦੇ ਰਸਤੇ ਨਿਰਮੋਹ ਹੁੰਦੇ ਹੋਏ ਦਮਕੌਰ ਵੱਲ ਨੂੰ ਚਲ ਪਏ. ਪਿੱਛੇ ਪਿੱਛੇ ਟਿੱਡੀ ਦਲ ਆ ਰਿਹਾ ਸੀ ਜਿਸ ਨੂੰ ਮਨ ਬਾਬਾ ਅਜੀਤ ਸਿੰਘ ਜੀ ਜੰਗ ਕਰ ਰਹੇ ਸੇ. ਪਤਾ ਮਿਲਣ ਤੇ ਸਤਿਗੁਰੂ ਜੀ ਨੇ ਭਾਈ ਉਦੈ ਸਿੰਘ ਜੀ ਨੂੰ ਬਾਬਾ ਜੀ ਪਾਸ ਭੇਜਿਆ. ਏਥੇ ਹੀ ਵੈਰੀ ਨਾਲ ਲੜਦੇ ਭਾਈ ਉਦੈ ਸਿੰਘ ਜੀ ਸ਼ਹੀਦ ਹੋਏ. ਬਾਬਾ ਅਜੀਤ ਸਿੰਘ ਜੀ ਸਤਿਗੁਰੂ ਨੂੰ ਆ ਮਿਲੇ.

ਭਾਈ ਜੀਵਨ ਸਿੰਘ (ਰੰਘਰੇਟਾ) ਉਸ ਵਕਤ ਗੁਰੂ ਜੀ ਪਾਸ ਖੜ੍ਹਾ ਸੀ. ਹੁਕਮ ਹੋਇਆ ਏਥੇ ਹੀ ਵੈਰੀ ਨੂੰ ਅੱਗੇ ਵਧਣ ਤੋਂ ਰੋਕੋ. ਜੰਗ ਮਚਾਓ. ਭਾਈ ਜੀਵਨ ਸਿੰਘ ਜੀ ਭੀ ਏਥੇ ਸ਼ਹੀਦ ਹੋਏ. ਗੁਰੂ ਸਾਹਿਬ 40 ਸਿੰਘਾਂ ਸਮੇਤ ਵੈਰੀ ਨਾਲ ਸਿੜੇ ਤੇ ਬਾਬਾ ਅਜੀਤ ਸਿੰਘ ਜੀ ਜੁਝਾਰ ਸਿੰਘ ਜੀ ਨੂੰ ਨਾਲ ਲੈ ਕੇ ਚਮਕੌਰ ਦੀ ਗੜ੍ਹੀ ਵਿਚ ਆ ਵਿਰਾਜੇ. ਏਥੇ ਤੁਰਕ ਅਤੇ ਪਹਾੜੀ ਸੈਨਾ ਨਾਲ ਡੱਟ ਕੇ ਜੰਗ ਕੀਤਾ.

**ਚਮਕੌਰ**

ਜ਼ਿਲ੍ਹਾ ਅੰਬਾਲਾ, ਤਹਿਸੀਲ ਰੋਪੜ, ਥਾਣਾ ਮੋਰੰਡਾ ਵਿਚ ਇਕ ਪਿੰਡ ਹੈ. ਏਥੇ ਹੇਠ ਲਿਖੇ ਗੁਰ ਸਥਾਨ ਹਨ :

**ਗੜ੍ਹੀ ਸਾਹਿਬ** : ਅਨੰਦਪੁਰ ਛੱਡਣ ਪਿੱਛੋਂ 7 ਪੋਹ ਸੰਮਤ 1761 ਨੂੰ ਚਾਲੀ ਸਿੰਘਾਂ, ਬਾਬਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਜੀ ਸਹਿਤ ਜਿਸ ਗੜ੍ਹੀ ਵਿਚ ਪ੍ਰਵੇਸ਼ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪਹਾੜੀ ਬਾਦਸ਼ਾਹੀ ਸੈਨਾ ਨਾਲ ਜੰਗ ਕੀਤਾ ਉਸ ਦਾ ਨਾਉਂ ਗੜ੍ਹੀ ਸਾਹਿਬ ਹੈ. ਏਸ ਦਾ ਨਾਉਂ ਤਿਲਕ ਸਥਾਨ ਭੀ ਹੈ. ਗੁਰੂ ਸਾਹਿਬ ਨੇ ਆਪਣੀ ਥਾਉਂ ਜੰਗ ਦਾ ਪ੍ਰਬੰਧ ਕਰਨ ਲਈ (ਕੋਈ ਲੇਖਕ ਸੰਤ ਸਿੰਘ, ਕੋਈ ਸੰਗਤ ਸਿੰਘ ਲਿਖਦਾ ਹੈ) ਥਾਪਿਆ. ਆਪ ਖਾਲਸੇ ਦੇ ਹੁਕਮ ਅਨੁਸਾਰ ਕਿਲ੍ਹਾ ਛੱਡ ਕੇ ਮੁਕਤਸਰ ਵੱਲ ਚਾਲੇ ਪਾ ਗਏ.

**ਕਤਲਗੜ੍ਹ**

ਜਿਸ ਥਾਂ 8 ਪੋਹ ਸੰਮਤ 1761 ਨੂੰ ਬਾਬਾ ਅਜੀਤ ਸਿੰਘ ਬਾਬਾ ਜੁਝਾਰ ਸਿੰਘ ਜੀ ਅਲੌਕਿਕ ਵੀਰਤਾ ਦਿਖਾਉਂਦੇ ਚਾਲੀ ਸਿੰਘਾਂ ਸਮੇਤ ਸ਼ਹੀਦ ਹੋਏ ਅਤੇ ਉਨ੍ਹਾਂ ਦਾ ਸੰਸਕਾਰ ਕੀਤਾ, ਉਸ ਸਥਾਨ ਦਾ ਨਾਉਂ ਕਤਲਗੜ੍ਹ ਹੈ.

ਚਮਕੌਰ ਤੋਂ ਚਲ ਕੇ ਗੁਰੂ ਸਾਹਿਬ ਮਾਲਵੇ ਖਿਦਰਾਣੇ ਦੀ ਢਾਬ ਤੇ ਅਪੜੇ ਜਿੱਥੇ ਸ਼ਾਹੀ ਸੈਨਾ, ਜੋ ਪਿੱਛਾ ਕਰਦੀ ਆ ਰਹੀ ਸੀ, ਨਾਲ ਪਹਿਲੀ ਮਾਘ ਸੰਮਤ 1762 ਨੂੰ ਜੰਗ ਹੋਇਆ. ਕਲਗੀਧਰ ਜੀ ਨੇ ਸ਼ਹੀਦ ਹੋਏ ਸਿੰਘਾਂ ਨੂੰ ਮੁਕਤ ਪਦਵੀ ਬਖ਼ਸ਼ ਕੇ ਤਾਲ (ਢਾਬ) ਦਾ ਨਾਉਂ ਮੁਕਤਸਰ ਰਖਿਆ. ਇਸ ਥਾਂ ਚਾਰ ਗੁਰਦਵਾਰੇ ਹਨ :

(1) ਸ਼ਹੀਦ ਗੰਜ : ਜਿੱਥੇ ਸ਼ਹੀਦਾਂ ਦਾ ਸੰਸਕਾਰ ਗੁਰੂ ਸਾਹਿਬ ਨੇ ਆਪਣੀ ਹਥੀਂ ਕੀਤਾ.

(2) ਟਿੱਬੀ ਸਾਹਿਬ : ਜਿਸ ਟਿੱਬੀ ਤੇ ਬੈਠ ਕੇ ਗੁਰੂ ਸਾਹਿਬ ਨੇ ਤੁਰਕ ਸੈਨਾ ਤੇ ਤੀਰ ਚਲਾਏ.

(3) ਤੰਬੂ ਸਾਹਿਬ : ਜਿੱਥੇ ਝਾੜਾਂ ਤੇ ਬਸਤ੍ਰ ਪਾ ਕੇ ਸਿੰਘਾਂ ਨੇ ਤੰਬੂਆਂ ਜੈਸੀ ਸ਼ਕਲ ਬਣਾ ਕੇ ਆਪਣਾ ਡੇਰਾ ਜਮਾਇਆ ਹੋਇਆ ਸੀ.

(4) ਵੱਡਾ ਦਰਬਾਰ : ਜਿਥੇ ਜੰਗ ਫ਼ਤੇ ਕਰਨ ਪਿਛੋਂ ਗੁਰੂ ਸਾਹਿਬ ਵਿਰਾਜੇ ਸਨ.

[ਨੋਟ : ਇਸ ਗੁਰਧਾਮ ਤੇ ਹਰ ਸਾਲ ਮਾਘੀ ਨੂੰ ਭਾਰੀ ਜੋੜ-ਮੇਲਾ ਹੋਂਦਾ ਹੈ.]

## ੨੦. ਜੰਤੂ

### (ੳ) ਜ਼ਹਿਰੀਲੇ ਜਤੂ

(1) **ਅਠੂਹਾਂ (ਬਿੱਛੂ)** : "ਅਠੂਹਾਂਨ ਕੇ ਸਵਾਰ ਕੇਤੇ ਸਿਪਾਹੀ"।

(ਚਰਿਤ੍ਰ 405-184)

ਏਸ ਦੇ ਡੰਗ ਦਾ ਬਹੁਤ ਦੁਖ ਹੁੰਦਾ ਹੈ. ਮਰਮਾਰੂ ਜ਼ਹਿਰ ਨਹੀਂ. ਕਈ ਕਮਜ਼ੋਰ ਮਨੁੱਖ ਜੋ ਦੁੱਖ ਸਹਾਰ ਨਹੀਂ ਸਕਦੇ ਮਰ ਭੀ ਜਾਂਦੇ ਹਨ. ਭਾਵੇਂ ਇਸ ਦੇ ਲੜਨ ਨਾਲ ਮੌਤਤਾਂ ਨਹੀਂ ਹੋਂਦੀ ਪਰ ਦੁੱਖ ਬਹੁਤ ਹੋਂਦਾ ਹੈ. ਗਰਮੀ ਦੀ ਰੁਤ ਵਿਚ ਘਰਾਂ, ਬੇਲਾਂ, ਅੜਤਲੇ ਵਾਲੇ ਥਾਵਾਂ ਵਿੱਚ ਮਿਲਦੇ ਹਨ. ਹਨੇਰੇ ਸਵੇਰੇ ਹੱਥ ਅਥਵਾ ਪੈਰ ਲੱਗ ਜਾਣ ਕਾਰਨ ਡੰਗ ਮਾਰਦੇ ਹਨ.

"ਬਿੱਛੂ ਅਸਤ੍ਰ ਦਾਨਵਹਿ ਚਲਾਯੋ। ਬਹੁ ਬਿਛਯਨ ਤਾਂਤੇ ਉਪਜਾਯੋ।
ਲਸਿਟਕਾਮਤ੍ਰ ਅਸਿਧੁਜ ਤਬ ਛੰਡਾ। ਸਬਹੀ ਓਰ ਅੱਠਹਨ ਤੋਰਾ।"

(ਚਰਿਤ੍ਰ 405,160)

(2) **ਸੱਪ** : ਸੱਪ ਦੀਆਂ ਕਈ ਜਾਤੀਆਂ ਹਨ. ਹਰੇਕ ਸਾਲ ਇਨ੍ਹਾਂ ਦੇ ਕੱਟੇ ਆਦਮੀ ਅਤੇ ਪਸ਼ੂ ਵੱਡੀ ਗਿਣਤੀ ਵਿਚ ਮਰਦੇ ਹਨ. ਪਾਣੀ ਵਿਚ ਰਹਿਣ ਵਾਲੇ ਸੱਪ ਘੱਟ ਜ਼ਹਿਰੀਲੇ ਹੁੰਦੇ ਹਨ. ਸੱਪ ਦੇ ਕੁਝ ਨਾਉਂ ਹੇਠ ਦਿੱਤੇ ਜਾਂਦੇ ਹਨ :—

**ਉਰਗ** (ਸੱਪ) : "ਉਰਗ ਅਸਤ੍ਰ ਅਸੁਰ ਪ੍ਰਹਾਰਾ ਤਾਤੇ ਉਪਜੇ ਸਰਪ ਅਪਾਰਾ।"

(ਚਰਿਤ੍ਰ 405, 259)

**ਅਹਿ** (ਸਰਪ) : "ਅਹਿ ਆਸਨ ਪਰ ਸਭ ਦੁਖ ਖੋਯੋ।" (ਕ੍ਰਿਸ਼ਨਾਵ, 2468-2)

**ਅਹਿਰਾਜ** (ਅਜਹਦਾ) : "ਜਿਉ ਖਗਰਾਜ ਬਡੋ ਅਹਿਰਾਜ ਸਮਾਜ ਕੇ ਕਾਟ ਕਤਾ ਕਰਿ ਲੀਨੋ।" (ਉਕਤਿ, 36)

(i) **ਸਰਪ**—"ਦਿਤੇ ਸਰਪ ਅਸਵਾਰ ਹੈ ਕੈ ਸਿਧਾਏ।" (ਚਰਿਤ੍ਰ 405-283)

(ii) **ਸਰਪ**—"ਸਰਪ ਕੀ ਤਹ ਸੰਪਤਾ ਕੋ ਕਾਟਿ ਹੈ ਤਿਹ ਜਾਇ।"

(ਗਿਆਨ, 163-7)

**ਸੇਸ** (ਉਰਗ, ਸੱਪ) : "...ਗਣੰਤ ਸੇਸ ਉਰਗੰਣ।" (ਗਿਆਨ, 99-21)

**ਸੇਸਨਾਗ** : "ਸੇਸ ਨਾਗ ਸਹੰਸ ਫਨ ਨਹਿ ਨੇਤ ਪੂਰਕ ਹੋਤ।"

(ਅਕਾਲਉ, 186-4)

"ਸੇਸਨਾਗ ਸਿਰ ਸਹਜ ਬਨਾਈ । (ਬਚ੍ਰਿਤ, ਅ. 2-6)

ਸੇਖ (ਸੇਸਨਾਗ) : "ਸੇਖ ਮਨੋ ਜਗ ਦੇਖਨ ਕੋ ਜਗ ਭੀਤਰ ਰੂਪ ਨਵੀਨ ਕਰਿਓ ਹੈ ।" (ਕ੍ਰਿਸ਼ਨਾਵ, 55)

ਸਾਂਪਹਿ : "ਆਇ ਹੈ ਮਾਰ ਅਬੈ ਇਹ ਸਾਂਪਹਿ..." (ਕ੍ਰਿਸ਼ਨਾਵ, 212)

ਸਾਂਪਨ : "ਸਾਂਪਨ ਨਯੋਰਨ ਔਰ ਚਕੋਰਨ ਰੈਨ ਕਹੂੰ ਹਯਰਾਜ ਲਰਾਵੈ ।" (ਸਵੈਟਕ, 2-3)

ਕੌਡਿਆਰਾ (ਕੌਡੀਆਂ ਵਾਲਾ) : "ਜਨ ਡਸ ਗਯੋ ਨਾਗ ਕੌਡਯਾਰਾ ।" (ਚਰਿਤ੍ਰ, 297)

ਕਾਲਾ ਨਾਗ : "...ਤਨ ਮੈ ਜੁ ਡਸਿਓ ਅਹਿ ਕਾਰੋ ।" (ਕ੍ਰਿਸ਼ਨਾਵ, 80)

ਨਾਂਗ : "ਚੂਕਤ ਹੋਇ ਰਹੇ ਬ੍ਰਿਜਬਾਲਕ ਮਾਰ ਲਏ ਹਰਿ ਜੀ ਇਹ ਨਾਗੈ ।" (ਕ੍ਰਿਸ਼ਨਾਵ, 210)

ਨਾਗਨਕਾਰੀ : "ਗ੍ਰਹਿ ਡਾਰ ਦਈ ਮਾਨੋ ਨਾਗਨਕਾਰੀ ।" (ਕ੍ਰਿਸ਼ਨਾਵ, 1509-2)

ਪੰਨਗ : "ਕਾਨ੍ਹ ਲਪੇਟ ਵਹ ਪੰਨਗ ਕੂਕਤ ਹੈ ਕਹ ਕ੍ਰਧਿਹ ਕੈਸੇ ।" (ਕ੍ਰਿਸ਼ਨਾਵ, 210)

ਭੁਜੰਗ : "...ਪਤਾਲ ਕੇ ਬਾਸੀ ਕਿਉ ਭੁਜੰਗਨ ਤਰਤ ਹੈ ।" (ਅਕਾਲਉ, 84)

"ਮਾਨਹੁ ਬਾਨ ਭੁਜੰਗ ਡਸੇ ਧਨੁ ਧਾਮੁ ਸਬੈ ਮਨ ਤੇ ਬਿਸਰਾਯੋ ।" (ਕ੍ਰਿਸ਼ਨਾਵ, 1849)

ਇਸ ਦੀਆਂ ਕਈ ਜਾਤੀਆਂ, ਰੰਗ ਅਤੇ ਕੱਦ ਹੈਨ: ਕੋਈ ਜ਼ਹਿਰੀ, ਕੋਈ ਬਿਨਾਂ ਜ਼ਹਿਰ, ਪਰ ਲੋਕਾਂ ਦੇ ਮਨ ਵਿਚ ਇਸ ਦਾ ਭੈ ਬਹੁਤ ਹੈ. ਇਹ ਆਂਡੇ ਦਿੰਦਾ ਹੈ. ਕੀੜੇ, ਮਿੱਟੀ, ਡੱਡੂ, ਚੂਹੇ ਆਦਿਕ ਖਾਂਦਾ ਹੈ. ਦੁੱਧ ਭੀ ਪੀ ਲੈਂਦਾ ਹੈ. ਕਈ ਮੈਂਸਾਂ ਦੇ ਜੂੜ ਪਾ ਕੇ ਦੁੱਧ ਚੁੰਘ ਜਾਂਦੇ ਹਨ. ਕਈ ਮਸਤੇ ਸੱਪ ਆਦਮੀ ਨੂੰ ਭੀ ਜੂੜ ਲੈਂਦੇ ਹਨ. ਫਨੀਅਰ ਸਭ ਤੋਂ ਵੱਧ ਜ਼ਹਿਰੀ ਹੈ. ਸਾਫ਼ ਜ਼ਮੀਨ ਘਾਸ ਅਤੇ ਪਾਣੀ ਵਿੱਚ ਬਹੁਤ ਤੇਜ਼ ਦੌੜਦਾ ਹੈ. ਸੱਪਣੀ ਆਪਣੇ ਬੱਚਿਆਂ ਨੂੰ ਵੀ ਖਾ ਜਾਂਦੀ ਹੈ । ਸਰਦੀ ਦੀ ਰੁੱਤ ਜ਼ਮੀਨ ਹੇਠ ਬਤੀਤ ਕਰਦਾ ਹੈ. ਗਰਮੀਆਂ ਵਿੱਚ ਬਾਹਰ ਵਿਚਰਦਾ ਹੈ. ਇਹ ਬਿਨਾ ਛੇੜੇ ਨਹੀਂ ਕੱਟਦਾ ਪਰ ਕੋਈ ਕੋਈ ਹੰਕਾਰੀ ਐਵੇਂ ਭੀ ਕੱਟ ਲੈਂਦਾ ਹੈ.

(3) **ਹਲਾਹਲ ਕੀ ਮੱਖੀਆਂ** (ਸ਼ਹਿਦ ਦੀਆਂ ਮੱਖੀਆਂ) :

ਰਾਣੀ ਮੱਖੀ ਆਂਡੇ ਦੇਂਦੀ ਹੈ. ਜਿਸ ਤੋਂ ਇਨ੍ਹਾਂ ਦੀ ਉਤਪਤੀ ਹੋਂਦੀ ਹੈ. ਇਹ ਸ਼ਹਿਦ (ਮਾਖਿਓਂ) ਆਪਣੇ ਬੱਚਿਆਂ ਦੇ ਖਾਣ ਲਈ ਫੁੱਲਾਂ ਤੋਂ ਇਕੱਠਾ ਕਰਦੀਆਂ ਹੈਨ. ਵੈਦ ਇਸ ਨੂੰ ਕਈ ਰੋਗਾਂ ਲਈ ਵਰਤਦੇ ਹਨ. ਆਪਣੇ ਬਚਾ ਲਈ ਇਹ ਵੈਰੀ ਦੇ ਡੰਗ ਮਾਰਦੀ ਹੈ. ਜਿਸ ਨਾਲ ਸੋਜ ਹੋ ਜਾਂਦੀ ਹੈ. ਜੋ ਤੀਜੇ ਚੌਥੇ ਦਿਨ ਉਤਰ ਜਾਂਦੀ ਹੈ. ਜੇ ਬਹੁਤੀਆਂ ਲੜ ਜਾਣ ਤਦ

ਮੌਤ ਭੀ ਹੋ ਜਾਂਦੀ ਹੈ. ਇਨ੍ਹਾਂ ਤੋਂ ਸ਼ੇਰ, ਹਾਥੀ ਭੀ ਭੈ ਖਾਂਦੇ ਹਨ. ਪਾਣੀ ਵਿਚ ਬੜਨ ਨਾਲ ਭੀ ਖਹਿੜਾ ਨਹੀਂ ਛੱਡਦੀਆਂ. ਦੂਰ ਤੀਕ ਵੈਰੀ ਦਾ ਪਿੱਛਾ ਕਰਦੀਆਂ ਹਨ. ਧੂੰਏ ਤੋਂ ਭੱਜਦੀਆਂ ਹਨ. ਸ਼ਹਿਦ ਤੋਂ ਚੰਗੀ ਆਮਦਨ ਹੋਂਦੀ ਹੈ. ਬਾਗਾਂ ਅਤੇ ਜੰਗਲ ਦੇ ਬਲਾਕ ਸ਼ਹਿਦ ਚੋਣ ਵਾਲੇ ਠੇਕੇ ਤੇ ਲੈ ਕੇ ਸ਼ਹਿਦ ਵੇਚਦੇ ਹਨ. ਏਹ ਕਈ ਜਾਤੀਆਂ ਦੀਆਂ ਹੋਂਦੀਆਂ ਹੈਨ. ਘਰੇਲੂ, ਜੰਗਲੀ ਦਰਖਤਾਂ ਦੇ ਟ੍ਹਾਣਿਆਂ ਨਾਲ ਲੱਗਣ ਵਾਲੀ, ਮਕਾਨਾਂ ਦੇ ਛੱਤਿਆਂ ਨਾਲ ਲਗਣ ਵਾਲੀ ਆਦਿ.

"ਸਭੁ ਛਾਰ ਭਇਓ ਦਲੁ ਦਾਨਵ ਕੋ ਜਿਮੁ ਘੂਮ ਹਲਾਹਲ ਕੀ ਮੱਖੀਆਂ ।"
(ਉਕਤਿ, 101)

(4) **ਕੰਨਖਜੂਰਾ** : (ਇਸ ਨੂੰ ਲੱਛਮੀ ਦੀ ਸਵਾਰੀ ਲਿਖਿਆ ਹੈ.)

ਇਸ ਦੀਆਂ ਕਈ ਟੰਗਾਂ ਹੁੰਦੀਆਂ ਹਨ. ਭਾਵੇਂ ਇਹ ਜ਼ਹਿਰੀਲਾ ਨਹੀਂ ਹੁੰਦਾ ਪਰ ਜਦ ਚਿਮਟ ਜਾਂਦਾ ਹੈ ਤਦ ਆਪਣੀਆ ਟੰਗਾਂ ਮਾਸ ਵਿਚ ਖੋਭ ਦਿੰਦਾ ਹੈ, ਜਿਸ ਤੋਂ ਦੁੱਖ ਹੁੰਦਾ ਹੈ. ਜਿਤਨਾ ਚਿਰ ਕੋਈ ਗਰਮ ਚਿਮਟਾ, ਚਾਕੂ, ਸਰੀਆ ਆਦਿਕ ਇਸ ਨੂੰ ਨਾ ਛੁਆਈਏ ਇਹ ਪਕੜ ਛੱਡਦਾ ਨਹੀਂ; ਜੇ ਖਿੱਚ ਕੇ ਨਾਲੋਂ ਤੋੜੀਏ ਤਦ ਟੰਗਾਂ ਦੇ ਗੱਡੇ ਸਿਰੇ ਸਰੀਰ ਵਿਚ ਟੁੱਟ ਜਾਂਦੇ ਹਨ. ਜ਼ਖਮ ਪੱਕ ਕੇ ਬਹੁਤ ਦੁੱਖ ਦਿੰਦੇ ਹਨ. ਇਹ ਸੂਖਮ ਕਿਰਮ ਮਿੱਟੀ ਅਤੇ ਮਾਸ ਖਾਂਦਾ ਹੈ. ਬਰੀਕ ਕੰਨਖਜੂਰੇ ਨੂੰ ਸਲਾਈ ਆਖਦੇ ਹਨ. ਇਹ ਕੰਨ ਵਿਚ ਭੀ ਘੁਸ ਜਾਂਦਾ ਹੈ ਅਰ ਬਹੁਤ ਦੁੱਖ ਦਿੰਦਾ ਹੈ :

"ਸੀਸ ਪਣਕਤ ਜਾਂਕੇ ਕਾਨ ਮੈ ਖਜੂੰਰਾ ਧਸੈ......।"
(ਅਕਾਲਉ, 80)

"ਇਕ ਕੀਟ ਟੀਨ ਉਪਾਇ । ਤਿਸ ਕਾਨ ਪੈਠੇ ਜਾਇ । ...
ਬਹੁ ਭਾਂਤਿ ਦੇ ਦੁਖ ਤਾਂਹਿ । ਇਹ ਭਾਂਤਿ ਮਾਰਿਓ ਵਾਹਿ ।"
(ਮੀਰ ਮਹਿੰਦੀ 11)

(5) **ਗੋਹ** :

ਏਸ ਦੀ ਸ਼ਕਲ ਕੋੜ੍ਹ ਕਿਰਲੀ ਅਥਵਾ ਭੋਂਟ ਨਾਲ ਮਿਲਦੀ ਹੈ. ਖੱਡਾਂ ਵਿਚ ਰਹਿੰਦੀ ਹੈ,. ਆਂਡੇ ਦਿੰਦੀ ਹੈ. ਗੋਹਮਾਰ ਇਸ ਦਾ ਮਾਸ ਖਾਂਦੇ ਹੈਨ. ਛੋਟੇ ਜਾਨਵਰ ਕਿਰਲੀ, ਡੱਡੂ, ਸਪੋਲੀਏ ਜਾਨਵਰ ਦੇ ਛੋਟੇ ਬੱਚੇ, ਮਿੱਟੀ ਆਦਿਕ ਖਾਂਦੀ ਹੈ, ਏਸ ਦੀ ਖੱਲ ਦਾਣੇਦਾਰ ਹੁੰਦੀ ਹੈ. ਸ਼ੁਕੀਨ ਲੋਕ ਇਸ ਦੀਆਂ ਜੁੱਤੀਆ, ਤਲਵਾਰਾਂ ਦੇ ਮਿਆਨ, ਤੀਰ ਦੀ ਰਗੜ ਤੋਂ ਬਚਣ ਲਈ ਅੰਗੂਠੇ ਅਤੇ ਉਂਗਲ ਦਾ ਦਸਤਾਨਾ ਬਣਾਉਂਦੇ ਹੈਨ. ਇਹ ਦਰਖਤ ਤੇ ਭੀ ਚੜ੍ਹ ਜਾਂਦੀ ਹੈ.ਚੋਰ ਇਸ ਦੇ ਲਕ ਨਾਲ ਰੱਸਾ ਬੰਨ੍ਹ ਕੇ ਕੋਠੇ ਤੇ ਚੜ੍ਹਾ ਦਿੰਦੇ ਹਨ. ਜਦ ਇਹ ਆਪਣੇ ਪੰਜੇ ਜਮਾ ਲੈਂਦੀ ਹੈ ਤਦ ਰੱਸੇ ਨੂੰ ਫੜ ਕੇ ਕੋਠੇ ਤੇ ਚੜ੍ਹ ਜਾਂਦੇ ਹੈਨ. ਇਹ ਵੈਰੀ ਦੇ ਪੂੰਛ ਮਾਰਦੀ ਹੈ. ਪੂੰਛ ਦੀ ਸੱਟ ਕੋਰੜੇ ਜੇਹੀ ਲਗਦੀ ਹੈ :

"ਏਕ ਗੋਹ ਕੌ ਲਯੋ ਮਿਗਾਈ ।
ਬਾਂਧਿ ਰਸਨ ਤਾਂਸੋ ਇਹ ਲਿਯੋ ।

ਤਾਂਹਿ ਚਰਾਇ ਦਿਵਾਰਹਿ ਦਿਯੋ । 4 ।
ਤਾਂਸੋ ਰਸਨ ਬਨ੍ਹਾਇਯੇ ।
ਜਾਰਹਿ ਦਯੋ ਲੰਘਾਇ ।" (ਚਰਿਤ੍ਰ 140, 4-2)

**(ਅ) ਜਲ ਜੰਤੂ**

(1) **ਕਛ** (ਕਛੂ) : "ਕੇਤੇ ਕਛਮਛ...।"

(ਅਕਾਲਉ, 88-1)

"ਤਬੈ ਆਪਹੀ ਬਿਸਨ ਮੰਤੰ ਬਿਚਾਰਯੋ ।
ਤਰੇ ਪਰਬਤੰ ਕਛ ਰੂਪ ਧਾਰਯੋ ।" (ਕਛਾਵ, 5-3)

(2) **ਕੂਰਮ** (ਕੱਛੂ) :

"ਕੂਰਮ ਸਿਰ ਲਹਲਾਣੀ ਦੁਸ਼ਮਨ ਮਾਰਿ ਕੈ ।"

(ਚੰਡੀਵਾ. 19-7)

ਏਹ ਸਮੁੰਦ੍ਰ ਟੋਭਿਆਂ ਅਤੇ ਨਦੀਆਂ ਵਿਚ ਰਹਿੰਦਾ ਹੈ. ਆਂਡੇ ਨਰਮ ਰੇਤਲੀ ਮਿੱਟੀ ਵਿਚ ਦੇਂਦਾ ਹੈ, ਸੂਰਜ ਦੀ ਗਰਮੀ ਨਾਲ ਬੱਚੇ ਆਂਡਿਆਂ ਵਿਚੋਂ ਨਿਕਲਦੇ ਹਨ, ਇਹ ਖੁਸ਼ਕੀ ਵਿਚ ਤੁਰ ਤਾਂ ਲੈਂਦਾ ਹੈ ਪਰ ਤੇਜ਼ ਨਹੀਂ ਚਲ ਸਕਦਾ. ਦੁਸ਼ਮਨ ਤੋਂ ਬਚਣ ਲਈ ਆਪਣੇ ਸਾਰੇ ਅੰਗ ਸਿਰ, ਟੰਗਾਂ, ਖੋਪਰੀ ਹੇਠ ਲਕੋ ਲੈਂਦਾ ਹੈ. ਏਸ ਦੀ ਖੋਪਰੀ ਵੱਡੀ ਕਰੜੀ ਹੋਂਦੀ ਹੈ. ਏਸ ਦੀ ਖ਼ੁਰਾਕ ਨਿੱਕੇ ਕੀੜੇ, ਪਾਣੀ ਦਾ ਜਾਲਾ, ਮਾਸ ਆਦਿਕ ਹੈ. ਵੱਡੇ ਕੱਛੂ ਨੂੰ ਪੱਤਲ ਆਖਦੇ ਹਨ. ਇਹਦਾ ਕੱਦ ਟੋਕਰੀ ਜਿਤਨਾ ਹੋਂਦਾ ਹੈ. ਅਕਸਰ ਨਦੀਆਂ ਵਿਚ ਰਹਿੰਦਾ ਹੈ. ਲੋਕ ਏਸ ਦੇ ਆਂਡੇ ਖਾਂਦੇ ਹਨ. ਕਈ ਦੇਸ਼ਾਂ ਵਿਚ ਏਸ ਦੇ ਮਾਸ ਦੀ ਤਰੀ ਲੋਕਾਂ ਦਾ ਮਨਭਾਉਂਦਾ ਖਾਜਾ ਹੈ.

(3) **ਗੰਗੇਰੀ** :

ਇਹ ਪਾਣੀ ਉੱਪਰ ਬਹੁਤ ਤੇਜ਼ੀ ਨਾਲ ਏਧਰ ਉਧਰ ਭਜਦਾ ਫਿਰਦਾ ਹੈ. ਏਸ ਦੀ ਸ਼ਕਲ ਲੰਮੀ ਟੰਗਾਂ ਵਾਲੀ ਮਕੜੀ ਨਾਲ ਬਹੁਤ ਮਿਲਦੀ-ਜੁਲਦੀ ਹੈ. ਆਮ ਲੋਕ ਏਸ ਨੂੰ ਜਲ ਜੁਲਾਹੀ ਆਖਦੇ ਹਨ :

"ਜਲ ਮੋਂ ਜਨੁਕ ਗੰਗਰੇਰੀ ਦਮਕੈ ।"

(ਚਰਿਤ੍ਰ 176,15-1)

(4) **ਜੋਕ** (ਜਲੋਕਾ) :

ਪਾਣੀ ਅਤੇ ਨਮੀ ਵਿੱਚ ਰਹਿਣ ਵਾਲਾ ਥੈਲੀ ਦੀ ਸ਼ਕਲ ਦਾ ਕੀੜਾ ਹੈ. ਇਹ ਸ਼ਰੀਰ ਨਾਲ ਚਿਮਟ ਕੇ ਲਹੂ ਚੂਸ ਲੈਂਦਾ ਹੈ ਯਾ ਮਿੱਟੀ ਖਾਂਦਾ ਹੈ. ਧਨੰਤਰ ਵੈਦ ਦੇ ਥੈਲੇ ਵਿਚ ਸਿਰਫ਼ ਦੋ ਹੀ ਚੀਜ਼ਾਂ ਹੋਂਦੀਆਂ ਸਨ, ਇਕ ਹਰੜ ਦੂਜੀ ਜੋਕ. ਦੇਵਤਿਆਂ ਦੇ ਪੁੱਛਣ ਤੇ ਵੈਦ ਜੀ ਨੇ ਉੱਤਰ ਦਿੱਤਾ, ਸੰਸਾਰ ਵਿਚ ਸਰੀਰਕ ਦੋ ਹੀ ਰੋਗ ਹਨ—ਉਦਰ ਦੇ ਯਾ ਰੁਧਰ ਦੇ. ਹਰੜ ਨਾਲ ਉਦਰ ਦੇ ਰੋਗ ਨਾਸ਼ ਹੋਂਦੇ ਹਨ. ਜੋਕ ਨਾਲ ਰੁਧਰ ਦੇ, ਏਸ ਲਈ ਮੈਂ ਇਹ ਦੋ ਹੀ ਚੀਜ਼ਾਂ ਥੈਲੇ ਵਿਚ ਰੱਖਦਾ ਹਾਂ.

"ਮਾਟੀ ਕੇ ਭਛਯਾ ਬੈਲ ਪੂਛ ਸੀ ਜੈ ਜੌਂਕ ਸੌਂ ।" (ਅਕਾਲਉ., 80-3)

(5) **ਝਖ** (ਮੱਛ) :

ਕੱਦ ਰੰਗ ਆਦਿਕ ਅਨੁਸਾਰ ਇਹ ਕਈ ਜਾਤੀਆਂ ਦੀ ਹੈ.

(i) ਝਖ, "ਝਖ ਪਦ ਪ੍ਰਥਮ ਬਖਾਨ ਕੈ ਦਖ ਰਿਪੁ ਬਹਰ ਬਖਾਨ ।"

(ਸਨਾਮਾ, 209-1)

(ii) ਮੱਛ (ਵੱਡੀ ਮੱਛੀ).

"ਮਛ ਉਦਰ ਲਗੇ ਸੁ ਚੀਰਨ ਕਿਉ ਹੂੰ ਨ ਚੀਰਾ ਜਾਏ ।"

(ਰੁਦ੍ਰ ਪਾਰਸ, 144-1)

(iii) ਮੱਛੀ (ਮਛਰੀ).

"ਮਛਰੀ ਜਯੋਂ ਤਰਫੈ ਪਰੀ ਚੁਭੀ ਦਖਨ ਕੀ ਚੋਟ ।"

(ਚਰਿਤ੍ਰ, 39-6)

(iv) ਮਤਸ.

"ਮਤਸ ਸ਼ਬਦ ਪ੍ਰਿਥਮੈ ਉਚਰਿ ਅੰਤ ਸ਼ਬਦ ਪੁਨ ਦੇਹੁ ।"

(ਸਨਾਮਾ ਬਾਣ, 206-2)

(v) ਮੱਛ ਅਵਤਾਰ (ਬਿਸ਼ਨ ਦਾ ਪਹਿਲਾ ਅਵਤਾਰ).

"ਮਛ ਅਵਤਾਰ ਆਪ ਪੁਨਿ ਧਰਾ ।" (ਮਛਾਵ, 39-3)

(vi) ਮੀਨ (ਮੱਛੀ).

"ਮੀਨ ਫਿਰਿਓ ਜਲ ਨ੍ਹਾਤ ਸਦਾ ।" (ਕ੍ਰਿਸ਼ਨਾਵ, 2486)

"ਮੀਰ ਮੁਰਝਾਨੇ......" (ਉਕਤਿ, 89-1)

(vii) ਰੋਹੂ (ਮੱਛੀ ਦੀ ਇਕ ਜਾਤੀ)

"ਰੋਹੁ ਫਾਥੀ ਜਾਲੀ ਲੋਬੀ ਜਮਧੜੀ ।" (ਚੰਡੀਵਾ, 39-6)

**ਡੱਡੂ** (ਦਾਦਰ)

ਇਹ ਟੋਭੇ ਨਦੀਆਂ ਦੇ ਕੰਢੇ ਤੇ ਜਾਲੇ ਵਿਚ ਆਂਡੇ ਦਿੰਦਾ ਹੈ. ਪਿਛਲੀਆਂ ਟੰਗਾਂ ਲੰਮੀਆਂ ਹੋਣ ਕਾਰਨ ਆਪਣੇ ਕੱਦ ਮੁਜਬ ਲੰਮੀ ਛਾਲ ਮਾਰਦਾ ਹੈ. ਸਰਦੀ ਗਰਮੀ ਤੋਂ ਬਚਣ ਲਈ ਇਹ ਜ਼ਮੀਨ ਹੇਠ ਜਾ ਸਮਾਧੀ ਲਾਉਂਦਾ ਹੈ. ਬਰਸਾਤ ਆਉਣ ਦੀ ਖੁਸ਼ੀ ਵਿਚ ਪੀਲੀ ਵਰਦੀ ਪਹਿਨ ਕੇ ਅਸਚਰਜ ਰਾਗ ਅਲਾਪਦਾ ਹੈ. ਛੋਟੇ ਕਿਰਮ, ਪਾਣੀ ਦਾ ਜਾਲ੍ਹਾ, ਮੱਖੀਆਂ, ਮੱਛਰ, ਮਿੱਟੀ, ਏਸ ਦੀ ਖੁਰਾਕ ਹੈ. ਸੱਪ, ਬਗਲਾ ਅਤੇ ਕਈ ਥਾਂ ਤੇ ਆਦਮੀ ਇਸ ਨੂੰ ਮੱਛੀ ਦੀ ਤਰ੍ਹਾਂ ਖਾਂਦੇ ਹਨ. ਕਈ ਜਗ੍ਹਾ ਦੇ ਡੱਡੂ ਕੱਦ ਵਿਚ ਕਾਫੀ ਵੱਡੇ ਹੋਂਦੇ ਹਨ.

"ਦਾਦਰ ਜੋਂ ਦਿਨ ਰੈਨ ਰਟੈ ਸੁ ਬਿਹੰਗ ਉਡੈ ਤਨਿ ਪੰਖ ਲਗਾਏ ।"

(ਕ੍ਰਿਸ਼ਨਾਵ, 2486)

(7) **ਮਗਰਮਛ** (ਨਿਹੰਗ) : ਏਸ ਦੀਆਂ ਆਮ ਕਰਕੇ ਹੇਠ ਲਿਖੀਆਂ ਜਾਤਾਂ ਜ਼ਿਆਦਾ ਮਿਲਦੀਆਂ ਹਨ—

(i) **ਗੁਹੀ:** ਅਕਸਰ ਇਹ ਛੋਟੀਆਂ ਨਦੀਆਂ ਅਤੇ ਪਿੰਡਾਂ ਦੇ ਵੱਡੇ ਜੋਹੜਾਂ ਵਿਚ ਰਹਿੰਦਾ ਹੈ. ਕੁੱਤੇ, ਗੋਹਾ, ਡੱਡੂ, ਮੱਛੀਆਂ ਇਸ ਦੀ ਖੁਰਾਕ ਹੈ. ਕਦੇ ਕਦੇ ਨਦੀ ਅਥਵਾ ਜੋਹੜ ਵਿਚ ਗਏ ਆਦਮੀ ਅਤੇ ਡੰਗਰ ਨੂੰ ਭੀ ਫੜ ਲੈਂਦੀ ਹੈ. ਏਸ ਦੀ ਸ਼ਕਲ ਕਿਰਲੀ ਜੈਸੀ ਹੋਂਦੀ ਹੈ. ਕੱਦ ਪੰਜ ਯਾ ਸੱਤ ਫੁਟ.

(ii) **ਨਿਹੰਗ:** ਉਮਰ ਅਤੇ ਇਲਾਕੇ ਅਨੁਸਾਰ, ਇਸ ਦੀ ਲੰਬਾਈ ਪੰਜ ਤੋਂ ਤੀਹ ਫੁੱਟ ਤਕ ਲਿਖੀ ਹੈ. ਅਕਸਰ ਲੋਕ ਇਸ ਨੂੰ ਸੁੰਡੀਆ, ਘੜਿਆਲ ਅਤੇ ਨਾਕੂ ਕਹਿੰਦੇ ਹਨ :—

"ਨਕ੍ਰ (ਨਾਕੂ) ਬੱਕ੍ਰ ਸੁ ਬਰਮ ਸੋਭਿਤ ਸ੍ਰੋਣ ਨੀਰ ਦੁਰੰਡ ।"

(ਚੰਡੀ ਚਰਿਤ੍ਰ ਦੂਜਾ 34)

"ਜਨੁਕ ਲਹਿਰ ਦਰਿਯਾਵ ਤੇ ਨਿਕਸਿਓ ਬਡੋ ਨਿਹੰਗ"

(ਚਰਿਤ੍ਰ 217-22)

(iii) **ਭੋਂਟ** (ਮਗਰ) : ਇਸ ਦਾ ਕੱਦ ਪੰਜ ਫੁਟ ਤੋਂ ਬੀਹ ਫੁੱਟ ਤਕ ਹੋਂਦਾ ਹੈ. ਖੁਰਾਕ ਅਤੇ ਸ਼ਕਲ ਗੁਹੀ ਜੈਸੀ ਹੁੰਦੀ ਹੈ. ਲੰਬਾਈ ਬੀਹ ਫੁੱਟ. ਇਹ ਦਰਿਯਾ ਦੇ ਡੰਡਾ, ਵੱਡੀਆਂ ਝੀਲਾਂ ਅਤੇ ਤਲਾਵਾਂ ਵਿਚ ਰਹਿੰਦਾ ਹੈ. ਮੱਛੀਆਂ, ਡੱਡੂ, ਮਾਸ, ਗੋਹਾ, ਕੁੱਤਾ, ਮੁਰਦਾਰ ਅਤੇ ਪਾਣੀ ਵਿੱਚ ਤੈਰਦੇ ਪੰਛੀਆਂ ਨੂੰ ਭੀ ਫੜ ਕੇ ਖਾ ਜਾਂਦਾ ਹੈ.

ਇਨ੍ਹਾਂ ਤਿੰਨਾਂ ਵਿਚ ਆਮ ਮਿਲਦੀਆਂ-ਜੁਲਦੀਆਂ ਗੱਲਾਂ ਇਸ ਪ੍ਰਕਾਰ ਹਨ :

(i) ਮਾਦਾ ਬੀਹ ਤੋਂ ਨੱਬੇ ਤੀਕ ਆਂਡੇ ਦਿੰਦੀ ਹੈ.

(ii) ਬੱਚੇ ਸੂਰਜ ਦੀ ਗਰਮੀ ਨਾਲ ਨਿਕਲਦੇ ਹਨ.

(iii) ਬਰੇਤੀ ਵਿੱਚ ਦੋ ਫੁੱਟ ਡੂੰਘਾ ਟੋਆ ਬਣਾ ਕੇ ਆਂਡੇ ਦੋ ਪੂਰਾਂ ਵਿਚ ਦੇ ਕੇ ਉਪਰੋਂ ਮਿੱਟੀ ਨਾਲ ਢੱਕ ਦਿੰਦੀ ਹੈ. ਜਦ ਬੱਚਿਆਂ ਦੇ ਨਿਕਲਣ ਦਾ ਸਮਾਂ ਆਉਂਦਾ ਹੈ ਤਦ ਇਨ੍ਹਾਂ ਦੇ ਨੱਕ ਤੇ ਇੱਕ ਕੰਡਾ ਉਗ ਪੈਂਦਾ ਹੈ ਜੋ ਆਂਡੇ ਦੇ ਛਿਲਕ ਨੂੰ ਕੱਟ ਦਿੰਦਾ ਹੈ. ਪਿੱਛੋਂ ਇਹ ਕੰਡਾ ਨਹੀਂ ਰਹਿੰਦਾ. ਆਂਡੇ ਵਿਚੋਂ ਨਿਕਲ ਕੇ ਬੱਚੇ ਦਾ ਕੱਦ ਦੂਣਾ ਹੋ ਜਾਂਦਾ ਹੈ. ਬੱਚਾ ਆਪਣੀ ਖੁਰਾਕ ਆਪ ਭਾਲਦਾ ਹੈ. ਮਾਪੇ ਕੁਛ ਸਹਾਇਤਾ ਨਹੀਂ ਕਰਦੇ. ਆਮ ਕਰਕੇ ਆਪਣੇ ਬੱਚਿਆਂ ਨੂੰ ਮਗਰ ਖਾ ਜਾਂਦੇ ਹਨ.

(iv) ਇਹ ਤਕਰੀਬਨ ਆਦਮੀ ਜਿਤਨਾ ਤੇਜ਼ ਦੌੜ ਸਕਦਾ ਹੈ.

(v) ਖੁਰਾਕ ਦੀ ਭਾਲ ਵਿਚ ਨਦੀ ਤੋਂ ਬਾਹਰ ਦੂਰ ਦੂਰ ਤੀਕ ਚਲਿਆ ਜਾਂਦਾ ਹੈ.

(vi) ਜ਼ਖ਼ਮੀ ਕੱਟੇ ਦੀ ਤਰ੍ਹਾਂ ਰਿੰਗਦਾ ਹੈ. ਵੈਰੀ ਨੂੰ ਡਰਾਉਣ ਲਈ ਸੱਪ ਦੀ ਤਰ੍ਹਾਂ ਫੁੰਕਾਰਾ ਮਾਰਦਾ ਹੈ.

(vii) ਨਿਹੰਗ (ਮਗਰ) ਦੀ ਨਿਗਾਹ ਬਹੁਤ ਤੇਜ਼ ਹੋਂਦੀ ਹੈ, ਇਹ ਦੂਰ ਤੋਂ ਦੇਖ ਸਕਦਾ ਹੈ.

(viii) ਸੁੰਘਣ ਦੀ ਸ਼ਕਤੀ ਐਸੀ ਹੈ ਕਿ ਇਕ ਮੀਲ ਤੋਂ ਮਾਸ ਅਥਵਾ ਲਹੂ ਦਾ ਮੁਸ਼ਕ ਇਸ ਨੂੰ ਪਾਣੀ ਵਿਚ ਆ ਜਾਂਦਾ ਹੈ.

(ix) ਸਿਰ ਦਾ ਭੇਜਾ ਗੋਲੀ ਨਾਲ ਫਿੱਸ ਜਾਣ ਤੇ ਭੀ ਇਹ ਦੌੜ ਜਾਂਦਾ ਹੈ ਥਾਂ ਤੇ ਨਹੀਂ ਮਰਦਾ.

(x) ਏਸ ਦੇ ਦਿਲ ਨੂੰ ਜੇ ਸਰੀਰ ਤੋਂ ਬਾਹਰ ਕੱਢ ਕੇ ਸਿੱਟ ਦਈਏ ਤਦ ਭੀ ਕਿਤਨਾ ਚਿਰ ਚਲਦਾ ਰਹਿੰਦਾ ਹੈ. ਗਰਦਨ ਵਿਚ ਗੋਲੀ ਲਗਣ ਨਾਲ ਮਰ ਜਾਂਦਾ ਹੈ.

(xi) ਨਦੀ ਦਾ ਪਾਣੀ ਜੇ ਸੁੱਕ ਜਾਵੇ ਤਦ ਏਹ ਹੋਰ ਥਾਂ ਚਲਿਆ ਜਾਂਦਾ ਹੈ.

(xii) ਨਦੀ ਦੇ ਕੰਢੇ ਤੇ ਤੁਰੇ ਜਾਂਦੇ ਛੋਟੇ ਪਸ਼ੂਆਂ ਨੂੰ, ਤੈਰਦੇ ਪੰਛੀਆਂ ਨੂੰ ਫੜ ਲੈਂਦਾ ਹੈ.

(xiii) ਏਸ ਦੀ ਪਿੱਠ ਦੀ ਖੱਲ ਪੱਥਰ ਵਰਗੀ ਕਰੜੀ ਤੇ ਕਲੀ ਪੇਟ ਹੇਠੋਂ ਪਿੱਲਤਣ ਨਾਲ ਚਿੱਟਾ, ਅੱਖਾਂ ਛੋਟੀਆਂ, ਦੰਦ ਵੱਡੇ ਮਜ਼ਬੂਤ ਗਿਣਤੀ ਵਿਚ ਸਤਾਈ ਅਥਵਾ ਤੀਹ ਹੋਂਦੇ ਹਨ.

(xiv) ਇਹ ਦਿਨ ਭਰ ਵਿਚ ਕੇਵਲ ਅੱਠ ਸਵਾਸ ਲੈਂਦਾ ਹੈ.

(xv) ਤੈਰਨ ਵੇਲੇ ਪੈਰ ਸਰੀਰ ਨਾਲ ਲਾ ਲੈਂਦਾ ਹੈ, ਪੂੰਛ ਨਾਲ ਸੱਜੇ ਖੱਬੇ ਹੋਲੀ ਯਾ ਤੇਜ਼ ਚਲਦਾ ਹੈ, ਪੂੰਛ ਮਾਰ ਕੇ ਪਾਸ ਗਏ ਪਸ਼ੂ ਅਥਵਾ ਆਦਮੀ ਨੂੰ ਜ਼ਖ਼ਮੀ ਕਰ ਦਿੰਦਾ ਹੈ.

(xvi) ਸਰਦੀ ਦੇ ਦਿਨੀਂ ਇਹ ਧੁੱਪ ਸੇਕਣ ਨਦੀ ਵਿਚੋਂ ਨਿਕਲ ਕੇ ਬਰੇਤੀ ਤੇ ਆ ਬੈਠਦਾ ਹੈ. ਬੱਦਲ ਜੇ ਹੋਣ ਤਦ ਨਦੀ ਤੋਂ ਬਾਹਰ ਨਹੀਂ ਆਉਂਦਾ. ਨਦੀ ਵਿਚੋਂ ਠੀਕ ਵਕਤ ਤੇ ਬਾਹਰ ਨਿਕਲਦਾ ਹੈ.

(xvii) ਏਸ ਦੀ ਜਠਰਾਗਨੀ ਬਹੁਤ ਤੇਜ਼ ਹੈ. ਖਾਧਾ ਮਾਸ ਅਤੇ ਹੱਡ ਭੀ ਹਜ਼ਮ ਕਰ ਦੇਂਦੀ ਹੈ. ਪਰ ਬਾਲ ਹਜ਼ਮ ਨਹੀਂ ਹੁੰਦੇ ਉਹ ਇਸ ਨੂੰ ਮੂੰਹ ਰਾਹੀਂ ਉਗਲਣੇ ਪੈਂਦੇ ਹਨ.

(xviii) ਜਿਸ ਨੂੰ ਫੜ ਲੈਂਦਾ ਹੈ, ਛੱਡਦਾ ਨਹੀਂ. ਅੱਖ ਵਿਚ ਸੱਟ ਲੱਗਣ ਤੇ ਹੀ ਛਡਦਾ ਹੈ.

(xix) ਰਿਹਾਇਸ਼ ਡੂੰਭ, ਨਦੀ ਦੇ ਕੰਢਿਆਂ ਤੇ ਖੜੀਆਂ ਢਿਗਾਂ ਦੀਆਂ ਖੱਡਾਂ ਵਿਚ ਰਹਿੰਦਾ ਹੈ.

(xx) ਜੇ ਏਸ ਦੀ ਗਰਦਨ ਗੋਲੀ ਨਾਲ ਤੋੜ ਦਈਏ ਤਦ ਫੌਰਨ ਮਰ ਜਾਂਦਾ ਹੈ.

(xxi) ਏਹ ਨਦੀ ਵਿਚ ਲੰਘਦੇ ਜਾਨਵਰ ਨੂੰ ਫੜ ਕੇ ਡੋਬ ਕੇ ਮਾਰ ਦਿੰਦਾ ਹੈ ਫੇਰ ਉਸ ਨੂੰ ਦੱਬ ਦਿੰਦਾ ਹੈ. ਜਦ ਉਹ ਸੜ ਜਾਂਦਾ ਹੈ, ਤਦ ਉਸ ਦਾ ਮਾਸ ਖਾਂਦਾ ਹੈ.

(xxii) ਏਸ ਦੇ ਖਾਧੇ ਪੱਥਰ, ਔਰਤਾਂ ਦੇ ਗਹਿਣੇ ਏਸ ਦੇ ਮੇਦੇ ਵਿਚੋਂ ਕਈ ਵਾਰ ਮਿਲੇ ਹਨ।

(xxiii) ਇਕ ਜਾਤੀ ਦੇ ਲੋਕ ਇਸ ਦਾ ਮਾਸ ਖਾਂਦੇ ਹਨ. ਉਨ੍ਹਾਂ ਦਾ ਮੁਸ਼ਕ ਆਉਣ ਤੇ ਮਗਰ ਭੱਜ ਜਾਂਦੇ ਹਨ. ਜ਼ਖ਼ਮੀ ਮਗਰ ਪਾਣੀ ਵਿਚ ਨਹੀਂ ਰਹਿੰਦਾ, ਕਿਉਂਕਿ ਪਾਣੀ ਜ਼ਖਮ ਵਿਚ ਲੜਦਾ ਹੈ.

## ੨੧. ਥਾਉਂ ਅਤੇ ਨਾਉਂ

### (ੳ)

**ਉਸਨੇਸ** : "ਉਧ ਸਿੰਘ ਉਸਨੇਸ ਅਰੁ ਉਤਰ ਸਿੰਘ ਸੰਘਾਰ ।" (ਕ੍ਰਿਸ਼ਨਾਵ, 1345)

**ਉਹਿਟਿਯਾ** : (ਪਦੂਆ ਦਾ ਪਿੰਡ).
"ਪਦੂਆ ਉਹਿਟਿਆ ਬਸੈ.........". (ਚਰਿਤ੍ਰ 13, 2-3)

**ਉਗਰ ਸਿੰਘ** : (ਉਗ੍ਰ ਸਿੰਘ)
"ਉਗ੍ਰ ਸਿੰਘ ਰਾਜਾ ਬਡੋ ਕਾਸਿਕਾਰ ਕੋ ਨਾਥ ।" (ਚਰਿਤ੍ਰ 202, 1)

**ਉਗ੍ਰ ਸਿੰਘ** : (ਬਿਸਨਾਵਤੀ ਨਗਰ ਦਾ ਰਾਜਾ).
"ਉਗ੍ਰ ਸਿੰਘ ਤੱਹ ਸਾਹ ਭਨਿਜੈ ।" (ਚਰਿਤ੍ਰ 354, 2-1)

**ਉਗ੍ਰ** : "ਉਹਨ ਭਯੰਕਰ, ਕ੍ਰੋਧੀ, ਸੂਦ੍ਰੀ ਤੋਂ ਬ੍ਰਾਹਮਣ ਦਾ ਪੁਤ੍ਰ, ਸ਼ਿਵ
ਉਹਨ ਨਰੇਸ਼ ਕੇ ਲਾਗ ਗਯੋ ਸਿਰ ਮੂਸਲ ਦਾਇ ਬਦਾਇਨ ਆਯੋ."
(ਕ੍ਰਿਸ਼ਨਾਵ, 1350-2)

**ਉਗਰਸੇਨ** : ਮਥੁਰਾ ਦਾ ਰਾਜਾ. ਕੰਸ ਦਾ ਪਿਤਾ, ਸ੍ਰੀ ਕ੍ਰਿਸ਼ਨ ਦਾ ਨਾਨਾ.
"ਉਗ੍ਰਸੈਨ ਤਬ ਕੰਸ ਕੋ ਲਯੋ ਹਜੂਰ ਬੁਲਾਇ ।" (ਕ੍ਰਿਸ਼ਨਾਵ. 29-1)

**ਉਗ੍ਰਸੈਨ** : ਉਗ੍ਰਸੈਨ ਸਿਰ ਛਤ੍ਰਹਿ ਢਾਰਾ । (ਚਰਿਤ੍ਰ 320, 6 (ਦੇਖੋ ਉਗਰਸੇਨ)

**ਉਗ੍ਰਦੱਤ** : (ਉਗ੍ਰਾਵਤੀ ਨਗਰ ਦਾ ਰਾਜਾ) (ਦੇਖੋ ਉਗ੍ਰਾਵਤੀ).
"ਮਾਰਵਾਰ ਕੇ ਦੇਸ਼ ਮੇਂ ਉਗ੍ਰਦੱਤ ਇਕ ਰਾਵ :" (ਚਰਿਤ੍ਰ 128-1)

**ਉਗ੍ਰਦੇਇ** : (ਉਗਰਾਵਤੀ ਨਗਰ ਦੇ ਰਾਜਾ ਉਗ੍ਰੱਦਤ ਦੀ ਬੇਟੀ)
ਉਗ੍ਰਦੇਇ ਤਿੱਹ ਧਾਮ ਦੁਲਾਰੀ (ਚਰਿਤ੍ਰ 350, 2-1)

**ਉਗ੍ਰਧਨਾ/ਉਗ੍ਰਧਨੀ/ਉਗ੍ਰਧੰਨਿਯਾ**: "ਮਹਾਂ ਉਗ੍ਰਧਨਾ ਸ ਆਜਾਨ ਬਾਹੇ ।"
(ਬ੍ਰਹਮਾਵ ਅਜ ਬਰਜਾ, 633)
ਬਲਵਾਨ ਧਨੁਖਧਾਰੀ, ਮਹਾ ਉਗ੍ਰਧੰਨਿਯਾ ਬਡੀ ਫਊਜ ਲੈਂਕੇ ।
(ਰਾਮਾਵ. 730-3)

**ਉਰਨਾਵਤੀ** : "ਉਗ੍ਰਾਵਤੀ ਨਗਰ ਜਿਹ ਛਾਜਾ ਉਗ੍ਰਦੇਇ ਤਿੱਹ ਧਾਮ ਦੁਲਾਰੀ"
(ਚਰਿਤ੍ਰ 350-1-4)

**ਉਚਿਸ੍ਰਵ** : "ਉਗੀਚੰਗ ਉਚਿਸ੍ਰਵ ਰਾਜਾ." (ਚਹਿਤ੍ਰ 85, 1)

**ਉਚਸੁਰਹਿ** : "ਐਰਾਵਤੀ ਤਰੁ ਉਚਸੁਰਹਿ ਹਰਹਿ ਦਏ ਸੁਖ ਪਾਇ।" (ਚਰਿਤ੍ਰ 123, 21.2)

**ਉਚਸੁਰਹਿ** : (ਘੋੜਾ) ਐਰਾਵਤੀ (ਹਾਥੀ) ਇੰਦ ਨੂੰ ਦਿੱਤੇ ਜੋ ਸਮੁੰਦ੍ਰ ਰਿੜਕ ਕੇ ਦੈਂਤਾਂ ਨੇ ਕੱਢੇ ਸੇ.
"ਐਰਾਵਤੀ ਤਰ, ਉਚਸੁਰਹਿ ਦਏ ਸੁਖ ਪਾਇ।" (ਚਰਿਤ੍ਰ 123,21-2)

**ਉਜਲ ਸਿੰਘ** : "ਉਜਲ ਸਿੰਘ ਕੇ ਘਾਇ ਲਗਾਏ." (ਕ੍ਰਿਸ਼ਨਾਵ, 1344-3)

**ਉਜੈਨ** : (ਗਵਾਲੀਅਰ ਰਾਜ ਵਿਚ ਮਾਲਵਾ ਦੇਸ਼ ਦੀ ਪੁਰਾਣੀ ਰਾਜਧਾਨੀ ਜੋ ਸ਼ਿਪ੍ਰਾ ਨਦੀ ਦੇ ਤਟ ਤੇ ਹੈ. ਏਥੇ ਮਹਾਕਾਲ ਦਾ ਬਹੁਤ ਪੁਰਾਣਾ ਮੰਦਿਰ ਹੈ)
"ਭੂਪ ਉਜੈਨ ਪੁਰੀ ਕੋ ਜਹਾਂ।" (ਕ੍ਰਿਸ਼ਨਾਵ, 2098-2)

**ਉਜੈਨ ਸ਼ੇਖ਼** : "ਸ਼ੇਖ਼ ਉਜੈਨ ਹਨਾ ਬਿਕਰਾਲਾ।" (ਚਰਿਤ੍ਰ 405, 219-2)

**ਉਜੈਨਪੁਰੀ** : "ਭੂਪ ਉਜੈਨ ਪੁਰੀ ਕੋ ਜਹਾਂ ਕਬਿ ਸਯਾਮ ਕਹੈ ਤਿੱਹ ਪੈ ਚਲਿ ਆਯੋ।" (ਕ੍ਰਿਸ਼ਨਾਵ, 2098-2)

**ਉਡਗ ਤਗੀਰੀ/ਉਡਗ ਤਮੀਰੀ** :
"ਉਡਗਤਗੀਰੀ ਰਵਿ ਅਥਨ ਪ੍ਰਭਾ ਪ੍ਰਵਾਨਾ ਪਾਇ।
ਜਾਨੁਕ ਚੰਦ੍ਰ ਅਮੀਨ ਕੇ ਫਿਰੇ ਬਿਤਾਲੀ ਆਇ।" (ਚਰਿਤ੍ਰ 17, 8-1)

**ਉਡਗਿੰਦ੍ਰ ਪ੍ਰਭਾ** : ਤ੍ਰਿਗਤਿ ਦੇਸ ਏਸਰ ਬਤੇ ਦ੍ਰਗਤਿ ਸਿੰਘ ਇਕ ਭੂਪ।
ਉਡਗਿੰਦ੍ਰ ਪ੍ਰਭਾ ਇਕ ਤਾਂਕੀ ਤ੍ਰਿਯਾ।" (ਚਰਿਤ੍ਰ 200, 2)

**ਉੱਤਮ ਸਿੰਘ** : "ਉਤਮ ਸਿੰਘ ਪ੍ਰਲੈ ਸਿੰਘ ਧਾਏ।" (ਕਿਸ਼ਨਾਵ, 1566-1)

**ਉੱਤਰ ਸਿੰਘ** : "ਉਤਰ ਦਿਸਿ ਕੋ......
ਉਤਰ ਸਿੰਘ ਨ੍ਰਿਪਤਿ ਇਕ ਭਾਰੋ।" (ਚਰਿਤ੍ਰ 292,1)
ਉਤਰ ਸਿੰਘ ਕੋ ਸੀਸ ਕਟਯੋ...... (ਕ੍ਰਿਸ਼ਨਾਵ, 1344-2)

**ਉੱਤਰ ਦਿਸ**: (ਉਦੀਚੀ ਦਿਸ਼ਾ). ਦੱਖਣ ਦੇ ਮੁਕਾਬਲੇ ਦੀ ਦਿਸ਼ਾ.
"ਉੱਤਰ ਦਿਸਿ ਕੋ ਰਹਤ ਨਿਪ੍ਰਪਾਰੋ।" (ਚਰਿਤ੍ਰ 292, 1-2)

**ਉੱਤਰ ਦੇਸ਼** : ਉੱਤਰ ਦਿਸ਼ਾ ਦੇ ਦੇਸ ਦਾ ਰਾਜਾ.
"ਉੱਤਰ ਦੇਸ਼ ਨ੍ਰਿਪਤ ਇਕ ਭਾਰੋ।" (ਚਰਿਤ੍ਰ 24,3-1)

**ਉਤਰਮਤੀ** : ਉਤਰ ਦੇ ਉਤਰ ਸਿੰਘ ਦੀ ਰਾਨੀ
"ਉਤਰ ਮਤੀ ਧਾਮ ਤਿੱਹ ਨਾਰੀ।" (ਚਰਿਤ੍ਰ 292, 1)

**ਉਦਮ ਸਿੰਘ** : ਉਦਮ ਸਿੰਘ ਹਨਯੋ ਅਸਿ ਲੈ ਕਰ...... (ਕ੍ਰਿਸ਼ਨਾਵ, 1344-4)

**ਉਦਾਲਕ ਰਿਖੀ** : ਸੇਤਕੇਤ ਦਾ ਪਿਤਾ. ਇਸ ਦਾ ਗੁਰੂ ਆਯੋਦ ਧੌਮਯ ਸੀ. ਉਸ ਨੇ ਇਸ ਦਾ ਨਾਉਂ ਆਰੁਣਿ ਦੀ ਥਾਂ ਬਦਲ ਕੇ ਉਦਾਲਕ ਰੱਖਿਆ.

"ਏਕ ਉਦਾਲਕ ਰਿਖਿ ਹੁਤੇ ਦਿਯੋ ਸ੍ਰਾਪ ਰਿਸਿ ਠਾਨਿ ।
ਤਬ ਤੇ ਗਿਰਯੋ ਇੰਦ੍ਰਤੁ ਤੇ ਪਰਯੋ ਪ੍ਰਿਥੀ ਪਰ ਆਨ । (ਚਰਿਤ੍ਰ 117,13)

**ਉਦੇ ਸਿੰਘ ਭਾਈ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੈਨਾ ਦਾ ਜਥੇਦਾਰ. ਇਹ ਵੱਡਾ ਸੂਰਮਾ ਸੀ. ਇਸ ਨੇ ਜੰਗ ਵਿਚ ਬਹੁਤ ਵੈਰੀ ਮਾਰੇ. ਆਨੰਦਪੁਰ ਦਾ ਕਿਲ੍ਹਾ ਛੱਡਣ ਪਿੱਛੋਂ ਨਿਰਮੋਹ ਪਿੰਡ ਦੀ ਜੂਹ ਵਿੱਚ ਪਹਾੜੀ ਰਾਜਿਆਂ ਦੀ ਸੈਨਾ ਨਾਲ ਜੁੱਧ ਕਰਦਾ ਸ਼ਹੀਦ ਹੋਯਾ.

**ਉਦੈ ਕਰਨ** : "ਮਾਰਵਾਰ ਇਕ ਸਾਹੁ ਕਹਾਵੈ.
ਉਦੈ ਕਰਨ ਤਾਕੋ ਸੁਭ ਨਾਮਾ ।" (ਚਰਿਤ੍ਰ 51,3)

**ਉਦੈਪੁਰੀ** : "ਉਦੈਪੁਰੀ ਖੁਰਹਮ ਕੀ ਨਾਰੀ ।" (ਚਰਿਤ੍ਰ 164,1)

**ਉਧ ਸਿੰਘ** : "ਉਧ ਸਿੰਘ ਉਸਨੇਸ ਅਰੁ......" (ਕ੍ਰਿਸ਼ਨਾਵ, 1345)

**ਉਪਇੰਦ੍ਰ** : (ਉਪਿੰਦ੍ਰ). ਵਾਮਨ ਅਵਤਾਰ ਆਦਿਤਿ ਦੇ ਉਦਰ ਤੋਂ ਕਸਪ ਦਾ ਪੁਤ੍ਰ. ਇੰਦ੍ਰ ਦਾ ਛੋਟਾ ਭਾਈ.

"ਇੰਦ੍ਰ ਉਪਿੰਦ੍ਰ ਚਕ੍ਰੇ ਸਭੈ ਚਿਤ ਚਤ੍ਰੇ ਕੋ ਸਜਿ ਭਾਨ ।"
(ਰੁਦ੍ਰ ਅਵਤਾਰ, 138.1)

**ਉਪਇੰਦ੍ਰ ਧੁਜ** : "ਇੰਦ੍ਰਕੇਤ ਉਪਇੰਦ੍ਰ ਧੁਜ ਚਿਤ ਅਤਿ ਕੋਪ ਬਢਾਇ ।
ਗੀਧਕੇਤ ਦਾਨਵ ਸਹਿਤ ਤਹਾਂ ਪਹੁੰਚੇ ਆਇ ।" (ਚਰਿਤ੍ਰ 52,57)

**ਉਪਧਾਤ** : ਦੋ ਧਾਤੂਆਂ ਤੋਂ ਮਿਲ ਕੇ ਬਣੀ ਧਾਤੂ. ਸੁਰਮਾ, ਨੀਲਾ ਥੋਥਾ, ਹੜਤਾਲ ਆਦਿਕ. ਕਈਆਂ ਨੇ ਸੱਤ ਲਿਖੀਆਂ ਹਨ—ਅਭਰਕ, ਸੁਰਮਾ, ਸੋਨਾਮੱਖੀ, ਹੜਤਾਲ, ਖਪਰਿਯਾ, ਨੀਲਾ ਥੋਥਾ ਅਤੇ ਮੈਨਸਿਲ.

"ਕਹਿ ਧਾਤੁ ਸਬੈ ਉਪਧਾਤ ਭਨੋ ।" (ਸਮੁਦ੍ਰ ਮਥਨ, 8-2)

ਇਕ ਹੋਰ ਗਿਣਤੀ ਭੀ ਹੈ. ਅਭ੍ਰਕ, ਸੁਰਮਾ, ਸ਼ਿੰਗਰਫ, ਸਿਬਲਖਾਰ, ਹਰਤਾਲ, ਨੂੰਣ, ਮਨਸਿਲ, ਮੁਰਦਾਸੰਗ.

"ਸੁਰਮੰ ਸਿੰਗਰਫ ਹਰਤਾਲ ਚਤੁਰਥ ਸਿੰਬਲ ਖਾਰ ਭਣੰ ।...
ਸੰਖ ਮਨਾਸਿਲ ਅਭ੍ਰਕਯੰ । ਅਸਟਮ ਲੋਣ ਰਤੇ ਲਵਣੰ ।"
(ਸਮੁਦ੍ਰ ਮਥਨ, 10)

**ਉਪਰਉਨਾ** : (ਦੁਪੱਟਾ) ਖੇਲਤ ਹੈ ਸੰਉ ਗ੍ਵਾਰਿਨ ਮੈ ਜੋਊ ਊਪਰ ਪੀਤ ਧਰੇ ਉਪਰਉਨਾ ।
(ਕ੍ਰਿਸ਼ਨਾਵ, 600-1)

**ਉਪਰਤਨ** : ਸ਼ਹਿਦ, ਸਾਰੰਗ ਧਨਖ, ਸੁਦਰਸ਼ਨ ਚਕ੍ਰ, ਸੋਮਲਤਾ, ਹਰੜ (ਹਕੀਕ) ਕਲਿਪਮਨੀ ਗਦਾ, ਜੋਕ, ਨੰਦਗ, ਤਲਵਾਰ, ਤ੍ਰਿਸੂਲ, ਬੜਵਾਨਲ (ਅਗਨੀ) ਭੰਗ, ਯਥਾ—

"ਗਨ ਜੋਂਕ, ਹਰੀਤਕੀ, ਓਰ, ਮਧੰ ।
ਜਨ ਪੰਚ ਸੁ ਨਾਮਯ ਸੰਖ ਸੁਭੰ ।
ਸਸਬੇਲ ਬਿਜਿਯਾ ਅਰ ਚਕ੍ਰ ਗਦਾ ।" (ਛੀਰ ਸਮੁਦ੍ਰ ਮਥਨ, 6)

**ਉਪੇਂਦ੍ਰ** : (ਇੰਦ੍ਰ ਦਾ ਛੋਟਾ ਭਾਈ ਵਾਮਨ).
ਸ੍ਰੀ ਉਪੇਂਦ੍ਰ ਕੇ ਨਾਮ ਕਹਿ ਫੁਨ ਪਦ ਸਸਤ੍ਰ ਬਖਾਨਾ ।
(ਸਨਾਮਾ, 73-1)

**ਉਮਰ ਖ਼ਿਤਾਬ** : (ਖ਼ਤਾਬ ਦਾ ਬੇਟਾ ਖ਼ਲੀਫਾ ਉਮਰ). ਇਹ ਹਜ਼ਰਤ ਮੁਹੰਮਦ ਦੀ ਤੀਜੀ ਇਸਤ੍ਰੀ ਦਾ ਪਿਤਾ ਸੀ. ਇਹ ਵੱਡਾ ਇਨਸਾਫ਼ੀ ਸੀ. ਇਕ ਦਿਨ ਇਸ ਦੇ ਪੁਤ੍ਰ ਆਬੂਸ਼ਾਹ ਨੇ ਸ਼ਰਾਬ ਪੀ ਲਈ. ਵੱਧੋ ਨਿਯਮਾਨੁਸਾਰ ਇਸਨੇ ਆਪਣੇ ਹੱਥੀਂ 80 ਕੋਰੜੇ ਅਜੇਹੇ ਜ਼ੋਰ ਨਾਲ ਮਾਰੇ ਜਿਸ ਕਰਕੇ ਆਬੂਸ਼ਾਹ ਮਰ ਗਿਆ.
"ਜਸ ਕਾਜੀ ਕੋ ਪਸਰਯੋ ਠੱਗ ਭਾਖਯੋ ਸਭ ਗਾਂਉ ।
ਕੀਨੋ ਉਮਰ ਖਿਤਾਬ ਜਿਮਿ ਆਜ ਹਮਾਰੋ ਨਿਯਾਂਉ ।"
(ਚਰਿਤ੍ਰ 38, 27-2)

**ਉਮਰਾਇ/ਉਮਰਾਯੰ/ਉਮਰਾਵ** : "ਆਸਫ ਖ਼ਾਂ ਉਮਰਾਵ ਕੇ ਰਹਤ ਆਨ ਸੈ ਤ੍ਰੀਯ ।"
(ਚਰਿਤ੍ਰ 220,1)

**ਉਮਾ** : (ਪਾਰਬਤੀ). ਸ਼ਿਵ ਦੀ ਅਰਧੰਗੀ.

**ਉਮਾਪਤਿ** : (ਸ਼ਿਵ). ਪਾਇ ਸਕੈ ਨਹੀਂ ਪਾਰ ਉਮਾਪਤਿ ਸਿਧ ਸਨਾਥ ਸਨੰਤਨ ਧਿਆਓ ।"
(ਅਕਾਲਉ, 250-3)

**ਉਰਗੇਸ਼** : (ਸ਼ੇਸ਼ਨਾਗ). "ਸੁ ਮਨੋ ਉਰਗੇਸ਼ ਖਗੇਸ਼ ਕ ਤ੍ਰਾਸ ਤੇ ਧਾਇ ਕੈ ਜਾਇ ਦੁਰਯੋ ਬਨ ਮੈਂ ।"
(ਕ੍ਰਿਸ਼ਨਾਵ, 1416-4)

**ਉਰਦਬੇਗ** : (ਨਿਪੁੰਸਕ). ਸ਼ਾਹੀ ਜਨਾਨਖ਼ਾਨੇ ਦੇ ਪਹਿਰੇਦਾਰ. ਵੇਖੋ 'ਉੜਦਬੇਗ'.

**ਉਰਦਬੇਗਨੀ** (ਉੜਦਬੇਗਨੀ) : ਵਰਦੀ ਅਤੇ ਸ਼ਸਤ੍ਰ ਪਹਿਨ ਕੇ ਪਹਿਰਾ ਦੇਣ ਵਾਲੀ ਇਸਤ੍ਰੀ. ਦੇਖੋ 'ਉੜਦਸੇਸ'.

**ਉਰਬਾਸੀ** : (ਉਰਵਸੀ) ਇਕ ਸੁਰਗ ਦੀ ਅਪਸਰਾ.
"ਰੰਭਾ ਉਰਬਸੀ ਔਰ ਸਚੀ ਸੁ ਮਦੋਦਰੀ ਪੈ
ਐਸੀ ਪ੍ਰਭਾ ਕਾਕੀ ਜਗ ਬੀਚ ਨ ਕਛੂ ਭਈ ।" (ਕ੍ਰਿਸ਼ਨਾਵ, 538-2)
"ਉਰਬਸੀ ਪ੍ਰਾਤ ਹੁਤੀ ਸੁ ਨਗਰ ਮੈ ।" (ਚਰਿਤ੍ਰ 109, 3-1)

**ਉਰੀਚੰਗ** : (ਉਰੀਚੰਗਨਗਰੀ ਦਾ),
"ਉਰੀਚੰਗ ਉਚਿਸ੍ਰਬ ਰਾਜਾ ।" (ਚਰਿਤ੍ਰ 85,1-1)

**ਉਲਕਕੇਤ** : "ਕੇਤ ਉਲੂਕ ਚਲਾ ਦਲ ਲੈ ਕੇ ।" (ਚਰਿਤ੍ਰ 52,75-3)

**ੳਲੂਕੇਤ** ; (ਜ਼ਨਾਨੀ ਪਹਿਰੇਦਾਰ) "ਉਲੂਕੇਤ ਬੀਜ ਬਡ ਤਾਪਸ ।" (ਚਰਿਤ੍ਰ 405,232-2)
**ੳੜਦਬੇਗਿ/ੳਰਦਾਬੇਗ** "ਉੜਦਬੇਗਿ ਨਿਪੁੰਸਕ ਘਨੇ ।"
(ਚਰਿਤ੍ਰ 301,3-1)

**ੳਖਰਲਾ/ੳਖਾ** : ਸ੍ਰੋਣਿਤਪੁਰ ਦੇ ਰਾਜਾ ਦੀ ਬੇਟੀ ਪ੍ਰਦੁਜਮਨ ਦੇ ਬੇਟੇ ਅਨਿਰੁਧ ਤੇ ਮੋਹਿਤ ਹੋ ਗਈ. ਸ੍ਰੀ ਕ੍ਰਿਸ਼ਨ ਇਸ ਨੂੰ ਰਾਜਾ ਵਣ ਦੀ ਕੈਦ ਤੋਂ ਛੁਡਾ ਲਿਆਇਆ.

(i) "ਲੇਹੁ ਬਿਲੋਕਿ ਪਯਾਰੀ ਕੋ ਆਨਨ ੂਖਕਲਾ ਮਰਿਗੇ ਦੁਖ ਪੈ ਹੈ ।"
(ਚਰਿਤ੍ਰ 142, 17)
"ਅਨਰੁਧ ਕੋ ਊਖਾ ਦਈ ਬਿਵਾਹਿ ਕੈ ।" (ਚਰਿਤ੍ਰ 142, 69)

(ii) "ਸਹਰ ਬੇਸਹਰ ਕੇ ਬਿਖੈ ਬਾਣਾਸੁਰ ਨਰੇਸ਼ ।
ਊਖਾ ਨਾਮਾ ਕੰਨਿਕਾ ਉਪਜਤ ਭਈ ਅਪਾਰ ।" (ਚਰਿਤ੍ਰ 142, 3)

**ੳਧਵ** : ਦੇਵਭਾਗ ਯਾਦਵ ਦਾ ਪੁਤ੍ਰ ਸ੍ਰੀ ਕ੍ਰਿਸ਼ਨ ਦਾ ਚਾਚਾ ਅਤੇ ਮਿਤ੍ਰ. ਇਹੋ ਸ੍ਰੀ ਕ੍ਰਿਸ਼ਨ ਦੇ ਸੁਨੇਹੇ ਵਿੰਦ੍ਰਾਵਨ ਗੋਪੀਆਂ ਨੂੰ ਪਹੁੰਚਾਇਆ ਕਰਦਾ ਸੀ. ਯਥਾ-ਗੋਪਿਨ ਬਾਚ ਊਧਵਸੋਂ :
"ਏਕ ਸਮੈ ਹਮਕੋ ਸੁਨਿ ਊਧਵ ਕੁੰਜਨ ਮੈ ਫਿਰੈ ਸੰਗ ਲੀਏ...
ਤਿਨ ਕੇ ਬਸਿ ਗਯੋ ਹਮਰੋ ਮਨ ਹ੍ਵੈ ਅਤਿ ਹੀ ਸੁਖ ਭਯੋ ਬ੍ਰਿਜ ਨਾਰ ਹੀਯੇ ।
ਅਬ ਸੋ ਤਜਿ ਕੈ ਮਥੁਰਾ ਕੋ ਗਯੋ ਹਿਤ ਕੇ ਬਿਛੁਰੇ ਫਲ ਕਉਨ ਜੀਯੇ ।"
(ਕ੍ਰਿਸ਼ਨਾਵ, 927)

**ੳਧਵ ਬਾਚ** : "ਗ੍ਵਾਰਨਿ ਮੋ ਸੰਗ ਐਸੇ ਕਹਯੋ ਹਮ ਓਰ ਤੇ ਸਯਾਮ ਕੇ ਪਾਇਨ ਪਾਇਯੈ
ਯੋ ਕਹੀਯੋ ਪੁਰ ਬਾਸਨ ਕੋ ਤਜਿ ਕੈ ਬ੍ਰਿਜ ਬਾਸਨ ਕੋ ਸੁਖ ਦਹਿਯੈ ।"
(ਕ੍ਰਿਸ਼ਨਾਵ, 959)

**ਊਧਵ** : "ਸਾਤਕ ਅਉ ਬਰਮਾ ਕ੍ਰਿਤ ਉਧਵ ਸ੍ਰੀ ਮੁਸਲੀ ਕਰ ਮੈਂ ਹਲਲੈ ।"
(ਕ੍ਰਿਸ਼ਨਾਵ, 1435)

**ਊਧੋ** : (ਊਧਉ). ਊਧਉ ਇਨਾਂ ਗੋਪੀਆਂ ਦੀ ਅੱਖੀਆਂ ਦਾ ਜੋਗ ਸਾਰਾ ਨੰਦ ਦੇ ਕੁਮਾਰ ਨੂੰ ਜ਼ਰੂਰ ਜਾਇ ਆਖਣਾ । (ਸਫੋਟਕ ਕਬਿੱਤ, 42)
"ਊਧੋ ਬ੍ਰਿਜ ਭੇਜਾ ।"
(ਕ੍ਰਿਸ਼ਨਾਵ, 893 ਮੁੱਢ. ਦੇਖੋ ਊਧਵ.)

**ਊਭਰ** : (ਪਯੋਧਰ) (ਬਦਲ ਜੈਸੇ ਆਤਸ਼ਬਾਜ਼ੀ ਦੇ ਬੁਰਜ)
"......ਊਭਰ ਪਯੋਧਰ ਐਸ ਫਿਰਾਏ ।" (ਕ੍ਰਿਸ਼ਨਾਵ, 33-2)

**ਓਜ ਸਿੰਘ** : "ਓਜ ਸਿੰਘ ਕੋ ਹਤ ਕੀਯੋ ।" (ਕ੍ਰਿਸ਼ਨਾਵ, 1345-1)

**ਓਜ ਸੈਨ** ਸੋਰਚ ਦੇਸ ਦੇ ਰਾਜਾ ਦਿਜਬਰ ਸੈਨ ਦੀਆਂ ਦੋ ਰਾਜਕੁਮਾਰੀਆਂ ਨੂੰ ਨਾਲ ਲੈ ਕੇ

ਰਾਜਾ/ਅਜਾ ਚਰਮ ਤੇ ਚੜ੍ਹਾ ਆਪਣੇ ਦੇਸ ਆ ਗਿਆ. ਇੱਕ ਦਾ ਨਾਉਂ ਸੈਰਚਦੇਈ ਤੇ ਦੂਜੀ ਦਾ ਨਾਉਂ ਵਰਜਦੇ ਸੀ. (ਚਰਿਤ੍ਰ 244,2)

"ਓਜਸੈਨ ਇਕ ਅਨਤ ਨ੍ਰਿਪਤਿਬਰ ।
ਜਨ ਕਰਿ ਮੈਨ ਪ੍ਰਗਟਿਯੋ ਬਪੁ ਬਰ ।" (ਚਰਿਤ੍ਰ 344,4-1)

**ਓਟ ਸਿੰਘ** : "......ਓਟ ਸਿੰਘ ਕੋ ਮਾਰ ।" (ਕ੍ਰਿਸ਼ਨਾਵ, 1345-1)

**ਓਡਛਾਨਾਥ** : "ਖੰਜਤ ਓਡਛਾਨਾਥ ਕੇ ਲਹੀ ਕੰਨਿਕਾ ਏਕ ।" (ਚਰਿਤ੍ਰ 2,9-1)

**ਓਡਛੇ** : "ਰਾਨੀ ਏਕ ਉਡਛੇ ਰਹੈ ।" (ਚਰਿਤ੍ਰ 50,1-2)
"ਰਾਨੀ ਆਭਾਵਤੀ ਓਡਛੈ ਰਾਨੀ ।" (ਚਰਿਤ੍ਰ 138,1-1)

## (ਅ)

**ਅਉਧੇਸ** : (ਦਸਰਥ, ਸ੍ਰੀ ਰਾਮ ਚੰਦ੍ਰ ਦਾ ਪਿਤਾ).
"ਊਰਧ ਮੇ ਅਉਧੇਸ਼ ।" (ਰਾਮਾਵ; 272-2)

**ਅਉਰੰਗ** : (ਅਉਰੰਗਾ). ਸਿੱਖ ਧਰਮ ਦੇਗ੍ਰੰਥਾਂ ਵਿਚ ਇਹ ਨਾਉਂ ਔਰੰਗਜ਼ੇਬ ਬਾਦਸ਼ਾਹ ਲਈ ਵਰਤਿਆ ਹੈ.
(i) "ਤਬ ਅਉਰੰਗ ਜੀਅ ਮਾਂਝ ਰਿਸਾਏ ।" (ਬਚਿਤ੍ਰ , ਅ. 13.1-3)
(ii) ਬਉਰੰਗ ਦਰਆਮਦ ਚ ਅਉਰੰਗ ਸ਼ਾਹ ।" (ਹਕਾਯਤ 3, 61-2)

**ਅਉਰੰਗਜੇਬ** : (ਜਨਮ : 3 ਨਵੰਬਰ, ਸਨ 1617. ਦਿਹਾਂਤ 21 ਫਰਵਰੀ ਸੰਨ 1707.) ਅਰਜਮੰਦ ਬਾਨੋ ਦੇ ਉਦਰ ਤੋਂ ਸ਼ਾਹ ਜਹਾਨ ਦਾ ਤੀਜਾ ਪੁਤ੍ਰ. ਇਹ ਵੱਡਾ ਨਿਰਦਈ ਸੀ. ਆਪਣੇ ਪਿਤਾ ਨੂੰ ਕੈਦ ਕਰ ਕੇ ਦਿੱਲੀ ਦੇ ਤਖ਼ਤ ਤੇ ਬੈਠਾ. ਆਪਣੇ ਮਤ ਨੂੰ ਫੈਲਾਉਣ ਦਾ ਇਸ ਨੂੰ ਭਾਰੀ ਜਨੂਨ ਸੀ. ਇਸੇ ਲੋਰ ਵਿਚ ਇਸ ਨੇ ਕਈ ਮਹਾਂ ਪੁਰਖਾਂ ਦੇ ਲਹੂ ਨਾਲ ਆਪਣੇ ਹੱਥ ਰੰਗੇ. ਅੰਤ ਨੂੰ ਅਤਿ ਦੁਖੀ ਮਨ ਕਰਮਾਂ ਤੇ ਪਸ਼ਚਾਤਾਪ ਕਰਦਾ ਇਸ ਅਸਾਰ ਸੰਸਾਰ ਤੋਂ ਵਿਦਯਾ ਹੋਇਆ.
"ਸ਼ਹਨ ਸ਼ਾਹਿ ਅਉਰੰਗਜ਼ੇਬ ਆਲਮੀ.
ਕਿ ਦਾਰਾਇ ਦੌਰ ਅਸਤ ਦੂਰ ਅਸਤ ਦੀ ।" (ਜ਼ਫਰਨਾਮਹ, 94)

**ਅਸਟ ਨਦ** : (ਅੱਠ ਨਦੀਆਂ : ਐਰਾਵਤੀ, ਸਤਲੁਜ, ਸਰਸ੍ਵਤੀ, ਗੰਗਾ, ਜਮਨਾ, ਜੇਹਲਮ, ਝਨਾ, ਬਿਆਸ).
"ਤਹਾਂ ਸ੍ਰੂਨ ਕੀ ਕੂਲ ਘਾਰੀ ਬਿਰਾਜੈ ।
ਲਖੈ ਅਸ਼ਟ ਨਦਯਾਨ ਕੋ ਦਰਪ ਭਾਜੈ ।" (ਚਰਿਤ੍ਰ 405, 170)

**ਅਸ਼ਟ ਨੈਣੰ** : (ਬ੍ਰਹਮਾ), ਜਿਸ ਦੇ ਚਾਰ ਮੁੱਖ ਅਤੇ ਅੱਠ ਨੇਤ੍ਰ ਲਿਖੇ ਹਨ.
"ਤ੍ਰਸਯੋ ਅਸਟ ਨੈਣੰ, ਕਰਿਯੋ ਜਾਪੁ ਸੁੱਧ ।" (ਮੱਛਾਵ, 41-4)

**ਅਸਤਾਚਲ** : ਉਹ ਪਹਾੜ ਜਿਸ ਦੀ ਓਟ ਵਿਚ ਸੂਰਜ ਦਾ ਛਿਪਣਾ ਪੁਰਾਣਾਂ ਨੇ ਮੰਨਿਆ ਹੈ।
"ਅਸਥਾਚਲ ਸੂਰਜ ਜਬ ਗਯੋ।" (ਚਰਿਤ੍ਰ 17, 6-1)
"ਉਤਰਵਿ ਅਸਤਾਚਲਿ ਗਯੋ ਸਸ ਪ੍ਰਗਟਯੋ ਭਈ ਰੈਨ।"
(ਕ੍ਰਿਸ਼ਨਾਵ, 1658)

**ਅਸਥਾਵਰ** : (ਜੜ੍ਹ, ਅਚਲ). "ਅਸਥਾਵਰ ਤੇ ਸੁਨ ਕੈ ਸੁਰਜੀ......।"
(ਕ੍ਰਿਸ਼ਨਾਵ, 623-3)
(ਜੜ੍ਹ ਤੋਂ ਚੈਤਨ ਹੋ ਗਏ ਸ੍ਰੀ ਕ੍ਰਿਸ਼ਨ ਦੀ ਮੂਰਤੀ ਸੁਣਕੇ)

**ਅਸਪਾਨ** : (ਜਿਸ ਦੇ ਹੱਥ ਵਿਚ ਸ੍ਰੀ ਸਾਹਿਬ ਹੈ—ਅਕਾਲਪੁਰਖ)
"ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਬ ਤੋਹਿ ਬਖਾਨਯੋ।
(ਰਾਮਾਵ, 863)

**ਅਸੁਮੇਧ** : (i) ਜਨਮੇਜਾ ਰਾਜਾ ਦਾ ਵੱਡਾ ਪੁਤ੍ਰ.
(ii) ਇਕ ਜੱਗ ਜਿਸ ਵਿਚ ਸੌ ਘੋੜੇ ਮਾਰੇ ਜਾਂਦੇ ਸਨ. (ਦੇਖੋ ਜੱਗ).
"ਅਸੁਮੇਦ ਕਹੁ ਦੀਨੋ ਰਾਜਾ।" (ਗਿਆਨ, 244-2)

**ਅਸ੍ਵਮੇਧ** : ਜਿਸ ਜਗ ਵਿਚ ਘੋੜੇ ਦੀ ਬਲੀ ਦਿੱਤੀ ਜਾਂਦੀ ਸੀ. ਦੇਖੋ ਜੱਗ.
"ਕਹੂੰ ਅਸ੍ਵਮੇਧ ਮਖ ਕੋ ਬਖਾਨ। 151" (ਅਕਾਲਉ, 135)

**ਅਸੁਮੇਦਹਾਰਾ** : ਜਨਮੇਜਾ ਰਾਜਾ ਦਾ ਦੂਜਾ ਪੁਤ੍ਰ ਜੋ ਪਿਤਾ ਦੇ ਮਰਨ ਪਿਛੋਂ ਅਸਮੇਧ ਮੰਤ੍ਰੀ ਬਣਿਆ.
"ਮੰਤ੍ਰੀ ਕੈ ਅਪਨਾ ਠਹਰਾਯੋ." (ਗਿਆਨ, 245-3)

**ਅਸ੍ਵਸਥਾਮਾ** : (i) ਕ੍ਰਿਪ ਦੇ ਉਦਰ ਤੋਂ ਦ੍ਰੋਣ ਦਾ ਪੁਤ੍ਰ. ਕੌਰਵਾਂ ਦਾ ਸੈਨਾਪਤੀ.
"ਜੂਝਤ ਸਲ ਭਇਓ ਅਸਤਾਮਾ (ਅਸਵਸਥਾਮਾ)।
ਭੁਟਿਓ ਕੋਟ ਕਟਕ ਸਿਰ ਜਾਮਾ।" (ਗਿਆਨ, 216)
(ii) ਇਕ ਹਾਥੀ ਜਿਸ ਦਾ ਮਰਨਾ ਸੁਣ ਕੇ ਅਤੇ ਆਪਣਾ ਪੁਤ੍ਰ ਸਮਝ ਕੇ ਦ੍ਰੋਣ ਨੇ ਆਪਣੀ ਪ੍ਰਤਗਯਾਨੁਸਾਰ ਜੰਗ ਵਿਚ ਲੜਨਾ ਛੱਡ ਦਿੱਤਾ.

**ਅਸ੍ਵਪਤੀ** : (i) ਸੂਰਜ.
(ii) ਨਿਘਨ ਯਾਦਵ ਦਾ ਪੁਤ੍ਰ ਪ੍ਰਸੇਨ, ਜੋ ਸਤ੍ਰਾਜਿਤ ਦਾ ਭਾਈ ਸੀ.
"ਅਸ੍ਵਪਤੀ ਬਿਨ ਪ੍ਰਾਨ ਪਰੇ ਸੁਤਹੀਂ ਏ ਗਏ ਦੋਊ ਜਾਇ ਨਿਹਾਰੇ।"
(ਕ੍ਰਿਸ਼ਨਾਵ, 2046-2)

**ਅਸਤਿਬਾਰ** : (ਕਾਲਿੰਦ੍ਰੀ. ਜਮਨਾ ਨਦੀ).
"ਅਸਿਤਬਾਰ ਸਬਦਾਦਿ ਕਹਿ ਪਤਿ ਅਸਤ੍ਰਾਤ ਬਖਾਨ।
(ਸਨਾਮਾ, 333-1)

**ਅਸ੍ਵਿਨੀ ਕੁਮਾਰ** : ਏਹ ਦੇਵਤਿਆਂ ਦੇ ਵੈਦ ਸਨ.

"ਮੋਨਦੀ ਮਦਾਰ ਕੇਤ, ਅਸੁਨੀ ਕੁਮਾਰ ਕੇਤ,
ਅੰਸ ਅਵਿਤਾਰ ਕੇਤ, ਕਾਲ ਬਸ ਪਏ ਹੈਂ ।"

(ਅਕਾਲਉ, 77)

**ਅਸੁਅਰਿ** : (ਸ਼ੇਰ ਘੋੜੇ ਦਾ ਵੈਰੀ).

"ਅਸੁ ਅਰਿ ਧੂਨਨਿ ਆਦਿ ਕਹਿ ਰਿਪੁ ਅਰਿ ਪਦ ਕੈ ਦੀਨ ।"

(ਸਨਾਮਾ, 607-1)

**ਅਸੁਰ** : (ਰਾਖਸ).

"ਸੁਰ ਅਸੁ ਨਰ ਨਾਰਿ ਜੱਛ ਗੰਧ੍ਰਬ ਗੁਨ ਗਾਵਤ ।"

(ਪਾਰਸ, 182-4)

**ਅਸੁਰ ਕਲਾ** : (ਅਮੀਕਰਨ ਰਾਜਾ ਦੀ ਰਾਨੀ).

"ਅਸੁਰ-ਕਲਾ ਦੂਸਰਿ ਤਾਂਕੀ ਤ੍ਰਿਯ ."

(ਚਰਿਤ੍ਰ 282-2-1)

**ਅਸੁਰਾਰਦਨ** : (ਅਕਾਲ).

"ਕੋਪ ਘਨਾ ਕਰਿ ਕੈ ਅਸੁਰਾਰਦਨ ।"

(ਚਰਿਤ੍ਰ 405, 2761)

**ਅਸੁਰੇਸ** : (ਰਾਖਸਾਂ ਦਾ ਰਾਜਾ). "ਅਸਰੇਸਹਿ ਕੋ ਸਿਰ ਕਾਟਿ ਦਯੋ ਅਮਤੇਸ ਕੀਏਹ ਬਿਚਾਰ ਛਯੋ ।" (ਕ੍ਰਿਸ਼ਨਾਵ, 1171-2)

**ਅਹਿਧੁਜ** : ਇਹ ਰਾਜਾ ਸੰਤਾਨ ਹੀਨ ਸੀ, ਇਸ ਲਈ ਸਦਾ ਚਿੰਤਾਤੁਰ ਰਹਿੰਦਾ.

"ਅਹਿਧੁਜ ਏਕ ਰਹੈ ਰਾਜਬਰ ।" (ਚਰਿਤ੍ਰ 261,1)

**ਅਹਿਧੁਜਦੇ** : ਬਿਭਾਸਕਰਨ ਰਾਜਾ ਦੀ ਬਿਭਾਸਮਤੀ ਰਾਣੀ ਸੀ. ਇਸ ਦੇ ਸੱਤ ਸਉਕਣਾਂ ਸਨ. ਇਕ ਦਿਨ ਬਿਭਾਸਮਤੀ ਨੇ ਇਨ੍ਹਾਂ ਨੂੰ ਰੋਟੀ ਕੀਤੀ. ਭੋਜਨ ਵਿਚ ਜ਼ਹਿਰ ਪਾ ਕੇ ਸਭ ਮਾਰ ਦਿੱਤੀਆਂ. ਯਥਾ—

"ਅਹਿਧੁਜ ਦੇ ਝਖਕੇਤਮਤੀ ਭਨਿ । ਪੁਹਪਮੰਜਰੀ ਫੂਲਮਤੀ ਰਾਨਿ ।
ਨਾਗਰਿਦੇ ਨਾਗਿਨਿਦੇ ਰਾਨੀ । ਨ੍ਰਿਤਮਤੀ ਸਭ ਹੀ ਜਗ ਜਾਨੀ ।"

(ਚਰਿਤ੍ਰ 339,5)

**ਅਹਿਰਾਇ/ਅਹਿਰਾਜ** : (ਸੇਸਨਾਗ). "ਮੁਨਿ ਸਰਪ ਦੇਖ ਡਰਾਨ ।"

"......ਜਉਨ ਮੈ ਮਰਿ ਡਾਰਿ ਗਿਓ ਤਿੱਹ ਕਾਟਿ ਹੈ ਅਹਰਾਇ ।"

(ਗਿਆਨ, 162)

"ਕੁੰਚਰੀ ਜਿਉ ਅਹਿਰਾਜ ਤਜੈ,......।" (ਕ੍ਰਿਸ਼ਨਾਵ, 948-4)

**ਅਹਿਰਾਜਨ ਡਉਨਾ** : (ਸਪੋਲ਼ੀਏ).

"ਸੰਦਲ ਪੈ ਉਪਜੀ ਉਪਮਾ ਮਨੋ ਲਾਗ ਰਹੇ ਅਹਿਰਾਜਨ ਡਉਨਾ ।"

(ਕ੍ਰਿਸ਼ਨਾਵ, 599-8)

**ਅਹਿਲਿਯਾ** : ਵ੍ਰਿਧਾਸ੍ਵ ਦੀ ਪੁਤ੍ਰੀ. ਗੌਤਮ ਰਿਖੀ (ਸ਼ਰਦਵਤ) ਦੀ ਇਸਤ੍ਰੀ. ਇਹ ਪਤੀ ਦੇ ਸ੍ਰਾਪ ਨਾਲ ਸਿਲਾ ਹੋ ਗਈ ਅਤੇ ਸ੍ਰੀ ਰਾਮਚੰਦ੍ਰ ਨੇ ਮੁਕਤ ਕੀਤੀ.

"ਰਿਖਿ ਗੋਤਮ ਬਨ ਮੈਂ ਬਸੈ ਤਾਂਹਿ ਅਹਿਲਿਆ ਤ੍ਰੀਯ ।"

(ਚਰਿਤ੍ਰ 115,1)

**ਅਹੀਰ** : (ਗੁਆਲਾ). "ਏਕ ਅਹੀਰ ਨਦੀ ਤਟ ਰਹਈ ।" (ਚਰਿਤ੍ਰ 20, 1-3)

**ਅਹੀਰਨ/ਅਹੀਰਨੀ** : (ਗੁਆਲਨ). "ਸੰਗ ਅਹੀਰ ਅਹੀਰਨੀ ਬੋਲਤ ਕੋਪ ਬਢਾਇ ।"

(ਚਰਿਤ੍ਰ 28, 8-2)

**ਅਕਸਮਾਤ੍ਰਬਾਨੀ** : ਅਕਸਮਾਤ੍ਰ ਬਾਨੀ ਤਿੰਹ ਭਈ ।

ਸੋ ਦਿਜਯਰ ਸ੍ਰਵਨਨ ਸੁਨਿ ਲਈ । (ਚਰਿਤ੍ਰ 165, 7-4)

**ਅਕਬਰ** : ਜਨਮ 15 ਅਕਤੂਬਰ 1542. ਦਿਹਾਂਤ 16 ਅਕਤੂਬਰ 1605. ਇਸ ਦੇ ਦਰਬਾਰ ਵਿਚ ਹਰੇਕ ਮਤ ਦਾ ਆਦਮੀ ਮੌਜੂਦ ਸੀ. ਸੰਮਤ 1618 ਵਿਚ ਏਸ ਨੇ ਅੰਬੇਰ ਦੇ ਰਾਜਾ ਬਿਹਾਰੀਮਲ ਦੀ ਬੇਟੀ ਨਾਲ ਸ਼ਾਦੀ ਕੀਤੀ, ਫੇਰ ਜੋਧਪੁਰ ਦੀ ਰਾਜ ਪੁਤ੍ਰੀ ਖਿਆਹੀ. ਇਹ ਬਾਦਸ਼ਾਹ ਹਿੰਦੂਆਂ ਨੂੰ ਰਾਜ ਪ੍ਰਬੰਧ ਵਿਚ ਉੱਚ ਅਧਿਕਾਰ ਦੇਣੋਂ ਸੰਕੋਚ ਨਹੀਂ ਸੀ ਕਰਦਾ. ਟੋਡਰ ਮਲ, ਬੀਰਬਲ ਇਸਦੇ ਵਜ਼ੀਰ ਸਨ. ਹਿੰਦੂਆਂ ਤੋਂ ਜਜ਼ੀਆ ਲੈਣਾ ਇਸ ਨੇ ਬੰਦ ਕਰ ਦਿੱਤਾ ਸੀ. ਜਬਰਨ ਕੋਈ ਇਸਤ੍ਰੀ ਸਤੀ ਨਹੀਂ ਸੀ ਕੀਤੀ ਜਾਂਦੀ. ਇਹ ਹਿੰਦੀ ਦਾ ਚੰਗਾ ਕਵੀ ਸੀ :

ਦੀਨ ਜਾਨ ਸੁਖ ਦੀਨ ਏਕ ਨ ਦੀਨੋ ਦੁਸਰ ਦੁਖ ।

ਸੋ ਅਬ ਹਮ ਕੋ ਦੀਨ ਕੁਛ ਨ ਰਾਖ ਸੋ ਬੀਰਬਲ :

ਪੈਦਾਵਾਰ ਦਾ ਤੀਸਰਾ ਹਿੱਸਾ ਇਹ ਕਰ ਲੈਂਦਾ ਸੀ. ਅਕਬਰ ਆਪਣੇ ਤਾਂਕੀ ਧਾਰਮਿਕ ਖ਼ਲੀਫ਼ਾ ਭੀ ਮੰਨਦਾ ਸੀ. ਏਸ ਨੇ "ਦੀਨ ਇਲਾਹੀ" ਫਿਰਨ ਸਭ ਧਰਮਾਂ ਨੂੰ ਇਕ ਕਰਨ ਲਈ ਕਾਇਮ ਕੀਤਾ ਜੋ ਪਰਸਪਰ ਮਿਲਣ ਸਮੇਂ "ਅੱਲਾਹੂਅਕਬਰ" ਆਖਦਾ ਸੀ. ਏਸ ਦਾ ਰਾਜ ਦੂਰ ਦੂਰ ਤਕ ਸੀ, ਯਥਾ—

1. ਅਹਮਦ ਨਗਰ, 2. ਅਜਮੇਰ, 3. ਅਲਾਹਾਬਾਦ, 4. ਅਵਧ, 5. ਆਗਰਾ, 6. ਹੈਦਰਾਬਾਦ, 7. ਕਾਬਲ, 8. ਖਾਨਦੇਸ਼, 9. ਗੁਜਰਾਤ, 10. ਦਿੱਲੀ, 11. ਬਿਹਾਰ, 12. ਬੰਗਾਲ, 13. ਮਾਲਵਾ, 14. ਮੁਲਤਾਨ.

ਇਓਂ ਇਹ ਭਾਰਤ ਦਾ ਚਕ੍ਰਵਰਤੀ ਮਹਾਰਾਜ ਸੀ.

ਕਾਬਲ ਮੈਂ ਅਕਬਰ ਗਏ ਏਕ ਬਿਲੋਕਯੋ ਬਾਗ ।" (ਚਰਿਤ੍ਰ 222,1)

......ਸਾਹਿ ਅਕਬਰ ਕੁਜਾਸਤ। (ਹਕਾਇਤ 7, 45-2)

**ਅਕਬਰਾਬਾਦ** : (ਅਕਬਰ ਦਾ ਵਸਾਯਾ ਨਗਰ).

"ਸ਼ਹਰ ਅਕਬਾਰਬਾਦ ਮੈ ਤ੍ਰਿਯਾ ਕ੍ਰਿਯਾ ਕੀ ਹੀਨ ।"
ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈ ਅਧਿਕ ਪ੍ਰਬੀਨ ।"

(ਚਰਿਤ੍ਰ 8,1-2)

**ਅਕਰੂਰ** : (ਅਕ੍ਰੂਰ). ਸ੍ਰੀ ਕ੍ਰਿਸ਼ਨ ਦਾ ਚਾਚਾ, ਗਾਂਦਿਨੀ ਦੇ ਉਦਰ ਤੋਂ ਸ੍ਵਫਲ ਪੁਤ੍ਰ.

"ਅਕਰੂਰ ਸਿਆਮ ਕੇ ਧਾਮਹਿ ਆਇ ਕੈ ਸ੍ਰੀ ਜਦਬੀਰ ਕੇਪਾਇਨ ਲਾਗਿਓ।"

(ਕ੍ਰਿਸ਼ਨਾਵ, 999-1)

**ਅਕਾਲ/ਅਕਾਲਪੁਰਖ** : ਕਰਤਾਰ, ਪਰਮੇਸ੍ਰੂਰ, ਜੋ ਸਮੇਂ ਬਧ ਨਹੀਂ, ਦੱਤ ਦਾ ਪਹਿਲਾ ਗੁਰੂ.

"ਪ੍ਰਿਥਮ ਅਕਾਲ ਗੁਰੂ ਕੀਆ ਜਿਹ ਕੋ ਕਬੈ ਨਹੀ ਨਾਸ ।"

(ਅਕਾਲ, ਪ੍ਰਿਥਮ ਗੁਰੂਦੱਤ, 116-1)

(ਚਰਿਤ੍ਰ 405, 91-3)

"ਅਕਾਲਪੁਰਖ ਕੀ ਰੱਛਾ ਹਮਨੈ ।" (ਅਕਾਲਉ. 1)

**ਅਕੰਪਨ** : ਕੇਤੁ ਮਾਲਨੀ ਦੇ ਉਦਰ ਤੋਂ ਮੁਸਾਲੀ ਦੇ ਪੁਤ੍ਰ. ਪ੍ਰਹਸਤ ਦਾ ਭਾਈ. ਰਾਵਣ ਦਾ ਮਾਮਾ.

"ਪੇਖ ਤੀਰ ਅਕੰਪਨੰ ਦਲ ਸੰਗਿ ਦੈ ਸੁ ਪਠੈ ਦਯੋ." (ਰਾਮਾਵ, 371)
"ਇਤ ਅੰਗਦ ਜੁਵਰਾਜ ਦੁਤੀ ਦਿਸ ਬੀਰ ਅਕੰਪਨ."

(ਰਾਮਾਵ, 273-1)

**ਅਕੁੰਭ** : ਕੁੰਭ ਕਰਣ ਦਾ ਪੁਤ੍ਰ. ਕੁੰਭ ਦਾ ਛੋਟਾ ਭਾਈ.

"ਤਬ ਕੁੰਭ ਔਰ ਅਨਕੁੰਭ ਆਨ ।
ਦਲ ਰੁਕਯੋ ਰਾਮ ਕੋ ਤਯਾਗ ਕਾਨ।" (ਰਾਮਾਵ, 520-3)

**ਅਕ੍ਰੂਰ** : (ਦੇਖੋ, ਅਕਰੂਰ)

"ਮੋਹਿ ਅਬੈ ਅਕ੍ਰੂਰ ਕੈ ਹਾਥ ਬੁਲਾਇ ਪਠਯੋ ਮਥੁਰਾ ਹੂੰ ਕੇ ਰਾਈ ।"
(ਕ੍ਰਿਸ਼ਨਾਵ, 791-2)

**ਅਗਸਤ** : (i) ਭਾਦੋਂ ਵਿਚ ਚੜ੍ਹਨ ਵਾਲਾ ਇਕ ਤਾਰਾ (ii) ਪ੍ਰਸਿੱਧ ਰਿਖੀ ਮ੍ਰਿਤਾਵਰਣ ਦਾ ਪੁਤ੍ਰ.

"ਰਿਖ ਅਗਸਤ ਧਾਮ । ਗਏ ਰਾਜ ਰਾਮ ।" (ਰਾਮਾਵ, 324-1)
"ਉਦਯ ਅਗਸ੍ਤ ਪੰਥ ਜਲ ਸੋਖਾ ।" (ਤੁਲਸੀ)

(ੳ) ਸਾਯਣਾ ਚਾਰਜ ਦੇ ਲੇਖ ਅਨੁਸਾਰ ਅਗਸ੍ਤ ਦਾ ਜਨਮ ਪਾਣੀ ਦੇ ਘੜੇ ਵਿਚੋਂ

ਸੁੰਦਰ ਮੱਛ ਸਮਾਨ ਹੋਣਾ ਲਿਖਿਆ ਹੈ. ਇਸੇ ਕਾਰਣ ਗ੍ਰੰਥਾਂ ਵਿਚ ਇਸ ਦੇ ਇਹ ਨਾਉਂ ਲਿਖੇ ਹਨ :—

ਕਲਸੀ ਸੁਤ, ਕੁੰਭ ਸੁਤ, ਕੁੰਭ ਸੰਭਵ, ਘਟੋਦਭਵ ਆਦਿ.

(ਅ) ਰਾਮਾਇਣ ਅਨੁਸਾਰ ਇਹ ਬਹੁਤ ਚਿਰ ਵਿੰਧਯਾਚਲ ਦੇ ਦੱਖਣ, ਕੁੰਚਰ ਪਹਾੜ ਤੇ ਤਪ ਕਰਦਾ ਰਿਹਾ ਹੈ ਅਤੇ ਦੱਖਣ ਦੇ ਦੈਂਤ ਇਸ ਤੋਂ ਬਹੁਤ ਡਰਦੇ ਰਹੇ ਹਨ, ਇਸ ਨੇ ਰਾਮਚੰਦ੍ਰ ਨੂੰ ਇਕ ਖੜਗ, ਵਿਸ਼ਨੂੰ ਦਾ ਧਨੁਖ ਅਤੇ ਅਕਯਤੂਣੀਰ (ਭੱਥਾ) ਦਿਤਾ ਜਿਸ ਨਾਲ ਰਾਮ ਨੇ ਰਾਵਣ ਨੂੰ ਮਾਰਿਆ.

"ਅਗਸਤ ਆਦਿ ਜੋ ਬਡੇ ਤਪਸਪਤੀ ਬਿਸੇਖੀਏ ।"

(ਅਕਾਲਉ, 179-3)

"ਅਗਸਤ ਸਿੰਧ ਕੀ ਜਿਮੰ ਪਚਾਦਿ ਸੈਨ ਜਾਇ ਹੈ." (ਕਲਕੀ, 281-2)

**ਅਘ** : (ਅਘਹਾ). ਦੈਂਤ ਵਕਾਸਰ ਦਾ ਛੋਟਾ ਭਾਈ. ਇਹ ਰਾਜਾ ਕੰਸ ਦਾ ਸੈਨਾਪਤੀ ਸੀ.

"ਅਘਨਾਸਨ ਆਘਹਾ ਉਚਰ ਪੁਨ ਬਚ ਸਸਤ੍ਰ ਬਖਾਨ ।"

(ਸਨਾਮਾ, 72-1)

"ਜਾਹਿ ਕਹਾਯੋ ਅਘ । ਕੰਸਿ ਗਯੋ ਤਹਿੰ ਪਨਗ ਰੂਪ ਮਹਾਂ ਧਰਿ ਅਯੋ ।"

(ਕ੍ਰਿਸ਼ਨਾਵ, 170)

**ਅਘਟ ਸਿੰਘ** : ਅਘਟ ਸਿੰਘ ਤਿੱਹ ਠਾਂਕੋ ਰਾਜਾ । (ਚਰਿਤ੍ਰ 256, 2-2)

"ਅਡਰ ਸਿੰਘ ਅਉ ਅਜਬ ਸਿੰਘ ਅਘਟ ਸਿੰਘ ਸਿੰਘ ਬੀਰ ।"

(ਕ੍ਰਿਸ਼ਨਾਵ, 1182)

**ਅਘਨੇਸ** : ਅਮਤੇਸ ਬਲੀ ਅਚਲੇਸ ਮਹਾਂ ਅਘਨੇਸਹਿ ਲੈ ਅਸੁਰੇਸ ਸਿਧਾਏ ।"

(ਕ੍ਰਿਸ਼ਨਾਵ, 1170-2)

**ਅਘੜ ਸਿੰਘ** :

"ਅਘੜ ਸਿੰਘ ਅਤਿ ਨਿਡਰ ਹ੍ਵੈ ਬੋਲਯੋ ਹਰਿ ਸਮੁਹਾਇ ।"

(ਕ੍ਰਿਸ਼ਨਾਵ, 1206-1)

"ਅਘੜ ਸਿੰਘ ਲਖਿ ਤਿੱਹ ਦਸ਼ਾ ਦੇਤ ਭਯੋ ਨਹੀਂ ਪੀਠ ।"

(ਕ੍ਰਿਸ਼ਨਾਵ, 1204-1)

**ਅਘਾਸੁਰ** : "ਜੀਵਨ ਮੂਰਿ ਹੁਤੀ ਹਮਰੀ ਅਬ ਸੋਉ ਅਘਾਸੁਰ ਦਾਬਿ ਦਰਬਿ ਗਯੋ ਹੈ ।"

(ਕ੍ਰਿਸ਼ਨਾਵ, 172-4)

**ਅਚਪਲ ਦੇਵੀ** :

"ਏਕ ਰਾਵ ਕੀ ਪੁਤ੍ਰਿਕਾ ਅਚਿਪਲ ਦੇਵੀ ਨਾਮ ।
ਬਯਾਹੀ ਏਕ ਨਰੇਸ ਕੌ ਜਾ ਕੇ ਪੂਤ ਨ ਧਾਮ ।" (ਚਰਿਤ੍ਰ 208, 1)

**ਅਚਰਜ ਦੇ :** (ਛੱਜਕਰਣ ਦੇ ਰਾਜਾ ਸੁਛਾਬਿਕੇਤ ਦੀ ਰਾਣੀ).
"ਅਚਰਜ ਦੇ ਤਾਂਕੇ ਇਕ ਨਾਰੀ ।" (ਚਰਿਤ੍ਰ 322,1-2)

**ਅਚਲ ਸਿੰਘ :** "ਅਮਰ ਸਿੰਘ ਅਰੁ ਅਚਲ ਸਿੰਘ ਮਨ ਮੈ ਕੋਪ ਬਢਾਇ ।"
(ਚਰਿਤ੍ਰ 52, 45)

**ਅਚਲ ਸੀ :** "ਅਣਗ ਸਿੰਘ ਅਉ ਅਚਲ ਸੀ ਅਮਿਤ ਸਿੰਘ ਨ੍ਰਿਪ ਤੀਰ ।"
(ਕ੍ਰਿਸ਼ਨਾਵ, 1136-1)

**ਅਚਲ ਸੈਨ :** "ਅਚਲਾਵਤੀ ਨਗਰ ਇਕ ਸੋਹੈ । ਅਚਲਸੈਨ ਰਾਜਾ ਤਹ ਕੋਹੈ ।"
(ਚਰਿਤ੍ਰ 328, 1-3)

**ਅਚਲਕਲਾ :** "ਮਦ੍ਰਦੇਸ ਇਕ ਛਤ੍ਰਜਾ ਅਚਲਕਲਾ ਤਿੱਹ ਨਾਉ।" (ਚਰਿਤ੍ਰ 186-1)

**ਅਚਲਦੇਵ :** "ਅਚਲਦੇਵ ਤਿੱਹ ਨਾਮ ਰਹਤ ਪਿਯ ।
ਸ੍ਰੀ ਦਿਲਜਾਨਮਤੀ ਤਾਂਕੀ ਤ੍ਰਿਯ ।
(ਕਲਹਨੀ) ਜੋਵਹੁ ਕਹਤ ਸੁ ਨਾ ਕਰਤ ਗਾਰਿਨ ਕਰਤ ਪ੍ਰਹਾਰ ।"
(ਚਰਿਤ੍ਰ 40, 2)

**ਅਚਲਮਤੀ :** "ਅਚਲਸੈਨ ਰਾਜਾ ਦੀ ਦੂਜੀ ਰਾਨੀ.
ਅਚਲਮਤੀ ਦੂਸਰ ਤਹ ਦਾਰਾ ।" (ਚਰਿਤ੍ਰ 328, 2-1)

**ਅਚਲਾਦੇਇ :** "ਅਚਲ ਸੈਨ ਰਾਜਾ ਦੀ ਰਾਣੀ.
ਅਚਲਾਦੇਇ ਤਾਂਕੇ ਘਰ ਰਾਨੀ ।" (ਚਰਿਤ੍ਰ 328, 1-3)

**ਅਚਲਾਵਤੀ :** ਅਚਲ ਸੈਨ ਰਾਜਾ ਦੀ ਰਾਜਧਾਨੀ.
ਅਚਲਾਵਤੀ ਨਗਰ ਇਕ ਸੋਹੈ ।
ਅਚਲਸੈਨ ਰਾਜਾ ਤਹ ਕੋ ਹੈ ।" (ਚਰਿਤ੍ਰ 328, 1-1)

**ਅਚਲੇਸ :** "ਅਮਤੇਜ ਬਲੀ ਅਚਲੇਸ ਮਹਾਂ ਅਘਨੇਸਹਿ ਲੈ ਅਸੁਰੇਸ ਸਿਧਾਏ ।"
(ਕ੍ਰਿਸ਼ਨਾਵ, 1170)

**ਅਛਕੁਮਾਰ :** (ਰਾਵਣ ਦਾ ਪੁਤ੍ਰ),
"ਪੁਰ ਜਾਰਿ ਅਛਕੁਮਾਰ ਛੈ...।" (ਰਾਮਾਵ, 366-3)

**ਅਛਰਾਦੇਇ :** "ਸੂਰਤਿਸੈਨ ਨ੍ਰਿਪਤਿ ਇਕ ਸੂਰਤ ।
ਅਛਰਾ ਦੇਇ ਸਦਨ ਤਿਹਨਾਰੀ ।" (ਚਰਿਤ੍ਰ 324, 2-1)

**ਅਛਰਾਨ :** (ਨਾਚ ਕਰਨ ਵਾਲੀਆਂ ਇਸਤਰੀਆਂ).
"ਬਿਲੋਕ ਅੱਛਰਾਨ ਕੋ ਅਪੱਛਰਾ ਲਜਾਵਹੀ ।" (ਰਾਮਾਵ, 45-4)

**ਅੱਛਰਾ ਪੱਛਰਾ ਮੱਛਰਾ :** ਜਦ ਇਹ ਤਿੰਨੇ ਸ਼ਬਦ ਇਕੱਠੇ ਆਉਂਦੇ ਹਨ ਤਦ ਸੰਪ੍ਰਦਾਈ ਗਿਆਨੀ ਅਰਥ ਕਰਦੇ ਹਨ—

(1) ਅੱਛਰਾ (ਅਛ੍ਰਾ)=ਇਸ ਲੋਕ ਦੀ ਇਸਤ੍ਰੀ.
(2) ਪੱਛਰਾ (ਪਛ੍ਰਾ)=ਸੁਰਗ ਦੀ ਇਸਤ੍ਰੀ.
(3) ਮੱਛਰਾ (ਮਛ੍ਰਾ)=ਪਤਾਲ ਦੀ ਇਸਤ੍ਰੀ.
"ਕਹੂੰ ਅਛਰਾ ਪਛਰਾ ਮਛਰਾ ਹੈ ।" (ਅਕਾਲਉ, 119)

**ਅਛਲਸੈਨ** : "ਅਛਲਪੁਰੀ ਇਕ ਰੂਪ ਭਨਿੱਜੈ ।
ਅਛਲਸੈਨ ਤਿੱਹ ਨਾਮ ਕਹਿਜੈ ।" (ਚਰਿਤ੍ਰ 394,1)

**ਅਛਲ ਦੇਇ** "ਸਾਹਿਕ ਹੁਤੋ ਅਧਿਕ ਧਨਵਾਨਾ ।
ਅਛਲ ਦੇਇ ਦੁਹਿਤਾ ਤਾਂਕੇ ਘਰ ।' (ਚਰਿਤ੍ਰ 299,2)

**ਅਛਲਾਮਤੀ** : (ਕਸ਼ਟਵਾਰ ਦੇ ਰਾਜਾ ਕਰਮ ਸਿੰਘ ਦੀ ਰਾਣੀ)
"ਅਛਲਾਮਤੀ ਤਾਕੀ ਤੁਰਨਿ ਸੁੰਦਰਿ ਜਾਂਕੇ ਕੇਸ ।" (ਚਰਿਤ੍ਰ 135, 12)

**ਅਛਲੀ ਰਾਇ** : (ਬਿਸਨ ਧੁਜ ਰਾਜਾ ਦੀ ਰਾਜਧਾਨੀ ਵਿਚ ਰਹਿਣ ਵਾਲਾ ਇਕ ਛਤ੍ਰੀ).
"ਅਛਲੀ ਰਾਇ ਏਕ ਤਹ ਛਤ੍ਰੀ ।" (ਚਰਿਤ੍ਰ 383, 2-1)

**ਅਜ/ਅਜਸੁਤ** : (ਸੂਰਯਵੰਸੀ ਰਾਜਾ ਰਘੁ ਦਾ ਪੁਤ੍ਰ. ਦਸਰਥ ਦਾ ਪਿਤਾ. ਇੰਦੂਮਤੀ ਦਾ ਪਤਿ).
"ਇੰਦੂਮਤੀ ਹਿਤ ਅਜ ਨ੍ਰਿਪਤ ਜਿਮ ਗ੍ਰਿਹ ਤਜ ਲੀਯ ਜੋਗ ।"
(ਰਾਮਾਵ, 850)

**ਅਜਸੁਤ/ਅਜਨੰਦ** : ਸੂਰਯਵੰਸੀ ਰਾਜਾ ਰਘੁ ਦਾ ਪੁਤ੍ਰ. ਦਸਰਥ ਦਾ ਪਿਤਾ.
"ਅਵਧਪੁਰੀ ਭੀਤਰ ਬਸੈ ਅਜਸੁਤ ਦਸਰਥ ਰਾਵ ।"
(ਚਰਿਤ੍ਰ 101, 1-1)
"ਅਜਨੰਦ ਦਸਰਥ ਰਾਵ ।" (ਚਰਿਤ੍ਰ 102,11-3)

**ਅਜਬ ਸਿੰਘ** : (ਦੇਖੋ ਅਘਟ ਸਿੰਘ) (ਕ੍ਰਿਸ਼ਨਾਵ, 1182)

**ਅਜਬ ਰਾਇ** : (ਉਰਨਾਵਤੀ ਨਗਰੀ ਦਾ ਇਕ ਖਤਰੇਟਾ).
"ਅਜਬ ਰਾਇ ਇਕ ਤਹ ਖਤਰੇਟਾ ।" (ਚਰਿਤ੍ਰ 350, 3-1)

**ਅਜਮੇਧ** : ਦੇਖੋ ਜਗ.

**ਅਜਰਾਜ ਸੁਅੰ** : ਅਜਰਾਜਾ ਦਾ ਬੇਟਾ ਰਾਜਾ ਦਸਰਥ.
"ਪੁੰਨ ਕਾਨ ਪਰੀ ਅਜਰਾਜ ਸੁਅੰ ।" (ਰਾਮਾਵ, 20, 2)

**ਅਜਿੱਤ ਸੈਨ** : "ਅਜਿੱਤ ਸੈਨ ਤਿੱਹ ਨਾਂ ਇਕ ਛਤ੍ਰੀ" (ਚਰਿਤ੍ਰ 288, 2)

**ਅਜਿੱਤ ਸਿੰਘ** : "ਅਜਿੱਤਾਵਤੀ ਨਗਰ ਇਕ ਸੋਹੇ ।
ਅਜਿੱਤ ਸਿੰਘ ਰਾਜਾ ਤੱਹ ਕੋ ਹੈ ।" (ਚਰਿਤ੍ਰ 250,1)

**ਅਜਿੱਤ ਮੰਜਰੀ** : ਅਜਿੱਤਾਵਤੀ ਨਗਰ ਦਾ ਅਜਿਤ ਸਿੰਘ ਰਾਜਾ ਸੀ ਤੇ ਅਜਿਤ ਮੰਜਰੀ ਉਸ ਦੀ ਰਾਣੀ).

"ਅਜਿਤ ਮੰਜਰੀ ਗ੍ਰਿਹ ਜਾਂਕੇ ਤ੍ਰਿਯਾ ।" (ਚਰਿਤ੍ਰ 250-1)

**ਅਜਿਤਾਵਤੀ ਨਗਰੀ :** ਅਜਿਤ ਸਿੰਘ ਰਾਜਾ ਦੀ ਰਾਜਧਾਨੀ.

"ਅਜਿਤਾਵਤੀ ਨਗਰ ਇਕ ਸੋਹੈ ।
ਅਜਿਤ ਸਿੰਘ ਰਾਜਾ ਤਹ ਕੋ ਹੈ ।" (ਚਰਿਤ੍ਰ 250, 1-1)

**ਅਜੀਤ ਸਿੰਘ :** "ਅਜੀਤ ਸਿੰਘ ਯੌ ਬਦਨ ਉਚਾਰਯੋ । (ਕ੍ਰਿਸ਼ਨਾਵ, 1670)
ਤਬ ਅਜੀਤ ਸਿੰਘ ਆਪ ਹੀ ਧਾਯੋ । (ਕ੍ਰਿਸ਼ਨਾਵ, 1669)

**ਅਜੁਧਿਆ :** (ਰਾਜਾ ਦਸਰਥ ਦੀ ਰਾਜਧਾਨੀ).

"ਰਾਜਪਾਟ ਨਲ ਜਬ ਇਹ ਭਾਂਤਿ ਹਰਾਇਯੋ ।
ਬਨ ਮੈ ਅਤਿ ਦੁਖ ਪਾਇ ਅਜੁਧਿਯਾ ਆਯੋ ।" (ਚਰਿਤ੍ਰ 157,23-2)

**ਅਜੈ ਸਿੰਘ :** (ਦਾਸੀ ਦੇ ਪੇਟੋਂ ਰਾਜਾ ਜਨਮੇਜਾ ਦਾ ਵੱਡਾ ਪੁਤ੍ਰ).

ਅਜੈ ਸਿੰਘ ਰਾਖਯੋ ਰਜੀ ਪੁਤ੍ਰ ਸੂਰੰ ।
ਮਹਾਂ ਜੰਗ ਜੋਧਾਮਹਾਂ ਜਸਪੂਰੰ । (ਗਿਆਨ 195,3)

**ਅਜੈ ਸੈਨ :** "ਇਛਾਵਤੀ ਨਗਰ ਇਕ ਸੁਨਾ । ਅਜੈ ਸੈਨ ਖਤਰੇਟਾ ਤਹਾਂ ।"
(ਚਰਿਤ੍ਰ 301,2)

**ਅਜੈ ਚੰਦ :** (ਪੂਰਬ ਦਾ ਰਾਜਾ)

"ਅਜੈ ਚੰਦ ਪੂਰਬ ਕੀ ਦਿਸ ਨ੍ਰਿਪ ।" (ਚਰਿਤ੍ਰ 263, 21)

**ਅਜੈਮਤੀ :** ਬਿਜੈ ਨਗਰ ਦੇ ਬਿਜੈ ਸੈਨ ਰਾਜਾ ਦੀ ਰਾਨੀ. ਪਿਤਾ ਦੇ ਮਰਨ ਪਿਛੋਂ ਏਹ ਰਾਜਾ ਅਸਮੇਧ ਦਾ ਸੈਨਾਪਤੀ ਹੋਇਆ.

ਅਜੈਮਤੀ ਦੁਸਰਿ ਤਿੱਹ ਰਾਨੀ । (ਚਰਿਤ੍ਰ 281)

**ਅਟਲ ਸਿੰਘ :** "ਅਟਲ ਸਿੰਘ ਜਬ ਮਾਗਯੋ ਬਹੁ ਬੀਰਨ ਕੋ ਗਾਉ ।"
(ਕ੍ਰਿਸ਼ਨਾਵ, 120, 13-1)

**ਅਟਿਕ ਸਿੰਘ :** "ਅਟਿਕ ਸਿੰਘ ਲਖਿ ਤੇਜ ਸਵਾਯਾ ।
ਥਕਤਿ ਰਹੀ ਰਾਜਾ ਕੀ ਜਾਯਾ ।"

ਨ੍ਰਿਪਬਰ ਵਤੀ ਦਾ ਰਾਜਾ ਨ੍ਰਿਪਬਰ ਸਿੰਘ ਸੀ ਉਸ ਦੀ ਲੜਕੀ ਸ੍ਰੀ ਚਿਤਚੋਪਸਤੀ : ਅਟਿਕ ਸਿੰਘ ਤੇ ਮੋਹਤ ਹੋ ਗਈ. (ਚਰਿਤ੍ਰ 366, 6-1)

**ਅੜਰ ਸਿੰਘ :** ਅੜਰ ਸਿੰਘ ਘਾਇਲ ਜਬ ਭਯੋ । (ਕ੍ਰਿਸ਼ਨਾਵ, 1202-1)

**ਅਣਗ ਸਿੰਘ :** "ਅਣਗ ਸਿੰਘ ਜਬ ਮਾਰਯੋ ਖਟ ਸੁਭਟਨ ਮਿਲੀ ਠਉਰ,"
(ਕ੍ਰਿਸ਼ਨਾਵ, 1166-1)

**ਅਣਗੇਸ :** "ਅਣਗੇਸ਼ ਬਲੀ ਤਬ ਕੋਪ ਭਰਯੋ ਮਨ ਜਾਨ ਨਿਦਾਨ ਕੀ ਮਾਰ ਮਚੀ ਜਬ ।"
(ਕ੍ਰਿਸ਼ਨਾਵ, 1142)

**ਅਣਣੇਸ/ਅਣਿਣੇਸ** : "ਅਣਣੇਸ ਦੁਹੂੰ ਦਿਸ ਢੁਕਹਗੇ।" (ਕਲਕੀ, 311)
"ਅਣਿਣੇਸ ਦੁੰਹ ਦਿਸ।" (ਕਲਕੀ, 313,4)

**ਅਤਕਾਇ** : (ਧਨਯਮਾਲਨੀ ਦੇ ਉਦਰ ਤੋਂ ਰਾਵਣ ਦਾ ਪੁਤ੍ਰ ਜਿਸ ਨੂੰ ਲਛਮਣ ਨੇ ਮਾਰਿਆ. ਵੱਡੇ ਸਰੀਰ ਵਾਲਾ ਕੱਦਾਨਰ।)
"ਜਾਗੜ ਦੰਗ ਜੁੱਧ ਅਤਕਾਇ ਦੇਖ।"
(ਰਾਮਾਵ, 488)(ਦੇਖੋ ਦੀਰਘੁਕਾਇ, ਮਹਾਂਕਾਵਿ)

**ਅਤਿਹੁਲਾਸ** : "ਮਿਥਲ ਦੇਸ ਕੋ ਭੂਪ ਇਕ ਅਤਿਹੁਲਾਸ ਤਿੱਹ ਨਾਮ।"
(ਕ੍ਰਿਸ਼ਨਾਵ, 2441-1)

**ਅਤਿਥ** : "(ਤਰੀਖ ਬਿਨਾਂ ਦਸੇ ਆਇਆ ਪ੍ਰਾਹੁਣਾ)
(i) "ਅਤਿਥ ਏਕ ਤਿਹ ਘਰ ਹੁਤੋ ਤਿਨ ਸਭ ਚਰਿਤ ਨਿਹਾਰ।"
(ਚਰਿਤ੍ਰ 11, 11.1)
(ii) "ਵਰਿ ਅਤਿਥ ਕਰਿਕੈ ਸੰਗ ਲੀਨਾ।
ਔਰੇ ਦੇਸ ਪਯਾਨਾ ਕੀਨਾ।" (ਚਰਿਤ੍ਰ 363, 4.3)

**ਅਤਿਭੁਤਸੈਨ** : "ਅਤਿਭੁਤਸੈਨ ਸ਼ਾਹ ਸੁਤ ਇਕ ਤੱਹ।" (ਚਰਿਤ੍ਰ 273, 2)

**ਅਤੁਲ ਬੀਰਜ** : ਕਾਂਪੀ ਭੂਮਿ ਨਾਗਨ ਘਰਰਾਨਾ ;
ਅਤੁਲ ਬੀਰਜ ਕਿਹ ਓਰ ਰਿਸਾਨਾ। (ਚਰਿਤ੍ਰ 405,40.4)

**ਅਤ੍ਰਮੁਨਿ** : (ਦੱਤ ਦਾ ਪਿਤਾ). ਅਤ੍ਰਮੁਨੀ ਨੇ ਰੁਦ੍ਰ ਦੀ ਸੇਵਾ ਕੀਤੀ ਜਿਸ ਕਰਕੇ "ਰਿਖ ਪੁਤ੍ਰ ਭਏ ਰੁਦ੍ਰ ਦੇਵ ।" (ਰੁਦ੍ਰ ਦਾ ਉਪਅਵਤਾਰ-ਦੱਤ, 8-2) ਫੇਰ ਤ੍ਰਮੁਨਿ ਨੇ :-
"ਲਿਨੋ ਸੋ ਜੋਗ ਤਜਿ ਰਾਜਿ ਆਨ।" (ਰੁਦ੍ਰ-ਦੱਤ 9-3)
"ਲੈ ਗਯੋ ਧਾਮ ਕਰਿ ਨਾਰਿ ਤਉਨ" (ਰੁਦ੍ਰ 21-3)
"ਪਿਤ ਦੱਤ ਦੇਵ ਮੁਨਿ 'ਅਤ੍ਰ' ਜਉਨ।" (ਕਲਕੀ21-4)
"ਗ੍ਰਿਹਿ ਸਜੇ ਅਤ੍ਰਿਮੁਨੀ ਮਨਿ ਮਹਾਨ।" (ਰੁਦ੍ਰ ਦੱਤ,12)

**ਅਦੱਗਾ** : (ਬਕਾਇਦਾ ਨੌਕਰ ਰਖੀ ਫੌਜ. ਦੇਖੋ ਦੱਗ)
"ਭੈ ਦੱਗ ਅਦੱਗ ਭਗੇ ਹਠੀ ਗਹਿ ਕਰ ਦਾਤਣ ਤ੍ਰਿਣਾ।"
(ਰਾਮਾਵ, 374.4)

**ਅਦਲ ਮੁਹੰਮਦ** : "ਕਾਜ਼ੀ ਇਕ ਕਸ਼ਮੀਰ ਮੈਂ।
ਅਦਲ ਮੁਹੰਮਦ ਨਾ।" (ਚਰਿਤ੍ਰ 46, 1-2)

**ਅਦਿਤ** : "ਦਿਤਜ ਅਦਿਤ ਜਨ ਬੈਰ ਬਢਾਵਾ।" (ਚਰਿਤ੍ਰ 405,98-4)

**ਅਦਿਤਿ** · ਦੱਛ ਦੀ ਪੁਤ੍ਰੀ, ਕਸੱਯਪ ਦੀ ਇਸਤ੍ਰੀ ਜਿਸ ਤੋਂ ਦੇਵਤੇ ਜਨਮੇ.
"ਦਿੱਤੀ ਅਦਿਤੀ ਏ ਰਿਖਿ ਬਰੀ ਬਨਾਇ।" (ਬਚ੍ਰਿਤ)

**ਅਦਿਬ** : (ਦੇਖੋ ਧਰਤੀ).

**ਅਦਿਤ ਕੁਮਾਰ** : (1) ਸੂਰਜ, (2) ਇੰਦ੍ਰ, (3) ਵਮਨ, (4) ਦੇਵਤਾ,

"ਖੋਜਿ ਥਕੇ ਪਾਯੋ ਨਹੀ ਕੱਹ ਗਯੋ ਅਦਿਤ ਕੁਮਾਰ"

(ਚਰਿਤ੍ਰ 117, 3)

**ਅਦੇਵ** : (ਜਿਸ ਦਾ ਕੋਈ ਪੂਜਯ ਨਹੀਂ ਅਸੁਰ/ਦੈਂਤ).

"ਦੇਵ ਅਦੇਵ ਖਪੇ ਅਹੰਮੇਵ ਨ ਭੇਵ ਲਖਿਓ ਭ੍ਰਮ ਸਿਉ ਭਰਮਾਏ ।"

(ਅਕਾਲਉ, 245,2)

**ਅਦੇਵਨ** : (ਅਦੇਵ ਦਾ ਬਹੁਵਚਨ)

"ਦੇਵ ਅਦੇਵਨ ਕੋ ਮਨੁ ਮੋਹੈ ।" (ਚਰਿਤ੍ਰ 178, 1)

**ਅਦ੍ਰ** : (ਹਮਾਲਯ ਪਰਬਤ).

**ਅਦ੍ਰਸੁਤਾ/ਅਦ੍ਰਜਾ** : "ਅਦ੍ਰਸੁਤਾ ਹੂੰ ਕੀ ਜੇ ਤਨਯਾ ਸਹਿਖਾਸੁੰਰ ਕੀ ਮਰਤਾ ਫੁਨਿ ਜੋਊ"

ਪਾਰਬਤੀ. ਨਦੀ. ਗੰਗਾ. ਕੌਸ਼ਕੀ ਦੇਵੀ. ਕਾਲੀ ਦੇਵੀ.

(ਕ੍ਰਿਸ਼ਨਾਵ, 5-1)

**ਅੰਦ੍ਰਪਾਲ** : ਭੈਰੋ ਪਾਲ ਦਾ ਪੜੋਸੀ ਰਾਜਾ ਸੀ ਅਦ੍ਰਪਾਲ.

"ਭੈਰੋ ਪਾਲ ਸੁਨਾ ਇਕ ਰਾਜਾ ।

ਅਦ੍ਰਪਾਲ ਇਕ ਨ੍ਰਿਪਤਿ ਪਰੋਸਾ ।" (ਚਰਿਤ੍ਰ 307, 2-12)

**ਅਦ੍ਰਿ ਸੁਤਾਹੁ ਕੀਜੋ ਤਨੀਆ. ਕੋਂਸਿਕੀ ਦੇਵੀ** : (ਪਾਰਵਤੀ ਦੀ ਬੇਟੀ) ਕਾਲੀ ਦੇਵੀ.

"ਨਿਕਲੀ ਮੱਥਾ ਫੋੜਿ ਕੈ ਜਣੁ ਫਤੇ ਨੀਸਾਣ ਬਜਾਇਕੈ ।"

(ਚੰਡੀਵਾ, 41-3)

**ਅਧਿਕਤੁਮਾਪ੍ਰਭਾ** : (ਰੁਦ੍ਰ ਸਿੰਘ ਰਾਜਾ ਦੀ ਰਾਣੀ)

"ਨੈਪਾਲੀ ਕੇ ਦੇਸ਼ ਮੈ ਰੁਦ੍ਰ ਸਿੰਘ ਨ੍ਰਿਪ ਰਾਜ ਤਿਹ ਅਧਿਕਤਮ

ਪ੍ਰਭਾ ਤ੍ਰਿਯ ਰਹੈ ।" (ਚਰਿਤ੍ਰ 211, 2-1)

**ਅਨਸੂਆ** : ਦੱਤਾ ਤ੍ਰੇਯ (ਦੱਤ) ਦੀ ਮਾਤਾ. ਅਤ੍ਰਮੁਨਿ ਦੀ ਘਰਵਾਲੀ (ਦੇਖੋ,ਅਤ੍ਰਮੁਨਿ)

(i) "ਪ੍ਰਥਮ ਅਤ੍ਰ ਰਿਖਿ ਭਏ ਬਰੀ ਅਨਸੂਆ ਜਿਨਹੂੰ ।"

(ਚਰਿਤ੍ਰ 136, 9-1)

(ii) "......ਅਨਸੂਆ ਨਾਮ ਗੁਨ ਗਨ ਮਹਾਨ" (ਰੁਦ੍ਰ-ਦਤ, 13)

**ਅਨਕੁੰਭ** : (ਕੁੰਭਕਰਣ ਦਾ ਪੁਤ੍ਰ).

ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤ ਹੂੰ ਸਿੰਧ ਹਥੀਆਰ ਪਖਾਰੇ ।

(ਬਚਿਤ੍ਰ, ਅੰ. 1.95.3)

**ਅਨਘ ਸੀ/ਅਨਘੇਸ** : "......ਅਨਘਸੀ ਮਹਾਂਰਥੀ ਰਨਧੀਰ ।"

(ਕ੍ਰਿਸ਼ਨਾਵ, 1136)

**ਅਨਦ ਕੁਅਰ** : (ਸਿਰਾਜਗੜ੍ਹ ਵਿੱਚ ਇਕ ਬਨਿਕ ਸੀ).

"ਅਨਦ ਕੁਅਰ ਤਿੱਹ ਨਰ ਕੋ ਨਾਮਾ ।" (ਚਰਿਤ੍ਰ 282, 3)

**ਅਨਦਾਵਤੀ** : "ਅਨਦਸੈਨ ਨ੍ਰਿਪਤਿ ਬਹੁਗੁਨਾ ।
ਅਨਦਾਵਤੀ ਸਦਨ ਤਿਹ ਬਾਲਾ ।" (ਚਰਿਤ੍ਰ 294, 1.3)

**ਅਨਦਾਵਤੀ ਨਗਰ** : (i) "ਅਨਦਾਵਤੀ ਨਗਰ ਇਕ ਸੁਨਾ ।
ਅਨਦਸੈਨ ਰਾਜਾ ਦੀ ਰਾਜਧੀ ।" (ਚਰਿਤ੍ਰ 294, 1.1)
(ii) ਅਨਦਾਵਤੀ ਨਗਰ ਇਕ ਸੋਹੈ । ਰਾਇ ਸਿੰਘ ਰਾਜਾ ਦੀ ਰਾਜਧਾਨੀ ।"
(ਚਰਿਤ੍ਰ 404, 1.3.)

**ਅਨਰੁਧ** : ਸ੍ਰੀ ਕ੍ਰਿਸ਼ਨ ਦਾ ਪੋਤਾ. ਪ੍ਰਦੁਯਮਨ ਦਾ ਪੁਤ੍ਰ, ਵਜ੍ਰ ਦਾ ਪਿਤਾ.
"ਉਠਿ ਅਨਰੁਧ ਠਾਂਢੋ ਭਯੋ ਧਨੁਖ ਬਾਨ ਲੈ ਹਾਥ ।" (ਚਰਿਤ੍ਰ 242,43)

**ਅਨਰੁੱਧ ਸਿੰਘ** : ਭੂਪ ਅਨਰੁਧ ਸਿੰਘ ਠਾਢੋਂ ਹੁਤੋ ਸਯਾਮ ਤੀਰ......।"
(ਕ੍ਰਿਸ਼ਨਾਵ, 1296)

**ਅਨਸੂਯਾ/ਅਨਸੂਆਂ** : (ਦੇਖੋ ਅਨਸੂਆ, ਅਤੇ ਅਤ੍ਰਮੁਨਿ).

**ਅਨੁਰਾਗਮਤੀ** : (ਅਕਬਰਾਬਾਦ ਦੀ ਵਸਨੀਕ ਇਕ ਇਸਤ੍ਰੀ).
"ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈ ਅਧਿਕ ਪ੍ਰਬੀਨ
ਸ੍ਰੀ ਅਨੁਰਾਗਮਤੀ ਕੁਮਾਰਿ ਲੋਗ ਬਖਾਨਹਿ ਤਪਹੈ ।"
(ਚਰਿਤ੍ਰ 8, 2-1)

**ਅਨੂਪ ਸਿੰਘ** : "ਅਨੂਪ ਸਿੰਘ ਅਪੂਰਬ ਸਿੰਘ ਚਲੇ ਰਨ ਕਉ ਮਨ ਕੋਪ ਬਢਾਯੋ ।"
(ਕ੍ਰਿਸ਼ਨਾਵ, 1352)

**ਅਨੂਪਮ ਸਿੰਘ** : "ਅਨੂਪਮ ਸਿੰਘ ਨ ਰਨ ਤੇ ਹਾਰਯੋ ।" (ਕ੍ਰਿਸ਼ਨਾਵ, 1355)

**ਅਨੰਗ** : (ਕਾਮ-ਮਦਨ-ਬੀਰਜ).
"ਮੋਹਿ ਨਿਰਖਿ ਛਬਿ ਬਾਲਕੋ ਛਿਤਪਰ ਗਿਰਯੋ ਅਨੰਗਾ ।"
(ਚਰਿਤ੍ਰ 21, 3-2)

**ਅਨੰਦਪੁਰ** : ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੇ ਸਤਲੁਜ ਦੇ ਕਿਨਾਰੇ ਮਾਖੋਵਾਲ ਪਿੰਡ ਦੀ ਧਰਤੀ ਖ਼ਰੀਦ ਕੇ ਸੰਮਤ 1723 ਵਿਚ ਨਗਰ ਵਸਾਇਆ. ਸ੍ਰੀ ਦਸ਼ਮੇਸ਼ ਜੀ ਨੇ ਇਸ ਨਗਰ ਨੂੰ ਵੱਡੀ ਰੌਣਕ ਦਿੱਤੀ. ਇਹ ਨਗਰ ਖ਼ਾਲਸੇ ਦੀ ਵਾਸੀ ਕਰਕੇ ਪ੍ਰਸਿੱਧ ਹੈ, ਏਸ ਦੀ ਰੱਖਿਆ ਲਈ 1748 ਵਿਚ ਪੰਜ ਕਿਲੇ ਤਿਆਰ ਕਰਾਏ--(ੳ) ਅਨੰਦਗੜ੍ਹ, (ਅ) ਹੋਲਗੜ੍ਹ, (ੲ) ਕੇਸਗੜ੍ਹ, (ਸ) ਫਤੇਗੜ੍ਹ, (ਹ) ਲੋਹਗੜ੍ਹ.
"ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉਂ ।
ਨੇਤ੍ਰ ਤੁੰਗ ਕੇ ਦਿਗ ਬਸਤ ਕਾਹਲੂਰ ਕੇ ਠਾਉਂ ।" (ਚਰਿਤ੍ਰ 21,30)

ਇਹ ਸਿੱਖਾਂ ਦਾ ਤੀਜਾ ਤਖਤ ਹੈ. ਗੁਰੂ ਦਸਮੇਸ਼ ਨੇ ਏਥੇ ਹੀ ਸਿੰਘ ਸਜਾਏ, "ਅੰਮ੍ਰਿਤ ਦੀ ਦਾਤ ਬਖ਼ਸ਼ੀ." ਸ਼ਸਤ੍ਰ ਅਤੇ ਸ਼ਾਸਤ੍ਰ ਵਿਦਯਾ ਦਾ ਪ੍ਰਚਾਰ ਕਰਕੇ, ਸ੍ਵੈ-ਸਤਿਕਾਰ ਅਤੇ ਆਤਮ ਰਖਿਆ ਦਾ ਬੋਧ ਸਿਖਾਯਾ. ਖ਼ਾਲਸੇ ਨੂੰ ਅਨੇਕਾਂ ਦੇ ਜੂਲ੍ਹੇ ਹੇਠੋਂ ਕੱਢ ਕੇ ਇਕ ਅਕਾਲ ਦੇ ਚਰਨੀ ਲਾਇਆ. ਬੁਵੰਜਾ ਕਵੀ ਰੱਖ ਕੇ ਅਨੇਕਾਂ ਪੁਸਤਕਾਂ ਲਿਖਵਾਈਆਂ ਅਤੇ

ਦੂਜੀਆਂ ਬੋਲੀਆਂ ਤੋਂ ਉਲੱਥੇ ਕਰਵਾਏ.

**ਅਪਸਰਪਤੀ** : (ਰਾਜ ਕੁਮਾਰੀ ਸੂਰਤ ਦੇ ਰਾਜਾ ਸੂਰਤ ਸੈਨ ਦੀ).
"ਅਪਸਰਮਤੀ ਸੁਤਾ ਤਿੰਹ ਸੋਹੈ ।" (ਚਰਿਤ੍ਰ 324, 2-3)

**ਅਪਸਰਾ** : (ਪਰੀ)
"ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ ।" (ਚਰਿਤ੍ਰ 2, 3-2)

**ਅਪਸੁੰਦ** : (ਦਾਨਵ ਨਿਸੁੰਦ (ਨਿਕੁੰਭ) ਦਾ ਪੁਤ੍ਰ). ਅਪਸੁੰਦ ਅਤੇ ਸੁੰਦ ਦੋਵੇਂ ਭਾਈ ਸਨ "ਬਡੇ ਸੁੰਦ ਅਪਸੁੰਦ ਦੈ ਦੈਤ ਭਾਰੀ ।" ਇਨ੍ਹਾਂ ਨੇ ਮਹਾਂ ਕੈ ਤਪਸਯਾ ਸ਼ਿਵੈ ਸੇ ਰਿਝਾਯੋ । ਮਰੈ ਨਾਹਿ ਮਾਰੇ ਯਹੈ ਦਾਨ ਪਾਯੋ ।" (ਚਰਿਤ੍ਰ 116, 1)
ਜਿਤਨਾ ਚਿਰ ਆਪਸ ਵਿਚ ਨਹੀਂ ਲੜਨਗੇ, ਤਿਲੋਤਮਾਂ ਇਨ੍ਹਾਂ ਦੇ ਮਾਰਨ ਲਈ ਸੁਰਗ ਤੋਂ ਘੱਲੀ ਗਈ ਜਿਸ ਦੇ ਰੂਪ ਨੂੰ ਦੇਖ ਕੇ ਆਪਸ ਵਿਚ ਝਗੜਨ ਲੱਗੇ. ਅੰਤ ਨੂੰ ਕਟ ਮੋਏ । (ਦੇਖੋ, ਸੁੰਦ)

**ਅਪੱਛਰਾ** : (ਸੁਰਗ ਦੀਆਂ ਇਸਤ੍ਰੀਆਂ).
"ਬਿਲੋਕ ਅਛਰਾਨ ਕੋ ਅਪਛਰਾ ਲਜਾਵਹੀਂ ।" (ਰਾਮਾਵ, 45-4)

**ਅਪਾਸੁਰ** : (ਇਕ ਦੈਂਤ).

**ਅਪੂਰਬ ਸਿੰਘ** : "ਅਪੂਰਬ ਸਿੰਘ ਚਲੇ ਰਨ ਕਉ ਮਨ ਕੋਪੁ ਬਢਾਯੋ ।"
(ਕ੍ਰਿਸ਼ਨਾਵ, 1352-1)

**ਅਪੂਰਬ ਦੇ** : (ਕਰਨਾਟਕ ਸੈਨ ਕਰਨਾਟਕ ਦੇ ਰਾਜਾ ਦੀ ਬੇਟੀ).
"ਸੁਤਾ ਅਪੂਰਬ ਦੇ ਤਿਹ ਨਾਮਾ ।" (ਚਰਿਤ੍ਰ 306, 3-4)

**ਅਪੂਰਬ ਨਗਰੀ** : "ਪੂਰਬ ਦੇਸ ਅਪੂਰਬ ਨਗਰੀ ।" (ਚਰਿਤ੍ਰ 360, 1-3)

**ਅਪ੍ਰਤਿਮ ਕਲਾ** : "ਚੰਦ੍ਰਪੁਰੀ ਨਗਰੀ ਇਕ ਸੁਨੀ । ਅਪ੍ਰਤਿਮ ਕਲਾ ਰਾਨੀ ਬਹੁ ਗੁਨੀ ।"
(ਚਰਿਤ੍ਰ 196, 1-2)

**ਅਬਦੁਲ ਨਬੀ** : "ਦੇਸ਼ ਤਪੀਸਾ ਕੇ ਬਿਖੈ ਗੜ੍ਹੀ ਸਿਨਸਿਨੀ ਏਕ ।
ਜੀਤਿ ਨਕੋਊ ਤਿੱਹ ਸਕਯੋ ਭਿਰਿ ਭਿਰਿ ਗਏ ਅਨੇਕ । 1 ।
ਅਬਦਲ ਨਬੀ ਤਹਾਂ ਕੱਹ ਧਾਯੋ ।" (ਚਰਿਤ੍ਰ 126, 2-1)

**ਅਬਦੁਲ ਮੁਲਾਨਾ** :
"ਸ਼ਹਰ ਜਹਾਨਾਬਾਦ ਉਜਿਯਾਰੋ ।
ਅਬਦੁਲ ਨਾਮ ਮੁਲਾਨਾ ਭਾਰੋ ।" (ਚਰਿਤ੍ਰ 135, 2-1)

**ਅਬਲਾ ਦੇ** :
(i) "ਸ਼ਹਰ ਸਰੋਹੀ ਕੇ ਬਿਖੇ ਬਿਕ੍ਰਤ ਕਰਨ ਇਕ ਰਾਇ ।
ਅਬਲਾਦੇ ਰਾਨੀ ਤਾਂਕੇ ਘਰ ।" (ਚਰਿਤ੍ਰ 336, 2-4)
(ii) ਛਿਤਪਤਿ ਸਿੰਘ ਏਕ ਭੂਪਤ ਬਰ ।
ਅਬਲਾਦੇ ਰਾਨੀ ਜਾਂਕੇ ਘਰ ।" (ਚਰਿਤ੍ਰ 367, 1-4)

**ਅਭਰਨਸੈਨ** : "ਅਭਰਨ ਸੈਨ ਕੁਅਰ ਤਿਨ ਲਹਾ ।
ਤੇਜਵਾਨ ਕਛੁ ਜਾਤ ਨ ਕਹਾ ।" (ਚਰਿਤ੍ਰ 303,1)

**ਅਭਰਨ ਸਿੰਘ** : "ਅਭਰਨ ਸਿੰਘ ਸੁਨਾ ਇਕ ਨ੍ਰਿਪ ਬਰ ।" (ਚਰਿਤ੍ਰ 303,1)

**ਅਭਰਨ ਦੇਇ** : "ਅਭਰਨ ਸਿੰਘ ਦੇ "ਅਭਰਨ ਦੇਇ ਸਦਨ ਮਹਿ ਨਾਰੀ ।" (ਚਰਿਤ੍ਰ 303,1)

**ਅਭਿਮਨਯੁ** : ਸ੍ਰੀ ਕ੍ਰਿਸ਼ਨ ਦੀ ਭੈਣ ਸੁਭਦ੍ਰਾ ਦੇ ਉਦਰ ਤੋਂ ਅਰਜਨ ਦਾ ਪੁਤ੍ਰ. ਵਿਰਾਟਪਤੀ ਦੀ ਸਪੁਤ੍ਰੀ ਉੱਤਰਾ ਇਸ ਦੀ ਅਰਧੰਗੀ ਸੀ ਜਿਸ ਤੋਂ ਰਾਜਾ ਪਰਛਤ ਜਨਮਿਆ. ਜੋ ਪਾਂਡਵਾਂ ਪਿਛੋਂ ਸਿੰਘਾਸਣ ਤੇ ਬੈਠਾ.

**ਅਭੈ ਸਿੰਘ** : "ਅਭੈ ਸਿੰਘ ਸੂਰੋ ਬਡੋ......" (ਕ੍ਰਿਸ਼ਨਾਵ, 1338-2)

**ਅਭੈ ਸਾਂਡ** : "ਅਭੈ ਸਾਂਡ ਰਾਜਾ ਇਕ ਭਾਰੋ ।
ਕਹਲੂਰ ਕੇ ਦੇਸ ਉਜਿਜਾਰੋ ।
ਖ਼ਾਨ ਤਤਾਰ ਖੇਤ ਤਿਨਮਾਰਯੋ ।
ਨਾਕਨ ਕੋ ਕੂਆ ਭਰ ਡਾਰਯੋ ।" (ਚਰਿਤ 122,1)

**ਅਭ੍ਰ** : "ਰਾਡਸ ਅਭ੍ਰ ਹੁਤੋ ਹਰਿ ਕੀ ਦਿਸ ਸੋ ਬਲ ਕੈ ਨ੍ਰਿਪ ਊਪਰ ਧਾਯੋ ।" (ਕ੍ਰਿਸ਼ਨਾਵ, 1410-1)

**ਅਮਟੇਸ** : "ਸੋ ਅਮਟੇਸ ਜੂ ਨੈਨ ਨਿਹਾਰ ਸੁ ਆਵਨ ਬਾਨ ਸੁ ਕਾਟਿ ਗਿਰਾਯੋ ।" (ਕ੍ਰਿਸ਼ਨਾਵ, 1221-3)

**ਅਮਤੇਸ਼** : (ਦੇਖੋ ਅਸੁਰੇਸ).
"......ਅਮਤੇਸ ਕੀ ਦੇਹ ਬਿਕਾਰ ਭਯੋ ।" (ਕ੍ਰਿਸ਼ਨਾਵ, 1171)

**ਅਮਰ ਸਿੰਘ** : (ਪਹਾੜੀ ਰਾਜੇ)
(i) "ਅਮਰ ਸਿੰਘ ਅਰੁ ਅਚਲ ਸਿੰਘ ਮਨ ਮੈ ਕੋਪ ਬਢਾਇ ।" (ਚਰਿਤ੍ਰ 52, 45)
(ii) "ਅਮਰ ਸਿੰਘ ਅਰ...ਮਹਾਰਥੀ ਰਨਬੀਰ ।" (ਕ੍ਰਿਸ਼ਨਾਵ, 1436-2)
(iii) "ਬਿਅਫ਼ਤਦ ਅਮਰ ਸਿੰਘ ਚੁ ਜਾਗੇ ਤੁਰੰਜ ।" (ਹਕਾਯਤ 3,52-2)

**ਅਮਰਕਲਾ** : "ਅਮਰਕਲਾ ਜਾ ਕੇ ਗ੍ਰਿਹ ਬਾਲਾ ।
ਗੜ੍ਹ ਸਿਰਾਜਕੋ ਰਾਜ ਕਮਾਵੈ ।" (ਚਰਿਤ੍ਰ 282,1)

**ਅਮਰਦਾਸ** : "ਸਤਿਗੁਰੂ" ਸਿਖ ਧਰਮ ਦੇ ਤੀਸਰੇ ਸਤਿਗੁਰੂ. ਮਾਤਾ ਸੁਲਖਣੀ ਜੀ ਦੇ ਉਦਰ ਤੋਂ ਸ੍ਰੀ ਤੇਜਭਾਨ ਜੀ ਦੇ ਸਪੁਤ੍ਰ. ਜਨਮ 10 ਜੇਠ ਸੰਮਤ 1536. ਸਿੰਘਾਸਨ ਤੇ ਬਿਰਾਜੇ 3 ਬੈਸਾਖ 1608. ਜੋਤੀ ਜੋਤ ਸਮਾਏ 2 ਅਸੂ ਸੰਮਤ 1631.
(i) "ਅਮਰਦਾਸ ਪੁਨਿ ਨਾਮ ਕਹਾਯੋ ।" (ਬਚਿਤ੍ਰ, ਅ. 5 ਛੰਦ 7)
(ii) "ਫਿਰ ਅੰਗ ਗੁਰ ਤੇ ਅਮਰਦਾਸ...।" (ਚੰਡੀਵਾ, 1-1)

**ਅਮਰਪੁਰੀ** : (ਦੇਵਪੁਰੀ). "ਅਮਰਪੁਰੀ ਪਟਤਰ ਤਿੱਹ ਦੀਜਤ ।
ਸੁਤਬਿਵਤੀ ਨਗਰ ਕਹੀਯਤ ।" (ਚਰਿਤ੍ਰ 373,1)

**ਅਮਰ ਫਲ** : (ਜਿਸ ਫਲ ਦੇ ਖਾਣ ਨਾਲ ਖਾਣ ਵਾਲਾ ਮਰੇ ਨਾ).
ਏਹ ਫਲ ਦੇਵੀ ਨੇ ਪੰਡਿਤ ਦੁਰਗ ਦੱਤ ਨੂੰ ਦਿਤਾ. ਪੰਡਿਤ ਨੇ ਰਾਜਾ ਭਰਥਰੀ ਨੂੰ ਦਿਤਾ. ਰਾਜਾ ਨੇ ਰਾਨੀ ਪਿੰਗਲਾਂ ਨੂੰ, ਰਾਨੀ ਨੇ ਆਪਣੇ ਮਿਤ੍ਰ ਨੂੰ ਮਿਤ੍ਰ ਨੇ ਵੇਸ਼ਿਆ ਨੂੰ, ਵੇਸ਼ਿਆ ਨੇ ਰਾਜਾ ਭਰਥਰੀ ਨੂੰ ਦਿੱਤਾ. ਸਭ ਕਥਾ ਮਲੂੰਮ ਕਰਕੇ ਰਾਜਾ ਭਰਥਰੀ ਸੰਸਾਰ ਤੋਂ ਉਪਰਾਮ ਹੋ ਈਸ਼੍ਵਰ ਸਿਮਰਨ ਵਿਚ ਲੱਗ ਗਏ—
"ਭੂਨ ਭੰਡਾਰ ਬਿਸਾਰ ਸਭੈ ਕਛੁ ਰਾਮ ਕੋ ਨਾਮੁ ਹ੍ਰਿਦੈ ਦ੍ਰਿੜ ਚੀਨੋ ।
ਜਾਇ ਬਸਯੋ ਤਬਹੀ ਬਨ ਮੈ ਨ੍ਰਿਪ ਭੇਸ ਕੋ ਤਯਾਗ ਜੁਗੇਸ਼ ਕੋ ਲੀਨੋ ।"
(ਚਰਿਤ੍ਰ 209,45)

**ਅਮਰਾਂਤਕ** : (ਦੈਂਤ, ਰਾਖਸ਼).
"ਅਮਰਾਂਤਕ ਸੀਸ ਕੀ ਓਰ ਹੂਅੰ ।" (ਸਮੁਦ੍ਰ ਮਥਨ, 2-1)

**ਅਮਰਾਰਦਨ** : (ਦੈਂਤ).
"ਕੋਪ ਅਨੇਕ ਭਰੇ ਅਮਰਾਰਦਨ ਆਨਿ ਪਰੇ ਕਰਵਾਰ ਉਘਾਰੇ ।"
(ਚਰਿਤ੍ਰ 52,79-4)

**ਅਮਰਾਵਤਿ** : "ਅਮਰਾਵਤਿ ਸੁਰ ਨਗਰ ਮੋਂ, ਬਹੁਰ ਬਿਰਾਜਯੋ ਜਾਇ ।"
(ਰਹੰਤਾਵ, 19-2)

**ਅਮਾਨੁਲਾ** : "ਸ਼ੇਖ ਅਮਾਨੁਲਹ ਪੁਨਿ ਮਾਰਯੋ ।" (ਚਰਿਤ੍ਰ 405,219-3)

**ਅਮਿੱਟ ਸਿੰਘ** : (i) "ਅਮਿਟ ਸਿੰਘ ਕੇ ਬਚਨ ਸੁਨ ਬੋਲਯੋ ਹਰਿ ਕਰਿ ਕੋਪ ।"
(ਕ੍ਰਿਸ਼ਨਾਵ, 1252-1)
(ii) "ਬਿਕਟ ਸਿੰਘ ਅੰਬੇਰ ਪਤਿ ਅਮਿਟ ਸਿੰਘ ਤਿਹ ਨਾਮ ।"
(ਚਰਿਤ੍ਰ 352, 38-1)

**ਅਮਿਤ ਸਿੰਘ** : "ਅਣਗ ਸਿੰਘ...ਅਮਿਤ ਸਿੰਘ ਨ੍ਰਿਪ ਤੀਰ ।" (ਕ੍ਰਿਸ਼ਨਾਵ, 1136)

**ਅਮਿਤਪ੍ਰਭਾ** : "ਚੰਦ੍ਰਚੂੜ ਇਕ ਰਹਤ ਭੂਪਾਲਾ ।
ਅਮਿਤਪ੍ਰਭਾ ਜਾਕੇ ਗ੍ਰਿਹ ਬਾਲਾ ।" (ਚਰਿਤ੍ਰ 299,1)

**ਅਮਰੀਕਨ** : (ਅਮਰੀਕਾ ਦਾ). "ਅਮਰੀਕਨ ਇਕ ਸੁਨਾ ਨ੍ਰਿਪਾਲਾ ।"
(ਚਰਿਤ੍ਰ 282,1)

**ਅੰਮ੍ਰਿਤ** : (ਜਿਸ ਪਦਾਰਥ ਦੇ ਪੀਣ ਨਾਲ ਅਮਰ ਹੋਈਏ).
(i) "ਦੇਵ ਅਮ੍ਰਿਤ ਅਸੁਰਨ ਸੁਰਾ ਬਾਂਟਤ ਭਏ ਬਨਾਇ ।"
(ਚਰਿਤ੍ਰ 123,22.2)
(ii) "ਬਹੁਰਿ ਜਹਾਂ ਅਮ੍ਰਿਤ ਸੁਨਯੋ ਗਯੋ ਤਵਨ ਕੀ ਓਰ ।"
(ਚਰਿਤ੍ਰ 317, 41,1)

**ਅਮੀਕਰਨ** : (ਰਾਜਾ) (ਸਰਾਜਗੜ੍ਹ ਦਾ ਰਾਜਾ).

"ਅਮੀਕਰਨ ਇਕ ਸੁਨਾ ਨ੍ਰਿਪਾਲਾ।" (ਚਰਿਤ੍ਰ 282, 1.1)

**ਅਮੀਨ** : (ਮਾਲ ਦੇ ਮਹਿਕਮੇ ਦਾ ਕਰਮਚਾਰੀ).

"ਜਾਨਕੁ ਚੰਦ੍ਰ ਅਮੀਨ ਕੇ ਫਿਰੇ ਬਿਤਾਲੀ ਆਇ।"

(ਚਰਿਤ੍ਰ 17, 8.2)

**ਅਰਸਤੂ** : ਪ੍ਰਾਚੀਨ ਸਮੇਂ ਦਾ ਪ੍ਰਸਿੱਧ ਮੰਤਰੀ. ਇਹ ਯੂਨਾਨ ਦੀ ਸ੍ਤਾਜੀਰਾ ਬਸਤੀ ਵਿਚ ਜਨਮਿਆ. ਅਫਲਾਤੂ ਦਾ ਚੇਲਾ ਹੋਇਆ. 62 ਬਰਸ ਦੀ ਉਮਰ ਭੋਗ ਕੇ ਚਲਦਾ ਬਣਿਆ.

ਸਿਕੰਦਰ ਦਾ ਅਤਾਲੀਕ-ਏਸੇ ਨੇ ਇਕ ਹਜ਼ਾਰ ਪੁਸਤਕ ਲਿਖੇ. ਯੂਰਪ ਦੇ ਲੋਗ ਏਸ ਨੂੰ "ਵਿਦ੍ਵਾਨੇਸ੍ਵਰ' ਕਹਿ ਕੇ ਸੰਬੋਧਨ ਕਰਦੇ ਸਨ.

"ਬੋਲਿ ਅਰਸਤੂ ਮੰਤ੍ਰ ਬਿਚਾਰਿਯੋ ।" (ਚਰਿਤ੍ਰ 217, 34.2)

**ਅਰਹੰਤ** : (ਜਿਨ) (ਸ੍ਰਾਵਗਮਤ ਦਾ ਅਚਾਰਜ)

"ਧਰ ਅਰਹੰਤ ਦੇਵ ਕੋ ਰੂਪਾ." (ਅਰਹੰਤਾਵ, 7-3)

**ਅਰਜਨ** : ਇਹ ਆਪਣੇ ਸਮੇਂ ਧਨੁੱਖ ਵਿਦਯਾ ਵਿਚ ਅਦੁੱਤੀ ਸੀ. ਮਹਾਭਾਰਤ ਦੇ ਲੇਖ ਅਨੁਸਾਰ ਕੁੰਤੀ ਦੇ ਉਦ੍ਰ ਤੋਂ ਇੰਦ੍ਰ ਦੇ ਸੰਜੋਗ ਤੋਂ ਜਨਮਿਆ. ਸ੍ਰੀ ਦਸਮ ਗ੍ਰੰਥ ਵਿਚ ਇਸ ਨੂੰ ਬਾਈਸਵਾਂ ਅਵਤਾਰ ਲਿਖਿਆ ਹੈ.

"ਕਥਾ ਬ੍ਰਿਧ ਕੁਲ ਕਹੋਂ ਵਿਦਾਰਾ ।
ਬਾਇਸਵੋਂ ਅਰਜਨ ਅਵਤਾਰਾ ।" (ਨਰਾਵ, 7)

**ਪਾਂਡੂ ਬੰਸੀ** : ਯੁਧਿਸਟਰ ਦਾ ਭਾਈ. ਸ੍ਰੀ ਕ੍ਰਿਸ਼ਨ ਦਾ ਭਣੋਈਆ ਅਤੇ ਰਥਵਾਹੀ.

"ਅਰਜੁਨ ਭੀਮ ਜੁਧਿਸਟਰ ਰੂਰੇ ।" (ਚਰਿਤ੍ਰ 184,1)

**ਅਰਜਨ ਸਤਿਗੁਰੂ** : ਸਿੱਖ ਧਰਮ ਦੇ ਪੰਜਵੇਂ ਸਤਿਗੁਰੂ, ਬੀਬੀ ਭਾਨੀ ਦੇ ਉਦਰ ਤੋਂ ਗੁਰੂ ਰਾਮਦਾਸ ਜੀ ਦੇ ਸਪੁਤ੍ਰ. ਜਨਮ 19 ਬੈਸਾਖ 1620. ਗੱਦੀ ਬੈਠੇ 2 ਅੱਸੂ, 1638. ਜੋਤੀ ਜੋਤ ਸਮਾਏ 2 ਹਾੜ, ਸੰਮਤ 1663.

(i) " ਅਰਜਨ ਹਰਿ ਗੋਬਿੰਦ......" (ਚੰਡੀਵਾ, 1.2)

(ii) "ਗੁਰਤਾ ਦੇਤ ਅਰਜਨਹਿ ਭਏ ।" (ਬਚਿਤ੍ਰ ਅ. 4,11)

**ਅਰਜਨ ਸਿੰਘ** : ਅਰਜਨ ਸਿੰਘ ਤਬ ਢੀਠ ਹ੍ਵੈ ਕਹੀ ਕ੍ਰਿਸ਼ਨ ਸੋਂ ਬਾਤ।"

(ਕ੍ਰਿਸ਼ਨਾਵ, 1209-1)

**ਅਰਧੰਗੀ** : (ਇਸਤ੍ਰੀ, ਸ਼ਿਵ)

" ਜੰਗ ਨਿਸੰਗ ਪਰਯੋ ਸੰਗ ਸੁਚਨ ਨਾਚਯੋ ਹੈ ਆਪ ਤਹਾਂ ਅਰਧੰਗੀ "

(ਚਰਿਤ੍ਰ 135, 4)

**ਅਰਨਸੀ ਸਿੰਘ** ; "ਕਰਨ ਸਿੰਘ ਪੁਨ ਅਰਨਸੀ ਸਿੰਘ ਬਰਨ ਸੁ ਕੁਮਾਰ।"

(ਕ੍ਰਿਸ਼ਨਾਵ, 1383-3)

**ਅਰਬ** : ਭਾਰਤ ਦੇ ਪੱਛਮ ਸਮੁੰਦਰ ਤੋਂ ਪਾਰ ਇਕ ਰੇਤਲਾ ਦੇਸ ਹਜ਼ਰਤ ਮੁਹੰਮਦ ਦੀ ਜਨਮ ਭੂਮੀ .

" ਅਰਬ ਦੇਸ ਕੋ ਕੀਨੋ ਰਾਜਾ ।" (ਬਚਿਤ੍ਰ , ਅੰ 6, 16-4)

**ਅਰਬਰਾਇ** : (ਅਰਬ ਦਾ ਰਾਜਾ).

"ਅਰਬ ਰਾਇ ਕੋ ਬਾਨ ਪ੍ਰਹਾਰਜੋ ।" (ਚਰਿਤ੍ਰ 99,39-2)

**ਅਰਿ ਸਿੰਘ** : ਸਫਲ ਸਿੰਘ ਅਰਿ ਸਿੰਘ ਹਨਿ ਸਿੰਘ ਨਾਦ ਹਰਿ ਕੀਨ ।

(ਕ੍ਰਿਸ਼ਨਾਵ, 1277)

**ਅਲਕੇਸ** : (ਕੁਬੇਰ) "......ਅਲਕਿਸ ਕੈ ਜਗਦੀਸ ।" (ਚਰਿਤ੍ਰ 224)

"ਨਗਰ ਪਾਵਨ ਬਹੁ ਸਮੈ ਸਨਮੋਹ ਕੇ ਦੇਸ ।
ਜਮੁਨਾ ਨਦੀ ਨਿਕਟਿ ਬਹੇ ਜਨਕਪੁਰੀ ਅਲਕੇਸ ।" (ਚਰਿਤ੍ਰ 71, 1)

**ਅਲਿਕੇਸ** : (ਕੁਬੇਰ) (ਦੇਵਤਿਆਂ ਦਾ ਖ਼ਜ਼ਾਨਚੀ).

"ਸਹਰ ਬੇਸਹਰ ਕੇ ਬਿਖੈ ਬਾਣਾ ਸੂਰ ਨਰੇਸ਼ ।
ਦੇਸ ਦੇਸ ਏਸ੍ਵਰ ਝੁਕੇ ਜਨੁਕ ਦੁਤਿਯ ਅਲਿਕੇਸ ।" (ਚਰਿਤ੍ਰ 142, 1)

**ਅਲਫਖ਼ਾਂ** : (ਬਾਦਸ਼ਾਹ ਦੀ ਫ਼ੌਜ ਦਾ ਸਰਦਾਰ).

"ਭਜਯੋ ਅਲਫਖ਼ਾਨੰ ਨ ਖਾਨਾ ਸੰਭਾਰਿਯੋ ।" (ਬਚਿਤ੍ਰ , ਅੰ. 9, 22)

**ਅਲਿਕ੍ਰਿਤ ਦੇ** : "ਪਲਵਲ ਦੇਸ ਹੁਤਾ ਇਕ ਰਾਜਾ ।
ਅਲਿਕ੍ਰਿਤ ਦੇ ਤਿੱਹ ਸੁਤਾ ਬਖਨਿਯਤ ।" (ਚਰਿਤ੍ਰ 399, 2)

**ਅਲਿਮਰਦਾ ਕੋ ਸੁਤ** : "ਅਲਿਮਰਦਾ ਕੋ ਸੁਤ ਇਕ ਰਹੈ ।
ਤਾਸ ਬੇਰਾ ਨਾਮਾ ਜਗ ਕਹੈ ।" (ਚਰਿਤ੍ਰ 104, 1.1)

**ਅਲੀ** : (ਸਹੇਲੀ). "ਪਠੇ ਅਲੀ ਇਕ ਲੀਨੋ ਭਵਨ ਬੁਲਾਇਕੈ ।"

(ਚਰਿਤ 206,3.3)

**ਅਲੂਰਾ** : (ਅਲੂਰਾਗੜ੍ਹ).

"ਸੁਨਿਯਤ ਇਕ ਨਗਰੀ ਉਜਿਯਾਰੀ ।
ਨਾਮ ਅਲੂਰਾ ਤਾਕੋਂ ਸੋਹੈ ।
ਭੂਪ ਭਦ੍ਰ ਤਿਹ ਰਾੜ/ਗੜ ਕੋ ਰਾਜਾ ।
ਅਲੂਰੇ ਗੜ੍ਹ ਕੋ ਸਿਰਤਾਜਾ ।" (ਚਰਿਤ੍ਰ 340,1.3,13.4)

**ਅਲੰਕ੍ਰਿਤ ਦੇਇ** : ਘਾਟਮਪੁਰ ਇਕ ਭੂਪ ਭਨਿਜੈ ।
ਨਾਰਿ ਅਲੰਕ੍ਰਿਤ ਦੇਇ ਕਹਿੱਜੈ ।" (ਚਰਿਤ੍ਰ 400,1)

**ਅਵਧਪੁਰੀ** : (ਰਾਜਾ ਦਸ਼ਰਥ ਦੀ ਰਾਜਧਾਨੀ)

"ਅਵਧਪੁਰੀ ਭੀਤ਼ਰ ਬਸੈ ਅਜ ਸੁਤ ਦਸਰਥ ਰਾਵ ।"

(ਚਰਿਤ੍ਰ 102, 1.1)

**ਅਵਧਰਾਜ** : (ਅਵਧੇਸ਼). ਕੌਸ਼ਲ ਦੇਸ਼ ਦਾ ਰਾਜਾ, ਦਸਰਥ.
"ਜਿੱਹ ਤੇ ਅਵਧੇਸ਼ ਕੇ ਪ੍ਰਾਣ ਹਰੇਂ ।" (ਰਾਮਾਵ, 15.2)

**ਅਵਧੂਤਮਤੀ** : "ਇਕ ਅਵਧੂਤ ਸੁ ਛਤ੍ਰਿ ਨ੍ਰਿਪਾਰਾ ।
ਸੁਨਿਯਤ ਬਸਤ ਸਮੁੰਦ ਕੇ ਪਾਰਾ ।
ਹੈ ਅਵਧੂਤ ਮਤੀ ਦੁਹਿਤਾ ਤਿਹ ।" (ਚਰਿਤ੍ਰ 299, 7-3)

**ਅਵਨੀ** : (ਦੇਖੋ ਧਰਤੀ).

**ਅਵਧੇਸਰ** : "ਸੀਅ ਰਹੀ ਰਨ ਰਾਮ ਜਿਤੇ ਅਵਧੇਸਰ ਬਾਤ ਜਬੈ ਸੁਨਪਾਈ ।"
(ਰਾਮਾਵ, 156-3)

**ਅਵਰੰਗ** : "ਕਾਬਲ ਦਰੋ ਬੰਦ ਜਬ ਭਯੋ ।
ਅਵਰੰਗ ਬੋਲਿ ਜਸਵੰਤਹਿ ਲੀਨੋ ।" (ਚਰਿਤ੍ਰ 195, 3) (ਦੇਖੋ, ਅਉਰੰਗ)

**ਅਵਲਚੰਦ** : "ਬਸਤ੍ਰਾਵਤੀ ਨਗਰ ਉਜਿਯਾਰੀ ।
ਅਵਲ ਚੰਦ ਤਿੱਹ ਠਾਂ ਇਕ ਰਾਵਤ ।
ਰਾਨੀ ਸੁਨਾ ਏਕ ਦਿਨ ਗਾਵਤ ।" (ਚਰਿਤ੍ਰ 352, 2)

**ਆਸਤੀਕਮੁਨੀ** : ਵਾਸਕੀ ਨਾਗ ਦੀ ਭੈਣ ਮਨਸਾ ਦੇ ਉਦਰ ਤੋਂ ਜਰਤਕਾਰ ਰਿਖੀ ਦਾ ਪੁਤ੍ਰ. ਜਨਮੇਜਯ ਦੇ ਸਰਪਮੇਧ ਜੱਗ ਵਿਚ ਇਸ ਨੇ ਆਪਣੀ ਮਾਤਾ ਦੀ ਕੁਲ ਤਕ ਅਤੇ ਬਹੁਤ ਸਾਰੇ ਨਾਗ ਜੱਗ ਕੁੰਡ ਵਿਚ ਸੜਣੋ ਬਚਾਏ ਸੇ.
"ਅੜਿਓ ਆਸਤੀਕੰ ਮਹਾਂ ਬਿਪ੍ਰ ਸਿੱਧੰ ।" (ਗਿਆਨ, 175-2)

**ਆਸਫ ਖ਼ਾਂ** : "ਆਸਫ ਖ਼ਾਂ ਉਮਰਾਵ ਕੇ ਰਹਤ ਆਠ ਸੈ ਤ੍ਰੀਯ ।" (ਚਰਿਤ੍ਰ 220, 1)

**ਆਸੁਰੀ** : (ਰਾਕਸੀ). "ਸੁਰੀ ਆਸੁਰੀ ਕਿੰਨ੍ਰਨੀ ਰੀਝ ਰਹਤ ਪੁਰਨਾਰਿ ।"
(ਚਰਿਤ੍ਰ 2, 2.2.)

**ਆਸੁਰੇਸ਼** : (ਦੈਂਤਰਾਜ) "ਆਸੁਰੇਸ ਕੋਪਾ ਅਹੰਕਾਰੀ ।" (ਚੰਡੀਵਾ, 16.4)

**ਆਸ਼੍ਰਮ** : (ਰਹਿਣ ਦੀ ਜਗ੍ਹਾ. ਪਾਠਸ਼ਾਲਾ).
(i) "ਆਸ੍ਰਮਨ ਬੀਚ ਜੇਜੇ ਨਿਹਾਰ ।
ਆਸ਼੍ਰਮ ਸੁਨਾਮ ਤਿਨ ਕੋ ਸੁਹਾਇ ।" (ਦੱਤ, 139)
(ii) "ਸਾਗਰ ਮਝਾਰ ਜੇ ਸਿੱਖ ਕੀਨ ।
ਸਾਗਰ ਸੁਨਾਮ ਤਿਨਕੇ ਪ੍ਰਬੀਨ ।" (ਦੱਤ, 166)
(iii) "ਤੀਰਥਨ ਬੀਚ ਜੇ ਸਿੱਖ ਕੀਨ ।
ਤੀਰਥ ਸੁਨਾਮ ਤਿਨ ਕੋ ਪ੍ਰਬੀਨ ।" (ਦੱਤ, 167 ਆਦਿ)

**ਆਹਵ ਸਿੰਘ** : "ਆਹਵ ਸਿੰਘ ਬਲੀ ਹੁਤੋ ਮਾਂਗ ਲੀਏ ਤਿਹ ਪਾਨ ।"
(ਕ੍ਰਿਸ਼ਨਾਵ, 1291)

**ਆਘਾਸੁਰ** : (ਇਕ ਦੈਂਤ. ਵਕਾਸਰਿ ਦਾ ਛੋਟਾ ਭਾਈ. ਕੰਸ ਦਾ ਸੈਨਾਪਤਿ).
"ਆਘਾਸੁਰ ਤ੍ਰਿਣ ਵਰਤ ਮੁਸਦ ਚੰਡੂਰ ਬਿਦਾਰੇ ।"
(ਚਰਿਤ੍ਰ 142, 52.3)

**ਆਛੋ ਬੀਬੀ :** (ਮਿਰਜਾ ਖ਼ਾਨ ਪਠਾਣ ਦੀ ਪਠਾਣੀ).

"ਆਛੋ ਬੀਬੀ ਸੰਖਯਾ ਨਾਰਿ ਪਛਾਨਿਯੈ ।" **(ਚਰਿਤ੍ਰ 43, 3.2)**

**ਆਠ ਚੋਰਟੀਨਾਰ :** ਦੇਸ ਤਪੀਸਾ ਕੇ ਰਹੈ ਆਠ ਚੋਰਟੀ ਨਾਰਿ ।

**(ਚਰਿਤ੍ਰ 162, 1.1)**

**ਆਦਿਲ ਬੇਗ :**

(i) "ਆਦਿਲ ਬੇਗਹਿ ਬਹੁਰਿ ਪ੍ਰਜਾਰਯੋ ।"

**(ਚਰਿਤ੍ਰ 405, 242-2)**

(ii) ਤ੍ਰਸਿਤ ਭਈ ਮਲੇਛੀ ਸੈਨਾ ।

ਆਯੁਧ ਸਕਾ ਹਾਥ ਕੋਈ ਲੈਨਾ । **(ਚਰਿਤ੍ਰ 405, 212-2)**

**ਆਨਦ ਸੈਨ :** ਅਨਦਾਵਤੀ ਨਗਰ ਦਾ ਰਾਜਾ.

"ਆਨਦਸੈਨ ਨ੍ਰਿਪਤਿ ਬਹੁ ਗੁਨਾ ।" **(ਚਰਿਤ੍ਰ 294, 1)**

**ਆਨੂਪ ਸਿੰਘ :** ਏਕ ਪੁਰਖ ਚਾਕਰ ਹੁਤੇ ਨਾਮ ਸਿੰਘ ਆਨੂਪ ।

**(ਚਰਿਤ੍ਰ 81, 59-1)**

**ਆਨੰਦਪੁਰ :** (ਦੇਖੋ ਅਨੰਦਪੁਰ).

**ਆਭਾਵਤੀ :** "ਆਭਾਵਤੀ ਓਡਛੇ ਰਾਨੀ ।" **(ਚਰਿਤ੍ਰ 138, 1)**

**ਆਫਰੀਦੀ :** (ਇਕ ਪਠਾਣਾਂ ਦੀ ਜਾਤ)

"ਆਫਰੀਦਿਯਨ ਤੁਰੈ ਨਚਾਏ ।" **(ਚਰਿਤ੍ਰ 297, 51.4)**

**ਆਬਹਯਾਤ :** (ਦੇਖੇ ਅੰਮ੍ਰਿਤ).

"ਅੰਜਤਿ ਡਾਰਿ ਜਨੁ ਮ੍ਰਿਤਕ ਜਿਵਾਯੋ ।" **(ਚਰਿਤ੍ਰ 355,6-4)**

"ਆਬਹਯਾਤ ਸੁਨਯੋ ਤਹੈ ਗਯੋ ।" **(ਚਰਿਤ੍ਰ 217,43-4)**

**ਆਰਿੰਨ : (ਆਰੰਨਯ)** ਜੰਗ ਵਿਚ ਜੋ ਦੱਤ ਨੇ ਚੇਲੇ ਬਣਾਏ ਉਨਾਂ ਦੇ ਨਾਉ ਪਿੱਛੇ ਆਰਿੰਨ ਸ਼ਬਦ ਲਾਇਆ.

"ਆਰੰਨ ਬੀਚ ਜੇਅ ਭਯ ਦੱਤ ।

ਸੰਨਯਾਸ ਰਾਜ ਅਤਿ ਬਿਮਲ ਮਤ ।

ਤੱਹ ਤੱਹ ਸੁ ਕੀਨ ਜੇ ਸਿੱਖ ਜਾਇ ।

ਆਰਿੰਨ ਨਾਮ ਤਿੰਨ ਕੋ ਰਖਾਇ ।" **(ਦੱਤਾਵ, 169)**

**ਆਮੂ :** (ਆਰੰਨਯ) ਬੁਖਾਰੇ ਦਾ ਦਰਿਆ ਜੋ ਈਰਾਨ ਅਤੇ ਤੁਰਾਨ ਦੇ ਬਚਾਲੇ ਬਹਿੰਦਾ ਹੈ.

"ਆਮੂ ਜਹਾਂ ਬਹਤ ਨਦ ਭਾਰੋ । ਜਨੁ ਬਿਧਿ ਆਸਟਮ ਸਿੰਧ ਸਵਾਰੋ ।"

**(ਚਰਿਤ168, 14-3)**

**ਆਰਣ ਲੋਕ :** "ਭਟਵਾਨ ਕੇ ਲਾਲ਼ ਭਏ ਪਟਵਾ ਬ੍ਰਹਮਾ ਮਨੋ ਆਰਣ ਲੋਕ ਰਚਯੋ ।"

**(ਕ੍ਰਿਸ਼ਨਾਵ, 1915-2)**

**ਆਰਫਦੀਨ** : (ਕਾਜ਼ੀ). "ਇਸਕ ਭੰਬੋਲ ਸ਼ਹਰ ਜਹ ਸੋਹੈ ।
ਕਾਜੀ ਬਸਤ ਏਕ ਤੱਹ ਭਾਰੋ ।
ਆਰਫ਼ਦੀਨ ਨਾਮ ਉਜਿਯਾਰੋ ।" (ਚਰਿਤ੍ਰ 353, 2.2)

**ਆਲਸੂਨ** : ਸ੍ਰੀ ਕਲਗੀਧਰ ਨੇ ਰੋਜ਼ ਦੀਆਂ ਸਕੈਤਾਂ ਤੋਂ ਤੰਗ ਆ ਕੇ ਨਾਦੌਣ ਦੇ ਜੰਗ ਪਿੱਛੋਂ ਪਿੰਡ ਆਲਸੂਨ ਦੇ ਰੰਗੜ ਆਦਿ ਜੋ ਅਨੰਦਪੁਰ ਔਂਦੇ ਜਾਂਦੇ ਸਿੱਖਾਂ ਨੂੰ ਦੁੱਖ ਦਿੰਦੇ ਅਤੇ ਲੁੱਟ ਲੈਂਦੇ ਸੇ, ਉਨ੍ਹਾਂ ਨੂੰ ਦੰਡ ਦੇ ਕੇ ਅਨੰਦਪੁਰ ਆ ਬਿਰਾਜੇ. ਯਥਾ—
"ਆਲਸੂਨ ਕੱਹ ਮਾਰਿਕੈ ਇਹ ਦਿਸ ਕੀਯੋ ਪਿਯਾਨ ।
ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ।" (ਬਚਿਤ੍ਰ, ਅੰ. 9. 24)

**ਆਲਮ ਸਿੰਘ** : (ਸ੍ਰੀ ਕਲਗੀਧਰ ਦਾ ਹਜ਼ੂਰੀ ਨਫ਼ਰ).
"ਆਨ ਆਲਮੈ ਹਮੈ ਜਗਾਯੋ ।" (ਬਚਿਤ੍ਰ, ਅੰ. 10.3)

**ਆਵਲੇ** : (ਇਕ ਫਲ). ਇਨ੍ਹਾਂ ਦਾ ਆਚਾਰ ਅਤੇ ਮੁਰੱਬਾ ਬਣਾਉਂਦੇ ਹਨ. ਵੈਦਕ ਵਿਚ ਇਸ ਨੂੰ ਬਹੁਤ ਗੁਣਕਾਰੀ ਦੱਸਿਆ ਹੈ.
"ਬੀਰ ਪਰੋਤੇ ਬਰਛੀਏ ਜਣੁ ਡਾਲ ਚਮੁੱਟੇ ਆਵਲੇ ।" (ਚੰਡੀਵਾ, 8-5)

**ਐਰਾਪਤ/ਐਰਾਵਤ** : (ਇੰਦਰ ਦਾ ਚਾਰ ਦੰਦਾਂ ਵਾਲਾ ਹਾਥੀ ਜੋ ਸਮੁੰਦ੍ਰ ਰਿੜਕ ਕੇ ਕੱਢਿਆ.)
"ਐਰਾਵਤਿ ਤਰ ਉਚ ਸੁਰਹਿ ਹਰਹਿ ਦਏ ਸੁਖ ਪਾਇ ।"(ਚਰਿਤ੍ਰ 123, 21)

**ਔਰੰਗਸ਼ਾਹ** : (ਔਰੰਗਾ, ਔਰੰਗਜ਼ੇਬ). "ਸ਼ਾਹਜਹਾਂ ਜਬ ਹੀ ਮਰਿ ਗਏ ।
ਔਰੰਗਸ਼ਾਹ ਪਾਤਸ਼ਾਹ ਭਏ ।" (ਚਰਿਤ੍ਰ 278.2)

**ਅੰਸਮਾਲੀ** : (ਸੂਰਜ)

**ਅੰਸਾ ਅਵਤਾਰ** : ਪੁਰਾਣਾਂ ਵਿਚ ਦੇਵਤਿਆਂ ਦੀ ਕਲਾ ਦੇ ਕਈ ਅੰਸ (ਭਾਗ) ਮੰਨੇ ਗਏ ਹਨ. ਉਨ੍ਹਾਂ ਕਲਾਂ ਵਿਚੋਂ ਜਿਨ੍ਹਾਂ ਅਵਤਾਰਾਂ ਵਿਚ ਕੁਝ ਕਲਾ ਦੇ ਅੰਸ (ਹਿਸੇ) ਪਾਏ ਜਾਂਦੇ ਹਨ, ਉਹ ਅੰਸਾ ਅਵਤਾਰ ਸਦਾਉਂਦੇ ਹਨ.
"...ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ ।" (ਅਕਾਲਉ, 77.3)

**ਅੰਗ** : (ਅੰਗਦੇਸ) ਬੰਗਾਲ ਵਿਚ ਭਾਗਲਪੁਰ ਦੇ ਆਸ ਪਾਸ ਦਾ ਇਲਾਕਾ.
"ਅੰਗਦੇਸ ਕੇ ਭਏ ਨ੍ਰਿਪਾਲਾ ।" (ਚਰਿਤ੍ਰ 297, 107.3)

**ਅੰਗਦ** : (ਬਾਲੀ ਦਾ ਪੁਤ੍ਰ ਸੁਗ੍ਰੀਵ ਦਾ ਭਤੀਜਾ).
"ਇਤ ਅੰਗ ਜੁਵਰਾਜ ਦੁਤੀਆਦਿਸ ਬੀਰ ਅਕੰਪਨ । (ਰਾਮਾਵ, 373)

**ਅੰਗਦ ਸਤਿਗੁਰੂ** : ਸਿੱਖ ਧਰਮ ਦੇ ਦੂਜੇ ਸਤਿਗੁਰੂ. ਮਾਤਾ ਦਿਆ ਕੌਰ ਜੀ ਦੇ ਉਦਰ ਤੋਂ ਬਾਬਾ ਫੇਰੂ ਜੀ ਦੇ ਸਪੁਤ੍ਰ.
(i) "ਫਿਰ ਅੰਗ ਗੁਰ......।" (ਚੰਡੀਵਾ. 1)
(ii) "ਨਾਨਕ ਅੰਗਦ ਕੋ ਬਪੁ ਧਰਾ ।" (ਬਚਿਤ੍ਰ, ਅੰ 5,7)

**ਅੰਗਨਾਦੇ** : (ਦੌਲਾਕੀ ਗੁਜਰਾਤ ਦੇ ਰਾਜਾ ਅਮਰ ਸਿੰਘ ਦੀ ਰਾਨੀ).
"ਅੰਗਨਾਦੇ ਰਾਨੀ ਤਿਹ ਰਾਜੇ ।" (ਚਰਿਤ੍ਰ 346, 1-3)

**ਅੰਗ ਬੰਗ** : "ਅੰਗ ਬੰਗ ਰਾਜਨ ਪਗ ਰੋਪੇ ।" (ਚਰਿਤ੍ਰ 52, 50) (ਦੇਖੋ,ਅੰਗ ਅਤੇ ਬੰਗ)

**ਅੰਗ ਪ੍ਰਭਾ** : "ਅੰਗ ਪ੍ਰਭਾ ਜਿਹ ਕੰਚਨ ਸੀ ਜਿਹ ਤੇ ਮੁਖ ਚੰਦ ਛਟਾ ਛਬਿ ਪਾਈ ।" (ਕ੍ਰਿਸ਼ਨਾਵ, 679-2)

**ਅੰਗਰਾ** : (ਅੰਗਿਰਾ) ਰਿਗਵੇਦ ਦੇ ਕਈ ਮੰਤ੍ਰਾਂ ਦਾ ਰਚਨਹਾਰ. ਕਈ ਇਸ ਨੂੰ ਦੇਵਤਿਆਂ ਦਾ ਪ੍ਰੋਹਿਤ ਅਤੇ ਆਹੁਤਿ ਦਾ ਦੇਵਤਾ ਮੰਨਦੇ ਹਨ.

**ਅੰਗਰੇਜਿਯਨ** : (ਇੰਗਲੈਂਡ ਵਾਸੀ).

(i) "ਵ੍ਰਲੰਦੇਜਿਯਨ ਜੀਤਿ ਅੰਗਰੇਜੀਯਨ ਕੋ ਮਾਰਯੋ ।"(ਚਰਿਤ੍ਰ 217, 17-1)

(ii) "ਅੰਗਰੇਜਨ ਪਰ ਚੜ੍ਹਤ ਕਰੀ ਜਿਹ ।" (ਚਰਿਤ੍ਰ 332, 2-1)

**ਅੰਗੀ** : (ਅੰਗ ਦੇਸ ਦਾ). "ਬੰਗੀ ਕਲਿੰਗ ਅੰਗੀ ਅਜੀਤ ।" (ਕਲਕੀ, 508-3)

**ਅੰਜਨ ਦੇਇ** : (ਅਦਲਾਵਤੀ ਨਗਰ ਦੇ ਰਾਜਾ ਸੂਰਤ ਸਿੰਘ ਦੀ ਰਾਨੀ).

"ਅੰਜਨ ਦੇਇ ਤਵਨ ਕੀ ਰਾਨੀ ।" (ਚਰਿਤ੍ਰ 358, 2-1)

**ਅੰਜਨ ਰਾਇ** : (ਅਪ੍ਰਤਿਮਕਲਾ ਰਾਨੀ ਦਾ ਮਿਤ੍ਰ).

ਅੰਜਨ ਰਾਇ ਬਿਲੋਕਯੋ ਜਬਹੀ. (ਚਰਿਤ੍ਰ 196, 1)

**ਅੰਜਨੀ** : (ਕੇਸਰੀ ਵਾਨਰ ਦੀ ਇਸਤ੍ਰੀ ਹਨੁਮਾਨ ਦੀ ਮਾਤਾ).

**ਅੰਤਕ** : (ਜਮ). "ਪਾਨ ਲੀਯੋ ਧਨ ਬਾਨ ਤਿਨ ਅੰਤਕ ਅੰਤ ਭਜਮਇ ਦੀਯੋ ਹੈ ।" (ਕ੍ਰਿਸ਼ਨਾਵ, 1488-4)

"ਜੋ ਜਮ ਕੇ ਸੀਗੀ ਜੂਝ ਕਰੈ ਤਬ ਅੰਤਕ ਤੇ ਨਹੀਂ ਜਾਇ ਨਿਵਾਰੇ ।" (ਕ੍ਰਿਸ਼ਨਾਵ, 1789-3)

**ਅੰਤਕਪੁਰ** : (ਜਮ). "ਤੇ ਸਰ ਇਕ ਹੀ ਸੋ ਪ੍ਰਭਜੂ ਹਨ, ਅੰਤਕ ਕੇ ਪੁਰਬੀਚ ਪਠਾਏ ।" (ਕ੍ਰਿਸ਼ਨਾਵ, 2135-4)

**ਅੰਧ** : (ਧ੍ਰਿਤਰਾਸਟਰ). "ਦੁਖਤ ਹੈ ਅਕੂਰ ਕੇ ਸੰਗ ਕਹੀ ਬਤੀਯਾ ਨ੍ਰਿਪ ਅੰਧ ਰਸੈ ਸੇ ।" (ਕ੍ਰਿਸ਼ਨਾਵ, 1014-1)

**ਅੰਧਕ** : (i) ਯਾਦਵਾਂ ਦਾ ਇੱਕ ਗੋਤ, ਜੋ ਯੁਧਾਜਿਤ ਦੇ ਪੁਤ੍ਰ ਅੰਧਕ ਤੋਂ ਚੱਲਿਆ.

(ii) ਕਸ਼ਯਪ ਦਾ ਪੁਤ੍ਰ ਇੱਕ ਦੈਂਤ, ਜੋ ਮਦਾਂਧ ਹੋਣ ਕਰਕੇ ਅੰਧਕ ਪ੍ਰਸਿੱਧ ਹੋਇਆ. ਇਹ ਸੁਰਗ ਤੋਂ ਪਾਰਿਜਾਤ ਬਿਰਛ ਇੰਦ੍ਰ ਦੇ ਬਾਗ ਵਿਚੋਂ ਆਇਆ ਸੀ. ਸ਼ਿਵ ਨੇ ਇਸ ਨੂੰ ਮਾਰਿਆ.

(iii) ਇਕ ਵੈਸ਼ਯ ਮੁਨਿ, ਸ੍ਰਵਣ ਦਾ ਪਿਤਾ, ਅੰਧਕ ਰਾਜਾ ਦਸਰਥ ਦੇ ਹੱਥੋਂ ਬਨਜੀਵ ਦੇ ਭੁਲੇਖੇ ਰਾਤ ਨੂੰ ਤੀਰ ਨਾਲ ਮਾਰਿਆ ਗਿਆ ਸੀ. ਕਸ਼ਜਪ ਦਾ ਪੁਤ੍ਰ ਅੰਧਕ ਸੱਤ ਵੱਡੇ ਰਿਖੀਆਂ ਅਤੇ ਦਸ ਪ੍ਰਜਾਪਤੀਆਂ ਵਿਚੋਂ ਹੈ.

"ਜਿਮ ਅੰਧਕ ਸੋਂ ਹਰ ਯੁਧ ਕਰਯੋ ।" (ਰੁਦ੍ਰਾਵ, 6-1)

**ਅੰਧਕੋ ਬਾਲਕੁ** : (ਦੁਰਯੋਧਨ) "ਐਸੀ ਸਭਾ ਰਚਿਕੈ ਸੁ ਜੁਧਿਸਟਰ ਅੰਧਕੋ ਬਾਲਕੁ ਬੋਲ ਪਠਾਯੋ ।" (ਕ੍ਰਿਸ਼ਨਾਵ, 2362-4)

**ਅੰਧਾਵਤੀ ਨਗਰੀ** : (ਸੈਨ ਬਿਦਾਦ ਰਾਜਾ ਦੀ ਧਾਨੀ). "ਅੰਧਾਵਤੀ ਨਗਰੀ ਇਕ ਸੋਹ" (ਚਰਿਤ੍ਰ 368, 1-1)

**ਅੰਬਸ਼ਟ ਦੇਸ** : (ਮਾਝੇ ਦਾ ਪੁਰਾਣਾ ਨਾਉਂ)
"ਇਕ ਅੰਬਸ਼ਟ ਦੇਸ ਨਿਰਾਲਾ ।" (ਚਰਿਤ੍ਰ 274, 1-1)

**ਅੰਬਰ** : "ਭਜਤ ਭਯੋ ਅੰਬਰ ਕੀ ਦਾਰਾ ।" (ਚੰਦ੍ਰਾਵ, 13)
[ਨੋਟ : ਏਥੇ ਆਂਗਿਰ ਦੀ ਥਾਂ ਅੰਬਰ ਲਿਖ ਦਿਤਾ ਹੈ.
"ਭਜਤ ਭਯੋ ਆਂਗਿਰ ਕੀ ਦਾਰਾ" ਚਾਹੀਦਾ ਸੀ]

**ਅੰਬੇਰ ਪਤਿ** : (ਜੈਪੁਰ ਦਾ ਰਾਜਾ).
"ਮੇੜ ਤੇਸ ਅੰਬੇਰਪਤਿ ਅਮਿਤ ਸੈਨ ਲੈ ਸਾਥ ।" (ਚਰਿਤ੍ਰ 52,37-1)

**ਅੰਮ੍ਰਿਤ/ਆਬਹਿਯਾਤ** : ਜਿਸ ਦੇ ਵਰਤਣ ਵਾਲਾ ਮਰੇ ਨਾ, ਉਹ ਪਦਾਰਥ ਅੰਮ੍ਰਿਤ ਹੋਂਦਾ ਹੈ.
(i) "ਬਹੁਰਿ ਜਹਾਂ ਅੰਮ੍ਰਿਤ ਸੁਨਯੋ ਗਯੋ ਤਵਨ ਕੀ ਓਰ"। (ਚਰਿਤ੍ਰ 217, 41-1)
(ii) "ਭਲਾ ਭਯੋ ਅਮ੍ਰਿਤਯਹ ਪੀਹੈ ।
ਹਮਰੀ ਭਾਂਤਿ ਬਹੁਤ ਦਿਨ ਜੀ ਹੈ ।" (ਚਰਿਤ੍ਰ 217, 51-2)
(iii) "ਸੁਨਿ ਏ ਬਚਨ ਸਿਕੰਦਰ ਡਰਿਯੋ ।
ਪਿਯਤ ਹੁਤੋ ਮਧੁ ਪਾਨ ਨ ਕਰਿਯੋ ।' (ਚਰਿਤ੍ਰ 217, 51-4)
(ਆਬਹਿਯਾਤ) "ਆਬਹਯਾਤ ਸੁਨ੍ਯੋ ਤਹ ਗਯੋ ।" (ਚਰਿਤ੍ਰ 217, 43-4)

**ਐਂਗਿਰਸ** : (i) ਅੰਗਿਰਾ ਰਿਖੀ ਦੀ ਵੰਸ਼ ਦਾ.
(ii) ਵ੍ਰਿਹਸਪਤਿ ਦੇਵ ਗੁਰੂ :- (ਦੇਖੋ ਅੰਬਰ)

**ਐਂਠੀ ਸਿੰਘ** : "ਸੁੰਦਰ ਐਂਠੀ ਸਿੰਘ ਲਖਿ ਤਬਹੀ ਲਯੋ ਬੁਲਾਇ ।" (ਚਰਿਤ੍ਰ 202 ,3)

**ਐਂਠੀ ਰਾਇ** : "ਸੁਜਨਾਵਤੀ ਨਗਰ ਇਕ ਪੂਰਬ ।1।
ਐਂਠੀ ਰਾਇ ਜਬਾਯੋ ਤਹਾਂ ।" (ਚਰਿਤ੍ਰ 351, 7)

**ਐਂਡੇ ਰਾਇ** : "ਐਂਡੇ ਰਾਇ ਇਕ ਭਾਟ ਭਣਿਜੈ ।" (ਚਰਿਤ੍ਰ 172, 1)

**ਐਡੋਰਾਇ** : "ਐਂਡੋ ਰਾਇ ਭਾਟ ਕੋ ਸੁਤ ਤੱਹ । (ਚਰਿਤ੍ਰ 234, 3)

## (ੲ)

**ਇਸ਼ਕਸੈਨ** : "ਇਸ਼ਕਾਵਤੀ ਨਗਰ ਇਕ ਸੋਹੈ ।
ਇਸ਼ਕ ਸੈਨ ਰਾਜਾ ਤੱਹ ਕੋਹੈ ।" (ਚਰਿਤ੍ਰ 347, 2)

**ਇਸ਼ਕ ਤੰਬੋਲ** : (ਸ਼ਹਿਰ ਇਸ਼ਕ ਤੰਬੋਲ ਰਾਜਾ ਦੀ ਰਾਜਧਾਨੀ).
"ਇਸ਼ਕ ਤੰਬੋਲ ਸ਼ਹਰ ਹੈ ਜਹਾਂ ।" (ਚਰਿਤ੍ਰ 353, 4-2)

**ਇਸ਼ਕ ਤੰਬੋਲ** (ਰਾਜਾ) "ਇਸ਼ਕ ਤੰਬੋਲ ਸ਼ਹਰ ਜਹ ਸੋਹੈ ।
ਇਸ਼ਕ ਤੰਬੋਲ ਨਰਾਇਸ ਤਹ ਕੋ ਹੈ । (ਚਰਿਤ੍ਰ 353, 1-2)

**ਇਸ਼ਕ ਪੇਚ ਦੇ** : (ਇਸ਼ਕ ਤੰਬੋਲ ਰਾਜਾ ਦੀ ਰਾਣੀ).
"ਇਸ਼ਕ ਪੇਚ ਦੇ ਤਾਂਕੀ ਰਾਨੀ ।" (ਚਰਿਤ੍ਰ 353, 4-3)

**ਇਸ਼ਕ ਮਤੀ** : "ਸਿੰਘ ਬਿਸੇਸਰ ਰਾਵ ਬਹੁ ਗੁਨਾ ।
ਇਸ਼ਕਮਤੀ ਤਾਂਕੀ ਬਰਨਾਰੀ ।" (ਚਰਿਤ੍ਰ 206, 1)

**ਇਸ਼ਕ ਮੰਜਰੀ** : (ਕਿਲਮਾਕਨ ਦੇਸ ਦੀ ਰਾਨੀ ਬਿਰਹਮੰਜਰੀ ਦੀ ਸਹਚਾਰੀ).
"ਹੋ ਇਸਕ ਮੰਜਰੀ ਤਹੀਂ ਪਹੂੰਚੀ ਜਾਇ ਕੈ ।" (ਚਰਿਤ੍ਰ 241, 5)

**ਇਸ਼ਕਾ ਦੇ** : (ਦੱਖਣ ਦੇਸ਼ ਦੇ ਬਿਰਹਵਤੀ ਨਗਰ ਦੇ ਬਿਰਹਸੈਨ ਰਾਜਾ ਦੀ ਪੁਤ੍ਰੀ)
"ਇਸ਼ਕਾ ਦੇ ਤਿਹ ਸੁਤਾ ਭਨਿਜੈ ।" (ਚਰਿਤ੍ਰ 231, 1-1)

**ਇਸ਼ਕਾਵਤ** : (ਇਸ਼ਕ ਸੈਨ ਰਾਜਾ ਦੀ ਧਾਨੀ).
"ਇਸ਼ਕਾਵਤੀ ਨਗਰ ਇਕ ਸੋਹੈ ।" (ਚਰਿਤ੍ਰ 347, 2)

**ਇਸ਼ਕੰਦਰ** : "ਕੁਜਾ ਸ਼ਾਹਿ ਇਸ਼ਕੰਦਰੋ......।" (ਹਕਾਯਤ 7,44-1) (ਦੇਖੋ ਸਿਕੰਦਰ)

**ਇਸ਼ਟ ਦੇਵਕਾ** : "ਇਸ਼ਟ ਦੇਵਕਾ ਰਹਤ ਦੁਲਾਰੀ ।" (ਚਰਿਤ੍ਰ 301, 1)

**ਇਸ਼ਟਮਤੀ** : (ਇਛਸੈਨ ਰਾਂਜਾ ਦੀ ਰਾਣੀ).
"ਇਸ਼ਟਪਤੀ ਤਾਕੇ ਘਰ ਨਾਰੀ ।" (ਚਰਿਤ੍ਰ 310)

**ਇਸਫੰਦਯਾਰ** : ਇਰਾਨ ਦਾ ਬਾਦਸ਼ਾਹ ਰਾਸਤਾਸਪ ਦਾ ਬੇਟਾ.
"ਫਰੇਦੂੰ ਕੁਜਾ ਬਹਿਮਨ ਇਸਫੰਦਯਾਰ ।" (ਹਕਾਯਤ 7, 43-1)

**ਇਟਾਵਾ** : (ਸ਼ਹਿਰ). "ਸ਼ਹਿਰ ਇਟਾਵਾ ਮੈ ਹੁਤੋ ਨਾਨਾ ਨਾਮ ਸੁਨਾਰ ।" (ਚਰਿਤ੍ਰ 90, 1-1)

**ਇਕੁੰ ਜੋਗੀ** : "ਇਕੁੰ-ਜੋਗੀ ਬਨ ਮੈ ਹੁਤੋ ਦ੍ਰੁਮ ਮੇ ਕੁਟੀ ਬਨਾਈ ।
ਏਕ ਸ਼ਾਹ ਕੀ ਸੁਤਾ ਕੋ ਲੈ ਗਯੋ ਮੰਤ੍ਰ ਚਲਾਇ ।" (ਤਰਿਤ੍ਰ 53, 1)

**ਇਖੁਆਸਨੀ** : (ਧਨਖਧਾਰੀ ਸੈਨਾ)."ਇਖੁਆਸਨੀ ਪਦਾਦਿ ਭਨੀਜੈ ।" (ਸਨਾਮਾ, 1125-1)

**ਇੱਖੁਧਾਰੀ** : (ਬਾਣ ਕਮਾਨ ਧਾਰਨ ਕਰਨ ਵਾਲਾ ਯਾ ਕਰਨੀ ਵਾਲੀ ਸੈਨਾ)(ਦੇਖੋ ਇਖੁਆਸਨੀ)

**ਇਖੁਧੀ** : "ਇਖੁਧੀ ਕਟਿ ਸੋ ਕਸ ਪਾਰਥ ਆਯੋ । (ਕ੍ਰਿਸ਼ਨਾਵ.)

**ਇੱਛ ਸਿੰਘ** : "......ਇੱਛਸਿੰਘ ਸੁਰਗਿਆਨ ।" (ਕ੍ਰਿਸ਼ਨਾਵ, 1338)

**ਇੱਛ ਸੈਨ** : (ਇਛਾਵਤੀ ਨਗਰ ਦਾ).
"ਇੱਛਸੈਨ ਰਾਜਾ ਬਹੁ ਗੁਨਾ ।" (ਚਰਿਤ੍ਰ 301, 1)

**ਇਛਾਵਤੀ** : "ਇਛਾਵਤੀ ਨਗਰ ਇਕ ਸੁਨਾ ।" (ਚਰਿਤ੍ਰ 301-1)

**ਇਮਅਸ਼ਾਫੀ** : (ਸੁੰਨੀ ਧਰਮ ਦਾ ਆਗੂ).
" ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ।" (ਅਕਾਲਉ, 85-2)

**ਈਸ਼** : (ਈਸ਼੍ਵਰ) ਸ਼ਿਵ, ਕਰਤਾਰ, ਰਾਜਾ, ਵਿਸ਼ਨੁ.

**ਈਸਣੋ** : (i) "ਈਸ ਲਹੈ ਕਿਧੋਂ ਮੋਹ ਨਿਹਾਰਕੈ ਕੈਸੀ ਕ੍ਰਿਪਾ ਕਰਿ ਹੈ ਹਮ ਪੈ ਹਰਿ ।"
(ਕ੍ਰਿਸ਼ਨਾਵ, 240.64)
(ii) "ਬਲੀ ਈਸ ਦਸ ਸੀਸ ਕੇ......।" (ਸਨਾਮਾ, 241-1)

(iii) "ਚੰਦੇਰੀ ਹੂ ਕੇ ਤਬੋ ਬਾਨ ਮਾਰਾ ।" (ਚਰਿਤ੍ਰ 3320, 25-3)
(iv) "ਪੁਅੰਤ ਪਾਰਬਤੀ ਸਿਰੰ ਨਚੰਤ ਈਸਣੋ ਰਣੰ ।" (ਰਾਮਾਵ, 797-3)
"ਸੁਜੀਤ ਬਾਂਹਬੀਸ (ਰਾਵਣ) ਗਰਬ ਈਸ (ਸ਼ਿਵ) ਕੋ ਮਿਟਾਇ ਹੈ ।"
(ਰਾਮਾਵ, 404)
"ਨਰੈ ਈਸ ਸੀਸੰ ਪੁਐ ਰੁੰਡ ਮਾਲੰ ।" (ਕਲਕੀ 486, 537-1)

**ਈਸਫ ਜੈਯਨ** : (ਇਕ ਪਠਾਣ ਦੀ ਜਾਤੀ). "ਈਸਫ ਜੈਯਨ ਮੋ ਰਹੈ, ਸੰਮਤ ਖਾਨ ਪਠਾਣ।
ਤੁਮ ਪਠਾਨਨ ਕੇ ਤਿਸੈ ਸੀਸ ਝੁਕਾਵਤ ਆਨ ।" (ਚਰਿਤ੍ਰ 221, 1-1)

**ਈਸ੍ਵਾਵੀ (ਵਰਣ)**. "ਸਾਵੀ ਈਸ੍ਵਾਵੀ ਸਭਕਿ ਅਯੁਧ ਬਹੁਰ ਉਚਾਰ ।" (ਸਨਾਮਾ, 328, 1)

**ਈਸ੍ਵਰ** : (ਸ਼ਿਵ). "ਮਾਨਹੁ ਈਸ੍ਵਰ ਕੋਪ ਭਯੋ ਸਿਰ ਪੂਤ ਕੋ ਕਾਟ ਜਦਾ ਕਰ ਡਾਰਯੋ ।"
(ਕ੍ਰਿਸ਼ਨਾਵ, 1425-4)

**ਏਸ** : "ਸੀਅ ਲੈਸੀਏਸ (ਰਾਮਚੰਦ੍ਰ) ਆਏ ।" (ਰਾਮਾਵ, 655-1)

**ਏਕ ਚੱਛ**. (i) ਏਕ ਚੱਛ ਤਾਕੇ ਰਹੈ ਮੁਖ ਕਰੂਪ ਕੇ ਸਾਥ ।" (ਚਰਿਤ੍ਰ 54, 4)
(ii) 'ਏਕ ਚੱਛ ਤਾਕੋ ਰਹੈ ਬਿਗਧਿ ਆਪੁ ਤ੍ਰਿਯ ਸ੍ਵਾਨ ।" (ਚਰਿਤ੍ਰ 44, 1)

**ਏਦਿਲਸ਼ਾਹ** : "ਏਦਿਲਸ਼ਾਹ ਨਾਮ ਤਸਕਰ ਬਰ ।
ਆਯੋ ਸ਼ਾਹਜਹਾਨ ਕੇ ਘਰ । (ਚਰਿਤ੍ਰ 392)

**ਏਦਿਲਰਾਜਮਤੀ** : "ਏਦਿਲਰਾਜਮਤੀ ਲਈ ਠਗ ਕੱਹ ਦਿਯਸਿ ਨਿਕਾਰਿ ।
ਲਾਲ ਬਸਤ੍ਰ ਹਰ ਸ਼ਾਹ ਕੇ ਤਿੱਹ ਗਪਿਯਾ ਕੱਹ ਮਾਰਿ ।"
(ਚਰਿਤ੍ਰ 39, 12)

**ਇੰਦਰ** : ਅਦਿਤਿ ਦੇ ਉਦਰ ਤੋਂ ਕਸ਼ਯਪ ਦਾ ਪੁਤ੍ਰ. ਅਮਰਾਵਤੀ ਦਾ ਸ੍ਵਾਮੀ ਵਰਖਾ ਦਾ ਦੇਵਤਾ. ਸਚੀ ਦਾ ਪਤੀ. ਜਯੰਤ ਦਾ ਪਿਤਾ. ਏਸ ਦਾ ਸਸਤ੍ਰ ਵਜ੍ਰ, ਸਵਾਰੀਆਂ—ਏਰਾਵਤਿ ਹਾਥੀ ਅਤੇ ਉਚੈ ਸ੍ਰਵਾ ਘੋੜਾ
"ਇੰਦਰ ਸੱਦ ਬੁਲਾਇਆ ਰਾਜ ਅਭਿਖੇਖ ਨੂੰ ।"
(ਚੰਡੀਵਾ. 55, ਚਰਿਤ੍ਰ 2,31)
"ਇੰਦ੍ਰ ਸੈਨ ਰਾਜਾ ਭਵ ਭੂਮਿ ਕੋ ਕਰਤ ਕੋ ਭਰਤ ਹੈ ।"
(ਅਕਾਲਉ, 76)

**ਇੰਦ੍ਰ** (ਦੇਵ ਰਾਜ) "ਇੰਦ੍ਰ ਬਿਰਥਾ ਸੁਣਾਈ ਆਪਣੇ ਹਾਲ ਦੀ ।
ਛੀਨ ਲਈ ਠਕੁਰਾਈ ਮਾਤੇ ਦਾਨਵੀ ।" (ਚੰਡੀਵਾ 4) (ਦੇਖੋ ਇੰਦਰ)
"ਕੋਟ ਇੰਦ੍ਰ ਉਪਇੰਦ੍ਰ ਬਨਾਏ ।" (ਅਕਾਲਉ, 6)

**ਇੰਦ੍ਰਸੇਨ** ; (ਰਾਜਾ ਯੁਧਿਸਟਰ ਦਾ ਰਥਵਾਹੀ).

**ਇੰਦ੍ਰ ਸਿੰਘ** : (I) ਰਾਮਰੰਗ ਕੇ ਦੇਸ ਮੈਂ ਇੰਦ੍ਰ ਸਿੰਘ ਥੋ ਨਾਥ ।" (ਚਰਿਤ੍ਰ 86,1)
(II) "ਅਸਮ ਸਿੰਘ ਜਸ ਸਿੰਘ ਪੁਨਿ ਇੰਦ੍ਰ ਸਿੰਘ ਬਲਵਾਨ ।"
(ਕ੍ਰਿਸ਼ਨਾਵ, 1338)

**ਇੰਦਰ ਹੈ** : (ਇੰਦ੍ਰ ਦਾ ਘੋੜਾ). "ਘੋਰੀ ਏਕ ਨਦੀ ਤਟ ਗਈ ।
ਦਰਿਆਈ ਹੈ ਲਾਗਤ ਭਈ ।
ਤਾਂਤੇ ਏਕ ਬਛੇਰੋ ਭਯੋ ।
ਜਨੁ ਅਵਤਾਰ ਇੰਦ੍ਰ ਹੈ ਲਯੋ ।" (ਚਰਿਤ੍ਰ 145, 2-4)

**ਇੰਦ੍ਰਕੇਤ** : (i) "ਇੰਦ੍ਰਕੇਤ ਉਪਿੰਦ ਧੁਜ ਦੋਨੋ ਹਨੇ ਰਿਸਾਇ ।" (ਚਰਿਤ੍ਰ 57, 61)
(ii) "ਇੰਦ੍ਰਕੇਤ ਛਤ੍ਰੀ ਹੁਤੋ ਚਛ੍ਰਮਤੀ ਲਹਿ ਲੀਨ ।" (ਚਰਿਤ੍ਰ 213, 4)
(iii) "ਇੰਦ੍ਰਕੇਤ ਤਿਨ ਕੋ ਤਨੁਜ ਰਵਿ ਕੇ ਰੂਪ ਸਮਾਨ ।" (ਚਰਿਤ੍ਰ 243, 2)

**ਇੰਦ੍ਰਜੀਤ** : (ਮੇਘਨਾਦ ਰਾਵਣ ਦਾ ਪੁਤ੍ਰ).
"ਸੰਘਰੇ ਰਾਮ ਰਣ ਇੰਦ੍ਰਜੀਤ ।" (ਰਾਮਾਵ, 475-4)
"ਧਨੰ ਮੰਡਲਾਕਾਰ ਜਾਕੋ ਬਿਰਾਜੇ ।" (ਰਮਾਵ, 399-1)
"ਸਿਰੰ ਜੈਤ ਪਤ੍ਰੰ ਸਿਤੰ ਛਤ੍ਰ ਛਾਜੈ ।" (ਰਾਮਾਵ, 399-2)
ਰਥੰ ਬੇਸਦਤੰ ਬਿਯਾਘ੍ਰ ਚਰਮੰ ਅਭੀਤੰ । (ਰਾਮਾਵ, 399-6)
ਤਿਸੈ ਨਾਥ ਜਾਨੋ ਹਟੀ ਇੰਦ੍ਰਜੀਤੰ ।" (ਰਾਮਾਵ, 399-4)

**ਇੰਦ੍ਰ ਦੱਤ** : "ਇੰਦ੍ਰ ਦੱਤ ਰਾਜਾ ਹੁਤੋ ਗੋਖਾਨਗਰ ਮਜਾਰ ।" (ਚਰਿਤ੍ਰ 88, 1)

**ਇੰਦ੍ਰ ਦੁਰਦ** : (ਐਰਾਪਤਿ ਹਾਥੀ). "ਮਸਤ ਹਸਤ ਦਏ ਅਨੇਕਨ ਇੰਦ੍ਰ ਦੁਰਦ ਸਮਾਨ ।" (ਰਾਮਾਵ, 59-2)

**ਇੰਦ੍ਰ ਧੁਜ** ; "ਕਿਲਮਾਕਨ ਦੇ ਦੇਸ ਇੰਦ੍ਰਧੁਜ ਨ੍ਰਿਪਤਿ ਬਰ ।" (ਚਰਿਤ੍ਰ 262, 1)

**ਇੰਦ੍ਰ ਨਾਥ** : "ਇੰਦ੍ਰਨਾਥ ਜੋਗੀ ਹੁਤੋ ਸੋ ਤੱਹ ਨਿਕਸਯੋ ਆਇ ।" (ਚਰਿਤ੍ਰ 85,2)

**ਇੰਦ੍ਰਪੁਰ ਗ੍ਰਾਮ** : "ਰਾਜਾ ਕੋਚ ਬਿਹਾਰ ਕੋ ਬੀਰ ਦੱਤ ਤਿੰਹ ਨਾਮ ।
ਅਮਿਤ ਦਰਬੁ ਤਾਕੇ ਰਹੈ ਬਸਤ ਇੰਦ੍ਰਪੁਰ ਗ੍ਰਾਮ ।"
(ਚਰਿਤ੍ਰ 207, 1-2)

**ਇੰਦ੍ਰਪੁਰੀ** : "ਇਦ੍ਰਪੁਰੀ ਤੇ ਧਾਵਣਾ ਵਡ ਜੋਧੀ ਮਤਾ ਪਕਾਇਆ ।" (ਚੰਡੀਵਾ 85, 2-1)

**ਇੰਦ੍ਰਪ੍ਰਸਤ** : (i) ਜਮਨਾ ਦੇ ਕਿਨਾਰੇ ਇੰਦ੍ਰ ਦਾ ਖਾਂਡਵ ਬਨ.
(ii) ਪੁਰਾਣ ਦਿੱਲੀ.
"ਇੰਦ੍ਰ ਪ੍ਰਸਤ ਮੈਂ ਕ੍ਰਿਸ਼ਨ ਜੁ ਰਹੇ ਮਾਸ ਜਬ ਚਾਰ ।"
(ਕ੍ਰਿਸ਼ਨਾਵ, 2084, 1)

**ਇੰਦ੍ਰਪ੍ਰਭਾ** : "ਇੰਦ੍ਰਪ੍ਰਭਾ ਤਾਂਕੀ ਪਟਰਾਨੀ ।
ਬਿਜੈ ਸਿੰਘ ਰਾਜਾ ਬਰ ਆਨੀ ।" (ਚਰਿਤ੍ਰ 52, 1)

**ਇਦ੍ਰਬਧੂ** (ਸਚਿ). "ਸ੍ਰਿੰਗ ਸੁਮੇਰ ਕੇ ਚੰਡ ਬਿਰਾਜਤ
ਮਾਨੋ ਸਿੰਘਾਸਨ ਬੈਠੀ ਸਚੀ ਹੈ ।" (ਉਕਤਿ, 79)

**ਇੰਦ੍ਰਮਤੀ** : (ਰਾਜਾ ਭੋਜ ਦੀ ਭੈਣ. ਰਾਜਾ ਅਜ ਦੀ ਰਾਣੀ).
(i) ਇੰਦ੍ਰਮਤੀ ਹਿਤ ਅਜ ਨ੍ਰਿਪਤ ਜਿਮ ਗ੍ਰਿਹ ਤਜ਼ ਲੀਅ ਜੋਗ । (ਰਾਮਾਵ850-1)

(ii) "ਗਰਬ ਇੰਦ੍ਰ ਮਤਿ ਯਹਿ ਰਹਿ ਗਯੋ ।" (ਚਰਿਤ੍ਰ 57-5)

(iii) "ਮਹਾਂ ਰਾਸਟ੍ਰ ਕੇ ਦੇਸ ਮੈਂ ਮਹਾਂਰਾਸਟ੍ਰ ਪਤਿਰਾਵ ।
"ਇੰਦ੍ਰਮਤੀ ਤਾਂਕੀ ਪਟਰਾਨੀ ।" (ਚਰਿਤ੍ਰ 84-2)

(iv) "ਇੰਦ੍ਰਮਤੀ ਬੇਸਵਾ ਤੱਹ ਰਹਈ ।" (ਚਰਿਤ੍ਰ 125, 25)

**ਇੰਦ੍ਰਮੁਖੀ :** "ਰਾਜਾ ਏਕ ਪਹਾਰਕੋ ਚਿਤ੍ਰ ਨਾਥ ਤਿੱਹ ਨਾਮ ।
ਇੰਦ੍ਰਮੁਖੀ ਰਾਨੀ ਰਹੈ...।" (ਚਰਿਤ੍ਰ 72,2)

**ਇੰਦ੍ਰਰਾਇ :** "ਇੰਦ੍ਰ ਰਾਇ ਕੇ ਨਗਰ ਅਪਛਰਾ ਇਕ ਰਹੈ ।
ਮੈਨਕਲਾ ਤਿੱਹ ਨਾਮ ਸਗਲ ਜਗ ਕਹੈ ।" (ਚਰਿਤ੍ਰ 98, 11)

**ਇੰਦ੍ਰਲੋਕ :** "ਇੰਦ੍ਰ ਲੋਕ ਕੇ ਰਾਜ ਹਿਤ ਚੜਿ ਧਾਏ ਨ੍ਰਿਪ ਸੁੰਭ ।" (ਚੰਡੀ ਚਰਿਤ੍ਰ, 58)

**ਇੰਦ੍ਰਾਸਤ੍ਰ :** "ਬੇਧਿਓ ਜਬ ਤਨ ਕ੍ਰਿਸਨ ਰਿਸ ਇੰਦ੍ਰਾਸਤ੍ਰ ਸੰਧਾਨ ।
ਮੰਤ੍ਰਨ ਸਿਓ ਅਭਿ ਮੰਤ੍ਰ ਕਰਿ ਮਹਿ ਧਨ ਡਾਰਿਓ ਬਾਨ ।"
(ਕ੍ਰਿਸ਼ਨਾਵ, 1454)

**ਇੰਦ੍ਰਾਣੀ :** (ਸਚੀ) (ਦੇਖੋ ਇੰਦ੍ਰ ਬਧੂ). "ਇੰਦ੍ਰੇਣੀ ਇੰਦਾਣੀ ਆਦਿ ਬਖਾਨਯੋ ।"
(ਸਨਾਮਾ, 1222-1)

**ਇੰਦ੍ਰਾਰਿ :** (ਮੇਘਨਾਦ, ਰਾਵਣ ਦਾ ਪੁਤ੍ਰ. ਇਸ ਨੇ ਜੰਗ ਵਿਚ ਇੰਦ੍ਰ ਨੂੰ ਹਾਰ ਦਿਤੀ).
"ਇੰਦ੍ਰਾਰ ਵੀਰ ਕ੍ਰੁਪਯੋ ਕਰਾਲਾ ।" (ਰਾਮਾਵ, 401-1)
"ਇੰਦ੍ਰਾਰਿ ਬੀਰ ਅਰਿ ਬਰ ਪ੍ਰਮਾਥ ।" (ਰਾਮਾਵ, 480-4)

**ਇੰਦ੍ਰਾਵਤੀ :** "ਇੰਦ੍ਰਾਵਤੀ ਨਗਰ ਕੋ ਮੋਹੇ ।" (ਚਰਿਤ੍ਰ 371, 1-4)
ਇੰਦ੍ਰਾਵਤੀ ਨਿਰਥ ਦੁਤਿ ਲਾਜੀ । (ਬ੍ਰਹਮਾਵ ਦਲੀਪ, 123-4)

## (ਸ)

**ਸਊਮਾਨ :** (ਮੋਹਰੀ ਲੋਕ). "ਰਾਜਾ ਕੋ ਨਿਉਤਾ ਕਹਯੋ ਸਊਮਾਨ ਸਹਿਤ ਬੁਲਾਇ ।"
(ਚਰਿਤ੍ਰ 58, 4-2)

**ਸਸਿ :** (ਚੰਦ੍ਰਮਾ)
"ਸਸਿ ਕੀ, ਸੁਰੇਸ ਕੀ, ਦਿਨੇਸ ਕੀ, ਧਨੇਸ ਕੀ, ਲੁਕੇਸ਼ ਹੂੰ ਕੀ ਚਮੂ ਮ੍ਰਿਤ ਲੋਕ ਕੇਊ ਪਠਈ ਹੈ ।" (ਕ੍ਰਿਸ਼ਨਾਵ, 1597-2)

**ਸਸਪਾਲ :** ਚੰਦੇਰ ਦਾ ਰਾਜਾ ਦਮਘੋਸ਼ ਦਾ ਪੁਤ੍ਰ ਜੋ ਵਸੁਦੇਵ ਦੀ ਭੈਣ ਸੁਤਦੇਵ ਦੇ ਉਦਰ ਤੋਂ ਜਨਮਿਆ.

ਸ੍ਰੀ ਕ੍ਰਿਸਨ ਦਾ ਮਸੇਰਾ ਭਾਈ.

"ਬਾਕੋ ਬਲੀ ਸਸਪਾਲ ਹਨਯੋ ਜਿਹ ਕੀ ਹੁਤੀ ਚੰਦ੍ਰਵਤੀ ਰਜਧਾਨੀ ।"
(ਕ੍ਰਿਸ਼ਨਾਵ, 1244-1)

**ਸਸਿ ਧੁਜ** : (i) "ਸਸਿ ਧੁਜ ਅਰੁ ਰਵਿਕੇਤ ਪੂਤਤਾਂਕੇ ਪਏ ।" (ਚਰਿਤ੍ਰ 219, 2)

(ii) "ਨਦੀ ਨਰਬਦਾ ਕੇ ਰਹੈ ਨ੍ਰਿਪਤਿ ਚਿਤ੍ਰਰਥ ਨਾਮ ।1।
ਚਾਰ ਪੁਤ੍ਰ ਤਾਕੇ ਸੁੰਦਰ ਅਤਿ ।2।
ਚਿਤ੍ਰਕੇਤ, ਬਚਿਤ੍ਰਧੁਜ, ਸਸਿ ਧੁਜ, ਰਵਿਧੁਜ ਸੂਰ ।3। (ਚਰਿਤ੍ਰ 248)

**ਸਸਿਯਾ** : (i) ਸੱਸੀ, ਪੁੰਨੂੰ ਦੀ ਸਜਨੀ).
"ਜੀਤ ਲਈ ਸਸਿ ਕੀ ਕਲਾ ਯਾਂਤੇ ਸਸਿਯਾ ਨਾਮ ।" (ਚਰਿਤ੍ਰ 108,7)

(ii) ਕਪਿਲਮੁਨਿ ਦੇ ਬੀਰਜ ਤੋਂ ਰੰਭਾ ਅਪਸਰਾ ਦੀ ਬੇਟੀ ਜੋ ਮਾਂ ਨੇ ਸਿੰਧੁ ਸਰਿਤਾ ਵਿਚ ਸਿੱਟ ਦਿੱਤੀ ਸੀ.
"ਬ੍ਰਹਮਦੱਤ ਸੋ ਨੈਨ ਨਿਹਾਰੀ ।
ਤੱਹ ਤੇ ਕਾਢ ਸੁਤਾ ਕਰਿ ਪਾਰੀ ।" (ਚਰਿਤ੍ਰ 108,4)

**ਸੱਸੀ** : (ਪੁੰਨੂੰ ਦੀ ਪ੍ਰੇਮ ਪਾਤ੍ਰ).
"ਕਾਮ ਕਸੀ ਸੁ ਸੀਸ ਸਸਿ ਸੀ ਛਬਿ ਮੀਤ ਸੋ ਨੈਨ ਮਿਲੇ ਮੁਸਕਾਈ ।"
(ਚਰਿਤ੍ਰ 108, 23)

**ਸਸੁਰਾਰਿ** : (ਸਸੁਰਾਰੇ-ਸਹੁਰਾ ਘਰ) "ਸ਼ਾਹ ਪੁਤ੍ਰ ਸਸੁਰਾਰੇ ਚਲੋ ।"
(ਚਰਿਤ੍ਰ 68, 3-1)

**ਸਸੰ ਸੇਖਰੀ** : (ਭਵਾਨੀ, ਭਗਉਤੀ). "ਸਸੰ ਸੇਖਰੀ ਚੰਦ੍ਰਭਾਲਾ ਭਵਾਨੀ।"
(ਚੰਡੀ ਚਰਿਤ੍ਰ, 249-3)

**ਸਹਸ ਆਨਨ** : (ਸਾਹਸਾਨਨ, ਸ਼ੇਸ਼ਨਾਗ).
"ਕਾਂਪ ਉਠਯੋ ਸੁਨ ਯੋਂ ਸਹਸਾਨਨ ।" (ਕ੍ਰਿਸ਼ਨਾਵ 521-3
"ਹੋ ਸਹਸਾਨਨਹੁ ਨ ਸਕਾ ਪ੍ਰਭਾ ਕੋ ਸਿੰਧੁ ਤਰਿ ।"
(ਚਰਿਤ੍ਰ 3 36,8-4)
"ਸਹਸਾਨਨ ਸੋਭਾ ਭਨੈ ਲਿਖਤ ਸਰਸ ਭੁਜ ਜਾਂਹਿ । (ਚਰਿਤ੍ਰ 201,3.1)

**ਸਹਸ ਬਾਹੁ/ਸਹਸ੍ਰ ਬਾਹੁ/ਸਹਸਾ ਭੁਜ/ਸਹੰਸ੍ਰ ਬਾਹੁ** : ਚੰਦ੍ਰਵਸੀ ਰਾਜਾ ਕ੍ਰਿਤਵੀਰਯ ਦਾ ਪੁਤ੍ਰ. ਇਸ ਦਾ ਨਾਉ ਅਰਜਨ ਭੀ ਹੈ. ਇਕ ਵਾਰ ਸਹਸ੍ਰ ਬਾਹੁ ਜਮਦਗਨ ਰਿਖੀ ਦੇ ਆਸ਼੍ਰਮ ਤੇ ਸੈਨਾ ਸਮੇਤ ਗਿਆ. ਰਿਖੀ ਨੇ ਕਪਿਲਾ ਨਾਮਕ (ਕਾਮਧੇਨ) ਗਊ ਦੀ ਸਹਾਇਤਾ ਨਾਲ ਰਾਜੇ ਦੀ ਅਜਿਹੀ ਰੋਟੀ ਕੀਤੀ ਕਿ ਸਹਸ੍ਰ ਬਾਹੁ ਹੈਰਾਨ ਹੋ ਗਿਆ. ਤੁਰਨ ਵੇਲੇ ਰਾਜਾ ਨੇ ਰਿਖੀ ਤੋਂ ਗਊ ਮੰਗੀ. ਰਿਖੀ ਨੇ ਨਾਂਹ ਕੀਤੀ. ਰਾਜਾ ਨੇ ਜਬਰਦਸਤੀ ਗਊ ਖੋਹਣੀ ਚਾਹੀ, ਪਰ ਗਊ ਤੋਂ ਪੈਦਾ ਹੋਈ ਫੌਜ ਨੇ ਬੁਰੀ ਤਰਾਂ ਰਾਜੇ ਦੀ ਫੌਜ ਹਰਾਈ. ਇਹ ਅਪਮਾਨ ਨੂੰ ਚਿਤੋਂ ਨਾ ਭੁਲਾ ਕੇ ਰਾਜਾ ਫੇਰ ਰਿਖੀ ਦੇ ਆਸ਼੍ਰਮ ਤੇ ਅਚਾਨਕ ਗਿਆ ਅਤੇ ਰਿਖੀ ਨੂੰ ਮਾਰ ਦਿੱਤਾ. ਉਸ ਵਕਤ ਜਮਦਗਨ

ਦਾ ਪੁਤ੍ਰ ਪਰੁਸ਼ਰਾਮ ਉਥੇ ਨਹੀਂ ਸੀ. ਪਰ ਜਦ ਉਹ ਆਇਆ ਤਦ ਉਸ ਦੀ ਮਾਤ੍ਰਾ ਰੇਣੁਕਾ ਨੇ ਸੱਤ ਵਾਰ ਤਿਹਥੱੜ ਮਾਰ ਕੇ ਵਿਰਲਾਪ ਕੀਤਾ. ਇਸ ਪਰ ਪਰੁਸ਼ਰਾਮ ਨੇ ਪ੍ਰਤਿਗਿਆ ਕੀਤੀ ਕਿ ਮੈਂ 21 ਵਾਰ ਪ੍ਰਿਥਵੀ ਨੂੰ ਖੱਤ੍ਰੀਆਂ ਰਹਿਤ ਕਰਾਂਗਾ ਅਤੇ ਜੰਗ ਕਰਕੇ ਉਸ ਨੇ ਸਹਸ੍ਰ ਬਾਹੁ ਨੂੰ ਮਾਰਿਆ.

"ਸਹਸ ਬਾਹੁ ਤਾਂ ਕੇ ਪਿਤਾ ਜਾਂ ਕੋ ਬੀਰਜ ਅਪਾਰ।"

(ਚਰਿਤ੍ਰ 142, 9)

"ਸ੍ਰੀ ਜਦੁਬੀਰ ਤੇ ਜੋ ਸਹੱਸਾ ਭੁਜ ਭਾਜ ਗਯੋ ਨਹਿ ਜੁੱਧ ਮਚਾਯੋ।"

(ਕ੍ਰਿਸ਼ਨਾਵ, 2230-1)

**ਸਹਜ ਕਲਾ** : "ਕਾਸਿਕਾਰ ਕੋ ਸ਼ਾਹਿਕ ਜਨਿਯਤ।
ਸਹਜਕਲਾ ਤਿੱਹ ਸੁਤਾ ਬਖਨਿਯਤ।" (ਚਰਿਤ੍ਰ 5, 4-2)

**ਸਹਦੇਵ/ਸਹਿਦੇਵ** ; ਯੁਧਿਸਟਰ (ਪਾਂਡੋਵੰਸ਼ੀ) ਦਾ ਸਭ ਤੋਂ ਛੋਟਾ ਭਾਈ. ਮਾਦੀ ਦੇ ਉਦਰ ਤੋਂ ਅਸ਼੍ਵਿਨੀ ਕੁਮਾਰਾ ਦੇ ਸੰਜੋਗ ਤੋਂ ਪੁਤ੍ਰ.
"ਨਕੁਲ ਅਵਰ ਸਹਦੇਵ ਭਨਿੱਜੇ।" (ਚਰਿਤ੍ਰ 184, 1-3)

**ਸਕਟਾਸੁਰ** : ਗੱਡੇ ਦੀ ਸ਼ਕਲ ਦਾ ਇਕ ਦੈਂਤ. ਇਹ ਕੰਸ ਦਾ ਭੇਜਿਆ ਸ੍ਰੀ ਕ੍ਰਿਸ਼ਨ ਨੂੰ ਮਾਰਨ ਆਇਆ ਸੀ. ਸ੍ਰੀ ਕ੍ਰਿਸ਼ਨ ਨੇ ਇਸ ਨੂੰ ਮਾਰ ਦਿੱਤਾ.
(i) "ਪ੍ਰਿਥਮ ਪੂਤਨਾ ਹਨੀ, ਬਹੁਰ ਸਕਟਾਸੁਰ ਖੰਡਯੋ।" (ਕ੍ਰਿਸ਼ਨਾਵ, 1026-1)
(ii) "ਸਕਟਾਸੁਰ ਕੇਸਿਯਹਿ ਕੇਸ ਗਹਿ ਕੰਸ ਪਛਾਰਯੋ।"
(ਚਰਿਤ੍ਰ 142, 52-2)

**ਸਕਟਾ ਬਯੂਹ** : (ਗੱਡੇ ਦੀ ਸ਼ਕਲ ਦਾ ਫ਼ੌਜ ਦਾ ਘੇਰਾ).
"ਸਕਟਾ ਬਯੂਹ ਰਚਾ ਸੁਰਪਤਿ ਤਬ।" (ਚਰ੍ਰਿਤ 405, 18-1)

**ਸਕਤਿ ਸਿੰਘ** : "ਸਕਤਿ ਸਿੰਘ ਪੁਨਿ ਹਨਯੋ ਰਨ ਸੈਨ ਸਿੰਘ ਹਤ ਦੀਨ।"
(ਕ੍ਰਿਸ਼ਨਾਵ, 1277)

**ਸਕਲਮਤੀ** : "ਰੂਪ ਸੈਨ ਇਕ ਨ੍ਰਿਪਤਿ ਸੁਲੱਛਨ।
ਸਕਲਮਤੀ ਤਾਂਕੇ ਘਰ ਦਾਰਾ।" (ਚਰਿਤ੍ਰ 237, 1-3)

**ਸਕੀਮ ਮੁਨਿ** : (ਦੇਖੋ ਸ੍ਰਿੰਗੀ ਰਿਖ).

**ਸਕੁਚਮਤੀ** : (ਬਿਜੈ ਸੂਰ ਖਤ੍ਰੀ ਜਿਸ ਨੂੰ ਸਿੱਧਪਾਲ ਕਹਿੰਦੇ ਸਨ).
"ਸਕੁਚਮਤੀ ਦੁਹਿਤਾ ਇਕ ਤਾਂਕੇ।" (ਚਰਿਤ੍ਰ 297, 2-2)

**ਸਕੁੰਤਲਾ** : (ਮੇਨਕਾ ਅਪਸਰਾ ਦੇ ਉਦਰ ਤੋਂ ਵਿਸਵਾਮਿਤ੍ਰ ਦੀ ਪੁਤ੍ਰੀ).
"ਤਹਿ ਨਾਰਿ ਸਕੁੰਤਲ ਤੇਜ ਧਰੇ। (ਬ੍ਰਹਮਾਵ ਪ੍ਰਿਥ ਰਾਜਾ, 24-3)

**ਸ਼ਕ੍ਰ** : (ਇੰਦ੍ਰ). (i) "ਸਕ੍ਰ ਕਮਾਨ ਤੇ ਬਾਨ ਲਗੇ ਸਰਫੋਕ ਲਸੈ ਅਰਿ ਕੇ ਉਰ ਐਸੇ।
ਮਾਨੋ ਪਹਾਰ ਕਰਾਰ ਮੈ ਚੋਂਚ ਪਸਾਰ ਰਹੇ ਸਿਸੁ ਸਾਰਕ ਜੈਸੇ।"
(ਉਕਤਿ, 66,3)
(ii) "ਸਕ੍ਰ ਸੋਂ ਜੁੱਧ ਕੈ ਹੇਤ ਮਨੋ ਧਰਿ ਛਾਡਿ ਸਪੱਛ ਉਡੇ ਗਿਰ ਰਾਈ।"
(ਉਕਤਿ 175-4)

**ਸ਼ਕ੍ਰ ਸੁਤ** : (ਅਰਜੁਨ). ਕੁੰਤੀ ਦੇ ਉਦਰ ਤੋਂ ਇੰਦ੍ਰ ਦਾ ਪੁਤ੍ਰ.

**ਸ਼ਕ੍ਰਤਾਤ** : (ਕਸ਼ਯਪ) (ਇੰਦ੍ਰ ਦਾ ਪਿਤਾ).
"ਸ਼ਕ੍ਰਤਾਤ ਅਰਣੀ ਸਬਦਾਦਿ ਬਖਾਨ ਕੈ।"
(ਸਨਾਮਾ, ਤ੍ਰਪਕ 1298-1)

**ਸ਼ਕ੍ਰਭਵਨ** : (ਸ਼ੁਕਲ ਵਰਣ). ਇੰਦ੍ਰ ਦਾ ਰੰਗ ਗੋਰਾ ਲਿਖਿਆ ਹੈ. ਇਸ ਲਈ ਚਿੱਟੇ ਰੰਗ ਲਈ ਇਹ ਸ਼ਬਦ ਵਰਤਿਆ ਹੈ.
"ਸ਼ਕ੍ਰਵਰਣ ਅਤਿ ਤਾਂਹਿ ਵਿਰਾਜੈ।" (ਚਰਿਤ੍ਰ 145,3)

**ਸ਼ਕ੍ਰਾਨੀ** : (ਸਚੀ). ਬੜਾਇਚ ਦੇ ਰਾਜਾ ਧੁੰਧਪਾਲ ਦੀ ਰਾਣੀ ਦੇ ਰੂਪ ਦਾ ਜ਼ਿਕਰ ਕੀਤਾ ਹੈ.
"ਜਾਕੀ ਸਮ ਸੁੰਦਰਿ ਨ ਸਕ੍ਰਾਨੀ।" (ਚਰਿਤ੍ਰ 306, 1-4)

**ਸਖੀ** : (ਸਹੇਲੀ). "ਸਖੀ ਏਕ ਤਿਨ ਤੀਰ ਬੁਲਾਈ।" (ਚਰਿਤ੍ਰ 220, 4-1)

**ਸਗਰ** : ਬਾਹੁ ਅਥਵਾ ਅਸਿਤ ਦਾ ਪੁਤ੍ਰ. ਅਯੋਧਯਾ ਦਾ ਸੂਰਯ ਬੰਸ਼ੀ ਰਾਜਾ. ਇਸ ਦੇ ਦੋ ਰਾਣੀਆਂ ਸਨ. ਇਕ ਤਾਂ ਕਸ਼ਯਪ ਦੀ ਪੁਤ੍ਰੀਸ਼ੁਗਤਿ? ਦੂਜੀ ਰਾਜਾ ਵਿਦਰਭ ਦੀ ਪੁਤ੍ਰੀ ਕੇਸ਼ਿਨੀ. ਬਾਹੁ ਦੇ ਮਰਣ ਤੇ ਸਗਰ ਦੀ ਮਾਤਾ ਹੋਣਾ ਚਾਹੁੰਦੀ ਸੀ ਪਰ ਔਰਵ ਰਿਖੀ ਨੇ ਉਸ ਨੂੰ ਰੋਕਿਆ ਅਤੇ ਆਖਿਆ ਕਿ ਤੇਰੇ ਉਦਰ ਵਿਚੋਂ ਇਕ ਪ੍ਰਤਾਪੀ ਬਾਲਕ ਜਨਮੇਗਾ. ਰਿਖੀ ਨੇ ਬਾਲਕ ਦਾ ਨਾਉਂ ਸਗਰ ਰੱਖਿਆ. ਕੇਸ਼ਿਨੀ ਦੇ ਉਦਰ ਤੋਂ ਅਸਮੰਜਸ ਹੋਇਆ ਸ਼ੁਮਤਿ ਦੇ 60,000 ਪੁਤ੍ਰ ਹੋਏ. ਦੇਖੋ, ਸਗਰ ਰਾਜਾ.
"ਲਹਿ ਸਗਰ ਬੀਰ।" (ਬ੍ਰਹਮਾਵ ਸਗਰ, 78)

**ਸਗਰਸੈਨ** : "ਸਗਰ ਦੇਸ ਸੁਨਿਯਤ ਹੈ ਜਹਾਂ।
ਸਗਰਸੈਨ ਰਾਜਾ ਇਕ ਤਹਾਂ।" (ਚਰਿਤ੍ਰ 398,1)

**ਸਗਰਦੇਇ** : (ਸਗਰਸੈਨ ਦੀ ਬੇਟੀ).
"ਸਗਰ ਦੇਇ ਤਿੱਹ ਸੁਤਾ ਭਨਿੱਜੈ।" (ਚਰਿਤ੍ਰ 398,1)

**ਸਗਰਦੇਸ਼** : (ਦੇਖੋ ਸਗਰਸੈਨ). ਸਗਰ ਨਗਰ
"ਸਗਰ ਨਗਰ, ਮਹਿ ਪਰ ਗਈ ਰਉਰਾ।"
(ਰਾਮਾਵ, 852, 1)

**ਸਗੂਆ** (ਪੰਘੂੜਾ). "ਸਗੂਆ ਕੈ ਯਾ ਕੌ ਪਹਿਚਾਨਹੁ।" (ਚਰਿਤ੍ਰ 228, 11-2)

**ਸਚਿ/ਸਚੀ** : (ਇੰਦ੍ਰ ਦੀ ਘਰ ਵਾਲੀ)
"ਸਚਿਯਹਿ ਆਦਿ ਕਿਸੂ ਨਹਿ ਲਹਯੋ ।" (ਚਰਿਤ੍ਰ 117, 1)
"ਸੱਚੀ ਪਾਰਬਤੀ ਹੋਇ ਨ ਤੈਸੀ ।" (ਚਰਿਤ੍ਰ 331, 3)

**ਸੱਚੀਪਤਿ** : (ਇੰਦ੍ਰ). "ਭਾਜ ਗਯੋ ਜਮ ਅਉਰ ਸਚੀਪਤਿ ਕਾਹੂੰ ਨ ਹਾਥ ਹਥੀਯਾਰ ਸੰਭਾਰਯੋ ।
(ਕ੍ਰਿਸ਼ਨਾਵ, 1581-4)

**ਸਜੁਲਫ ਰਾਇ** : ਸ੍ਰੀ ਸੁਰ ਰਾਜਵਤੀ ਨਗਰੀ ਦੇ ਰਾਜਾ ਦੇਵਛਤ੍ਰ ਦੀ ਬੇਟੀ ਅਲਕੇਸ਼ ਮਤੀ ਨੇ ਸ੍ਵੰਬਰ ਕਰਕੇ ਸਜੁਲਫ ਰਾਇ ਛਤ੍ਰੀ ਨੂੰ ਬਰ ਲਿਆ.
"ਤਹ ਇਕ ਰਾਇ ਸਜੁਲਫ ਸੁਛਤ੍ਰੀ ਜਾਨਿਯੈ ।
ਹੋ ! ਜਿਹ ਸਮ ਸੁੰਦਰ ਭਯੋ ਨ ਆਗੇ ਹੋਇ ਹੈ ।" (ਚਰਿਤ੍ਰ 395, 3-1)

**ਸਜੁਲਫਦੇ** : "ਸ੍ਰੀ ਸਜੁਲਫਦੇ ਸ਼ਾਹ ਦੁਲਾਰੀ ।" (ਚਰਿਤ੍ਰ 395, 3)

**ਸਢੌਰਾ** : ਜ਼ਿਲਾ ਅੰਬਾਲਾ, ਤਹਿਸੀਲ ਨਾਰਾਇਣਗੜ੍ਹ ਦਾ ਇਕ ਪਿੰਡ. ਸਾਈਂ ਬੁਧੂ ਸਾਹ ਦਾ ਜਨਮ ਸਥਾਨ. ਸੰਨ 1710 ਵਿਚ ਬਾਬੇ ਬੰਦੇ ਨੇ ਇਸ ਨੂੰ ਜਿੱਤਿਆ ।

**ਸਤਕ੍ਰਿਤ** : (i) (ਇੰਦ੍ਰ) (ਸੌ ਜੱਗ ਕਰਨ ਵਾਲਾ).
"ਸ਼ਿਵ ਧਾਮ ਸਤਕ੍ਰਿਤ ਜਾਤ ਭਏ ।" (ਰੁਦ੍ਰਾਵ,-ਗਉਰ ਬਧਹਿ, 1-4)
(ii) (ਇੰਦ੍ਰ ਦਾ ਦੂਤ). "ਦੂਤ ਸਤਕਿਤ ਜੋ ਪਠਯੋ ਸੋ ਦਸਰਥ ਪੈ ਆਇ ।"
(ਚਰਿਤ੍ਰ 102,4-1)

**ਸਤਦ੍ਰਵ** : (ਸਤਲੁਜ ਦਰਿਆ).
"ਨੇਤ੍ਰ ਤੁੰਗ ਕੇ ਚਰਨ ਤੇਰ ਸਤਦ੍ਰਵ ਤੀਰ ਤਰੰਗ ।"
(ਰਾਮਾਵ, 861-1)
"ਸਤਲੁਜ ਸ਼ਬਦ ਬਖਾਨਿਕੈ ਏਸਰਾਸਤ੍ਰ ਕਹਿ ਅੰਤ ।" (ਸਨਾਮਾ, 325-1)

**ਸਤ੍ਰਬਿਦਾਰਾ** : (ਸਤ੍ਰੁਘਣ) "ਪ੍ਰਿਥਮ ਜ਼ਯੋ ਤਿਹ ਰਾਜਕੁਮਾਰਾ ।
ਭਰਤ ਲੱਛਮਣ ਸਤ੍ਰਬਿਦਾਰਾ ।" (ਬਚਿਤ੍ਰ, ਅੰ. 2, 22)

**ਸੱਤ ਮਹਾਂਮੁਨਿ/ਸੱਤ ਰਿਖੀ** (i) (1) ਅਤ੍ਰਿ, (2) ਅੰਗਿਰਾ, (3) ਕ੍ਰਤੂ (4) ਪੁਲਸਤ੍ਯ (5) ਪੁਲਹ (6) ਮਰੀਚਿ (7) ਵਾਸਿਸ਼੍ਹ
(ii) ਸਤਪਥ ਬ੍ਰਾਹਮਣ ਅਤੇ ਭਾਗਵਤ ਦੇ ਅਠਵੇਂ ਸਕੰਧ ਦੇ ਤੇਰਵੇਂ ਅਧਯਾਯ ਵਿੱਚ ਇਹ ਸੱਤ ਲਿਖੇ ਹਨ :

| | ਰਿਖੀ | | ਉਸ ਦੀ ਘਰਣੀ |
|---|---|---|---|
| (1) | ਅਤ੍ਰਿ (ਬ੍ਰਹਮ ਦਾ ਮਾਨਸ ਪੁਤ੍ਰ) | (1) | ਅਨਸੂਯਾ |
| (2) | ਕਸਯਪ (ਮਰੀਚ ਦਾ ਬੇਟਾ ਬ੍ਰਹਮਾ ਦਾ ਪੋਤਾ) | (2) | ਅਦਿਤਿ |

(3) ਗੌਤਮ (ਸਰਦਵਤ) ਅਹਿਲਿਆ ਦਾ ਪਤੀ ਰਾਜਾ ਜਨਕ ਦਾ ਪ੍ਰੋਹਿਤ ਸੱਤਾ ਨੰਦ ਦਾ ਪਿਤਾ — (3) ਅਹਲਯਾ

(4) ਜਮਦਨ (ਸਤਯਵਤੀ ਦੇ ਉਦਰ ਤੋਂ ਰਚੀਕ ਦਾ ਪੁਤ੍ਰ) — (4) ਰੇਣਕਾ

(5) ਭਰਦ੍ਵਾਜ (ਬ੍ਰਿਹਪਤੀ ਦਾ ਪੁਤ੍ਰ ਦ੍ਰੋਣਾਚਾਰਜ ਦਾ ਪਿਤਾ). — (5) ਘ੍ਰਿਤਾਚੀ

(6) ਵਸਿਸ਼ਟ (ਮਿਤ੍ਰਾਵਰਣ ਦੇ ਵੀਰਜ ਤੋਂ ਪ੍ਰਿਥੀ ਦਾ ਪੁਤ੍ਰ ਸੀ ਰਾਮ ਚੰਦ੍ਰ ਦਾ ਗੁਰੂ) — (6) ਅਰੁੰਧਤੀ

(7) ਵਿਸ਼੍ਵਾਮਿਤ੍ਰ (ਰਾਜਾ ਗਾਧਿ ਦਾ ਪੁਤ੍ਰ ਸੀ ਰਾਮਚੰਦ੍ਰ ਦਾ ਅਸਤ੍ਰ ਗੁਰੂ)] — (7) ਮੇਨਕਾ

**ਸਤਾਨੰਦ** : (ਰਾਜਾ ਜਨਕ ਦਾ ਪ੍ਰੋਹਿਤ ਅਹਲਯਾ ਦੇ ਪੇਟੋਂ ਗੌਤਮ ਦਾ ਪੁਤ੍ਰ)

"ਸਤਾਨੰਦ ਅਜ਼ੋ ਤਾਜਿ ਸ਼ਾਹੀ ਕਲੀਮ ।" (ਹਕਾਯਤ 10, 174-2)

**ਸਤਿਸੰਧਿ** : (i) "ਸਤਿਸੰਧਿ ਇਕ ਭੂਪ ਭਨਿੱਜੈ ।
ਪ੍ਰਥਮੇ ਸਤਿਜੁਗ ਬੀਚ ਕਹਿੱਜੈ ।" (ਚਰਿਤ੍ਰ 405, 15-1)

(ii) "ਸਭ ਦੇਵਨ ਕੋ ਰਾਜਾ ਭਯੋ ।
ਬ੍ਰਹਮਾ ਆਪੁ ਤਿਲਕ ਤਿਹ ਦਯੋ ।" (ਚਰਿਤ੍ਰ 405, 2-1)

**ਸਤਿਧੰਨਾ** : (ਸੰ ਧਨਖਧਾਰੀ). ਇਕ ਯਾਦਵ, ਜੋ ਹ੍ਰਿਦਕਾ ਪੁਤ੍ਰ ਸੀ. ਇਸ ਨੇ ਸ੍ਰੀ ਕ੍ਰਿਸ਼ਨ ਦੇ ਸਹੁਰੇ ਸ਼ਤ੍ਰਾਜਿਤ ਨੂੰ ਮਾਰਿਆ ਸੀ. ਇਸ ਅਪ੍ਰਾਧ ਕਰਨ ਦੇ ਕਾਰਨ ਇਸ ਦਾ ਸਿਰ ਚਕ੍ਰ ਨਾਲ ਸ੍ਰੀ ਕ੍ਰਿਸ਼ਨ ਨੇ ਵੱਢ ਦਿੱਤਾ.

(i) "ਸਤਧੰਨਾ ਭੀ ਸੰਗ ਚਲਾਏ ।" (ਕ੍ਰਿਸ਼ਨਾਵ, 2068-1)

(ii) "ਸਤਧੰਨਾ ਕਉ ਮਾਰ ਜਬੈ ਜਦੁਨੰਦਨ ਦਵਾਰਵਤੀ ਹੂੰ ਕੇ ਭੀਤਰ ਆਯੋ ।" (ਕ੍ਰਿਸ਼ਨਾਵ, 2081-1)

(iii) "ਮਨ ਧਨ ਛੀਨ ਤਾਹਿ ਤੇ ਲਯੋ ।" (ਕ੍ਰਿਸ਼ਨਾਵ, 2069-3)

**ਸਤਯਵਤੀ** : ਰਾਜਾ ਗਾਧ ਦੀ ਬੇਟੀ ਰਿਚੀਕ ਦੀ ਇਸਤ੍ਰੀ. ਜਮਦਗਨ ਦੀ ਮਾਤਾ.

**ਸਤਿਰਿਸਾਤਲ** : ਪ੍ਰਿਥਵੀ ਦੇ ਹੇਠਲਾ ਦੇਸ਼. ਪੁਰਾਣਾਂ ਅਨੁਸਾਰ ਸਤਵਾਂ ਪਤਾਲ.

(1) ਅਤਲ, (2) ਸੁਤਲ, (3) ਤਲਾਤਲ, (4) ਪਾਤਾਲ (5) ਮਹਾਤਲ, (6) ਰਸਾਤਲ, (7) ਵਿਤਲ.

"ਘੋਰਨ ਕੀ ਖੁਰ ਬਾਰ ਬਜੇ ਭੂਅ ਕੰਪ ਉਠੀ ਅਰੁ ਸੱਤਿ ਰਿਸਾਤਲ ।"
(ਕ੍ਰਿਸ਼ਨਾਵ, 1422-2)

**ਸਤੁਦ੍ਰਵ** : (ਦਰਿਆ ਸਤਲੁਜ)
"ਸਤੁਦ੍ਰਵਾਦਿ ਅਤਿ ਦ੍ਰਿੜ ਪਗ ਰੋਪੇ ।" (ਚਰਿਤ੍ਰ 52, 43-3)
(ਭਾਵ : ਸਤੁਦ੍ਰਵਾਦਿ—ਸਤਲੁਜ ਦੇ ਕੰਢੇ ਦੇ ਰਹਿਣ ਵਾਲੇ ਲੋਕ ਅਤੇ ਹੋਰ.)

**ਸਤ੍ਰ ਸਿੰਘ** :
"...ਸਤ੍ਰ ਸਿੰਘ ਬਲਵੰਡ ।" (ਕ੍ਰਿਸ਼ਨਾਵ, 1394-1)

**ਸਤ੍ਰਾਜਿਤ** : (i) ਨਿਘਨ ਯਾਦਵ ਦਾ ਪੁਤ੍ਰ.
"ਸਤ੍ਰਾਜਿਤ ਲਖਿ ਭੇਦ ਨਹਿ ਸਭਨਨ ਕਹਯੋ ਸੁਨਾਇ ।"
(ਕ੍ਰਿਸ਼ਨਾਵ, 2045-2)
(ii) "ਸਤ੍ਰਾਜਿਤ ਕਹੈ ਮੁਹਿ ਭ੍ਰਾਤ ਹਨਯੋ ਹਰਿਜੂ ਮਨ ਹੇਤ ਸੁਨਾਯੋ ।"
(ਕ੍ਰਿਸ਼ਨਾਵ, 2045-2)
(iii) "ਇਤ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ ।
ਰਵਿ ਤਿੱਹ ਕੋ ਤਬ ਮਨ ਦਈ ਉਜਲ ਆਪ ਸਮਾਨ ।" (ਕ੍ਰਿਸ਼ਨਾਵ, 2036-23)

**ਸਤ੍ਰੂਘਨ** : (ਸੁਮਿਤ੍ਰਾ ਦੇ ਉਦਰ ਤੋਂ ਰਾਜਾ ਦਸਰਥ ਦਾ ਬੇਟਾ. ਸ੍ਰੀ ਰਾਮ ਚੰਦ੍ਰ ਦਾ ਭਾਈ).
(i) "ਪੱਛਮ ਸਤ੍ਰੂਘਨ ਸੁਣ ਬੈਠਾਲਾ ।" (ਰਾਮਾਵ, 857-4)
(ii) "ਭਰਥ ‍ਲਛਮਨ ਸਤ੍ਰੂਘਨ ਪੁਨਿ ਭਏ ਤੀਨ ਕੁਮਾਰ ।(ਰਾਮਾਵ, 53)

**ਸਥਰ** : ਯਾਰੜੇ ਦਾ ਸਾਨੂੰ ਸੱਥਰ ਚੰਗਾ ‍ਭੱਠ ਖੇੜਿਆਂ ਦਾ ਰਹਿਣਾ.
(ਹਜ਼ਾਰੇ ਸ਼ਬਦ, 6)

**ਸਦਾਸ਼ਿਵ** : (ਸਦਾ ਕਲਯਾਣ ਰੂਪ—ਵਾਹਗੁਰੂ)
"ਮਹਾਂਦੇਵ ਕੋ ਕਹਿਤ ਸਦਾ ਸ਼ਿਵ ।
ਨਿਰੰਕਾਰ ਕਾ ਚੀਨਤ ਨਹਿ ਭਿਵ ।" (ਚਰਿਤ੍ਰ 405, 392-3)

**ਸਦਾ ਸਿੰਘ** : (i) ਸਾਹਿਬ ਸਿੰਘ ਕੋ ਸੀਸ ਕਟਯੋ ਸੁ ਸਦਾ ਸਿੰਘ ਮਾਰਕੈ ਭੂਮ ਗਿਰਾਯੋ ।
(ii) "...ਸਦਾ ਸਿੰਘ ਲੈ ਜਸ ਸਿੰਘ ਰਸਾਯੋ । (ਕ੍ਰਿਸ਼ਨਾਵ, 1276, 1402)

**ਸਦਾਕੁਅਰਿ** : "ਸ਼ਹਰ ਸੁਰੇਸ੍ਵਾਵਤੀ ਬਿਰਾਜੇ ।
ਬਲਵੰਡ ਸਿੰਘ ਸਾਹ ਇਕ ਸੁਨਿਯਤ ।
ਸਦਾ ਕੁਅਰਿ ਤਿੱਹ ਸੁਤਾ ਭਨਿੱਜੇ ।" (ਚਰਿਤ੍ਰ 403,3)

**ਸਦਾਪੁਰੀ** : (ਪੱਛਮ ਦਿਸ ਰਾਜਾ ਸਦਾ ਸਿੰਘ ਦੀ ਰਾਜਧਾਨੀ).
"ਸਦਾਪੁਰੀ ਜਾਕੀ ਪੱਛਿਮ ਭਨਿ ।" (ਚਰਿਤ੍ਰ 385, 1-2)

**ਸਨਉਢੀ** : (ਸਨਉਢ ਗੋਤ੍ਰ ਦਾ). "ਤਹਿ ਇਕ ਆਹਿ ਸਨਉਢੀ ਬ੍ਰਾਹਮਨ ।"
(ਗਿਆਨ, 272 ਤੋਂ 283)

ਸਨਕ/ਸਨਤ/ਸਨਾਤਨ/ਸਨੰਦਨ : (i) ਬ੍ਰਹਮਾਂ ਦੇ ਚਾਰ ਮਾਨਸਿਕ ਪੁਤ੍ਰਾਂ ਵਿੱਚੋਂ ਜੇਠਾ ਪੁਤ੍ਰ.
"ਸਨਕ ਸਨੰਦ ਸਨਾਤਨ ਕਹਈ।"
(ਚਰਿਤ੍ਰ 405, 94-4)
"ਸਨਤ ਕੁਮਾਰ ਸੀ ਤਪਸਿਆ ਨ ਅਨਤ ਹੈ।"
(ਅਕਾਲਉ, 76-3)
(ii) ਸਨਕ ਦਾ ਪੁਤ੍ਰ ਅਥਰਵ ਵੇਦ ਦਾ ਅਚਾਰਯ.
"ਸਨਕ ਸਨੰਦਨ ਸਨਾਤਨ ਕਹਈ।" (ਚਰਿਤ੍ਰ 405,94)

ਸਨਕੇਸ : (ਬ੍ਰਹਮਾ). "ਸਨਕ ਅਉ ਸਨਕੇਸ ਨੰਦਨ ਪਾਵਹੀ ਨਹਿਸੈਬ।"
(ਅਕਾਲਉ, 183.2)

ਸਪਤ ਸ੍ਰਿੰਗ : ਸਤ ਚੋਟੀਆਂ ਕਰਕੇ ਹਮਾਲੇ ਦਾ ਨਾਉ. (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤਪ ਸਥਾਨ). "ਸਪਤ ਸ੍ਰਿੰਗ ਤਿੱਹ ਨਾਮ ਕਹਾਵਾ।" (ਬਚਿਤ੍ਰ ਅ. 6-2-1)
"ਸਪਤ ਸ੍ਰਿੰਗ ਸੋਭਤ ਹੈ ਤਹਾਂ।" (ਬਚਿਤ੍ਰ, ਅੰ 6-1-4)

ਸਪਤ ਕੁਮਾਰਿ : (ਸੱਤ ਕੁਮਾਰੀਆਂ ਲੜਕੀਆਂ). ਇਹ ਸੱਤੇ ਕੁਮਾਰੀਆਂ ਇਕ ਰਾਜ ਪੁਤ੍ਰ ਤੇ ਆਸ਼ਕ ਹੋ ਗਈਆਂ. ਸੱਤਾਂ ਨੇ ਸੱਤਾਂ ਦੇਵਤਿਆਂ ਦੇ ਰੂਪ ਧਾਰਨ ਕਰ ਲਏ—
(1) ਬਿਸ਼ਨੂ ਦਾ, (2) ਬ੍ਰਹਮਾ ਦਾ, (3) ਸ਼ਿਵ ਦਾ, (4) ਧਰਮ ਰਾਜ ਦਾ, (5) ਇੰਦ੍ਰ ਦਾ, (6) ਸੂਰਜ ਦਾ, (7) ਚੰਦ੍ਰਮਾ ਦਾ,
ਤਦ ਇਨ੍ਹਾਂ ਦੀ ਸਹੇਲੀ ਉਸ ਰਾਜ ਪੁਤ੍ਰ ਨੂੰ ਕਹਿਣ ਲੱਗੀ :
"ਸਾਤ ਸੁਤਾ ਰਾਜਾ ਹਮਾਰੀ ਏ ਬਰੁ ਅਬੈ।
ਹੇ ! ਰਾਜ ਪਾਟ ਪੁਨਿ ਕਰਹੁ ਜੀਤਿ ਖਲਵਲ ਸਭੈ।"
ਰਾਜ ਪੁਤ੍ਰ ਇਨ੍ਹਾਂ ਦੇ ਰੂਪ ਨੂੰ ਦੇਖ ਕੇ ਕਹਿਣ ਲੱਗਾ :-
ਧਨਿ ਧਨਿ ਭਾਗ ਹਮਾਰੇ ਭਏ।
ਸਭ ਦੇਵਨ ਦਰਸ਼ਨ ਮੁਹਿ ਦਏ।
ਮੈਂ ਸੋਈ ਕਰੋ ਜੁ ਤੁਮ ਮੁਹਿ ਭਾਖੋ।
ਇਹ ਛਲ ਸੋ ਰਾਜਾ ਛਲਾ
ਸਪਤ ਕੁਮਾਰਿ ਤਿੱਹ ਠੋਰ।" (ਚਰਿਤ੍ਰ 256, 34-1)

ਸਪੂਰਨ ਸਿੰਘ : "ਸੂਰਤ ਸਿੰਘ ਸਪੂਰਨ ਸਿੰਘ ਚਲਯੋ ਬਰ ਸਿੰਘ ਸੁ ਕੋਪ ਪ੍ਰਬੀਨੋ।"
(ਕ੍ਰਿਸ਼ਨਾਵ, 1376)

ਸਫਰੀ : (ਮੱਛੀ). "ਊਧਵ ਗ੍ਵਾਰਨੀਯ ਸਫਰੀ ਸਭ ਨਾਮ ਲੈ ਸਯਾਮ ਕੋ ਜੀਵਨ ਪਾਨੀ।"
(ਕ੍ਰਿਸ਼ਨਾਵ, 938-4)

ਸਫਲ ਸਿੰਘ : "ਸਫਲ ਸਿੰਘ ਅਰਿ ਸਿੰਘ ਹਨਿ ਸਿੰਘ ਨਾਦ ਹਰਿ ਕੀਨ।"
(ਕ੍ਰਿਸ਼ਨਾਵ, 1277)

**ਸਬਕ ਸਿੰਘ** : "ਸਬਕ ਸਿੰਘ ਰਾਜਾ ਇਕ ਭਾਰੀ ।" (ਚਰਿਤ੍ਰ 134, 1)

**ਸਬਲ ਸਿੰਘ** : (ਰਾਜਾ). "ਸ਼ਹਰ ਸੁਨਾਰਾ ਗਾਂਵ ਹੈ ਜਹਾਂ ।
ਸਬਲ ਸਿੰਘ ਰਾਜਾ ਇਕ ਤਹਾਂ ।" (ਚਰਿਤ੍ਰ 357, 1-4)

**ਸਬੁਧ** : (ਰਾਜਾ ਚਿਤ੍ਰ ਦਾ ਸਿਆਣਾ ਵਜ਼ੀਰ), ਜਿਸ ਨੇ ਯੁਵਰਾਜ ਹਨਿਵਤਿ ਸਿੰਘ ਦੀ ਜਾਨ ਬਚਾਈ. ਕਪਟ ਭਰੀ ਰਾਨੀ ਦੀ ਜ਼ਹਿਰ ਦੂਰ ਕਰਨ ਲਈ ਬਹੁਤ ਸਾਰੇ ਚਰਿਤ੍ਰ ਸੁਨਾ ਕੇ ਰਾਜਾ ਦਾ ਸ਼ੱਕ ਦੂਰ ਕੀਤਾ. (ਚਰਿਤ੍ਰ 1)

**ਸਭੂਖਨਦੇ** : (ਇਹ ਸ਼ਾਹ ਦੀ ਲੜਕੀ ਬਸੰਤ ਕੁਆਰਿ ਦੀ ਸਖੀ).
"ਸਖੀ ਸਭੂਖਨਦੇ ਤੱਹ ਦਈ ਪਠਾਇਕੈ ।" (ਚਰਿਤ੍ਰ 402, 4)

**ਸ਼ਮਸਖਾਂ** : "ਸ਼ਮਸਖਾਂ ਸਮਸ਼ੇਰੋ ਖਾਨਾ ।
ਚਲੇ ਪੀਸਿ ਕਰਿ ਦਾਂਤ ਜੁਆਨਾ ।" (ਚਰਿਤ੍ਰ 405, 204)

**ਸ਼ਮਸਦੀਨ** : "ਸ਼ਮਸਦੀਨ ਕੱਹ ਲੇਹੁ ਬੁਲਾਈ ।" (ਚਰਿਤ੍ਰ 297, 32)

**ਸ਼ਮਸ਼ੇਰੋ ਖ਼ਾਨ** : (ਦੇਖੋ ਸ਼ਮਸਖ਼ਾਂ)

**ਸਮਨ ਪ੍ਰਭਾ** : (ਰਾਨੀ) (ਬੰਗਲਾ ਮੋਰੈ ਦੇਸ ਦੇ ਰਾਜਾ ਦੀ ਰਾਨੀ).
"ਸਮਨ ਪ੍ਰਭਾ ਤਾਕੀ ਪਟਰਾਨੀ ।" (ਚਰਿਤ੍ਰ 317, 1-3)

**ਸਮਰ ਸਿੰਘ** : "ਜੈਸੇ ਸਿੰਘ ਮ੍ਰਿਗ ਕੋ, ਸਿਚਾਨੋ ਜੈਸੇ ਚਿਰੀਆ ਕੋ ਤੈਸੇ
ਹਰਿ ਬੀਰ ਕੋ ਸਮਰ ਸਿੰਘ ਹਯੋ ਹੈ ।" (ਕ੍ਰਿਸ਼ਨਾਵ, 1294-4)

**ਸ਼ਮਰ ਸਿੰਘ** : ਸੁਮਤਕੇਤ ਸੂਰਾ ਬਡੋ ਸਮਰ ਸਿੰਘ ਲੈ ਸੰਗ ।" (ਚਰਿਤ੍ਰ 52, 63)

**ਸਮਰਸੈਨ** : (i) "ਸਮਰਸੈਨ ਰਾਜਾ ਪੁਨਿ ਹਯੋ ।" (ਚਰਿਤ੍ਰ 271, 73)
(ii) ਸਮਰਸੈਨ ਰਾਜਾ ਤੱਹ ਕੋ ਸਰਦਾਰਾ ।" (ਚਰਿਤ੍ਰ 52,1)

**ਸਮਰਕੰਦ** : (ਤੁਰਕਿਸਤਾਨ ਵਿੱਚ ਬਖਾਰੇ ਪਾਸ ਇੱਕ ਪ੍ਰਸਿੱਧ ਸ਼ਹਰ).
ਸਮਰ ਬਾਦਸ਼ਾਹ ਦਾ ਵਸਾਇਆ.
"ਸੂਰਸੈਨ ਰਾਜਾ ਹੁਤੇ ਸਮਰਕੰਦ ਕੇ ਮਾਹਿ ।" (ਚਰਿਤ੍ਰ 112, 1-1)

**ਸਮਰਮਤੀ** : "ਸੁਮਤਿਸੈਨ ਇਕ ਨ੍ਰਿਪਤਿ ਸੁਨਾ ਬਰ ।
ਸਮਰਮਤੀ ਰਾਨੀ ਗ੍ਰਿਹ ਤਾਂਕੇ ।" (ਚਰਿਤ੍ਰ 266,1)

**ਸਮੁਦ੍ਰ/ਸਮੁੰਦ੍ਰ** : (ਸਰਤਾਪਤਿ. ਸਲਲ ਪਤਿ, ਸਿੰਧ).
"ਸੁਨਤ ਬਚਨ ਸਭਪਰੀ ਉਡਾਨੀ ।
ਸਾਤ ਸਮੁਦ੍ਰ ਪਾਰ ਨਿਜਕਾਨੀ ।" (ਚਰਿਤ੍ਰ 264, 40)

**ਸਮੁੰਦ** : "ਸਮੁੰਦ ਪਾਰ ਜਾਯੋ ਨਹਿ ਜਾਵੈ ।" (ਚਰਿਤ੍ਰ 299, 10)

**ਸਮੁੰਦ੍ਰ** : "ਸਮੁੰਦ੍ਰ ਆਦਿ ਇਸਨਾਨੰ ।" (ਗਿਆਨ, 110, 2)

**ਸਯਾਮ** : (ਸ੍ਰੀ ਕ੍ਰਿਸ਼ਨ). "ਸ੍ਰੀ ਜਦੁਬੀਰ ਕੇ ਭਾਜਤ ਹੀ ਛੁਟ ਧੀਰ ਗਯੋ ਬਰ ਬੀਰਨ ਕੋ ।
ਸਧਵਾਇ ਕੈ ਸਿਯੰਦਨ ਭਾਜ ਚਲੇ ਡਰ ਮਾਨ ਘਨੋ ਅਰਿ ਤੀਰਨ ਕੋ ।

ਮਨ ਆਪਨੇ ਕੋ ਸਮਝਾਵਤ ਸਯਾਮ ਤੋ ਕੀਨੋ ਹੈ ਕਾਮ ਅਹੀਰਨ ਕੋ । (ਕ੍ਰਿਸ਼ਨਾਵ, 1442)

**ਸਯਾਨ** : ਝੰਗ ਦੇ ਇਲਾਕੇ ਮੁਸਲਮਾਨਾਂ ਦੀ ਇਕ ਪ੍ਰਸਿੱਧ ਜਾਤੀ, ਜੋ ਪਨਵਾਰ ਰਾਜਪੂਤਾਂ ਵਿਚੋਂ ਨਿਕਲੀ ਹੈ. ਰਾਂਝਾ ਹੀਰ ਦਾ ਪ੍ਰੇਮੀ ਇਸ ਜਾਤੀ ਦਾ ਸੀ.

"ਜੂਨਿ ਸਯਾਨ ਜਾਦ ਕੀ ਧਰੋ ।
ਜੂਠ ਕੂਠ ਤੁਰਕਨ ਕੀ ਖਾਵੋ ।" (ਚਰਿਤ੍ਰ 98, 13-2)

**ਸਰਸ ਸਿੰਘ** : "ਮਗਧ ਦੇਸ਼ ਕੋ ਰਾਵ ਇਕ ਸਰਸ ਸਿੰਘ ਵਡਭਾਗ ।" (ਚਰਿਤ੍ਰ 210)
"ਨਾਮ ਸਰਸ ਸਿੰਘ ਬੀਰ ਸਿੰਘ ਮਹਾ ਸਿੰਘ ਸਾਰ ।" (ਕ੍ਰਿਸ਼ਨਾਵ, 1363)

**ਸਰਸੁਤੀ ਸਿੰਘ** : "ਸਰਸੁਤੀ ਨਾਮ ਤਿਨ ਨਾਮ ਮੇਲ ।" (ਦੱਤ, 166-2)

**ਸਰਜੂ** : (ਸਰਯੂ) (ਨਦੀ ਜੋ ਅਯੁਧਯਾ ਪਾਸ ਵਹਿੰਦੀ ਹੈ).
"ਬਾਨ ਪਨਿ ਕਮਾਨ ਲੈ ਬਿਹਰੰਤ ਸੂਰਏ ਤੀਰ ।" (ਰਾਮਾਵ, 51)

**ਸਰਤਨ ਕੀ ਸੈਨਾ** : (ਨਦੀਆਂ ਦੀ).
"ਸਰਤਨ ਕੀ ਸੈਨਾ ਮੰਗ ਲਿਯਾਏ ।" (ਕ੍ਰਿਸ਼ਨਾਵ, 1482)

**ਸਰਫ਼ ਦੀਨ** : "ਪੀਰ ਏਕ ਮੁਲਤਾਨ ਮੈਂ ਸ਼ਰਫ ਦੀਨ ਤਿੱਹ ਨਾਉਂ ।" (ਚਰਿਤ੍ਰ 219)

**ਸਰਬ ਸਿੰਘ** : (i) ਪਲਵਲ ਕੋ ਰਾਜਾ ਰਹੈ ਸਰਬ ਸਿੰਘ ਤੇ ਨਾਮ ।" (ਚਰਿਤ੍ਰ 170,1)
(ii) "ਸਰਬ ਸਿੰਘ ਰਾਜਾ ਇਕ ਸੋਹੈ ।
ਸਰਬ ਸਿੰਧੁ ਪੁਰਗੜ੍ਹ ਜਿੱਹ ਕੋ ।" (ਚਰਿਤ੍ਰ , 396)

**ਸਰਬ ਸਿੰਧਗੜ੍ਹ** : (ਸਰਬ ਸਿੰਘ ਰਾਜਾ ਦੀ ਧਾਨੀ).
"ਸਰਬ ਸਿੰਧੁ ਪੁਰ ਗੜ੍ਹ ਜਿਹ ਕੋ ਹੈ । (ਚਰਿਤ੍ਰ 396, 1-2)

**ਸਰਬ ਮੰਗਲਾ**: (ਦੇਵੀ)."ਸਰਬ ਮੰਗਲਾ ਕੋ ਭਵਨ ਮੋਖਾ ਸਹਿਰ ਮਝਾਰ ।" (ਚਰਿਤ੍ਰ 88, 2-1)

**ਸਰਵਣ** : (ਸਿੰਧੂ). ਅੰਧਕ ਰਿਖੀ ਦਾ ਪੁਤ੍ਰ. ਇਹ ਮਾਤਾ ਪਿਤਾ ਦੀ ਸੇਵਾ ਕਰਨ ਵਿੱਚ ਅਦੁੱਤੀ ਸੀ. ਇਹ ਜੰਗਲੀ ਜਾਨਵਰ ਦੇ ਭੁਲੇਖੇ ਰਾਜਾ ਦਸਰਥ ਹੱਥੋਂ ਮਾਰਿਆ ਗਿਆ.

"ਗਹਿ ਪਾਤ ਚਲਿਯੋ ਜਲ ਲੈਨ......ਨ੍ਰਿਪ ਬੈਠ ਪਤਊਅਨ ਬਾਂਧ ਜਹਾਂ
ਭਭਕੰਤ ਘਟੰ ਅਤਿ ਨਾਦ ਹੂਅੰ ।
ਧੁਨਿ ਕਾਨ ਪਰੀ ਅਜ ਰਾਜ ਸੁਅੰ ॥ ਗਹਿ ਪਾਣ ਸੁ ਬਾਵਹਿ ਤਾਨ ਧਨੰ ।
ਮ੍ਰਿਗ ਜਾਣ ਦਿਜੰ ਸਰ ਸੁੱਧ ਹਨੰ ।" (ਰਾਮਾਵ, 19-20)

**ਸਰਵਰ** : (ਸਖ ਸਰਵਰ). "ਭੇਦ ਅਭੇਦ ਨਾ ਕਿਨੂੰ ਪਛਾਨਾ ।
ਸਰਵਰ ਕਿਯਾ ਸੁ ਸਿਰਪਰ ਮਾਨਾ ।" (ਚਰਿਤ੍ਰ 346, 1-2)

**ਸਰਿਸਵਹਿ** : (ਸਰੂੰ). "ਤਾਂਮੈ ਡਾਰਿ ਸਰਿਸਵਹਿੰ ਦਯੋ ।" (ਚਰਿਤ੍ਰ 95, 2-3)

**ਸਰਪਕਲਾ** : (ਦਛਿਨ ਦੇਸ਼ ਦਾ).
"ਮੰਗਲਸੈਨ ਰਾਵ ਜਗ ਕਹਈ ।
ਸਰੂਪਕਲਾ ਤਾਕੀ ਬਰ ਨਾਰੀ ।" (ਚਰਿਤ੍ਰ 92, 2-1)

**ਸਰੋਹੀ** : ਸੰਨ 1425 ਦੇ ਕਰੀਬ ਰਾਉਸੈਨ "ਦੇਉਰਾ" ਰਾਜਪੂਤ ਨੇ ਰਾਜਪੂਤਾਨਾ ਅਲਵਾ ਰੇਲਵੇ ਸਟੇਸ਼ਨ ਤੇ ਪਿੰਡ ਵਾੜਾ ਤੋਂ 16 ਮੀਲ ਉਤਰ ਪੱਛਮ ਵੱਲ ਵਸਾਇਆ.

(ਗਿਆਨੀ ਨਰਾਯਣ ਸਿੰਘ) (ਜੀਵਿ. ਮਾਰਤੰਡ)

"ਸ਼ਹਰ ਸਰੋਹੀ ਕੇ ਬਿਖੈ ਬਿਕ੍ਰਤ ਕਰਨ ਇਕ ਰਾਇ ।"

(ਚਰਿਤ੍ਰ 336,1-1)

**ਸੱਲ/ਸਲਯ** : (ਮਦ੍ਰ ਦੇਸ਼ ਦਾ ਇਕ ਰਾਜਾ). ਪੰਡੁ ਰਾਜਾ ਦੀ ਰਾਣੀ ਮਾਦ੍ਰੀ ਦਾ ਭਾਈ.

"ਭਏ ਸੈਨਪਾਲੰ ਬਲੀ ਸੂਲਿ ਸਲਯੰ ।"

ਜਨਮੇਜਯ ਕੁਰਛੇਤ੍ਰ ਦੇ ਜੰਗ ਵਿੱਚ ਏਸ ਨੇ ਕੌਰਵਾਂ ਦਾ ਪੱਖ ਲਿਆ. ਜੰਗ ਦੇ ਅਠਾਰਵੇਂ ਦਿਨ ਇਹ ਯੁਧਿਸਟਰ ਹੱਥੋਂ ਮਾਰਿਆ ਗਿਆ. (ਇਹ ਕਰਣ ਦਾ ਰਥਵਾਹੀ ਸੀ).

"ਸਲ ਰਾਜਾ ਜਵਨ ਦਿਨ ਜੂਝਾ ।" (ਗਿਆਨ, 216-1)

**ਸਲਭ** : (ਭਮੱਕੜ). "ਜਾਨੁਕ ਸਲਭ ਦੀਪ ਅਨੁਹਾਰ ।" (ਚਰਿਤ੍ਰ 405, 70-4)

**ਸਵਦਾਗਰ** : (ਵਿਆਪਰੀ)

'ਗੂਦ ਪਰਯੋ ਤਿੱਹ ਕੋ ਇਮ ਜਿਉ ਸਵਦਾਗਰ ਕੋ ਟੂਟ ਗਯੋ ਮਟ ਘੀ ਕੋ ।

(ਕ੍ਰਿਸ਼ਨਾਵ, 173-4)

**ਸ਼ਾਹ** : (ਸ਼ਾਹੂਕਾਰ). ਦੱਤ (ਦਤਾਤ੍ਰੇ) ਦਾ ਬੀਸਵਾਂ ਗੁਰੂ. ਰੁਦ੍ਰ ਦਾ ਉਪ ਅਵਤਾਰ.

"ਸ਼ਾਹ ਸੁ ਦਿਰਬ ਬ੍ਰਿਤ ਲਗ ਰਹਾ ।

ਰਿਖਨ ਓਰ ਤਿਨ ਚਿਤਯੋ ਨ ਨੇਤ੍ਰ ਮੀਚ ਏਕੈ ਧਨਿ ਆਸਾ । 443 ।

ਤਾਸ ਦੇਖ ਕਰਿ ਦੱਤਾ ਪ੍ਰਭਾਉ ।

ਪ੍ਰਗਟ ਕਹਾ ਤਜ ਕੇ ਹਠ ਭਾਉ ।

ਐਸ ਪ੍ਰੇਮ ਪ੍ਰਭ ਸੰਗ ਲਗੱਈਐ ।

ਤਬ ਹੀ ਪੁਰਖ ਪੁਰਾਤਨ ਪੱਈਐ ।" (ਰੁਦ੍ਰਾਵ, 445)

**ਸ਼ਾਹ ਸੰਗ੍ਰਾਮ** : "ਲਖੈ ਸ਼ਾਹ ਸੰਗ੍ਰਾਮ ਜੁੱਝੇ ਜੁਝਾਰੰ ।" (ਬਚਿਤ੍ਰ, ਅੰ 8, 24, ਚਰਿਤ੍ਰ 92)

(ਦੇਖੋ ਜੰਗ ਭੰਗਾਣੀ).

**ਸ਼ਾਹਜਹਾਨ** : ਜੋਧਪੁਰ ਦੇ ਰਾਜਾ ਉਦਯ ਸਿੰਘ ਦੀ ਪੁਤ੍ਰੀ ਜੋਧਾ ਬਾਈ (ਬਾਲਮਤੀ) ਦੇ ਉਦਰ ਤੋਂ ਜਹਾਂਗੀਰ ਬਾਦਸ਼ਾਹ ਦਾ ਤੀਜਾ ਪੁਤ੍ਰ. ਜਨਮ 5 ਜਨਵਰੀ 1593. ਲਾਹੌਰ. ਮਰਨ 23 ਜਨਵਰੀ 1666.

(i) "ਜਹਾਂਗੀਰ ਆਦਲ ਮਰਿ ਗਯੋ ।

ਸਹਾਜਹਾਨ ਹਜ਼ਰਤ ਜੂ ਭਯੋ ।" (ਚਰਿਤ੍ਰ 82, 1.3)

(ii) "ਸ਼ਾਹਜਹਾਨ ਕੀ ਇਕਬਰ ਨਾਰੀ ।

ਪ੍ਰਾਨਮਤੀ ਤਿੱਹ ਨਾਮ ਉਚਾਰੀ ।" (ਚਰਿਤ੍ਰ 155, 1)

(iii) "ਕਾਨਿ ਕਰੋਂ ਨਹਿ ਸਾਹਿਜਹਾਨ ਕੀ ਧਾਮ ਜਿਤੋ ਧਨ ਹੈ ਸੁ ਲੁਟਾਊ ।"
(ਚਰਿਤ੍ਰ 164,4)

(iv) "ਸ਼ਾਜਹਾਂ ਜੱਹ ਸਭਾ ਬਨਾਈ ।
ਬਹਲ ਬੈਠਿ ਤਿੱਹ ਓਰ ਸ਼ਿਧਾਈ ।" (ਚਰਿਤ੍ਰ 189, 2

(v) "ਲੂਟਿ ਫਿਰੰਗੀ ਲਏ......ਸਾਹਜਹਾਂ ਜੂ ਜਹਾਂ ਤਹੀਂ ਸਭ ਹੀ ਗਏ ।"
(ਚਰਿਤ੍ਰ 204,4)

(vi) "ਸ਼ਾਹਜਹਾਂ ਕੇ ਧਾਮ ਕੋ ਰਾਖੇ ਦਰਬ ਅਮਿੱਤਿ ।" (ਚਰਿਤ੍ਰ 226,3)

(vii) "ਸ਼ਾਹਿਜਹਾਨ ਰਾਜ ਕਰਤ ਤੱਹ ।" (ਚਰਿਤ੍ਰ 278,1-2)

ਸਾਹਜਹਾਨਪੁਰ : ਯੂ. ਪੀ. ਦੇ ਇਲਾਕੇ ਦਾ ਸ਼ਹਿਰ.

ਸਾਹਜਹਾਨ ਦੇ ਇਕ ਫੌਜੀ ਅਫਸਰ ਦਿਲੇਰ ਖਾਂ ਨੇ ਸੰਨ 1647 ਵਿੱਚ ਦੇਓਹਾ (ਗੰਗਾ) ਨਦੀ ਦੇ ਖੱਬੇ ਕਿਨਾਰੇ ਆਬਾਦ ਕੀਤਾ.

"ਸਾਹਜਹਾਂਪੁਰ ਮੇ ਹੁਤੀ ਇਕ ਪਟੂਆ ਕੀ ਨਾਰ ।" (ਚਰਿਤ੍ਰ 41,1-1)

ਸ਼ਾਹਜਹਾਨਾਬਾਦ : (ਦਿੱਲੀ ਦਾ ਹੀ ਨਾਉਂ ਹੈ).

(i) ਸ਼ਾਹ ਜਹਾਨਾਬਾਦ ਮੈਂ ਏਕ ਤੁਰਕ ਕੀ ਨਾਰ ।" (ਚਰਿਤ੍ਰ 7, 1-1)

(ii) "ਸਾਹ ਜਹਾਨਾਬਾਦ ਮੈਂ ਏਕ ਮੁਗਲ ਕੀ ਬਾਲਾ ।"
(ਚਰਿਤ੍ਰ 19 ,2-1)

ਸ਼ਾਹ ਜਲਾਲ ; (i) "ਸ਼ਾਹਜਲਾਲ ਸ਼ਿਕਾਰ ਕੋ ਇਕ ਦਿਨ ਨਿਕਸਯੋ ਆਇ ।
ਮ੍ਰਿਗਨਿ ਕੋ ਮਾਰਤ ਭਯੋ ਤਰਲ ਤੁਰੰਗ ਧਵਾਇ ।" (ਚਰਿਤ੍ਰ 103, 4)

(ii) "ਠਟਾ ਸ਼ਹਿਰ (ਸੱਖਰ) ਦੇ ਰਾਜਾ ਦਾ ਪੁਤ੍ਰ.
"ਤਹਾਂ ਧਾਮ ਪਾਤਸ਼ਾਹ ਕੇ ਜਲਨ ਨਾਮਾ ਪੂਤ ।"
(ਚਰਿਤ੍ਰ 103, 2-1)

ਸ਼ਾਹਪੁਰੀ : "ਲਾਲਪਰੀ ਇਕ ਬਚਨ ਉਚਾਰੋ ।
ਸ਼ਾਹਪਰੀ ਸੁਨੁ ਬੈਨ ਹਮਾਰੋ ।" (ਚਰਿਤ੍ਰ 135-5)

"ਸ਼ਾਹਪਰੀ ਤਾਂਕੀ ਤ੍ਰਿਯਾ ਰਾਖਤ ਸਭ ਕੋ ਭਾਵ ।" (ਚਰਿਤ 167, 1)

"ਬ੍ਰਿਜ ਮਹਿ ਏਕ ਅਹੀਰਨਿ ਰਹੈ ।
ਸ਼ਾਹਪਰੀ ਤਾਂਕੋ ਜਗ ਕਹੇ ।" (ਚਰਿਤ੍ਰ 169, 1)

ਸ਼ਾਹਪੁਤ੍ਰ : (ਸ਼ਾਹ ਦਾ ਬੇਟਾ)

"ਸਾਹਪੁਤ੍ਰ ਤਹ ਆਇ ਦਿਖਾਈ ਦੈ ਗਯੋ ।" (ਚਰਿਤ੍ਰ 262, 3-3)

ਸਾਹਬਚੰਦ : (ਸਾਹਿਬ ਚੰਦ). ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਇਕ ਪ੍ਰੇਮੀ ਸਿੱਖ ਜੋ ਮਹਾਨ ਯੋਧਾ ਸੀ.

"ਹਨਿਯੋ ਸਾਹਬ ਚੰਦੰ ਖੇਤੰ ਖਤ੍ਰਿਯਾਣੰ ।
ਹਨੇ ਖਾਨ ਖ਼ੂਨੀ ਖ਼ੁਰਾਸਾਨ ਭਾਨੰ । (ਬਚਿਤ੍ਰ , ਅੰ. 8,10)

**ਸ਼ਾਹਮਦਾਹ** : (ਪੂਰਬ ਦੀ ਅਪੂਰਬ ਨਗਰ ਦੇ ਰਹਿਣ ਵਾਲਾ ਪੀਰ).
"ਸ਼ਾਹਮਦਾਹ ਪੀਰ ਤੱਹ ਜ਼ਾਹਿਰਾ ।" (ਚਰਿਤ੍ਰ 360, 3-1)

**ਸਾਹਿਬ ਸਿੰਘ** : "ਸਾਹਿਬ ਸਿੰਘ ਕੋ ਸੀਸ ਕਟਿਯੋ ।" (ਕ੍ਰਿਸ਼ਨਾਵ, 1276-2)

**ਸਾਹਿਬ ਦੇਈ** : "ਰੰਘਰਾਰੀ ਰੰਘਰੋ ਬਸੈ ਕੰਚਨ ਸਿੰਘ ਸੁਨਾਮ ।
ਸਾਹਿਬ ਦੇਈ ਤ੍ਰਿਯ ਰਹੈ ਜਾਂਹਿ ਸੰਤਾਵੇ ਕਾਮ ।" (ਚਰਿਤ੍ਰ 171, 1)

**ਸਾਹੁਰੇ** : (ਘਰ ਵਾਲੀ ਦਾ ਪੇਕਾ ਘਰ).
"ਚਲਯੋ ਜੁਲਾਹੋ ਸਾਹੁਰੇ (ਚਰਿਤ੍ਰ 93, 1-1)

**ਸਾਹਿਬਾਂ** : "ਰਾਵੀ ਨਦਿ ਊਪਰ ਬਸੈ ਨਾਰਿ ਸਾਹਿਬਾਂ ਨਾਮ ।
ਮਿਰਜਾ ਕੇ ਸੰਗ ਦੋਸਤੀ ਕਰਤ ਆਠ ਹੂੰ ਜਾਮ ।" (ਚਰਿਤ੍ਰ 129, 1)

**ਸਾਹੁਚਉਤਾਰੇ** : (ਕੁੜਵਾਲੀ).
"ਸ਼ਾਹੁ ਚਉਤਰੇ ਜਾਇ ਜਤਾਈ ।" (ਚਰਿਤ੍ਰ 61, 7-4)

**ਸ਼ਾਹੁਨੀ** : (ਸ਼ਾਹ ਦੀ ਵਹੁਟੀ).
"ਤਾਂਕੇ ਘਰ ਤਸਕਰ ਇਕ ਆਯੋ ।
ਤਿਨ ਸਾਹੁਨਿ ਸੋਂ ਬਚਨ ਸੁਨਾਯੋ ।" (ਚਰਿਤ੍ਰ 61, 1-4)

**ਸਾਗਰ ਮੇਖਲਾ** : (ਧਰਤੀ).

**ਸਾਜਨ ਸਿੰਘ** : "ਸਾਜਨ ਸਿੰਘ ਹਨਯੋ ਰਨ ਪਾਯੋ ।" (ਕ੍ਰਿਸ਼ਨਾਵ, 1270)

**ਸਾਂਢਣੀ** : (ਊਠਣੀ).
"ਅਥਕ ਸਾਢਿਨੀ ਪਰ ਚੜ੍ਹਿ ਬੈਠੇ ।" (ਚਰਿਤ੍ਰ 334,12)

**ਸਾਤ ਸਮੁੰਦ੍ਰ** : "ਸਾਤ ਸਮੁੰਦ੍ਰਨ ਮਾਪਿ ਪ੍ਰਿਥੀ ਤਸ ਕੋ ਗਯੋ ।" (ਚਰਿਤ੍ਰ 127.18-1)

**ਸਾਤਕਿ** : ਯਾਦਵ ਸਤਹਾਕ ਦਾ ਪੁਤ੍ਰ (ਯੁਯਧਾਨ).
"ਸਾਤਕਿ ਸਿਉ ਹਰਿ ਯੌ ਕਹਿਓ ਤੁਮ ਧਾਵਹੁ ਲੈ ਸੈਨ ।"
(ਕ੍ਰਿਸ਼ਨਾਵ, 1434-2)

**ਸਾਤਰਸਾਤਲ** : (ਪ੍ਰਿਥਵੀ ਦੇ ਹੇਠਲਾ ਦੇਸ਼).
"ਜੀਤਿ ਰਸਾਤਲਸਾਤ ਸੂਰਗ ਕੋ ਮਗ ਲਿਯੋ ।" (ਚਰਿਤ੍ਰ 217, 18-2)

**ਸ਼ਾਦੀਖ਼ਾਨ** : ਸ਼ਾਦੀਖਾਨ ਤਹਾਂ ਹੁਤੋ ਇਕ ਪਠਾਨ ਕੋ ਪੂਤ ।" (ਚਰਿਤ੍ਰ 221, 3)

**ਸਾਧੂ** (ਮਹਾਂਪੁਰਖ)
"ਯਹ ਸਭ ਭੇਦ ਸਾਧੂ ਕੋਊ ਜਾਨੈ ।
ਸਤਿ ਨਾਮੁ ਕੋ ਤੱਤ ਪਛਾਨੈ ।" (ਚਰਿਤ੍ਰ 81, 11-1)

**ਸ਼ਾਮ ਸਿੰਘ** : (i) ਸ੍ਰੀ ਦੀਪਚੰਦ ਦਾ ਸਪੁਤ੍ਰ. ਅਨੰਦਪੁਰ ਦੇ ਸੋਢੀ ਸਾਹਿਬਾਨ ਦਾ ਵਡਕਾ ਗੁਲਾਬ ਰਾਇ ਦਾ ਭਾਈ.

(ii) ਦਸਵੇਂ ਗੁਰੂ ਜੀ ਦਾ ਤੋਸ਼ੇਖਾਨੀਆ ਅਤੇ ਸ਼ਸਤ੍ਰਾਲਯ ਦਾ ਦਾਰੋਗਾ.

**ਸ਼ਾਮ ਚੰਦ** : ਇਹ ਨਾਉਂ ਅੰਮ੍ਰਿਤ ਛਕਣ ਤੋਂ ਪਹਿਲਾਂ ਸੀ, ਫੇਰ ਸ਼ਾਮ ਸਿੰਘ ਹੋਇਆ, (ਦੇਖੋ ਸ਼ਾਮ ਸਿੰਘ).

**ਸਾਮਦੇਸ਼** : ਏਸ਼ੀਆ ਦਾ ਇਕ ਭਾਗ ਜੋ ਚਾਰ ਸੈ ਮੀਲ ਲੰਮਾ ਅਤੇ ਡੇਢ ਸੈ ਮੀਲ ਚੌੜਾ ਹੈ. ਏਸ ਦੇ ਦੱਖਣ ਅਰਬ ਪੱਛਮ ਮੈਡੀਟ੍ਰੇਨੀਅਨ ਸਮੁੰਦ੍ਰ ਹੈ. ਦਮਿਸ਼ਕ ਏਸ ਦਾ ਪ੍ਰਧਾਨ ਨਗਰ ਹੈ.

"ਸ਼ਾਮ ਦੇਸ਼ ਕੇ ਸ਼ਾਹ ਕੋ ਸੁੰਦਰ ਏਕ ਸਪੂਤ । (ਚਰਿਤ੍ਰ 66, 3-3)

**ਸਾਮੰਤ** : (ਦੇਖੋ ਸਾਵੰਤ). "ਸਾਮੰਤ ਸੁੱਧ ਰਾਵਲੀ ਭੇਖ । (ਕਲਕੀ 530, 4)

**ਸਾਰਸ** : ਕੂੰਜ ਦੀ ਸ਼ਕਲ ਦਾ ਇਕ ਜਾਨਵਰ, ਜਿਸ ਦਾ ਸਿਰ ਲਾਲ, ਗਰਦਨ, ਚੁੰਜ ਅਤੇ ਟੰਗਾਂ ਲੰਮੀਆਂ, ਫੰਘਾਂ ਦਾ ਰੰਗ ਦੂਧਾ ਕਾਸਣੀ ਹੋਂਦਾ ਹੈ. ਏਸ ਨੂੰ ਸ਼ਿਕਾਰੀ ਨਹੀਂ ਮਾਰਦੇ ਕਿਉਂਕਿ ਜੋੜੇ ਵਿਚੋਂ ਇੱਕ ਦੇ ਮਰਨ ਕਰਕੇ ਦੂਸਰਾ ਵਿਛੋੜੇ ਦੇ ਦੁਖ ਨਾਲ ਮਰ ਜਾਂਦਾ ਹੈ. ਇਕ ਵਾਰ ਜੋੜੀ ਟੁੱਟ ਕੇ ਫੇਰ ਨਹੀਂ ਜੁੜਦੀ.

"ਸਾਰਸ ਸੋਂ ਮਸੁਰਾ ਅਰ ਸ੍ਰੀ ਸਸਿ ਕੰਜ ਕੁਰੰਗਨ ਕ੍ਰਾਤ ਹਰੇ ਹੈ ।"

(ਸਵੈਯਕ 36,2)

**ਸਾਰ ਸਿੰਘ** : "ਨਾਮ ਸਰਸ ਸਿੰਘ ਬੀਰ ਸਿੰਘ ਮਹਾਂ ਸਿੰਘ ਸਾਰ ।" (ਕ੍ਰਿਸ਼ਨਾਵ, 1373)

**ਸਾਰਸੁਤੀ** : (ਸਾਰਸਵਤੀ). ਇਸ ਨਦੀ ਦੇ ਜਲ ਦਾ ਰੰਗ ਲਾਲ ਹੈ. ਇਸੇ ਲਈ ਇਸ ਦੇ ਜਲ ਨੂੰ ਗ੍ਰੰਥਾਂ ਵਿੱਚ ਲਹੂ ਨਾਲ ਤੁਲਨਾ ਦਿਤੀ ਹੈ.

"ਸਾਰਸੁਤੀ ਜਣੁ ਨ੍ਹਾਈਆਂ ਮਿਲ ਕੇ ਦੇਵੀਆਂ ।" (ਚੰਡੀਵਾ. 40, 9)

**ਸਾਰਸੁਤੀ** : (i) ਇੱਕ ਨਦੀ ਜੋ ਅਲਾਹਾਬਾਦ ਪਾਸ ਗੰਗਾ ਜਮਨਾ ਵਿੱਚ ਮਿਲ ਜਾਂਦੀ ਹੈ.

(ii) ਬ੍ਰਾਹਮਣਾਂ ਦਾ ਇਕ ਗੋਤ :

"ਇਮ ਬੇਦ ਉਚਾਰਤ ਸਾਰਸੁਤੀ ।" (ਅਕਾਲਉ, 160-2)

(iii) ਸਾਰਸੂਤੀ ਨਦੀ ਦੇ ਕੰਢਿਆਂ ਤੇ ਵਸਣ ਵਾਲੇ ਲੋਕ.

"ਸਾਰਸੂਤੀ ਹ੍ਵੈ ਚਲੇ ਇਕੱਠੇ ।" (ਚਰਿਤ੍ਰ 52,43-2)

(iv) "ਸਾਰਸੂਤੀ ਬਕਤਾ ਕਰਿ ਕੈ ਜੁਗ ਚਾਰ ਗਨੇਸ ਕੇ ਹਾਥ ਲਖੇ ਹੈ ।"

(ਸਵੈਯਕ, 49-3)

**ਸਾਰਕੇਤ** :

"ਸੀਸੀ ਸਾਰਕੇਤ ਇਕ ਰਾਜਾ ।" (ਚਰਿਤ੍ਰ 300, 1)

**ਸਾਰਦ** : (ਸਰਵਦ ਅਹਿਲਯਾ ਦਾ ਪਤਿ)

"ਸਾਰਦ ਸੇ ਜਿਨ ਕੇ ਜਸ ਕੋ ਕਹਿਕੈ ਛ੍ਵਨ ਹਾਰੇ ।"

**ਸਾਰਦੂਲਧੁਜ** : (ਯਵਰਾਜ). "ਸਾਰਦੂਲ ਧੁਜ ਨਾਹਰ ਧੁਜ ਭਨ ।" (ਚਰਿਤ੍ਰ 266,5-1)

**ਸਾਰਮੌਰ** : (ਰਿਆਸਤ ਨਾਹਣ).
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਬਾਦ ਕੀਤਾ ਸਥਾਨ ਜਮਨਾ ਦੇ ਕਿਨਾਰੇ ਏਥੇ ਬੈਠ ਕੇ ਕਈ ਗ੍ਰੰਥਾਂ ਦੀ ਰਚਨਾ ਕੀਤੀ ਤੇ ਭੰਗਾਣੀ ਦਾ ਜੰਗ ਲੜਿਆ ।
"ਨਗਰ ਪਾਵਟਾਂ ਬਹੁ ਬਸੈ ਸਾਰਮੌਰ ਕੇ ਦੇਸ ।" (ਚਰਿਤ੍ਰ 71,1-1)

**ਸਾਲਬਾਹਨ** : (ਰਾਜਾ) ਰਸਾਲੂ ਦਾ ਪਿਤਾ.
"ਸਯਾਲਕੋਟ ਕੇ ਦੇਸ਼ ਮੇ ਸਾਲਬਾਹਨ ਰਾਵ ।" (ਚਰਿਤ੍ਰ 97,1-1)

**ਸਾਲਿਸ** : (ਮਧਜਸਥ).
ਸਾਲਿਸ ਸਿਹਿੰਦਾ ਸਿੱਧਤਾਈ ਕੋ ਸਿਧਿੰਦਾ ।" (ਗਿਆਨ, 45-1)

**ਸਾਵ/ਸਾਵਕ** : (ਜੋਧਾ) (ਬੱਚਾ).
(i) "ਰਾਨਨਿ ਰਾਵ ਸਵਾਨਿਨਿ ਸਾਵ ਭਵਾਨਿਨੀ
ਭਾਵ ਭਲੇ ਮਨ ਮਾਨਾ ।" (ਰੁਦ੍ਰ ਪਾਰਸ, 20-4)
(ii) ਜਨੁ ਸਾਵਕ ਸਾਯਕ ਕੇ ਮਾਰੇ ।" (ਚਰਿਤ੍ਰ 98, 2-2)

**ਸਾਵਜ** : (ਜਲ ਨਾਲ ਲੱਦਿਆ ਬੱਦਲ).
"ਸੁਛਬਿ ਸਾਵਜ ਤੜਤਾ ਕ੍ਰਿਤਿ ।" (ਪਾਰਸ, 190-1)

**ਸਾਵਨ** : (ਸਉਣ).
"ਸਾਵਨ ਕੀ ਘਟ ਜਿਉ ਘੁਰ ਢੂਕੇ ।" (ਰਾਮਾਵ, 338-4)

**ਸਾਵਿਤ੍ਰਕਾ** : (1) ਗਾਯਤ੍ਰੀ, (2) ਬ੍ਰਹਮਾ ਦੀ ਪੁਤ੍ਰੀ, (3) ਬ੍ਰਹਮਾ ਦੀ ਇਸਤ੍ਰੀ.
"ਕਿ ਸਾਵਿਤ੍ਰੀਕਾ ਛੈ ।" (ਦੱਤਾਵ, 296-1)

**ਸਾਵੰਤ** : (1) ਸੂਰਜ, (2) ਮੰਡਲਪਤੀ, (3) ਰਾਜਸੀਮਾ ਨਾਲ ਮਿਲਦੇ ਇਲਾਕਿਆਂ ਦੇ ਨਜ਼ਰਾਨਾ ਦੇਣ ਵਾਲੇ ਰਾਜੇ.
"ਤਪੈ ਤੇਜ ਸਾਵੰਤ ਜ੍ਵਾਲੰ ।" (ਗਿਆਨ, 176-2)

**ਸਿਸ ਸੀਤਾ** : (ਲਉ ਕੁਸ਼ੁ)
"ਤਿੱਹ ਸਿਸ ਸੀਤਾ ।" (ਰਾਮਾਵ, 810,3)

**ਸਿਸਪਾਲ** : ਚੰਦੇਰੀ ਦੇ ਰਾਜਾ ਦਮਘੋਸ਼ ਦਾ ਪੁਤ੍ਰ. ਸ੍ਰੀ ਕ੍ਰਿਸ਼ਨ ਦਾ ਮਸੇਰਾ ਭਾਈ.
"ਬੈਠੋ ਹੁਤੇ ਸਸਪਾਲ ਤਹਾਂ ਅਤਿ ਸੋ ਅਪਨੋ ਮਨ ਬੀਚ ਰਿਸਾਯੋ ।"
(ਕ੍ਰਿਸ਼ਨਾਵ, 2334-4)

**ਸਿਕੰਦਰ** : (i) ਫੈਲਕੂਸ ਦਾ ਪੁਤ੍ਰ. ਯੂਨਾਨ ਦਾ ਬਾਦਸ਼ਾਹ. ਏਸ ਨੇ ਜੇਹਲਮ ਦੇ ਕੰਢੇ ਪੰਜਾਬ ਦੇ ਰਾਜਾ ਪੁਰੂ ਨੂੰ ਹਰਾਇਆ ਅਤੇ ਬਿਆਸ ਤਕ ਆ ਕੇ ਆਪਣੇ ਦੇਸ ਨੂੰ ਮੁੜ ਗਿਆ. ਏਸ ਦਾ ਦਿਹਾਂਤ ਸੰਮਤ 323 ਵਿੱਚ ਹੋਇਆ.
"ਫੈਲਕੂਸ ਪਾਤਸ਼ਾਹ ਕੇ ਸੂਰ ਸਿਕੰਦਰ ਪੂਤ ।" (ਚਰਿਤ੍ਰ 217,1)
(ii) ਲੋਦੀਵੰਸ਼ ਦਾ ਬਾਦਸ਼ਾਹ ਬਹਿਲੋਲ ਖ਼ਾਂ ਦਾ ਪੁਤ੍ਰ. ਇਹ ਸੰਨ 1489

ਵਿੱਚ ਦਿੱਲੀ ਦੇ ਤਖ਼ਤ ਤੇ ਬੈਠਾ. ਇਹ ਹਿੰਦੂਆਂ ਨੂੰ ਅਤਿ ਦੁਖ ਦਿੰਦਾ ਹੋਇਆ 17 ਫ਼ਰਵਰੀ 1517 ਨੂੰ ਆਗਰੇ ਮੋਇਆ.

ਸਿਕੰਦਰ : (ਦੇਖੋ ਇਸਕੰਦਰ).

ਸਿਖ ਬਾਹਨ : "ਸਿਖ਼ਿ ਬਾਹਨ-ਮੋਰ ਦਾ ਸਵਾਰ. ਖਟ ਬਦਨ (ਖਟਮੁਖ) ਸ਼ਿਵ ਦਾ ਪੁਤ੍ਰ ਕਾਰਤਿਕੇਯ.

"ਸਿਖਿ ਬਾ ਹਨ ਖਟ ਬਦਨ ਸੁ ਯਾਹੀ ਤੇ ਧਰੈ ।" (ਚਰਿਤ੍ਰ 336,8)

ਸਿਤਸਪਤੀ : (ਚੰਦ੍ਰਮਾ-ਸੂਰਜ-ਵਰਣ)

"ਸਿਤਸਪਤੀ, ਤਪਸਪਤੀ ਬਨਸਪਤੀ ਜਪ ਸਦਾ ।" (ਅਕਾਲਉ, 179-2)

ਸਿਧਪਾਲ : ਏਮ ਦੀ ਪੁਤ੍ਰੀ ਧਰਮੀ ਸੀ. ਉਸ ਨੇ ਪਿਤਾ ਨੂੰ ਕਿਹਾ ਛਤ੍ਰੀਆਂ ਨੇ ਕਦੇ ਤੁਰਕਾਂ ਨੂੰ ਲੜਕੀ ਨਹੀਂ ਦਿਤੀ ਸੋ ਮਰ ਭਾਵੇਂ ਜਾਵੀਂ ਪਰ ਇਹ ਨਿੰਦਤ ਕਰਮ ਨਾ ਕਰੀਂ.

"ਬ੍ਰਿਜੈ ਸੂਰ ਖਤ੍ਰੀ ਇਕ ਰਹੈ ।
ਸਿਧਪਾਲ ਤਾ ਕਹ ਜਗ ਕਹੈ ।" (ਚਰਿਤ੍ਰ 297)

ਸਿਪਾਹੀਆਂ : (ਸੈਨਕ)

"ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆਂ ।" (ਚੰਡੀਵਾ, 29-2)

ਸਿਮ੍ਰਿਤਿ : ਉਹ ਗ੍ਰੰਥ ਜੋ ਰਿਖੀਆਂ ਨੇ ਕੰਠ ਕੀਤੇ ਵੇਦ ਵਾਕ ਅਤੇ ਮਹਾਪੁਰਖਾਂ ਦੇ ਬਚਨ ਪੁਸਤਕਾਂ ਦੇ ਰੂਪ ਵਿੱਚ ਲਿਖ਼ੇ. ਇਹ ਗਿਣਤੀ ਵਿਚ ਕਈ ਹਨ, ਮੁਖ ਇਕੱਤੀ ਹਨ, (ਇਨ੍ਹਾਂ ਵਿੱਚ ਹੀ ਅਠਾਰ੍ਹਾਂ ਅਤੇ ਅਠਾਈ ਸਮਝਣੈ).

"ਕੋਟਿ ਸਿਮ੍ਰਿਤਿ ਪੁਰਾਨ ਸ਼ਾਸਤ੍ਰ ਨ ਆਵਹੀ ਵਹੁ ਚਿਤ ।" (ਜਾਪੁ, 83-4)

ਸਿਰਗਾਲ : (ਸ਼੍ਰਿਗਾਲ).

ਪੌਂਡ੍ਰਕ ਵਾਸੁਦੇਵ ਦਾ ਦੂਜਾ ਨਾਉਂ.

"ਦੱਤ ਸ਼੍ਰਿਗਾਲ ਪਠਯੋ ਹਰਿ ਕੋ ਕਹਿ ।"

ਸਿਰਕਪ : (ਕੋਕਲਾ ਦਾ ਪਿਤਾ).

"ਸਿਰ ਕਪਕੇ ਸੰਗ ਖੇਲ ਰਚਾਵੋ ।" (ਚਰਿਤ੍ਰ 97, 33-3)

ਸਿਰਤ੍ਰਾਣ : (ਲੋਹੇ ਦਾ ਟੋਪ).

"ਫੋਰਗਈ ਸਿਰਤ੍ਰਾਨ ਕੋ ।" (ਉਕਤਿ, 193-2)

ਸਿਰਨੀ : (ਮਿਠਾਈ).

"ਸਿਰਨੀ ਕਛੂ ਚੜ੍ਹਾਵਤ ਭਈ ।
ਮੰਨਤਿ ਮੋਹਿ ਕਹੀ ਬਰ ਆਈ ।
ਸੁਪਨਾ ਦਿਯੋ ਪੀਰ ਸੁਖਦਾਈ ।" (ਚਰਿਤ੍ਰ 329,6-2)

ਸ਼ਿਰਾਜੀ : (ਸੀਰਾਜ ਦੇ). ਸ਼ਿਰਾਜ ਈਰਾਨ ਦਾ ਪ੍ਰਸਿੱਧ ਸ਼ਹਿਰ ਹੈ. ਸ਼ੇਖ਼ ਸਾਦੀ ਅਤੇ ਹਾਫ਼ਿਜ਼

ਫ਼ਾਰਸੀ ਦੇ ਪ੍ਰਸਿੱਧ ਕਵੀ ਏਥੋਂ ਦੇ ਹੀ ਸਨ.
"ਦਏ ਬਾਜ ਰਾਜੀ ਸਿਰਾਜੀ ਨ੍ਰਿਪਾਣੰ ।" (ਰਾਮਾਵ, 684-2)

**ਸਿਰੀਨਗਰ** : (ਟਿਹਰੀ ਰਾਜ ਦਾ ਪ੍ਰਸਿੱਧ ਨਗਰ).
"ਸਿਰੀ ਨਗਰ ਭੀਤਰ ਜਬ ਆਈ ।" (ਚਰਿਤ੍ਰ 345, 2-3)

**ਸਿਰੋਮਨਿ ਨਗਰ** : "ਨਗਰ ਸਿਰੋਮਨਿ ਕੋ ਹੁਤੋ ਸਿੰਘ ਸਿਰੋਮਨਿ ਭੂਪ ।" (ਚਰਿਤ੍ਰ 81,1-1)

**ਸਰੋਮਨਿ ਸਿੰਘ** (ਵਖੋ ਸਿਰੋਮਨਿ ਨਗਰ)

**ਸਿਰੰਦ** : (ਸਰਹੰਦ-ਖਾਲਸਾ ਬੋਲਾ ਗੁਰੂਮਾਰੀ).
"ਸਹਰਸਿਰੰਦ ਬਿਖੈ ਇਕ ਜੋਗੀ ।
ਸੁਰਗ ਨਾਥ ਜੋਗੀ ਕਾ ਨਾਮਾ ।" (ਚਰਿਤ੍ਰ 34, 2-1)

**ਸਿਲਸ੍ਰਿਤ** : (ਸ਼ਸਤ੍ਰ ਵਿਦਜਾ).
"ਸਿਲਸ੍ਰਿਤ ਪ੍ਰਬੀਨ ।" (ਦੱਤਾਵ, 220-2)

**ਸ਼ਿਵ** : (ਸਿਵਜੀ, ਸ਼ੰਕ੍ਰ ਮਹਾਦੇਵ).
"ਸਿਵੈ ਸੂਲ ਹੀਣੰ ਜਬੈ ਸ਼ਤ੍ਰ ਜਾਨਯੋ ।
ਤਬੈ ਸੰਗ ਤਾਂਕੈ ਮਹਾਂ ਜੁੱਧ ਠਾਨਯੋ ।" (ਰਾਮਾਵ, 709)
"ਪ੍ਰਥਮ ਤ੍ਰਿਪੁਰ ਕੋ ਘਾਇ ਰੁਦ੍ਰ ਤ੍ਰਿਪੁਰਾਰਿ ਕਹਾਯੋ ।
ਗੰਗ ਜਟਨ ਮੈ ਧਾਰਿ ਗੰਗਧਰਿ ਨਾਮ ਸੁਹਾਯੋ ।
ਜਟਾਜੂਟ ਕੋ ਧਾਰਿ ਜਟੀ ਨਾਮਾ ਸਦ ਸੋਹੈ ।
ਕਰੀ ਪਾਰਬਤੀ ਨਾਰਿ ਪਾਰਬਤੀਸ੍ਰ ਸਬ ਜਾਨੈ ।" (ਚਰਿਤ੍ਰ 130, 5)
"ਸਾਚ ਬਚਨਿ ਸ਼ਿਵ ਕੋ ਜਬ ਭਯੋ ।" (ਚਰਿਤ੍ਰ 68, 19)
"ਸ਼ਿਵਕੀ ਅਧਿਕ ਉਪਾਸ਼ਨ ਕਰ ਹੈ ।" (ਚਰਿਤ੍ਰ 130, 1)
"ਸ਼ਿਵ ਕੇ ਸੀਸ ਹਾਥ ਮੈਂ ਧਰਿ ਹੌਂ ।" (ਚਰਿਤ੍ਰ 141, 3-3)
"ਛਿਨ ਮੈਂ ਯਾਹਿ ਭਸਮ ਕਰਿ ਡਰਿਹੋਂ ।" (ਚਰਿਤ੍ਰ 141, 3-4)

**ਸ਼ਿਵ ਸਤ੍ਰ** : (ਕਾਮਦੇਵ).
"ਤਿੱਹ ਅਮਿਤ ਰੂਪ ਨਿਹਾਰਿ ।
ਸਿਵ ਸਤ੍ਰ ਗਯੋ ਸਰ ਮਾਰਿ ।" (ਚਰਿਤ੍ਰ 92, 6-2)

**ਸਿਵਕ** : (ਸੇਵਕ).
"ਕੋਇ ਨ ਪਹੁਚਾ ਸਿਵਕ ਹਮਾਰੋ ।" (ਚਰਿਤ੍ਰ 403)

**ਸਿਵਦੂਤੀ** : (ਦੁਰਗਾ, ਭਵਾਨੀ).
"ਸਿਵਹਿ ਦੂਤ ਕਰ ਉਤੈ ਪਠਾਵਾ
ਸ਼ਿਵ ਦੂਤੀ ਤਾਂ ਤੇ ਭਯੋ ਨਾਮਾ ।" (ਚੰਡੀ ਚ, 2, 196)

**ਸਿਵਦੇਈ** : (ਅਠਦਾਵਤੀ ਨਗਰ ਦਾ ਰਾਜਾ ਰਾਇ ਸਿੰਘ ਦੀ ਰਾਣੀ).
"ਸਿਵਦੇਈ ਤਿੱਹ ਨਾਰ ਬਿਚਛਨਾ ।" (ਚਰਿਤ੍ਰ 404, 2-1)

**ਸ਼ਿਵਦੇਹਰਾ** : (ਸਿਵ ਮੰਦਿਰ).
"ਸ਼ਿਵ ਕੋ ਦਿਪਤ ਦੇਹਰਾ ਜਹਾਂ ।" (ਚਰਿਤ੍ਰ 367, 20-1)

**ਸ਼ਿਵ ਪੂਤ** : (ਸ੍ਵਾਮਿਕਾਰਤਿਕ).
"ਬਰਨੀ ਤਬ ਹੀ ਸ਼ਿਵ ਪੂਤ ਸੰਭਾਰੀ ।" (ਕ੍ਰਿਸ਼ਨਾਵ, 1510-4)

**ਸ਼ਿਵਵੈਰੀ** : (ਕਾਮਦੇਵ).
"ਸ਼ਿਵ ਵੈਰੀ ਕੋ ਦਰਪ ਸਕਲ ਮਿਲਿ ਤੁਮੈ ਪ੍ਰਹਰਿ ਹੋਂ ।"
(ਚਰਿਤ੍ਰ 21, 34-4)

**ਸ਼ਿਵਾ** : (ਕਲਯਾਨ ਸਰੂਪ, ਮੁਕਤੀ ਦਾਤਾ, ਕਰਤਾਰ, ਦੁਰਗਾ, ਭਵਾਨੀ).
(i) "ਦਿਹ ਸ਼ਿਵਾ ਵਰ ਮੁਹਿ ਯਹੈ ਸ਼ੁਭ ਕਰਮਨ ਤੇ ਕਬਹੂ ਨਾ ਟਰੋਂ ।"
(ਉਕਤਿ, 236)
(ii) "ਅਉਰ ਕਹੈ ਕਬਿ ਸਯਾਮ ਸ਼ਿਵਾ ਸੁ ਸਭੈ ਜਗ ਮਾਇ ਸਹੀ ਠਹਰਾਈ ।"
(ਕ੍ਰਿਸ਼ਨਾਵ, 2061)

**ਸ਼ਿਵਾਮਤ੍ਰੀ** : "ਸ਼ਿਵਾਮਤ੍ਰੀ ਇਹ ਬਿਧਿ ਜਬ ਸੁਨੀ ।" (ਚਰਿਤ੍ਰ 404,3)

**ਸੀ/ਸੀਅ/ਸੀਆ** : (ਰਾਜਾ ਜਨਕ ਦੀ ਪੁਤ੍ਰੀ. ਸ੍ਰੀ ਰਾਮਚੰਦ੍ਰ ਦੀ ਰਾਣੀ).
(i) "ਰਾਮ ਸੀਅ ਬਰ ਕੇ ਘਰ ਆਇ ।" (ਰਾਮਾਵ, 842-3)
(ii) "ਸੀਅ ਲੈ ਸੀ ਏਸ ਆਏ ।" (ਰਾਮਾਵ, 655-1)
(iii) "ਸੰਗ ਸੀਆ ਮ੍ਰਿਗ ਲੋਚਨੀ ਜਾਕੀ ਪ੍ਰਭਾ ਅਪਾਰ ।" (ਰਾਮਾਵ, 262)

**ਸੀਆ ਨਾਥ/ਸੀਆਪਤਿ/ਸੀਏਸ਼** : (ਸ੍ਰੀ ਰਾਮਚੰਦ੍ਰ. ਰਾਜਾ ਦਸਰਥ ਦੇ ਸਪੁੱਤ੍ਰ).
(i) "ਜਬੈ ਰਾਮ ਦੇਖੈ ਸਬੈ ਬਿਪ ਆਏ ।
ਪਰਯੋ ਧਾਇ ਪਾਯੰ ਸੀਆ ਨਾਥ ਜਗਤੰ ।" (ਰਾਮਾਵ, 997-2)
(ii) "ਦੇਖਿ ਸੀਆਪਤਿ ਮੁਖ ਰੋ ਦੀਨਾ ।
ਕਹਯੋ ਪੁੱਤ੍ਰ ਬਿਧਵਾ ਮੁਹਿ ਕੀਨਾ ।" (ਰਾਮਾਵ, 819)
(iii) "ਸੀਅ ਲੈ ਸੀਏਸ ਆਏ ।" (ਰਾਮਾਵ, 655-1)

**ਸੀਸੀ ਸਾਰਕੇਤ** : (ਰਾਜਾ).
"ਸੀਸੀ ਸਾਰਕੇਤ ਇਕ ਰਾਜਾ ।" (ਚਰਿਤ੍ਰ 300, 1-1)

**ਸੀਸੈ ਸਾਰਦੇਇ** : (ਰਾਨੀ). ਸੀਸੀ ਸਾਰਕੇਤ ਰਾਜਾ ਦੀ ਰਾਣੀ.
"ਸੀਸੈ ਸਾਰਕੇਤ ਤਿਹ ਰਾਣੀ ।" (ਚਰਿਤ੍ਰ 300, 1-3)

**ਸੀਹਣ ਸਾਰਦੀ** : (ਤਲਵਾਰ).
"ਦੇਵੀ ਦਸਤ ਨਚਾਈ ਸੀਹਣ ਸਾਰ ਦੀ ।" (ਚੰਡੀਵਾ, 10-2)

**ਸੀਤਾ** : (ਸ੍ਰੀ ਰਾਮ ਚੰਦ੍ਰ ਦੀ ਰਾਣੀ)
"ਗਈ ਪੈਠ ਐਸੇ । ਘਨੰ ਬਿੱਜ ਜੈਸੇ ।
ਸ੍ਰ ਤੰ ਜੇਮ ਗੀਤਾ । ਮਿਲੀ ਤੇਮ ਸੀਤਾ ।" (ਰਾਮਾਵ, 649-4)

**ਸੀਤਾ ਰਵਣ** : (ਸੀਤਾ ਰਵਨ) ਸ੍ਰੀ ਰਾਮ ਚੰਦ੍ਰ.
"ਜੀਤੇ ਬਜੰਗ ਜ਼ਾਲਮ ।.........
ਸੀਤਾ ਰਵਨ ਕਹਾਂ ਹੈ ।" (ਰਾਮਾਵ, 667-4)

**ਸੀਰਾਜੀ** : "ਗੜ੍ਹ ਸਿਰਾਜ ਕੋ ਰਾਜ ਕਮਾਵੈ
ਸੀਰਾਜੀ ਜਗ ਨਾਮ ਕਹਾਵੈ ।" (ਚਰਿਤ੍ਰ 282, 1-4)

**ਸੀਲਮਤੀ/ਸੀਲਮੰਜਰੀ** : (ਮਾਰਵਾਰ ਦੇ ਰਾਜਾ ਉਦੈ ਕਰਨ ਦੀਆਂ ਦੋ ਰਾਣੀਆਂ).
"ਮਾਰਵਾਰ ਇਕ ਸ਼ਾਹ ਕਹਾਵੈ ।
ਉਦੈ ਕਰਨ ਤਾਕੋ ਸੁਭ ਨਾਮਾ ।" (ਚਰਿਤ੍ਰ 51, 3-3)
(i) "ਸੀਲਮਤੀ ਤਾਕੀ ਤ੍ਰਿਯ ਭਾਰੀ ।" (ਚਰਿਤ੍ਰ 51, 2-1)
(ii) "ਸੀਲਮੰਜਰੀ ਤਾਕੀ ਬਾਮਾ ।" (ਚਰਿਤ੍ਰ 51, 3-4)

**ਸੁਆਰ** : (ਸਵਾਰ).
"ਸੁਆਰ ਜੁਝਾਰ ਅਪਾਰ ਹਠੀ ਰਣ ਹਾਰ ਗਿਰੇ ਧਰ ਹਾਇ ਨ ਭਾਖਯੋ ।"
(ਰਾਮਾਵ, 617-4)

**ਸੁਹਾਗਮ ਦੇਈ** : "ਸਹਰ ਨਿਕੋਂਦਰ ਨ੍ਰਿਪ ਰਹੈ ।
ਦ੍ਵੈ ਇਸਤ੍ਰੀ ਜਗ ਤਾਂਕੇ ਕਹੈ ।
ਲਾਡਮ ਕੁਅਰਿ ਸੁਹਾਗਮ ਦੇਈ ।" (ਚਰਿਤ੍ਰ 59,1)

**ਸੁਕ** : (1) ਤੋਤਾ, (2) ਰਾਵਣ ਦਾ ਵਜ਼ੀਰ, (3) ਵਯਾਸ ਦਾ ਪੁਤ੍ਰ.
"ਸੁਕ ਸੰਗ ਰਾਜੇ ਕਹੁ ਕਹੀ ਜੂਥ ਦਿਜਨ ਕੇ ਨਾਥ ।" (ਕ੍ਰਿਸ਼ਨਾਵ, 493-1)

**ਸੁਕਚਮਤੀ** : (ਰਾਜਕੁਮਾਰੀ).
"ਮਹਰਵਾਰ ਰਾਜਾ ਇਕ ਅਤਿ ਬਲ ।" (ਚਰਿਤ੍ਰ 327, 1-1)
"ਸੁਕਚਵਤੀ ਦੁਹਿਤਾ ਤਾਂਕੇ ਘਰ ।" (ਚਰਿਤ੍ਰ 328, 2-3)

**ਸੁਕਦੇਵ** : (ਵਯਾਸ ਮੁਨੀ ਦਾ ਪੁਤ੍ਰ) ਪਰੀਖਿਤ ਨੇ ਸੁਕਦੇਵ ਤੋਂ ਸ੍ਰੀਮਦ ਭਾਗਵਤ ਦੀ ਕਥਾ ਸੁਣਨੀ ਆਰੰਭੀ.
"ਪਉਰਖ ਜੋ ਮੁਸਲੀਧਰਿ ਕੋ ਕਹਿਓ ਸੋ ਨ੍ਰਿਪ ਕੇ ਸੁਕਦੇਵ ਸੁਨਾਯੋ ।"
(ਕ੍ਰਿਸ਼ਨਾਵ, 2402-1)

**ਸੁਕ ਪੜ੍ਹਾਵਤਨਰ** : (ਦੱਤ ਦਾ ਗੁਰੂ).

"ਸੁਨਰ ਸੁਕਹਿ ਪੜ੍ਹਾਵਤ ਰਹਾ ।
ਇਕੀਸਵਾਂ ਗੁਰੁ ਤਾਂਕਹਿ ਕੀਆ ।" (ਦੱਤ, 450-3)

**ਸੁਕਵਾਹ** : (ਕਾਮਦੇਵ) ਜਿਸ ਦੀ ਸਵਾਰੀ ਤੋਤਾ ਹੈ.

**ਸੁੱਕ੍ਰ** : (ਦੈਂਤਾਂ ਦਾ ਗੁਰੂ) ਭ੍ਰਿਗੁ ਦਾ ਪੁਤ੍ਰ, ਬਲਿ ਦਾ ਪ੍ਰੋਹਿਤ ਅਤੇ ਵਜ਼ੀਰ.

"ਸੁੱਕ੍ਰ ਬਾਤ ਮਨਮੋਂ ਪਹਿਚਾਨੀ ।" (ਬਾਵਨਾਵ, 15-1)

**ਸੁਕ੍ਰ ਸਿਸੁ** : (ਦੈਂਤ).

**ਸੁਕ੍ਰਸੁਤ** : (ਸੁਕ੍ਰਾਚਾਰਜ).

**ਸੁਕ੍ਰਤਾਤ** : (ਭ੍ਰਿਗੁ).

**ਸੁਕ੍ਰਭਵਨ** : (ਦੇਖੋ, ਸੁਕ੍ਰਾਵਤੀ),

**ਸੁਕ੍ਰਾਚਾਰਜ** : (i) "ਸੁਕ੍ਰਾਚਾਰਜ ਯੌ ਕਹਯੋ ਕੀਜੈ ਯਹੈ ਬਿਚਾਰ ।
ਰਾਜ ਜੁਜਾਤਹਿੰ ਦੀਜਿਯੈ ਯਹੈ ਮੰਤ੍ਰ ਕੌ ਸਾਰ ।" (ਚਰਿਤ੍ਰ 117, 5)

(ii) (ਦੇਖ, ਸੁਕ੍ਰ)

**ਸੁਕ੍ਰਾਵਤੀ** : (ਸੁਕ੍ਰਾਚਾਰਜ ਰਾਖਸ਼ਾਂ ਦੇ ਗੁਰੂ ਦਾ ਨਗਰ).

"ਸੁਕ੍ਰਾਚਾਰਜ ਦਾਨਵਨ ਕੌ ਗੁਰ ।
ਸੁਕ੍ਰਾਵਤੀ ਬਸਤ ਜਾਕੋ ਪੁਰ ।" (ਚਰਿਤ੍ਰ 321,1-2)

**ਸੁਕਿਤਸੈਨ** : (i) "ਸੁਕ੍ਰਿਤ ਸੈਨ ਇਕ ਸੁਨਾ ਨਰੇਸਾ ।" (ਚਰਿਤ੍ਰ 273, 1)

(ii) "ਸੁਕ੍ਰਿਤ ਸੈਨ ਰਾਜਾ ਬਹੁ ਗੁਨਾ ।" (ਚਰਿਤ੍ਰ 342, 1-2)

**ਸੁਕ੍ਰਿਤ ਸਿੰਘ** : "ਸੁਕ੍ਰਿਤ ਸਿੰਘ ਸੂਰ ਬਡੋ ਸੂਰਤਿ ਕੋ ਨਰਪਾਲ ।" (ਚਰਿਤ੍ਰ 166, 1)

**ਸੁਕ੍ਰਿਤ ਨਾਥ** : "ਸੁਕ੍ਰਿਤ ਨਾਥ ਜੋਗੀ ਇਕ ਤਹਾਂ ।" (ਚਰਿਤ੍ਰ 280. 2)

**ਸੁਕ੍ਰਿਤ ਮੰਜਰੀ** : "ਸੁਕ੍ਰਿਤਸੈਨ ਇਕ ਸੁਨਾ ਨਰੇਸ਼ਾ ।
ਸੁਕ੍ਰਿਤ ਮੰਜਰੀ ਤਾਂਕੀ ਦਾਰਾ ।" (ਚਰਿਤ੍ਰ 273, 1)

**ਸੁਕ੍ਰਿਤਾਵਤੀ** : (ਨਗਰ).

"ਸੁਕ੍ਰਿਤਾਵਤੀ ਨਗਰ ਇਕ ਸੁਨਾ ।
ਜਿਹ ਕੋ ਸੁਕ੍ਰਿਤ ਸੈਨ ਰਾਜਾ ਬਹੁ ਗੁਨਾ ।" (ਚਰਿਤ੍ਰ 342, 1-2)

**ਸੁਖਗਮਤੀ** : "ਹੰਸ ਧੁਜਾ ਰਾਜਾ ਇਕ ਅਤਿ ਬਲ ।
ਸੁਖਗਮਤੀ ਤਾਂ ਕੀ ਰਾਨੀ ਇਕ ।" (ਚਰਿਤ੍ਰ 252, 1)

**ਸੁਖਦੇਵ** : (ਜਸਰੋਟਾ ਦਾ ਪਹਾੜੀ ਰਾਜਾ, ਭੀਮ ਚੰਦ ਦਾ ਪੱਖੀ);

"ਸੁਖੰਦੇਵ ਗਾਜੀ ਜਸਾਰੋਟ ਰਾਜੰ ।" (ਬਚਿਤ੍ਰ, ਅ. 9, 3-3)

**ਸੁੱਖਪਾਲ** : (ਪਾਲਕੀ. ਰੇਹੜੀ).

"ਰਾਨੀ ਕੋ ਲੀਨੇ ਸੁਖਪਾਲ ਚੜ੍ਹਾਇ ਕੇ ।" (ਚਰਿਤ੍ਰ 146, 9)

**ਸੁਖੇਣ** : (ਪ੍ਰਸਿੱਧ ਵੈਦ, ਧਨੰਤਰ ਦਾ ਪੁਤ੍ਰ, ਤਾਰਾ ਦਾ ਪਿਤਾ).
"ਜਾਮਵੰਤ ਸੁਖੇਣ ਨੀਲ ਹਨੂ ਅੰਗਦੇ ਕੇਸਰੀ ।" (ਰਾਮਾਵ, 367-3)

**ਸੁਖੇਨ** : (ਦੇਖੋ ਸੁਖੇਣ).

**ਸੁਗੰਧਸੇਨ** : "ਏਕ ਸੁਗੰਧਸੈਨ ਨ੍ਰਿਪ ਨਾਮਾ ।
ਗੰਧਾਗਿਰ ਪਰਬਤ ਜਿੱਹ ਧਾਮਾ ।" (ਚਰਿਤ੍ਰ 272, 1)

**ਸੁਗੰਧਮਤੀ** : (ਸੁਗੰਧ ਸੈਨ ਰਾਜਾ ਦੀ ਰਾਨੀ)
"ਸੁਗੰਧਮਤੀ ਤਾਂਕੀ ਚੰਚਲਾ ।" (ਚਰਿਤ੍ਰ 272, 1)

**ਸੁਗ੍ਰੀਵ** : (1) ਸ੍ਰੀ ਕ੍ਰਿਸ਼ਨ ਦੇ ਰੱਥ ਦਾ ਘੋੜਾ,
(2) ਕਿਸਕਿੰਧਾ ਦੇ ਰਾਜਾ ਬਾਲੀ ਦਾ ਛੋਟਾ ਭਾਈ.
"ਅਪਨ ਇ ਕੈ ਸੁਗ੍ਰੀਵ ਕੋ, ਕਪਿਰਾਜ ਬਾਲਿ ਸੰਘਾਰ ਕੈ ।" (ਰਾਮਾਵ, 365-4)

**ਸੁਘਨਾਵਤੀ** : ਅੰਦ੍ਰਪਾਲ ਰਾਜਾ ਦੀ ਬੇਟੀ.
"ਸੁਘਨਾਵਤੀ ਸੁਤਾ ਇਕ ਤਾਂ ੀ ।" (ਚਰਿਤ੍ਰ 307, 2)

**ਸੁਘਰਸੇਨ** : (i) "ਸੁਘਰਸੈਨ ਰਾਜਾ ਤੱਹ ਕੋ ਹੈ ।
ਸੁਘਰਾਵਤੀ ਨਗਰ ਇਕ ਸੋਹੈ ।" (ਚਰਿਤ੍ਰ 243, 1)
(ii) "ਸੁਘਰਸੈਨ ਖਤ੍ਰੀ ਜੋ ਆਹੀ ।
ਜਗਨ ਨਾਥ ਦੀਨੀ ਮੈਂ ਤਾਂਹੀਂ ।" (ਚਰਿਤ੍ਰ 361, 6-4)
(iii) "ਜਗੰਨਾਥ ਕੋ ਬਚਨ ਪਛਾਨਾ ।
ਰਾਜ ਸੁਤਾ ਲੈ ਮੀਤ ਸਿਧਾਨੇ ।" (ਚਰਿਤ੍ਰ 361, 8-1)

**ਸੁਘਰ ਸਿੰਘ** :
"ਹੋ ਸੁਘਰ ਸਿੰਘ ਰਾਜਾ ਕੋ ਹਨਿ ਹੀ ਡਾਰਿਯੋ ।" (ਚਰਿਤ੍ਰ 10, 9-4)

**ਸੁਘਰਾਵਤੀ** : (ਦੇਖੋ, ਸੁਘਰਸੈਨ).

**ਸੁਘਰਿ ਕੁਅਰਿ** : (ਪਲਾਂਊ ਦੇ ਮੰਗਲਦੇਵ ਰਾਵ ਦੀ ਰਾਨੀ).
"ਸੁਘਰਿ ਕੁਅਰਿ ਤਾਂਕੀ ਬਰ ਨਾਰੀ ।" (ਚਰਿਤ੍ਰ 132, 1)

**ਸੁਛਮ ਘਰਿ** : ਤਿਹਾੜੇ ਦੇ ਰਾਜਾ ਤ੍ਰਿਹਾਟਕ ਸੈਨ ਦੀ ਮਹਿਬੂਬ ਮਤੀ ਰਾਨੀ ਨੂੰ ਸੁਛਬਿਘਰ ਨੇ ਜ਼ਹਿਰ ਦੇ ਕੇ ਮਾਰ ਦਿੱਤਾ ਆਪ ਰਾਣੀ ਬਣ ਗਈ.
"ਇਹ ਛਲ ਸੋ ਸਵਾਤਿਨ ਕਹ ਮਾਰਾ ।
ਨ੍ਰਿਪਹੁ ਸੰਗ ਪੁਨਿ ਕਰਿ ਲਿਯ ਪਯਾਰਾ ।" (ਚਰਿਤ੍ਰ 379, 10-3)

**ਸੁਛਬਿਕੇਤ** : "ਸੁਛਬਿਕੇਤ ਇਕ ਹੁਤੋ ਨ੍ਰਿਪਤਿ ਤੱਹ ।" (ਚਰਿਤ੍ਰ 322, 1)

**ਸੁਛਬਿਮਤੀ** : (ਰਾਨੀ).
"ਜਲਜਸੈਨ ਇਕ ਭੂਪ ਭਨਿਜੈ ।
ਸੁਛਬਿਮਤੀ ਤਹ ਨਾਰਿ ਕਹਿਜੈ ।" (ਚਰਿਤ੍ਰ 373, 1-3)

**ਸੁਜਨਾਵਤੀ** : (ਨਗਰੀ).

"ਸੁਜਾਨ ਸਿੰਘ ਰਾਜਾ ਦੀ ਧਾਨੀ ।"

"ਸੁਜਾਨਵਤੀ ਨਗਰੀ ਇਕ ਪੂਰਬ ।" (ਚਰਿਤ੍ਰ 351, 1-1)

**ਸੁਜਨਿ ਕੁਅਰਿ** : "ਹੁਗਲੀ ਬੰਦਰ ਕੋ ਹੁਤੋ ਹਿੰਮਤ ਸਿੰਘ ਨ੍ਰਿਪ ਏਕ ।

ਸੁਜਨ ਕੁਅਰਿ ਤਾਂਕੀ ਬਰ ਨਾਰੀ ।" (ਚਰਿਤ੍ਰ 133, 2)

**ਸੁਜਾਨ ਸਿੰਘ** : (ਰਾਜਾ).

"ਸਿੰਘ ਸੁਜਾਨ ਤਾਂਕੋ ਰਾਜਾ ।" (ਚਰਿਤ੍ਰ 351, 1-3)

**ਸੁਜੁਲਫ ਰਾਇ** : (ਛਤ੍ਰੀ) ਦੇਵ ਛਤ੍ਰਿ ਰਾਜਾ ਦੀ ਪੁਤ੍ਰੀ, ਸ੍ਰੀ ਅਲਕੇਸ਼ ਮਤੀਦਾ ਮਿਤ੍ਰ ਅੰਤ ਨੂੰ ਕੁਮਾਰ ਨੇ ਇਸੇ ਨਾਲ ਸ਼ਾਦੀ ਕਰਾਈ.

"ਤਹ ਇਕ ਰਾਇ ਸਜੁਲਫ ਸੁਛਤ੍ਰੀ ਜਾਨਿਯੈ ।" (ਚਰਿਤ੍ਰ 395, 3-1)

"ਜਿਹ ਬਿਧਿ ਤੇ ਮਥਿ ਨੀਰਧਹਿ ਲਛਿਮੀ ਬਰੀ ਮੁਰਾਰਿ ।

ਤੈਸਹਿ ਮਥਿ ਗੰਗਾ ਬਰਾ ਯਾਕਹ ਰਾਜ ਕੁਮਾਰਿ ।" (ਚਰਿਤ੍ਰ 395, 19)

**ਸੁਤ ਸੂਰਜ ਕੇ ਪੁਰ** : (ਜਮਪੁਰੀ).

"ਮਾਰ ਕੈ ਰਾਕਸ ਕੌ ਤਿਹ ਕੇ ਉਰ ਤੇ ਹਰਿ ਸੰਖਨਿਕਾਰਯੋ ।

ਬੇਦ ਕੀ ਜਿਹ ਤੇ ਧੁਨਿ ਹੋਵਤ ।

ਤਉ ਹਰਿਜੂ ਮਨ ਆਨੰਦ ਕੈ ਸੁਤ ਸੂਰਜ ਕੇ ਪੁਰ ਮ ਪਗਧਾਰਯੋ ।

(ਕ੍ਰਿਸ਼ਨਾਵ, 889-3)

**ਸੁਤਸਿੰਧ** : (ਚੰਦ੍ਰਮਾ).

"ਸੁਤ ਸਿੰਧ ਅਧੋਮੁਖ ਤਾਪ ਤਪੈ ।" (ਅਕਾਲਉ, 158-2)

**ਸੁਤਕਉਲ** : (ਬ੍ਰਹਮਾ).

"ਤਿੱਹ ਕੋ ਲਖਕੈ ਉਪਮਾ ਭਗਵਾਨ ਕਰੈ ਜਿੱਹਕੀ ਸੁਤ ਕਉਲ ਕਲੀ ।"

(ਕ੍ਰਿਸ਼ਨਾਵ, 377-4)

**ਸੁਤਗੰਡਕਾ** : (ਸਾਲਗ੍ਰਾਮ).

"ਦੀਜੈ ਮਾਗਯੋ ਦਾਨ ਹ੍ਵੈ ਪ੍ਰਤਛ ਕਹੈ ਮੇਰੀ ਮਾਈ ਪੂਜੈ ਹਮ ਤੁਮੈ ਨਹੀਂ ਪੂਜੈ ਸੁਤ ਗੰਡਕਾ ।" (ਕ੍ਰਿਸ਼ਨਾਵ, 246-3)

**ਸੁਤਭਾਨ** : ਸ਼ਨੀ (ਛਨਿਛਰ) ਛਾਯਾ ਦੇ ਉਦਰ ਤੋਂ ਸੂਰਜ ਦਾ ਪੁਤ੍ਰ.

"ਜੁਧ ਸਮੈਂ ਸੁਤਭਾਨ ਮਨੋ ਸਸਿ ਕੇ ਸਭ ਟੂਕ ਜੁਦੇ ਕਰ ਡਾਰੇ ।"

(ਉਕਤਿ, 201-4)

**ਸੁਦਛੱਨ** : (ਪੌਂਡ੍ਰਕ ਦਾ ਪੁਤ੍ਰ).

"ਕਾਸੀ ਕੇ ਭੂਪ ਕੋ ਪੂਤ ਸਦੱਛਨ ਤਾਂ ਮਨ ਮੇ ਅਤਿ ਕ੍ਰੋਧ ਬਢਾਯੋ ।"

(ਕ੍ਰਿਸ਼ਨਾਵ, 2276-1)

**ਸੁਦੱਛਿਨ ਦੇ** : (ਰਾਨੀ).

"ਦਛਿਨ ਸੈਨ ਸੁਦਛਿਨ ਨ੍ਰਿਪ ਇਕਾ ਸਦਨ ਸੁਦੱਛਿਨਦੇ ਤਿਹ ਦਾਰਾ ।"

(ਚਰਿਤ੍ਰ 314, 1)

**ਸੁਦਰਸ਼ਨ** : ਇਕ ਬ੍ਰਾਹਮਣ ਜੋ ਅਤ੍ਰਿ ਰਿਖਿ ਦੇ ਪੁਤ੍ਰ ਦੇ ਸ੍ਰਾਪ ਨਾਲ ਸੱਪ ਹੋ ਗਯਾ ਸੀ ਅਤੇ ਸ੍ਰੀ ਕ੍ਰਿਸ਼ਨ ਦੀ ਕ੍ਰਿਪਾ ਨਾਲ ਇਸ ਜੂਨ ਤੋਂ ਛੁਟਿਆ.

"ਬ੍ਰਾਹਮਣ ਹੋਯ ਗਯੋ ਸੁ ਵਹੈ ਫੁਨ ਨਾਮ ਸੁਦਰਸ਼ਨ ਹੈ ਪੁਨ ਜਾਂਕੋ ।"

(ਕ੍ਰਿਸ਼ਨਾਵ, 201-4)

**ਸੁਦਰਸ਼ਨ ਚਕ੍ਰ** : (ਵਿਸ਼ਨੂ ਦਾ ਸ਼ਸਤ੍ਰ).

"ਬਿਸਨ ਨਾਮ ਪ੍ਰਿਥਮੈ ਉਚਰਿ ਪੁਨ ਪਦ ਸ਼ਬਦ ਉਚਾਰਿ ।
ਨਾਮ ਸੁਦਰਸ਼ਨ ਕੇ ਸਭੈ ਨਿਕਸਤ ਜਾਂਹਿ ਅਪਾਰ ।"

(ਸਨਾਮਾ, 57)

**ਸੁਦਾਮਾ** : ਇਕ ਨਿਰਧਨ ਬ੍ਰਾਹਮਣ ਜੋ ਸ੍ਰੀ ਕ੍ਰਿਸ਼ਨ ਦਾ ਮਿਤ੍ਰ ਅਤੇ ਜਮਾਤੀ ਸੀ ।

"ਬਿਪ੍ਰ ਸੁਦਾਮਾ ਹੁਤੇ ਬਿਪਤਾ ਤਿੱਹ ਕੀ ਹਉ ਕਹਉਂ ਹਰਿ ਜੈਸੇ ਮਿਟਾਈ ।"

(ਕ੍ਰਿਸ਼ਨਾਵ, 2404-3)

ਲੈ ਤਿਹ ਮੰਦਰ ਮਾਹਿ ਗਯੋ ਤਿਹ ਕੋ ਅਤਿ ਹੀ ਕਰਿ ਆਦੁਰ ਕੀਨੋ ।
ਬਾਰ ਮੰਗਾਇ ਤਹੀ ਦਿਜ ਕੋ ਦੋਊ ਪਾਇਨ ਧ੍ਰੈ ਚਰਨਾਮ੍ਰਿਤ ਲੀਨੋ ।
ਝੌਪਰੀ ਤੇ ਤਿਹ ਨਾ ਹਰਿਜੂ ਸਭ ਕੰਚਨ ਕੋ ਪੁਨ ਮੰਦਰ ਕੀਨੋ ।

(ਕ੍ਰਿਸ਼ਨਾਵ, 2408)

**ਸੁਦਾਗਰ** : (ਵਿਉਪਾਰੀ).

"ਤਹਾਂ ਏਕ ਆਯੋ ਸੁਦਾਗਰ ।" (ਚਰਿਤ੍ਰ 358, 3-1)

**ਸੁਧ ਸਿਧੰ** : (ਏਕ ਦੇਵਤਾ ਜੋ ਧਰਤੀ ਅਤੇ ਸੂਰਜ ਵਿਚਕਾਰ ਰਹਿੰਦਾ ਹੈ).

"ਸਹੇ ਬੀਰ ਬੈਤਾਲ ਔਸੁਧ ਸਿਧੰ ।" (ਬਚਿਤ੍ਰ, ਅ. 8, 28-3)

**ਸੁਧਰਮਸੇਨ** : "ਭੁਪ ਸੁਧਰਮਸੈਨ ਇਕ ਸੁਨਿਯਤ ।" (ਚਰਿਤ੍ਰ 393, 1)

**ਸੁਧਰਮੀ ਰਾਇ** : ਤਹਿਕ (ਅਛਲਾਪੁਰੀ ਵਿਚ) ਸੁਧਰਮੀ ਰਾਇ ਸ਼ਾਹ ਭਨਿ ।"

(ਚਰਿਤ੍ਰ 394, 1)

**ਸੁਧਾਸੇਨ** : "ਹੁਤੋ ਏਕ ਰਾਜਾ ਪ੍ਰਜਾਸੈਨ ਨਾਮਾ
ਸੁਧਾਸੈਨ ਨਾਮਾ ਰਹੈ ਭਿਤ੍ਰ ਤਾਂਕੇ ।" (ਚਰਿਤ੍ਰ 285, 2-1)

**ਸੁਧਾਮੀ** : (1) ਦੇਵਤਾ, (2) ਵਹੁਟੀ.

"ਆਪ ਸਮੇਤ ਸੁਧਾਮੀ ਐ ਲੀਨੇ ਰੂਪ ਨਵੀਨ ।" (ਕ੍ਰਿਸ਼ਨਾਵ, 14-2)

**ਸੁੱਨਰ** : (ਜੋਧਾ, ਭਲਾ ਆਦਮੀ).

"ਖਲ ਦਲ ਦਹਿਤਾਂ ਸੁਨਰ ਸਹੀ ।" (ਗਿਆਨ)

**ਸੁਨਾਰਗ਼ਾਂਵ** : (ਸਬਲ ਸਿੰਘ ਰਾਜਾ ਦੀ ਨਗਰੀ).
"ਸ਼ਹਰ ਸੁਨਾਰ ਗਾਂਵ ਹੈ ਜਹਾਂ ।
ਸਬਲ ਸਿੰਘ ਰਾਜਾ ਇਕ ਤਹਾਂ ।" (ਚਰਿਤ੍ਰ 357, 1-3)

**ਸੁੱਪਛਿਮ ਦੇ** : (ਰਾਨੀ) (ਇਟਾਵਾ ਦੇ ਰਾਜਾ ਸਪਛਿਮਪਾਲ ਦੀ ਰਾਨੀ).
"ਨਾਰਿ ਸੁਪਛਿਮ ਦੇ ਤਾਂਕੇ ਘਰ ।" (ਚਰਿਤ੍ਰ 315, 1-3)

**ਸੁਪਛਿਮਪਾਲ** : (ਗੰਗਾ ਕਿਨਾਰੇ ਇਟਾਵਾ ਸ਼ਹਿਰ ਦਾ ਰਾਜਾ).
"ਪਾਲ ਸੁਪਛਿਮ ਹੁਤੇ ਨ੍ਰਿਪਤਿ ਤਹ ।" (ਚਰਿਤ੍ਰ 315, 1-2)

**ਸੁਪਤਿ** : ਭੈਰਵ (ਕੁੱਤੇ ਦਾ ਸੁਾਮੀ).
"ਸੁਪਤਿ ਮੈ ਮਹੇਸ਼ ਜੰਤ ਤੇਰੀਐ ਜਗਤ ਹੈ ।" (ਕ੍ਰਿਸ਼ਨਾਵ)

**ਸੁਬਸਤ੍ਰ ਸੈਨ** : (ਬਸਤ੍ਰਾਵਤੀ ਦਾ ਰਾਜਾ).
"ਭੂਪ ਸੁ ਬਸਤ੍ਰ ਸੈਨ ਇਕ ਸੋਹੈ ।" (ਚਰਿਤ੍ਰ 342, 1-3)

**ਸੁਬਸਤ੍ਰਮਤੀ** : (ਸਬਸਤ੍ਰ ਸੈਨ ਰਾਜਾ ਦੀ ਰਾਨੀ).
"ਧਾਮ ਸੁਬਸਤ੍ਰ ਮਤੀ ਤਿਹ ਨਾਰੀ ।" (ਚਰਿਤ੍ਰ 352, 2-1)

**ਸੁਬਹਾਸੈਨ** : (ਦੇਖੋ ਸੁਭਾਨ).

**ਸੁਬਰਨ ਸਿੰਘ** : "ਦੋਲਾ ਕੀ ਗੁਜਰਾਤ ਬਸਤ ਜਹ ।
ਤਹਾ ਸੁਬਰਨ ਸਿੰਘ ਇਕ ਛੱਤ੍ਰੀ ।" (ਚਰਿਤ੍ਰ 346, 2-3)

**ਸੁਬਾਨ** : (ਕਰਤਾਰ).

**ਸੁਬਹਾਨ** : (ਦੇਖੋ ਸੁਭਹਾਨ).
"ਏ ! ਸੁਬਹਾਨ ਤੁਹੀਂ ਸਿਰਦਾਰਾ ।" (ਤੇਤੀ ਸਵੈਯੇ, 6-4)

**ਸੁਬਾਹੂ** : (ਇਕ ਦੈਂਤ, ਮਰੀਚ ਦਾ ਭਾਈ).
"ਭਯੋ ਦੁੰਦ ਜੁਧੰ । ਭਰਯੋ ਰਾਮ ਕ੍ਰਧੰ ।
ਸੰਘਾਰਯੋ ਸੁਬਾਹੰ ।" (ਰਾਮਾਵ, 92)

**ਸੁਬੀਰ ਸਿੰਘ** : ਕੈਲਾਸਮਤੀ ਰਾਨੀ ਦਾ. "ਸਿੰਘ ਸੁਬੀਰ ਨਾਥ ਇਕ ਤਾਂਕੋ ।" (ਚਰਿਤ੍ਰ 204, 2)

**ਸੁਬੀਰਮਤੀ** : ਜਗਬੰਦਨ ਸ਼ਾਹ ਦੀ. "ਮਤੀ ਸੁਬੀਰ ਤ੍ਰਿਯਾ ਸੁਭ ਤਾਂਹਿ ਭਨਿਜਯੈ ।" (ਚਰਿਤ੍ਰ 176, 1)

**ਸੁਬੁੱਧ** : (ਸਿਆਣਾ ਵਜ਼ੀਰ) ਰਾਜਾ ਇੰਦ੍ਰ ਦਾ ਮੰਤ੍ਰੀ ਜਿਸ ਨੇ ਉਸ ਨੂੰ 405 ਚਰਿਤ੍ਰ ਸੁਣਾਏ.
"ਸੁਬੁਧਿ ਬਾਚ ।" (ਚਰਿਤ੍ਰ 405 ਦੇ ਮੁਢ)

**ਸੁਬ੍ਰਤ** : (ਇਕ ਰਿਖੀ). "ਤਹਾਂ ਸੁਬ੍ਰਤ ਨਾਮਾ ਮੁਨਿ ਰਹੈ ।" (ਚਰਿਤ੍ਰ 319, 1)

**ਸੁਭਹਾਨ** : (ਕਰਤਾਰ). ਏ ! ਸੁਭਹਾਨ ਤੁਹੀਂ ਸਿਰਦਾਰਾ ।" (ਤੇਤੀ ਸਵੈਯੇ, 3)

**ਸੁਭਟ** : (ਸੂਰਮਾ ਬਹਾਦਰ). "ਸੁਭਟਕੇਤ ਇਕ ਸੁਭਟ ਬਿਚਛਨੈ ।" (ਚਰਿਤ੍ਰ 241, 2)

**ਸੁਭਟ ਸਿੰਘ** :

"ਹੋਰਿ ਨ੍ਰਿਪਤਿ ਸੁਤ ਨ੍ਰਿਪਤ ਕੇ ਕੰਨਯਾ ਕਹੀ ਬਿਚਾਰ ।
ਸੁਭਟ ਸਿਘ ਸੁੰਦਰ ਸੁਘਰ ਬਰਹੋਂ ਵਹੈ ਕੁਮਾਰ ।" (ਚਰਿਤ੍ਰ 52, 6)

**ਸੁਭਟਕੇਤ** : (ਕਿਲਮਾਕਨ ਦੇ ਦੇਸ).

"ਸੁਭਟਕੇਤ ਇਕ ਸੁਭਟ ਬਿੱਚਛਨ ।" (ਚਰਿਤ੍ਰ 241, 2)

**ਸੁਭਟਾਵਤੀ** : "ਸੁਭਟਾਵਤੀ ਨਗਰ ਇਕ ਦੱਛਿਨ ।" (ਚਰਿਤ੍ਰ 242, 1)

**ਸੁਭਦ੍ਰਾ** : ਵਸੁਦੇਵ ਦੀ ਪੁਤ੍ਰੀ, ਸ੍ਰੀ ਕ੍ਰਿਸ਼ਨ ਦੀ ਭੈਣ, ਅਰਜਨ (ਪਾਂਡੋ) ਦੀ ਪਤਨੀ, ਅਭਿਮਾਨਯੁ ਦੀ ਮਾਤਾ, ਪਰੀਛਿਤ ਦੀ ਦਾਦੀ ।

"ਤੀਰਥਕਰਨ ਪਾਰਥ ਤਬ ਧਾਯੋ ।
ਅਉਰ ਸੁਭਦ੍ਰਾ ਰੂਪ ਨਿਹਾਰਯੋ ।
ਚਿੱਤ ਕੋ ਸੋਕ ਦੂਰਿ ਕਰਿ ਡਾਰਯੋ ।
ਯਾ ਕੋ ਬਰੋਂ ਇਹ ਚਿਤ ਆਯੋ ।" (ਕ੍ਰਿਸ਼ਨਾਵ, 2433)

"ਪਾਰਥ ਨਿਕਟਿ ਬੁਲਾਇ ਕੈ ਕਹੀ ਕ੍ਰਿਸ਼ਨ ਸਮਝਾਇ ।
ਤੁਮ ਸੁ ਸੁਭੱਦ੍ਰਾ ਕੋ ਹਰੋ ! ਹਉ ਨਹਿ ਲਰਿ ਹੌ ਆਇ ।" (ਕ੍ਰਿਸ਼ਨਾਵ, 2435)

**ਸੁਭੱਲਛਿਨ ਦੇ** : (ਸੁਕ੍ਰਿਤਾਵਤੀ ਨਗਰ ਦੇ ਰਾਜਾ ਦੀ ਰਾਨੀ).

"ਸੁਭਲਛਿਨ ਦੇ ਨਾਰਿ ਬਿਰਾਜੈ ।" (ਚਰਿਤ੍ਰ 342, 1-3)

**ਸੁਭੂਖਨ ਦੇਇ** : (ਘਾਟਮਪੁਰ ਦੇ ਰਾਜਾ ਦੀ ਬੇਟੀ).

"ਸੁਤਾ ਸੁਭੁਖਨ ਦੇ ਘਰ ਤਾਂਕੇ ।" (ਚਰਿਤ੍ਰ 400, 1-3)

**ਸੁਮਤਿ** : (i) "ਸੁਮਤਿ ਬਾਦਿਯਹਿ ਤਬੈ ਉਚਾਰੇ ।
ਸੁਨ ਗੀਗੋ ਤੈ ਬਚਨ ਹਮਾਰੋ ।" (ਚਰਿਤ੍ਰ 78, 2)

(ii) ਜਰਾਸਿੰਧ ਦਾ ਵਜ਼ੀਰ.

"ਆਪਨ ਮੰਤ੍ਰੀ ਸੁਮਤਿ ਕਉ ਲੀਨੋ ਨਿਕਟਿ ਬੁਲਾਇ ।" (ਕ੍ਰਿਸ਼ਨਾਵ, 1756-2)

**ਸੁਮਤਿਸੈਨ** : (i) ਸੁਮਤਿਸੈਨ ਸੂਰਾ ਬਡੋ ਖੇਲਨ ਚਰਯੋ ਸ਼ਿਕਾਰ ।" (ਚਰਿਤ੍ਰ 66, 4)

(ii) "ਸੁਮਤਿਸੈਨ ਇਕ ਨ੍ਰਿਪਤਿ ਸੁਨਾ ਬਰ ।" (ਚਰਿਤ 266, 1)

**ਸੁਮਤਿ ਸਿੰਘ** : (i) ਸੁਮਤਿ ਸਿੰਘ ਆਦਿਕ ਹਨ ਡਾਰੇ ।" (ਚਰਿਤ੍ਰ 52, 73)

(ii) ਸੁਮਤਿ ਸਿੰਘ ਤਬ ਤੁਰੈ ਧਵਾਯੋ ।
ਪਾਛੇ ਲਗਯੋ ਹਿਰਨ ਕੇ ਆਯੋ ।" (ਚਰਿਤ੍ਰ 66, 7-3)

**ਸੁਮਤਿ ਕੁਅਰਿ** : "ਸੁਮਤਿ ਕੁਅਰਿ ਰਾਨੀ ਇਕ ਸੁਨੀ ।" (ਚਰਿਤ੍ਰ 130, 1)

**ਸੁਮਤਿ ਕੇਤ** : "ਸੁਮਤਕੇਤ ਸੂਰਾ ਬਡੋ ਸਮਰ ਸਿੰਘ ਲੈ ਸੰਗ ।" (ਚਰਿਤ੍ਰ 52, 63)

**ਸੁਮਤਿ ਬਾਢਿਯਹਿ** : (ਸਿਆਣਾ ਤਖਾਣ).

"ਸੁਮਤਿ ਬਾਢਿਯਹਿ ਤਬੈ ਉਚਾਰੋ ।" (ਚਰਿਤ੍ਰ 78, 2-1)

**ਸੁਮਤਿ ਮਤੀ** : (ਪ੍ਰਜਾਸੈਨ ਰਾਜ ਦੀ ਕੰਨਿਆ)

"ਸੁਮਤਿ ਮਤੀ ਤਾਂਕੀ ਇਕ ਕੰਨਯਾ ।" (ਚਰਿਤ੍ਰ 285,3)

**ਸੁਮਿਤਜ** : (ਲਛਮਣ) (ਦੇਖੋ, ਸੁਮਿਤ੍ਰਜ).

**ਸੁਮ੍ਰਿਤ ਸੈਨ** : (ਸ੍ਰੀ ਰਾਮ ਚੰਦ੍ਰ ਦਾ ਨਾਨਾ).

"ਪੁਨਿ ਸੈਨ ਸੁਮਿਤ੍ਰ ਨਰੇਸ ਬਰੰ ।
ਜਿਹ ਜੁੱਧ ਲੀਏ ਮੱਦ੍ਰ ਦੇਸ ਹਰੰ ।
ਸੁਮਿਤ੍ਰਹ ਤਿਹ ਧਾਮ ਭਈ ਦੁਹਿਤਾ ਜਿਹ ਜੀਤ ਲਈ ਸਸਿ ਸੁਰ ਪ੍ਰਭਾ ।"

(ਰਾਮਾਵ, 12)

**ਸੁਮ੍ਰਿਤਜ** : (ਲਛਮਣ). "ਚੀਨ ਸੁਮ੍ਰਿਤਜ ਕੀ ਛਬਿ ਕੋ ।" (ਰਾਮਾਵ, 257)

**ਸੁਮਿਤ੍ਰਾ** : ਰਾਜਾ ਦਸਰਥ ਦੀ ਰਾਨੀ, ਸੀ ਲਛਮਨ ਦੀ ਮਾਤਾ.

"ਤਬ ਲਉ ਭਈ ਕੈਕਈ ਸ਼ਾਂਤਾ ।
ਤਾਂਕੇ ਮਰਤ ਸੁਮ੍ਰਿਤਾ ਮਰੀ ।" (ਰਾਮਾਵ, 843-3)

**ਸੁਮਿਤ੍ਰਾ ਕੁਮਾਰ** : (ਲਛਮਣ) (ਸੁਮਿਤ੍ਰਾ ਦੇ ਉਦਰ ਤੋਂ ਰਾਜਾ ਦਸਰਥ ਦਾ ਬੇਟਾ).

"ਕੀਯੋ ਸੈਨ ਨਾਥੰ ਸੁਮਿਤ੍ਰਾ ਕੁਮਾਰੰ ।" (ਰਾਮਾਵ, 702-4)

**ਸੁਮਿਤ੍ਰੇਸ** : (ਰਾਜਾ ਦਸਰਥ).

"ਜਗ ਧਰਮ ਕਥਾ ਪ੍ਰਚੁਰੀ ਤਬਤੇ ।
ਸੁਮਿਤ੍ਰੇਸ ਮਹੀਪ ਭਯੋ ਜਬ ਤੇ ।" (ਰਾਮਾਵ, 9-2)

**ਸੁਮੇਰ ਕੁਮਾਰਿ** :

"ਉਤਰ ਦੇਸ ਨ੍ਰਿਪਤ ਇਕ ਭਾਰੋ ।
ਚੰਦ੍ਰਮਤੀ ਤਾਕੀ ਪਟਰਾਨੀ ।
ਏਕ ਸੁਤਾ ਤਾਕੇ ਭਵ ਲਯੋ ।
ਧਰਯੋ ਸੁਮੇਰ ਕੁਮਾਰਿ ਤਿਹ ਨਾਮਾ ।" (ਚਰਿਤ੍ਰ 24, 5-1)

**ਸੁਮੇਰ ਦੇਵਿ** : "ਇਕ ਸੁਮੇਰ ਦੇਵਿ ਬਰ ਨਾਰੀ ।" (ਚਰਿਤ੍ਰ 178, 1-1)

**ਸੁਮੇਰਮਤੀ** : (ਦੇਖੋ ਮਤੀ ਸੁਮੇਰ).

(ਸੋਰਠ ਦੇਸ ਦੇ ਦਿਜਬਰ ਸੈਨ ਰਾਜਾ ਦੀ ਰਾਨੀ).

"ਮਤੀ ਸੁਮੇਰ ਤਵਨ ਕੀ ਨਾਰੀ ।" (ਚਰਿਤ੍ਰ 344, 1-3)

**ਸਮੁੰਦਾ** : (ਕੰਧਾਰ ਦੇ ਸਮੰਦ ਘੋੜੇ). "ਸਮੁੰਦੇ ਕੰਧਾਰੰ ।" (ਪਾਰਸ 301-2)

**ਸੁਰ** : (ਦੇਵਤਾ). "ਸੁਰ ਅਸੁਰ ਥਕਿ ਰਹਤ ਨਿਰਖ ਮਗ ।" (ਚਰਿਤ੍ਰ 248, 4)

**ਸੁਰਸਾਲ** : ਦੇਵਤਿਆਂ ਨੂੰ ਸੱਲ ਰੂਪ (ਰਾਵਣ).

**ਸੁਰਸੁਰੀ** : (ਸਰਸੁਤੀ).

"ਅਨੰਤ ਸੁਰਸਰੀ ਸਤੀ ।" (ਗਿਆਨ, 103-1)

**ਸੁਰਖਾਬ** : (ਦੇਖੋ ਪੰਛੀ-ਆਲੀਅਨ).

**ਸੁਰਗ** : (ਵੈਕੁੰਠ, ਬਹਿਸ਼ਤ).

"ਸੁਰਗਬਾਸ ਰਘੁਬਰ ਕਰਾ ਸਗਰੀ ਪੁਰੀ ਸੁਮੇਤ ।" (ਰਾਮਾਵ, 858-2)

**ਸੁਰਗ:ਨਾਥ** : "ਸ਼ਹਰ ਸਿਰੰਦ ਬਿਖੈ ਇਕ ਜੋਗੀ,
ਸੁਰਗ ਨਾਥ ਜੋਗੀ ਕਾ ਨਾਮਾ ।" (ਚਰਿਤ੍ਰ 34-3)

**ਸੁਰਗਿਆਨਿ/ਸੁਰਗਿਆਨੀ** : (ਬ੍ਰਹਮਾ ਦੇਵਤਿਆਂ ਵਿਚੋਂ ਮੁੱਖ ਗਿਆਨੀ).

"ਉਪਜਯੋ ਸਕਲ ਸ੍ਰਿਸਟਿ ਕੋ ਕਰਤਾ ।" (ਬ੍ਰਹਮਾਵ, 1-4)

"ਉਪਜਯੋ ਬ੍ਰਹਮਾ ਸੁਰਗਿਆਨੀ ।" (ਬ੍ਰਹਮਾਵ, 1-2)

**ਸੁਰਤਰ** : (ਇਹ ਪੰਜ ਲਿਖੇ ਹਨ) :

(1) ਸੰਤਾਨ, (2) ਹਰਿ ਚੰਦਨ, (3) ਕਲਪ ਬਿਰਛ,
(4) ਪਾਰਿਜਾਤ, (5) ਮੰਦਾਰ.

"ਕਲਪ ਬ੍ਰਿਛ ਕੁਬ੍ਰਿਤਨ ਕ੍ਰਿਪਾਨ ਜਸ ਤਿਲਕ ਸੁਭਟ ਅਤਿ ।"
(ਪਾਰਸ 223,2)

"ਪਾਰਜਾਤ ਸੁਰਪੁਰ ਤੇ ਲਗਾਯਾ ।" (ਚਰਿਤ੍ਰ 320, 8-3)

**ਸੁਰ ਤਰੁ** : (ਦੇਵ ਬ੍ਰਿਛ. ਦੇਵਤਰੁ). ਇਹ ਪੰਜ ਲਿਖੇ ਹਨ :

(1) ਸੰਤਾਨ, (2) ਹਰਿਚੰਦਨ, (3) ਕਲਪ ਬ੍ਰਿਛ
(4) ਪਾਰਿਜਾਤ, (5) ਮੰਦਾਰ.

**ਸੁਰਤਾਦੇ** : "ਮੋਕਲਗੜ੍ਹ ਮੋਕਲ ਨ੍ਰਿਪ ਭਾਰੋ ।
ਸੁਰਤਾ ਦੇ ਤਿੱਹ ਸੁਤਾ ਭਣਿਜੈ ।" (ਚਰਿਤ੍ਰ 174, 1)

**ਸੁਰਤਾਨ** : (ਸਖੀ ਸਰਵਰ ਸੁਲਤਾਨ).

"ਰੋਸ ਅਬੈ ਸੁਰਤਾਨ ਬਢੈ ਹੈ ।
ਤੋਂ ਕੋ ਡਾਰਿ ਖਾਟ ਤੇ ਦੈ ਹੈ ।" (ਚਰਿਤ੍ਰ 139, 5)

**ਸੁਰਥ** : (ਇਕ ਚੰਦ੍ਰਵੰਸ਼ੀ ਰਾਜਾ, ਰੁਦ੍ਰ ਦਾ ਉਪ-ਅਵਤਾਰ).

"ਨਾਮ ਸੁਰਥ ਮੁਨੀਸਰ ਬੇਖ ।" (ਉਕਤਿ, 7-2)

**ਸੁਰਨਾਇਕ** : (ਇੰਦ੍ਰ).

"ਸੁਰਨਾਇਕ ਕੋ ਭਗਵਾਨ ਕਿਯੋ ।" (ਚਰਿਤ੍ਰ 115, 21-2)

**ਸੁਰਪਤਿ** : (ਇੰਦ੍ਰ).

"ਸੁਰਪਤਿ ਸੋ ਨਿਰਖਤ ਸਦਾ ਮੁਖ ਛਬਿ ਭਾਨ ਕੁਮਾਰ ।" (ਚਰਿਤ੍ਰ 182, 1)

**ਸੁਰਪਾਲ** (ਇੰਦ੍ਰ).

"ਲੈ ਸੁਰ ਸੰਗ **ਸਬੈ** ਸੁਰਪਾਲ ਸੁ ਕੋਪ ਕੈ ਸਤ੍ਰੁਕੀ ਸੈਨ ਪੈ ਧਾਏ ।"

(ਉਕਤਿ, 16-1)

**ਸੁਰਬ੍ਰਿਛ** : "ਲਾਂਗ ਸਾਂਗ ਕੀ ਸ੍ਰੀ ਬਲਭਦ੍ਰ ਸੁ ਸਾਯਦਨ ਤੇ ਗਹਿ ਖੈਂਚ ਕਢਯੋ ।
ਮੁਰਝਾਇ ਕੈ ਭੂਮਿ ਪਰਯੋਨ ਨ ਮਰਯੋ ।
ਸੁਰ ਬ੍ਰਿਛ ਗਿਰਯੋ ਮਨੋ ਜੋਤ ਮਢਯੋ ।" (ਕ੍ਰਿਸ਼ਨਾਵ, 1130-2)

**ਸੁਰਭਾਨ** : (ਰਾਹੁ).

"ਸੁਰਭਾਨ ਹਨਯੋ ਸਿਰ ਭੂਮਿ ਪਰਯੋ ।" (ਕ੍ਰਿਸ਼ਨਾਵ, 371-3)

**ਸੁਰਭੀ** : (ਸਮੁੰਦ੍ਰ ਮਥਨ ਤੋਂ ਨਿਕਲੀ ਗਊ).

**ਸੁਰਭੀਸੁਤ** : (ਸ਼ਿਵ ਦੀ ਸਵਾਰੀ ਦਾ ਬੈਲ).

**ਸੁਰ ਰਾਇ** : (ਇੰਦ੍ਰ).

"ਸੁਰ ਰਾਇ ਆਦ ਪ੍ਰਹਸਤ ਤੇ ਇਹ ਭਾਂਤਿ ਮੰਤ੍ਰ ਬਿਚਾਰਿਯੋ ।"

(ਰਾਮਾਵ, 371-3)

**ਸੁਰ ਰਾਜ** : (ਇੰਦ੍ਰ).

"ਸੁਰ ਰਾਜ ਜਯੋਂ ਨ੍ਰਿਪ ਰਾਜ ਹੁਐ ਗਿਰ ਰਾਜੇ ਸੇ ਭਟ ਮਾਰ ਕੈ ।"

(ਕਲਕੀ. 559,3)

**ਸੁਰਾਹੁ** : "ਸ਼ੇਰ ਸ਼ਾਹਿ ਲੀਨੋ ਦ੍ਵੈ ਹੈ ਹੈਂ ।
ਰਾਹੁ ਸੁਰਾਹੁ ਨਾਨ ਹੈ ਤਿਨਕੇ ।" (ਚਰਿਤ੍ਰ 246, 6)

**ਸੁਰਿੰਦ ਸੈਨ** : (ਸੂਰਤਵਾਸੀ ਸ਼ਾਹ ਪੁਤ੍ਰ).

"ਸੁਰਿਦ ਸੈਨ ਇਕ ਸਾਹ ਪੁਤ੍ਰ ਤਹ ।" (ਚਰਿਤ੍ਰ 324, 3-1)

**ਸੁਰੀ** : (ਦੇਵਤਾ ਦੀ ਇਸਤਰੀ).

"ਸੁਰੀ ਅਸੁਰੀ ਕਿੰਨ੍ਰਨੀ ਰੀਝਿ ਰਹਤ ਪੁਰ ਨਾਰਿ ।" (ਚਰਿਤ੍ਰ 2, 2-2)

**ਸੁਰੀਤਾ** : (ਮੁੱਲ ਖਰੀਦ ਕੇ ਲਿਆਂਦੀ ਇਸਤ੍ਰੀ)

"ਇਕ ਰਾਜਾ ਕੀ ਜਾਨ ਸੁਰੀਤਾ ।" (ਚਰਿਤ੍ਰ 349, 3-3)

**ਸੁਰੇਸ** : (ਇੰਦ੍ਰ). "ਸੁਰੇਸ ਭਾਇ ਭੂਪਣੰ ।" (ਰਾਮਾਵ, 205, 3)

**ਸੁਰੇਸ੍ਰ ਸਿੰਘ** : ਮਹੇਸ਼੍ਰਾਵਤੀ ਰਾਜਾ ਮਹੇਸ਼੍ਰ ਸਿੰਘ ਨੇ ਆਪਣੀ ਬੇਟੀ ਸ੍ਰੀ ਪੰਜਾਬ ਦੇਇ ਨੂੰ ਰਾਜਾ ਸੁਰੇਸ੍ਰ ਸਿੰਘ ਨਾਲ ਵਿਆਹ ਦਿੱਤਾ.

"ਸਿੰਘ ਸੁਰੇਸ੍ਰ ਭੂਪ ਤਬ ਦੀਨਾ ।
ਕਰੀ ਤਵਨ ਕੇ ਸਾਥ ਸਗਾਈ ।" (ਚਰਿਤ੍ਰ 364, 5)

**ਸੁਰੇਸ੍ਰਾਵਤੀ** : (ਰਾਜਾ ਬਲਵੰਤ ਸਿੰਘ ਦੀ ਧਾਨੀ).

"ਸਹਰ ਸੁਰੇਸ੍ਰਾਵਤੀ ਬਿਰਾਜੇ ।" (ਚਰਿਤ੍ਰ 403, 1-1)

**ਸੁਰੰਗ** : (ਜ਼ਮੀਨ ਹੇਠ ਦੀ ਆਉਣ ਜਾਣ ਦਾ ਗੁਪਤ ਰਸਤਾ).
"ਸੁਰੱਗ ਸੁਰੱਗ ਰਾਨੀ ਤੱਹ ਆਈ ।" (ਚਰਿਤ੍ਰ 347, 23)

**ਸੁਰੰਗਿਯਾ** : (ਸੁਰੰਗ ਤਯਾਰ ਕਰਨ ਵਾਲਾ).
"ਰਾਨੀ ਬੋਲ ਸੁਰੰਗਿਆ ਲੀਨਾ ।" (ਚਰਿਤ੍ਰ 347, 10)

**ਸੁਰੰਗ** : (ਸੋਹਣੇ ਰੰਗ ਦੇ).
"ਸੁਰੰਗ ਸੂਰਮਾ ਸਭੈ ਨਿਸੰਗ ਜਾਨ ਕੇ ਮਾਰੈ ।" (ਸੂਰਜਾਵ, 20-4)

**ਸੁਲੱਛਨ ਸੈਨ** : "ਬਤਿਸੁ ਲਛਨ ਨਗਰ ਇਕ ਸੋਹੈ ।
ਸੈਨ ਸੁਲਛਨ ਨ੍ਰਿਪ ਤੱਹ ਸੁਭਮਤਿ ।" (ਚਰਿਤ੍ਰ 249, 1)

**ਸੁਲੱਛਨ ਰਾਇ** : "ਤਿੱਬਤ ਕੋ ਇਕਰਾਇ ਸੁਲੱਛਨ
ਕਬਿੱਤਿ ਕਾਬਿ ਕੇ ਬਿਖੈ ਬਿਚੱਛਨ ।" (ਚਰਿਤ੍ਰ 236, 1)

**ਸੁਲੱਛਨਿ ਮਤੀ** : "ਨ੍ਰਿਪਤਿ ਬਿਚੱਛਨ ਸੈਨ ਕੇ, ਮੱਤੀ ਸੁਲੱਛਨਿ ਨਾਰਿ ।
ਦਛਿਨ ਕੋ ਰਾਜਾ ਰਹੈ ਧਨ ਕਰਿ ਭਰੇ ਭੰਡਾਰ ।" (ਚਰਿਤ੍ਰ 264, 1)

**ਸੁਵੱਛ ਸਿੰਘ** : "ਸੁਵੱਛ ਸਿੰਘ ਬਾਘ-ਸ੍ਰਿਛ ਨਰੇਸ਼ ਕਹਿਯੋ ।" (ਕ੍ਰਿਸ਼ਨਾਵ, 1278)

**ਸੂਤ** : (ਰਥਵਾਹੀ). "ਸੂਤ ਮਾਰਿ ਹੈ ਚਾਰੋਂ ਦਏ ਗਿਰਾਇ ਕੇ ।" (ਚਰਿਤ 142,9)

**ਸੂਦ੍ਰ** : (ਚੌਥੇ ਵਰਣ ਦਾ ਮਨੁੱਖ).
"ਹੁਤੋ ਏਕ ਸੂਦ੍ਰੰ ਦਿਸਾ ਉਤ੍ਰ ਮਧੰ । ਝੁਲੈ ਕੂਪ ਮਧੰ ਪਰਯੋ ਔਧ ਮੁਖੰ ।
ਮਹਾਂ ਉਗ੍ਰਤੇਜਾ ਤਪਸਯਾਤ ਉਗ੍ਰੰ । ਹਨਯੋ ਤਾਹਿ ਰਾਮੰ ਅਸੰ ਆਪ ਹਥੰ ।"
(ਰਾਮਾਵ, 700)
"ਸੂਦ੍ਰ ਸਭਨ ਕੀ ਸੇਵ ਕਮਾਵੈ ।" (ਰਾਮਾਵ, 839-1)

**ਸੂਪ/ਸੂਪਨਖਾ** : (ਰਾਵਣ ਦੀ ਭੈਣ). "ਕਹੀ ਤਾਂਹਿ ਧਾਤਿ । ਸੁਨਿ ਸੂਪ ਬਾਤਿ ।"
(ਰਾਮਾਵ, 331)
"ਸੂਪਨਖਾ ਇਹ ਭਾਂਤ ਸੁਨੀ ਜਬ ।" (ਰਾਮਾਵ, 332-1)

**ਸੂਰ** : 1. (ਸੂਰ-ਸੂਕਰ), 2. ਸੂਰਜ, 3. ਸੂਰਮਾ, 4. ਸੂਲ ਰੋਗ.
(1) "ਖਿਲਤ ਅਖੇਟਕ ਸੂਕਰ ਮਾਰੇ ।" (ਚਰਿਤ੍ਰ 70, 3-1)
(2) "ਇਤੈ ਸੂਰ ਕੋਪਯੋ ਉਤੈ ਚੰਦ੍ਰ ਧਾਯੋ ।" (ਚਰਿਤ੍ਰ 123, 10-1)
(3) "ਸੂਰਤੇ ਕਾਤਰ, ਕੂਰ ਤੇ ਕਾਤਰ, ਸਿੰਘ ਤੇ ਸਾਤਰ, ਏਵ ਡਰਾਨੇ ।"
(ਉਕਤਿ, 146-2)
(4) "ਭਯੋ ਸੂਰ (ਸੂਲ) ਰਾਜਾ ਜੂ ਮਰਿਯੋ ।" (ਚਰਿਤ੍ਰ 218, 7-1)

**ਸੂਰਸੈਨ** (i) "ਸੂਰਸੈਨ ਰਾਜਾ ਹੁਤੋ ਸਮਰਕੰਦ ਕੇ ਮਾਹਿ ।" (ਚਰਿਤ੍ਰ 112, 1)
(ii) ਨਵਕੋਟੀ ਮਰਵਾਰ ਕੋ ਸੂਰਸੈਨ ਥੋ ਨਾਥ ।" (ਚਰਿਤ੍ਰ 161, 5)

**ਸੂਰ ਸਿੰਘ** ; "ਸੂਰ ਸਿੰਘ ਤੱਹ ਭੂਪ ਬਿਰਾਜਤ ।" (ਚਰਿਤ੍ਰ 358, 1)

**ਸੂਰਛਟਾ** : "ਰੂਪ ਕਰੂਪ ਅਹੀਰ ਕੋ ਸੁੰਦਰਿ ਤਾਂਕਿ ਨਾਰਿ ।
ਸੂਰਛਟਾ ਤਿੱਹ ਨਾਮ ਤਰੁਨਿ ਕੋ ਜਾਨਿਬੈ ।" (ਚਰਿਤ 28, 4)

**ਸੂਰਜ** : (ਸੂਰ, ਦਿਵਾਕਰ, ਪ੍ਰਭਾਕਰ, ਮਾਰਤੰਡ) ਅਠਾਰਵਾਂ ਅਵਤਾਰ.
"ਸੁਨੁ ਰਾਜਾ ਸੂਰਜ ਇਹ ਆਹੀ ।
ਚਾਹਤ ਹੈ ਤਵ ਸੁਤਾ ਬਯਾਹੀ ।" (ਚਰਿਤ੍ਰ 225, 10)

**ਸੂਰਜ ਕਲਾ** : 1. ਸੂਰਜ ਦੀ ਕਿਰਨ, 2. ਗ੍ਵਾਰਿਏਰ ਦੇ ਰਾਜਾ ਭਦ੍ਰਸੈਨ ਦੀ ਲੜਕੀ ਬਿਜੈ ਕੁਮਾਰਿ ਰਾਨੀ ਦੇ ਉਦਰ ਤੋਂ.
"ਸੂਰਜ ਕਲਾ ਦੁਹਿਤਾ ਕੋ ਲੀਜੈ ।" (ਚਰਿਤ੍ਰ 163, 6)

**ਸੂਰਜ ਕਿਰਨ** : "ਸੂਰਜ ਕਿਰਨਿ ਇਕ ਭੂਪ ਭਨਿੱਜੈ ।" (ਚਰਿਤ੍ਰ 401, 1)

**ਸੂਰਜ ਕੋ ਸੁਤ** : (ਜਮ). "ਤਉ ਹਰਿ ਜੂ ਮਨ ਆਨੰਦ ਕੈ ਸੁਤ ਸੂਰਜ ਕੇ ਪੁਰ ਮੋ ਪਗ ਧਾਰਯੋ ।" (ਕ੍ਰਿਸ਼ਨਾਵ, 889-3)

**ਸੂਰਜਬੰਸ** : "ਸੂਰਜਬੰਸ ਮਾਹਿ ਉਜਿਯਾਰੋ ।" (ਚਰਿਤ੍ਰ 24, 3-2)

**ਸੂਰਜਮਤੀ** : (ਪੂਰਬ ਦੇ ਰਾਜਾ ਚਿਤ੍ਰਕੇਤ ਦੀ ਪੁਤ੍ਰੀ.
"ਸੂਰਜ ਮਤੀ ਤਿਹ ਧਾਮ ਦੁਲਾਰੀ ।" (ਚਰਿਤ੍ਰ 386, 2-2)

**ਸੂਰਤ ਸਿੰਘ** ; "ਸੂਰਤ ਸਿੰਘ ਸਪੂਰਨ ਸਿੰਘ...ਸੁ ਕੋਪ ਪ੍ਰਬੀਨੋ ।" (ਕ੍ਰਿਸ਼ਨਾਵ, 1376)

**ਸੂਰਤਿ** : (ਸ਼ਹਰ). "ਸੂਰਤਿ ਸੈਨ ਨ੍ਰਿਪਤਿ ਇਕ ਸੂਰਤਿ ।" (ਚਰਿਤ੍ਰ 324, 1-1)

**ਸੂਰਤਿਸੈਨ** : (ਵੇਖੋ ਸੂਰਤਿ).

**ਸੂਰਾਨੁਜ** : (ਲਛਮਣ) (ਸ੍ਰੀ ਰਾਮਚੰਦ੍ਰ ਦਾ ਛੋਟਾ ਭਾਈ).
"ਸੂਰਾਨੁਜੰ ਆਨ ਪੇਖਾ ।" (ਰਾਮਾਵ, 1550-04)

**ਸੂਲਧਰ** : (ਸ਼ਿਵ). ਤਬ ਲਗ ਬੱਜ੍ਰ ਸੂਲਧਰ ਕੋ ਹੈ ।" (ਕ੍ਰਿਸ਼ਨਾਵ, 1550-4)

**ਸ਼ੇਸ਼** : (ਸ਼ੇਸ ਨਾਗ). ਨਾਗਵੰਸ਼ ਅਤੇ ਪਾਤਾਲ ਦਾ ਰਾਜਾ. ਇਸ ਦਾ ਰੰਗ ਊਦਾ, ਚਿੱਟੀ ਮਾਲਾ, ਇਕ ਹੱਥ ਵਿਚ ਹਲ, ਦੂਜੇ ਵਿਚ ਚੱਟੂ, ਪੁਰਾਣਾਂ ਵਿਚ ਇਸ ਨੂੰ ਕਸ਼ਯਪ ਅਤੇ ਕਦ੍ਰੂ ਦਾ ਪੁਤ੍ਰ ਕਰਕੇ ਮੰਨਿਆ ਹੈ. ਇਸ ਦੇ ਘਰ ਨੂੰ ਅਣਭਿੱਤਿ ਜਾਂ ਅਣਿ ਮੰਡਪ ਆਖਦੇ ਹਨ.
"ਸ਼ੇਸ਼ ਅਲਕੇਸ਼ ਸਭੈ ਬਿਲਖਾਏ ।" (ਚਰਿਤ੍ਰ 120,6)
"ਸ਼ੇਸ਼ ਮੁਕਟ ਮਨ ਭੇਟ ਪਠਾਵਾ ।" (ਚੰਡੀਚ, 44,4)

**ਸ਼ੇਖ** : (ਬਜ਼ੁਰਗ ਅਥਵਾ ਮੁਸਲਮਾਨਾਂ ਦੀ ਇਕ ਜਾਤੀ).
"ਸ਼ੇਖ ਫੌਜ ਭਜੀ ਬਿਨ ਚੈਨਾ ।" (ਚਰਿਤ੍ਰ 405, 217-2)

**ਸ਼ੇਖ ਉਜੈਨ** : "ਸ਼ੇਖ ਉਜੈਨ ਹਨਾ ਬਿਕਰਾਲਾ ।" (ਚਰਿਤ੍ਰ 405, 219)

**ਸ਼ੇਖ ਅਮਾਨੁਲਹ** : "ਪੁਨਿ ਮਾਰਯੋ ।" (ਚਰਿਤ੍ਰ 405, 219-3)

**ਸ਼ੇਖ ਇਨਾਯਤ** : "ਸੇਖ ਇਨਾਯਤ ਭਰਤਾ ਤਾਂਕੋ ਜਾਨਿਯੈ ।" (ਚਰਿਤ੍ਰ 42, 2)

**ਸ਼ੇਖ਼ ਸਾਇ** : (ਵਿਸ਼ਨੁ).

**ਸ਼ੇਖ਼ ਨਾਗ** : (ਦੇਖੋ ਸ਼ੇਸ਼).

"ਸੇਖ ਨਾਗ ਪਰ ਸੋਇ ਬੋ ਕਰੈ ।" (ਬਚਿਤ੍ਰ, ਅ 2, 12-3)

**ਸ਼ੇਖ਼ ਫ਼ਰੀਦ** : (i) "ਸੇਖ ਫ਼ਰੀਦ ਹਨਾਂ ਤਤਕਾਲਾ ।" (ਚਰਿਤ੍ਰ 305, 219)

(ii) "ਸਾਦਕ ਫ਼ਰੀਦ ਸੇਖ਼ ਭਲੇ ਬਿਧ ਜੁਝ ਕੀਨੋ ।" (ਕ੍ਰਿਸ਼ਨਾਵ, 1595-3)

**ਸੇਖ਼ਵਲੀ** : "ਸ਼ੇਖਵਲੀ ਕੋ ਸੈਨ ਸੰਘਾਰਯੋ ।" (ਚਰਿਤ੍ਰ 405, 219)

**ਸੇਤ ਬੰਧ ਰਾਮੇਸੁਰ** : "ਸੇਤ ਬੰਧ ਰਾਮੇਸੁਰ ਗਈ ।" (ਚਰਿਤ੍ਰ 299,11)

**ਸ਼ੇਰ** : (Tiger) (1) ਸ਼ੇਰ, (2) ਸਿਂਹ, (3) ਸਿੰਘ (4) ਕੇਸਰੀ, (5) ਨਾਹਰ, (6) ਮ੍ਰਿਗਪਤਿ, (7) ਮ੍ਰਿਗੇਸ਼, (8) ਮ੍ਰਿਗੇਂਦ੍ਰ.

**ਸ਼ੇਰ ਅਫਰਨ** : (ਬਰਬਰੀਨ ਦੇਸ਼ ਦਾ ਬਰਬਰਪੁਰ ਨਗਰ).

"ਅਫਰਨ ਸੇਰ ਤਹਾਂ ਕਾ ਰਾਜਾ ।" (ਚਰਿਤ੍ਰ 392, 1)

**ਸ਼ੇਰ ਸ਼ਾਹ** : ਸਹਸਰਾਮ ਦੇ ਜਗੀਰਦਾਰ ਹਸਨ ਖਾਨ ਦਾ ਪੁਤ੍ਰ ਜੋ ਸੂਰਵੰਸ ਦਾ ਪਠਾਣ ਸੀ. ਏਸ ਦਾ ਪਹਿਲਾ ਨਾਉਂ ਫਰੀਦ ਖਾਂ ਸੀ. ਬਿਹਾਰ ਦੇ ਬਾਦਸ਼ਾਹ ਲੋਹਾਨੀ ਦੀ ਨੌਕਰੀ ਵਿਚ ਹੁੰਦੇ ਫਰੀਦ ਨੇ ਸ਼ੇਰ ਮਾਰਿਆ ਜਿਸ ਤੋਂ ਸ਼ੇਰਖਾਨ ਪਦਵੀ ਮਿਲੀ । ਏਸ ਨੇ ਹੁਮਾਯੂ ਨੂੰ ਕਨੌਜ ਦੇ ਜੰਗ ਵਿਚ 17 ਮਈ ਸੰਨ 1540 ਵਿਚ ਜਿੱਤ ਕੇ ਭਾਰਤ ਵਿਚੋਂ ਕੱਢ ਦਿੱਤਾ. ਇਹ 25 ਜਨਵਰੀ ਸੰਨ 1542 ਨੂੰ ਦਿੱਲੀ ਦੇ ਤਖ਼ਤ ਪੁਰ ਬੈਠਾ ਅਰ ਆਦਿਲ ਪਦਵੀ ਧਾਰਨ ਕੀਤੀ. ਏਸ ਦਾ ਦਿਹਾਂਤ 24 ਮਈ 1545 ਵਿਚ ਹੋਯਾ. ਏਸ ਦਾ ਮਕਬਰਾ ਸਹਸਰਾਮ ਵਿਚ ਦੇਖਣ ਯੋਗ ਹੈ.

"ਕੁਜਾਂ ਸ਼ਾਹਿ ਸਿਕੰਦਰੋ ਸ਼ੇਰਸ਼ਾਹ ।" (ਹਕਾਯਤ 7, 44-1)

**ਸ਼ੇਰ ਸ਼ਾਹਿ ਦਿੱਲੀਸ** : "ਸ਼ੇਰ ਸਾਹਿ ਦਿੱਲੀਸ਼ ਕੱਹ ਤ੍ਰਿਯਾ ਚਰਿਤ੍ਰ ਦਿਖਾਇ ।" (ਚਰਿਤ੍ਰ 246, 27)

**ਸ਼ੇਰ ਸਿੰਘ** : (i) "ਸ਼ੇਰ ਸਿੰਘ ਤਾਂਕੋ ਧਰਯੋ ਸਭ ਹਿਨ ਨਾਮ ਸੁਧਾਰ (ਚਰਿਤ੍ਰ 25, 9)

(ii) "ਸ਼ੇਰ ਸਿੰਘ ਤਿੱਹ ਨਾਮ ਬਿਰਾਜਤ ।" (ਚਰਿਤ੍ਰ 378,5)

**ਸ਼ੇਰ ਖਾਨ** : (i) ਸ਼ੇਰਖਾਨ ਕਟਿ ਤੇ ਕਟਿ ਡਾਰਯੋ ।" (ਚਰਿਤ੍ਰ 405, 208)

(ii) ਸ਼ੇਰ ਖ਼ਾਨ ਮਾਰਿਓ ਸੀਸ ਸੈਦ ਖਾਂ ਕੋ ਕਾਟਿ ਡਾਰਯੋ । (ਕ੍ਰਿਸ਼ਨਾਵ, 1595-1)

**ਸੈਦ ਹੁਸੈਨ** : "ਸੈਦ ਹੁਸੈਨ ਕੋਪ ਕਰਿ ਗਰਜੋ ।" (ਚਰਿਤ੍ਰ 405, 215)

**ਸੈਦਖਾਨ** : (i) "ਸੈਦਖਾਨ ਐਸੇ ਬਚਨਨ ਸੁਨਿ ਪਾਇਕੈ ।" (ਚਰਿਤ੍ਰ 147)

(ii) (ਦੇਖੋ ਸ਼ੇਰ ਖ਼ਾਨ).

**ਸੈਦ ਖਾਂ** : ਔਰੰਗਜ਼ੇਬ ਦਾ ਫੌਜੀ ਸਰਦਾਰ ਜੋ ਅਨੰਦਪੁਰ ਤੇ ਚੜ੍ਹਾਈ ਕਰਕੇ ਆਇਆ ਪਰ ਸਤਿਗੁਰੂ ਦੇ ਦਰਸ਼ਨ ਕਰਕੇ ਮੁਰੀਦ ਹੋ ਗਿਆ. 17 ਫੱਗਣ ਸੰਮਤ 1759.
"ਰੋਸ ਕਿਯੋ ਤਾਪੈ ਹਜਰਤਿ ਅਤਿ ।
ਮੁਹਿਮ ਸੈਦ ਖਾਂ ਕਰੀ ਬਿਕਟ ਮਤਿ ।" (ਚਰਿਤ੍ਰ 147, 2)

**ਸੈਦ ਨਾਹਰਿ** : "ਸੈਦ ਨਾਹਰਿ ਸੰਘਾਰਿਓ ।" (ਕ੍ਰਿਸ਼ਨਾਵ, 1595-1)

**ਸੈਦਮੀਰ** : "ਸੈਦਮੀਰ ਮਾਰਿਓ ।" (ਕ੍ਰਿਸ਼ਨਾਵ, 1595-1)

**ਸੈਨ ਸਿੰਘ** : "ਸੈਨ ਸਿੰਘ ਹਤ ਦੀਨ ।" (ਕ੍ਰਿਸ਼ਨਾਵ, 1277-1)

**ਸੈਨਬਿਦਾਦ** : "ਅੰਧਾਵਤੀ ਨਗਰ ਇਕ ਸੋਹੈ ।
ਸੈਨ ਬਿਦਾਦ ਭੂਪ ਤਹ ਕੋ ਹੈ ।" (ਚਰਿਤ੍ਰ 368, 1-2)

**ਸੈਨ ਭਗਤ** : "ਸੈਨ ਭਗਤ ਕੀ ਲਾਜ ਰਖਾਈ ।" (ਸੁਖਮਨਾ, 8-8)

**ਸੈਨਾਪਤਿ** : (i) "ਪ੍ਰੀਤਿ ਮੰਜਰੀ ਤ੍ਰਿਯ ਕੋ ਨਾਮ ਬਖਾਨਿਯਤ ।
ਸੈਨਾਪਤਿ ਤਿੱਹ ਪਤਿ ਕੇ ਨਾਮ ਸੁ ਜਾਨਿਯਤ ।" (ਚਰਿਤ੍ਰ 41, 2)
(ii) (ਫੌਜ ਦਾ ਸਰਦਾਰ).
"ਸੈਨਾਪਤਿ ਪਚਮਾਰ ਕੇ ਏਹ ਨ੍ਰਿਪ ਦਿਯੋ ਪਠਾਇ ।" (ਚਰਿਤ੍ਰ 93,20)

**ਸੈਫਦੀਨ** : "ਸੈਫਦੀਨ ਸੰਗ ਯਾਕੋ ਪਯਾਰਾ ।" (ਚਰਿਤ੍ਰ 278,2)

**ਸੈਯਦ** : (ਬੀਬੀ ਫਾਤਮਾ ਅਤੇ ਹਜ਼ਰਤ ਅਲੀ ਦੇ ਵੰਸ਼ਜਾਂ ਲਈ ਇਹ ਪਦ ਆਉਂਦਾ ਹੈ)
"ਸੈਯਦ ਸੇਖ਼ ਭਏ ਰਿਸਵਾਰੇ ।" (ਚਰਿਤ੍ਰ 405, 199)
"ਸੈਯਦ ਸੇਖ਼ ਪਠਾਨ ਮੁਗਲ ਬਹੁ ਆਣਬੋ ।" (ਚਰਿਤ੍ਰ 8, 3-3)

**ਸੈਰੰਧ੍ਰੀ** : (ਟਹਿਲਣ, ਦਾਸੀ, ਦ੍ਰੋਪਦੀ ਜਦ ਵਿਰਾਟ ਦੇ ਘਰ ਪਾਂਡਵਾਂ ਸਮੇਤ ਲੁਕ ਕੇ ਰਹੀ ਸੀ, ਤਦ ਉਸ ਨੂੰ ਸੈਰੰਧ੍ਰੀ ਹੀ ਆਖਦੇ ਸਨ).

**ਸੈਲਸੁਤਾ** : (ਪਾਰਬਤੀ, ਮਿਰਜਾ).
"ਕੈਧਉਂ ਸੈਲਸੁਤਾਗਿਰ ਭੀਤਰ ਊਚ ਮਨੋ ਮਨ ਨੀਲ ਬਿਰਾਜੈ ।"
(ਕ੍ਰਿਸ਼ਨਾਵ, 153-4)

**ਸ਼ੈਵ** : (i) ਜਿਸ ਦਾ ਸੰਬੰਧ ਸ਼ਿਵ ਨਾਲ ਹੈ.
(ti) ਸ੍ਰੀ ਕ੍ਰਿਸ਼ਨ ਦੇ ਰਥ ਦਾ ਇਕ ਘੋੜਾ.

**ਸੋਹਨੀ** : "ਰਾਵੀ ਤੀਰ ਜਾਟ ਇੱਕ ਰਹੈ ।
ਮੇਹੀਵਾਲ ਨਾਮ ਜਗ ਕਹੈ ।
ਨਿਰਖ ਸੋਹਨੀ ਬਸਿ ਹ੍ਵੈ ਗਈ ।
ਤਾਪੈ ਰੀਝਿ ਸੁ ਆਸ਼ਿਕ ਭਈ ।" (ਚਰਿਤ੍ਰ 101,1)

**ਸੋਢੀ** : ਸ੍ਰੀ ਰਾਮ ਚੰਦ੍ਰ ਦੇ ਪੁਤ੍ਰ ਲਵ ਦੀ ਉਲਾਦ ਦੇ ਆਦਮੀ,
"ਸੋਢੀ ਰਾਇ ਧਰਾ ਤਿਨਿ ਨਾਮਾ ।

ਤਾਂਤੇ ਪੁਤ੍ਰ ਪੌਤ੍ਰ ਹੁਇ ਆਏ ।
ਤੇ ਸੋਗੀ ਸਭ ਜਗਤ ਕਹਾਏ ।" (ਬਚਿਤ੍ਰ, ਅ. 2, ਛੰਦ 30)

**ਸੋਢੀ ਰਾਇ** : (ਸੋਢ ਬੰਸ ਦਾ ਮੁਖੀਆ).
"ਕਾਲਕੇਤ ਭਯੋ ਬਲੀ ਅਪਾਰਾ ।
ਕਾਲਰਾਇ ਜਿਨਿ ਨਗਰ ਨਿਕਾਰਾ ।
ਭਾਜ ਸਨੌਢ ਦੇਸ ਤੇ ਗਏ ।
ਤਹੀ ਭੁਪਜਾ ਬਿਆਹਤ ਭਏ ।
ਤਿੱਹ ਤੇ ਪੁਤ੍ਰ ਭਯੋ ਜੋ ਧਾਮਾ ।
ਸੋਢੀ ਰਾਇ ਧਰਾ ਤੇ ਨਾਮਾ ।
ਬੰਸ ਸਨੌਢ ਤਦਿਨ ਤੇ ਥੀਆ ।" (ਚਰਿਤ੍ਰ, ਅ. 2, 29)

**ਸੋਮਕਲਾ** : (ਚੰਦ੍ਰਮਾ ਦੀ ਕਲਾ).
"ਸੇਤ ਤ੍ਰੀਯਾ ਤਨ ਸਯਾਮ ਹਰੀ ਮਨੋ ਸੋਮਕਲਾ ਇਹ ਰਾਹੁ ਗਹੀਹੈ ।"
(ਕ੍ਰਿਸ਼ਨਾਵ, 671-4)

**ਸੋਰਠ ਸੇਨ** : "ਸੋਰਠਸੇਨ ਏਕ ਭੂਪਾਲਾ ।" (ਚਰਿਤ੍ਰ 302, 1-1)

**ਸੋਰਠ ਦੇ** : "ਸੋਰਠ ਸੈਨ ਏਕ ਭੂਪਾਲਾ ।
ਸੋਰਠ ਦੇ ਤਾਂਕੇ ਘਰ ਨਾਰੀ ।" (ਚਰਿਤ੍ਰ 302, 2-3)

**ਸੋਰਠ ਦੇਈ** : "ਦਿਜਬਰ ਸੈਨ ਰਾਜਾ ਦੇ ਘਰ.
ਸੋਰਠ ਦੇਈ ਸੁਤਾ ਇਕ ਤਾਂਕੇ ।" (ਚਰਿਤ੍ਰ 344, 2-1)

**ਸੋਰਠ ਦੇਸ** : (ਕਾਠੀਆਵਾੜ ਦਾ ਇਲਾਕਾ).
"ਸੋਰਠ ਦੇਸ ਬਸਤ ਹੈ ਜਹਾਂ ।" (ਚਰਿਤ੍ਰ 344,1)

**ਸੋਡੀਨ** : (ਸੁੰਡੀ-ਹਾਥੀ).
"ਕਿਤੇ ਜੁਧ ਸੋਡੀਨ ਕੇ ਸੀਸ ਤੋਰੈ ।" (ਚਰਿਤ੍ਰ 125, 17-4)

**ਸੰਕਰਸੈਨ** : "ਸੰਕ੍ਰਾਵਤੀ ਨਗਰ ਇਕ ਰਾਜਤ ।
ਸੰਕਰ ਸੈਨ ਤਹਾਂ ਕੋ ਰਾਜਾ ।" (ਚਰਿਤ੍ਰ 275,1)

**ਸੰਕਰਖਣ/ਸੰਕਰਖਨ** : (ਬਲਭਦ੍ਰ, ਬਲਰਾਮ).
(i) "ਸੰਕਰਖਣ ਹਰਿ ਸੌਂ ਕਹਯੋ ਕਰੀਐ ਕਵਨ ਉਪਾਇ ।"
(ਕ੍ਰਿਸ਼ਨਾਵ, 1760-1)

(ii) "ਪੁਨ ਬੋਲਯੋ ਵ੍ਰਿਜਏਸ਼ ਸੰਕਰਖਨ ਕੋ ਕ੍ਰਿਪਾ ਕਰ ।"
(ਕ੍ਰਿਸ਼ਨਾਵ, 1730-1)

**ਸੰਕਰ ਦੇ** : (ਸੰਕਰ ਸੈਨ ਸ਼ੰਕ੍ਰਾਵਤੀ ਨਗਰ ਦਾ ਰਾਜਾ ਸੀ) ਅਤੇ
"ਸੰਕਰ ਦੇ ਤਾਂਕੀ ਘਰ ਨਾਰੀ ।" (ਚਰਿਤ੍ਰ 276,2)

**ਸੰਕਰਿ ਸਿੰਘ** : "ਅਸਿ ਲੈ ਕਰ ਸੰਕਰਿ ਸਿੰਘ ਸੇ ਧਾਏ ।" (ਕ੍ਰਿਸ਼ਨਾਵ, 1344-4)

**ਸੰਕ੍ਰਾਵਤੀ** : "ਸੰਕ੍ਰਾਵਤੀ ਨਗਰ ਇਕ ਰਾਜਤ ਸੰਕਰਸੈਨ ਤਹਾਂ ਕੋ ਰਾਜਾ ।"
(ਚਰਿਤ੍ਰ 276,1)

**ਸੰਖ** : (ਸੰਖਾਸੁਰ) (ਦੈਂਤ ਸੰਖ ਵਿਚੋਂ ਜੰਮਣ ਕਰਕੇ ਇਹ ਨਾਉਂ ਪਿਆ. ਇਸ ਨੇ ਦੇਵਤੇ ਜਿੱਤ ਲਏ. ਵੇਦਾਂ ਨੂੰ ਸਮੁਦ੍ਰ ਵਿਚ ਲੈ ਵੜਿਆ. ਵਿਸ਼ਨੂ ਨੇ ਮੱਛ ਅਵਤਾਰ ਧਾਰ ਕੇ ਇਸ ਨੂੰ ਮਾਰਿਆ । ਇਹ ਗੱਲ ਕਪਲ ਦੇ ਅੰਤ ਵਿਚ ਹੋਈ ਜਦ ਬ੍ਰਹਮਾ ਸੁੱਤਾ ਪਿਆ ਸੀ).
(i) "ਸੰਖ ਲਯੋ ਸੰਖਾਸੁਰ ਮਾਰੀ ।" (ਕ੍ਰਿਸ਼ਨਾਵ, 320-7)
(ii) "ਸੰਖਾਸੁਰ ਮਾਰੇ ਵੇਦ ਉਧਾਰੇ ।" (ਮੱਛਾਵ, 54-1)

**ਸੰਖਕੁਅਰਿ** : "ਸੰਖਕੁਅਰਿ ਸੁੰਦਰਿਕ ਭਨਿੱਜੈ ।" (ਚਰਿਤ੍ਰ 198-1)

**ਸੰਗਤ ਰਾਇ** : "ਸਾਤ ਸਵਾਰਨ ਕੇ ਸਹਿਤ ਜੁਝੇ ਸੰਗਤ ਰਾਇ ।"
(ਬਚਿਤ੍ਰ, ਅ. 11, 57-1)
(ਦੇਖੋ ਸੰਗਤੀਆ ਸਿੰਘ)

**ਸੰਗਤੀਆ ਸਿੰਘ** : (ਸ੍ਰੀ ਕਲਗੀਧਰ ਦਾ ਇਕ ਸੇਵਕ ਜੋ ਕ੍ਰਿਪਾਲ ਕਟੋਚੀਏ ਅਤੇ ਭੀਮ ਚੰਦ ਦੀ ਸੁਲਾਹ ਕਰਾਉਣ ਲਈ ਗਿਆ).
"ਸਿੰਘ ਸੰਗਤੀਯਾ ਤਹਾਂ ਪਠਾਏ ।
ਗੋਪਾਲੈ ਸੁ ਧਰਮ ਦੇ ਲਗਾਏ ।" (ਬਚਿਤ੍ਰ, ਅ. 10, ਛੰਦ 14)
ਪਰ ਦੋਹਾਂ ਦੀ ਗੱਲ ਨਾ ਬਣੀ.
"ਤਿਨ ਕੇ ਸੰਗ ਨ ਉਨਕੀ ਬਨੀ ।" (ਬਚਿਤ੍ਰ, ਅ. 10-14)

**ਸੰਗਰ ਸਿੰਘ** : "ਆਹਵ ਸਿੰਘ ਕੋ ਸੰਗਰ ਸਿੰਘ ਮਹਾਂ ਅਮਲੈ ਸਿਰ ਕਾਟਿ ਗਿਰਾਯੋ ।"
(ਕ੍ਰਿਸ਼ਨਾਵ, 1293-3)

**ਸੰਗਲਦੀਪ** : (ਭਾਰਤ ਦੇ ਦੱਖਣ ਵੱਲ ਇਕ ਟਾਪੂ).
"ਮਾਨਹੁ ਸੰਗਲਦੀਪ ਕੀ ਨਾਰਿ ਗਰੇ ਮੋਂ ਤੰਬੋਰ ਕੀ ਪੀਕ ਨਵੀਨੀ ।"
(ਉਕਤਿ 194)

**ਸੰਗੀਤਕਲਾ** : "ਜਬ ਸੰਗੀਤਕਲਾ ਤ੍ਰਿਯਹਿ ਗਯੋ ਬਹਿਲੋਲ ਨਿਹਾਰ ।
ਤਬਹੀ ਸਬਹੀ ਚਿਤ ਤੇ ਦਈ ਪਠਾਣੀ ਡਾਰ ।" (ਚਰਿਤ੍ਰ 173,3)

**ਸੰਗੋਸ਼ਾਹ** : ਬੀਬੀ ਬੀਰੋ ਜੀ ਦੇ ਉਦਰ ਤੋਂ ਬਾਬਾ ਸਾਧੂ ਜੀ ਦਾ ਸਪੁਤ੍ਰ, ਜੋ ਭੰਗਾਣੀ ਦੇ ਜੰਗ ਵਿਚ ਸ਼ਹੀਦ ਹੋਇਆ.
"ਮਾਹਿ ਨਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ ।"
(ਬਚਿਤ੍ਰ, ਅ. 8, ਛੰਦ 23)

**ਸੰਗ੍ਰਾਮ ਸ਼ਾਹ** : (ਯੁੱਧ ਦਾ ਬਾਦਸ਼ਾਹ).
ਬੀਬੀ ਬੀਰੋ ਜੀ ਦੇ ਉਦਰ ਤੋਂ ਬਾਬਾ ਸਾਧੂ ਜੀ ਦਾ ਸਪੁਤ੍ਰ ਭੰਗਾਣੀ ਦੇ ਜੰਗ ਵਿਚ ਸ਼ਹੀਦ ਹੋਇਆ.
"ਤਹਾਂ ਸ਼ਾਹ ਸੰਗ੍ਰਾਮ ਕੀਨੇ ਅਖਾਰੇ ।
ਘਨੇ ਖੇਤਮੋਂ ਖਾਨ ਖੂਨੀ ਲਤਾਰੇ ।" (ਬਚਿਤ੍ਰ, ਅ. 8,11)
"ਤਹਾਂ ਖ਼ਾਨ ਨੈਜਾਬਤੈ ਆਨ ਕੈ ਕੈ ।
ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ ।" (ਬਚਿਤ੍ਰ, ਅ. 8,22)

**ਸੰਦਲ ਦੇ** : (ਸੁਧਰਮ ਸੈਨ ਰਾਜਾ ਦੀ ਪੁਤ੍ਰੀ).
"ਸੰਦਲ ਦੇ ਦੁਹਿਤਾ ਤਿੱਹ ਸੋਹੈ ।" (ਚਰਿਤ੍ਰ 393,2)

**ਸੰਦੀਪਨ** : (ਸੰਦੀਪਨ, ਸ੍ਰੀ ਕ੍ਰਿਸ਼ਨ ਦਾ ਸਾਸਤ੍ਰ ਵਿਦਜਾ ਗੁਰੂ)
"ਹਉਅਤ ਸਜਾਮ ਸੰਦੀਪਨ ਕੇ ਗ੍ਰਿਹਿ ਬੀਚ ਪੜ੍ਹੈ ਹਿਤ ਹੈ ਅਤਿ ਹੀ ਕਰਿ ।"
(ਕ੍ਰਿਸ਼ਨਾਵ, 2406-1)

**ਸੰਬਰ** : (ਇਕ ਦੈਂਤ ਜੋ ਪ੍ਰਦੁਯਮਨ ਦੇ ਹੱਥੋਂ ਮਾਰਿਆ ਗਿਆ).
"ਦਸ੍ਵੈ ਦਿਉਸ ਕੋ ਬਾਲਕ ਭਯੋ ਜਬਹੀ ਤਬ ਸੰਬਰਦੈਂਤ ਲੈ ਤਾਂਹਿ ਗਯੋ ਹੈ ।"
(ਕ੍ਰਿਸ਼ਨਾਵ, 2017-1)

**ਸੰਬਰਾਰਿ** : (ਕਾਮ).
"ਫੈਲਕੂਸ ਪਾਤਿਸ਼ਾਹ ਕੇ ਸੂਰ ਸਿਕੰਦਰ ਪੂਤ ।
ਸੰਬਰਾਰਿ ਲਾਜਤ ਨਿਰਖਿ ।" (ਚਰਿਤ੍ਰ 217,1)

**ਸੰਬੂਕ** : (ਸੁਰਗ ਪ੍ਰਾਪਤੀ ਲਈ ਤਪ ਕਰਦਾ ਸੀ, ਸੂਦ੍ਰ ਨੂੰ ਤਪ ਕਰਨ ਦਾ ਅਧਿਕਾਰ ਨਹੀਂ ਸੀ. ਇਸ ਅਪ੍ਰਾਧ ਕਾਰਨ ਮ੍ਰਯਾਦਾ ਪ੍ਰਸ਼ੋਤਮ ਸ੍ਰੀ ਰਾਮਚੰਦ ਜੀ ਨੇ ਇਸ ਨੂੰ ਤਲਵਾਰ ਨਾਲ ਝਟਕਾ ਦਿਤਾ).

**ਸੰਭਲ** : "ਭਲਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਿਰ ਆਵਹਿੰਗੇ ।"
(ਕਲਕੀ, 141)

**ਸੰਭਾ** : "ਦੱਛਨ ਕੋ ਰਾਜਾ ਬਡੋ ਸ਼ੰਭਾ ਨਾਮ ਸੁ ਬੀਰ ।
ਔਰੰਗਸ਼ਾਹ ਜਾਂਸੋ ਸਦਾ ਲਰਤ ਰਹਿਤ ਰਨਧੀਰ ।" (ਚਰਿਤ੍ਰ 215-1)

**ਸੰਭਾਸੁਰ** : ਸੁੰਭਦੈਤ (ਸੁੰਭ + ਅਸੁਰ).
"ਜਿਮ ਸੁਭਾਸੁਰ ਕੋ ਹਨਾ ਅਧਿਕ ਕੋਪ ਕੈ ਕਾਲ ।" (ਚੰਡੀਚ 219,1)

**ਸ਼ੰਭੂ** : (ਸ਼ਿਵ). "ਤਬ ਦਿਜ ਬੋਲਾ ਤੈਂ ਕਿਯਾ ਜਾਨੈ ।
ਸ਼ੰਭੂ ਕੋ ਪਾਹਨ ਕਰਿ ਮਾਨੋ ।" (ਚਰਿਤ੍ਰ 166,94)

**ਸੰਮਸ** : ਨਰਵਰ ਦਾ ਰਾਜਾ ਬੀਰਸੈਨ, ਨਵਕੋਟੀ ਦਾ ਰਾਜਾ ਸੂਰਸੈਨ ਕੁਰੁਕਛੇਤ੍ਰ ਆਪਣੇ ਪਰਿਵਾਰਾਂ ਸਹਿਤ ਤੀਰਥ ਤੇ ਇਸ਼ਨਾਨ ਕਰਨ ਆਏ. ਦੋਹਾਂ ਦੀਆਂ ਰਾਣੀਆਂ ਗਰਭਵਤੀਆਂ ਸਨ. ਇਨ੍ਹਾਂ ਦੋਹਾਂ ਰਾਜਿਆਂ ਅਤੇ ਰਾਣੀਆਂ ਨੇ ਇਉਂ ਸਲਾਹ ਕੀਤੀ :

ਕਿ ਜੇ ਇਕ ਦੇ ਪੁਤ੍ਰ ਅਤੇ ਦੂਸਰੇ ਦੇ ਪੁਤ੍ਰੀ ਹੋਵੇ :
"ਹੋ ! ਆਪਸੁ ਬੀਚ ਸਗਾਈ ਤਿਨਕੀ ਕਰੈ ਤੋ ।"
ਤਦ "ਸੁਤਾ ਏਕ ਕੇ ਗ੍ਰਿਹ ਭਈ ਪੂਤ ਏਕ ਦੇ ਧਾਮ ।" 11
"ਸੰਮਸ ਨਾਮ ਸੁਤਾ ਕੋ ਧਰਿਯੋ । ਢੋਲਾ ਨਾਮ ਪੂਤ ਉਚਰਿਯੋ ।
ਖਾਰਿਨ ਬੀਚ ਡਾਰਿ ਦੋਊ ਬਜਾਹੇ । (ਚਰਿਤ੍ਰ 161,11)

**ਸੰਮਨ ਖ਼ਾਨ** : "ਈਸਫ ਜੈਯਨ ਮੈ ਰਹੇ ਸੰਮਨਖਾਨ ਪਠਾਨ ।
ਤੁਮਨ ਪਠਾਨਨ ਕੇ ਤਿਸੈ ਸੀਸ ਝੁਕਾਵਟ ਆਨ ।" (ਚਰਿਤ੍ਰ 221,1)

**ਸੰਮੀ** : (ਖੈਰੀ ਬਲੋਚਣ ਦੀ ਸੌਕਣ).
"ਸੰਮੀ ਨਿਰਖਿ ਜਾਂਹਿ ਸਰ ਛੋਰੈ ।
ਏਕੈ ਬਾਨ ਮੂੰਡ ਅਰਿ ਤੋਰੈ ।" (ਚਰਿਤ੍ਰ 147,8)

**ਸਿੰਗਲਾਦੀਪ** : (i) "ਅਧਿਕ ਸੂਆ ਤਿਨ ਏਕ ਪੜ੍ਹਾਯੋ ।
ਤਾਂਹਿ ਸਿੰਗਲਾਦੀਪ ਪਠਾਯੋ ।" (ਚਰਿਤ੍ਰ 199, 202)
(ii) "ਮੋਹਿ ਸਿੰਗਲਾਦੀਪ ਪਠਾਯੋ ।" (ਚਰਿਤ੍ਰ 197, 10-4)

**ਸਿੰਗਾਰਵਤੀ** : "ਬੀਕਾਨੇਰ ਰਾਵ ਇੱਕ ਭਾਰੋ ।
ਵਤੀ ਸਿੰਗਾਰ ਰਾਵ ਕੀ ਰਾਨੀ ।" (ਚਰਿਤ੍ਰ 144,1)

**ਸਿੰਗੀ ਰਿਖ** : (ਸ੍ਰਿੰਗੀ ਰਿਖੀ).
"ਸਿੰਗੀ ਰਿਖੀ ਬਕਦਾਲਭ ਭਲੇ ।" (ਪਾਰਸ 338,2)

**ਸਿੰਘ** : (ਸ਼ੇਰ). "ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣ ।" (ਚੰਡੀਵਾ, 34)

**ਸਿੰਘਕੇਤ** : "ਸਿੰਘਕੇਤ ਹਰਿਕੇਤ ਮਹਾਂ ਮਨ ।" (ਚਰਿਤ੍ਰ 216,5)

**ਸਿੰਘ ਬਾਹੀ** : (ਚੰਡੀ). ਸ਼ੇਰ ਤੇ ਸਵਾਰੀ ਕਰਨ ਵਾਲੀ. (ਚਰਿਤ੍ਰ 266-5)
"ਨਮੋ ਸਿੰਘ ਬਾਹੀ ।" (ਚੰਡੀਚ, 234,1)

**ਸਿੰਘਾਰੋਹਣਿ** : (ਦੁਰਗਾ). "ਸਿੰਘਾਰੋਹਣਿ ਆਦਿ ਵ੍ਰਿਤੇ ।" (ਅਕਾਲਉ, 209)
"ਕਿੰਕਣੀ ਪ੍ਰਸੋਹਣਿ ਸੁਰ ਨਰ ਮੋਹਣਿ ਸਿੰਘਾਰੋਹਣ ਬਿਤਲ ਤਲੇ ।"
(ਅਕਾਲ ਉ. 209)

**ਸਿੰਙੀ ਰਿਖਿ** : (ਦੇਖੋ ਸ੍ਰਿੰਗੀ ਰਿਖ).

**ਸਿੰਧ** : (1) (ਸਮੁੰਦ੍ਰ). (i) "ਸਿੰਧ ਪੈ ਜਾਇ ਖਰੇ ਭਏ ਸਯਾਮ ਜੂ,
ਸਿੰਧ ਹੂ ਤੇ ਸੁ ਕਛੁ ਕਰਿ ਚਾਹਯੋ ।" (ਕ੍ਰਿਸ਼ਨਾਵ, 1956)
(ii) ਸਿੰਧ ਖੋਜਨ ਕੋ ਚਲਾ ਲੈ ਜਗਤ ਕੇ ਸਬਜਾਰ ।" (ਪਾਰਸ, 133)
(2) (ਸਿੰਧ ਦੇਸ਼). "ਕਾਨ ਕਟਯੋ ਮ੍ਰਿਗ ਜਬ ਲਖਿ ਪਾਯੋ ।
ਸਿੰਧ ਦੇਸ ਏਸ੍ਵਰ ਗਹਿ ਲਯੋ ।" (ਚਰਿਤ੍ਰ 97,4)

**ਸਿੰਧਏਸ** : "ਭਲੋ ਕਰਯੋ ਮੈਨਾ ਤੈ ਮਾਰੀ ।
ਸਿੰਧਏਸ ਕੇ ਸਾਥ ਬਿਹਾਰੀ ।" (ਚਰਿਤ੍ਰ 97,49)

**ਸਿੰਧ ਸੁਤਾ** : (ਰੰਭਾ ਅਪਸਰਾ). "ਸਿੰਧੁ ਸੁਤਾਰੁ ਘ੍ਰਿਤਾਚੀ ਤ੍ਰਿਯਾ ਇਨਸੀ ਨਹਿ ਨਾਚਤ ਇੰਦ੍ਰ ਸਭੈ ।" (ਕ੍ਰਿਸ਼ਨਾਵ, 578-1)

**ਸਿੰਧਜਰਾ** : (ਜਰਾ ਸਿੰਘ). "ਸਿੰਧਜਰਾ ਹੂ ਕੋ ਸੈਨ ਸਭੈ ਛਿਨ ਮਾਹਿ ਸੰਘਾਰਜੋ ।" (ਕ੍ਰਿਸ਼ਨਾਵ, 2157-1)

**ਸਿੰਧੁ ਦੇਸਏਸੂਰ** : (ਸਿੰਧ ਦਾ ਰਾਜਾ).
"ਸਿੰਧ ਦੇਸਏਸ੍ਵਰ ਮਹਿ ਲਯੋ ।" (ਚਰਿਤ੍ਰ 97, 44-3)

**ਸਿੰਧੁਰੀ ਨਰੰ** : (ਚੰਦ੍ਰਮਾ). "ਲਜੰਤ ਸਿੰਧੁਰੀ ਨਰੰ ।" (ਗਿਆਨ)

**ਸਿੰਧੁਲਾਦੇਇ** : (ਪੂਰਬ ਦੇ ਰਾਧਾ ਨਗਰ ਦੇ ਰਾਜਾ ਰੁਕਮਸੈਨ ਦੀ ਪੁਤ੍ਰੀ).
"ਸੁਤਾ ਸਿੰਧੁ ਦੇਇ ਭਨਿਜੈ ।" (ਚਰਿਤ੍ਰ 355, 2)

**ਸੁੰਦ** : "ਬਢੇ ਸੁੰਦ ਅਪਸੁੰਦ ਦ੍ਵੈ ਦੈਤ ਭਾਰੀ ।
ਮਹਾਂ ਕੈ ਤਪਸਯਾ ਸ਼ਿਵੈ ਸੇ ਰਿਝਾਯੋ ।
ਮਰੈ ਨਾਹਿ ਮਾਰੇ ਯਹੈ ਦਾਨ ਪਾਯੋ ।" (ਚਰਿਤ 116, 1)

**ਸਿੰਧੁਲੀਤੁਰੇ** : (ਸਿੰਧ ਦੇਸ ਦੇ ਘੋੜੇ).
"ਸਿੰਧੁਲੀਤੁਰੇ ਨਵੀਨੇ ।" (ਰਾਮਾਵ, 176-4)

**ਸੁੰਦਰ ਸਿੰਘ** : "ਸੁੰਦਰ ਸਿੰਘ ਅਧੰਧਰ ਕੈ ਪੁਨਿ ਸਾਜਨ ਸਿੰਘ ਹਨਜੋਰਨ ਪਾਯੋ ।" (ਕ੍ਰਿਸ਼ਨਾਵ, 1276)

**ਸੁੰਦਰ ਦੇ** : (ਸੁੰਦ੍ਰਾਵਤੀ ਨਗਰ ਦੇ ਸੁੰਦਰ ਸਿੰਘ ਰਾਜਾ ਦੀ ਰਾਨੀ).
"ਸੁੰਦਰ ਦੇ ਰਾਜਾ ਕੀ ਰਾਨੀ ।" (ਚਰਿਤ੍ਰ 359, 2-1)

**ਸੁੰਦਰਿਕਲਾ** : "ਸੁੰਦਰਿਕਲਾ ਕੁਆਰਿ ਇਕ ਭਾਰੀ ।
ਜਨੁਕ ਰੂਪ ਕੀ ਰਾਸਿ ਸਵਾਰੀ ।" (ਚਰਿਤ੍ਰ 135, 5)

**ਸੁੰਦ੍ਰਾਵਤੀ** : (ਸੁੰਦਰ ਸਿੰਘ ਰਾਜਾ ਦੀ ਰਾਨੀ).
"ਸੁੰਦ੍ਰਾਵਤੀ ਨਗਰ ਇਕ ਸੋਹੈ ।
ਸੁੰਦਰ ਸਿੰਘ ਰਾਜਾ ਤਹ ਕੋ ਹੈ ।" (ਚਰਿਤ੍ਰ 359, 1-2)

**ਸੁਭ** : (ਦਨੁ ਦੇ ਉਦਰ ਤੋਂ ਕਸਯਪ ਦਾ ਪੁਤ੍ਰ, ਨਿਸੁੰਭ ਦਾ ਭਾਈ).
"ਲਾਈ ਰਾਜੇ ਸੁੰਭਨੋ ਰਤਿ ਪੀਏ ਪਿਆਰੀ ।" (ਚੰਡੀਵਾ, 53)

**ਸੁੰਭਹੰਤੀ** : ਕਾਲੀ. ਦੁਰਗਾ (ਸੁੰਭ ਨੂੰ ਮਾਰਨ ਵਾਲੀ).
"ਨਮੋ ਸੁੰਭ ਹੰਤੀ...।" (ਚੰਡੀਚ, 223,2)

**ਸੁੰਭਕਰਨ** : (ਬਿਕ੍ਰਮ ਕੁਅਰਿ ਦੇ ਉਦਰ ਤੋਂ ਰਾਜਾ ਪਦਮ ਸਿੰਘ ਦਾ ਪੁਤ੍ਰ).
"ਸੁੰਭਕਰਨ ਤਾਕੋ ਸੁਤ ਅਤਿ ਬਲ ।" (ਚਰਿਤ੍ਰ 244, 2)

**ਸੁੰਭਨ** : (ਨਿਸੁੰਭ). "ਅਗੇ ਤੇਗ ਵਗਾਈ ਦੁਰਗਸ਼ਾਹ ਬਢਿ ਸੁੰਭਨ ਬਹੀ ਪਲਾਣ ਕਉ ।" (ਚੰਡੀਵਾ, 50)

**ਸਾਂਤਨੁ** : (ਚੰਦ੍ਰਬੰਸੀ ਰਾਜਾ ਪ੍ਰਤੀਪ ਦਾ ਪੁਤ੍ਰ . ਗੰਗਾ ਦਾ ਪਤੀ. ਭੀਸ਼ਮ ਪਿਤਾਮਾ ਦਾ ਪਿਤਾ).

ਵਿਸ਼ਨੂੰ ਪੁਰਾਣ ਵਿਚ ਲੇਖ ਹੈ ਕਿ ਜਿਸ ਬੁੱਢੇ ਆਦਮੀ ਨੂੰ ਇਹ ਹੱਥ ਛੁਹਾਉਦਾ ਉਹ ਤੁਰੰਤ ਜਵਾਨ ਹੋ ਜਾਂਦਾ ।

**ਸਾਤਨੁਸੁਤ/ਸ਼ਾਤਨੇਯ/ਸ਼ਾਤਨੇਵ** : (ਭੀਸ਼ਮ ਪਿਤਾਮਾ).

"ਸੁਭੇ ਸ਼ਸਤ੍ਰ ਸਾਜਾ ਮਨੋ ਸ਼ਾਤਨੇਵੰ ।" (ਚੰਡੀਵਾ, 211)

**ਸਾਂਬ** : "ਸਾਂਬ ਹੁਤੋ ਇਕ ਕਾਨ ਕੋ ਬਾਲਕ ਜਾਂਬਵਤੀ ਹੂੰਤੇ ਸੋ ਚਲਿ ਆਯੋ ।"

(ਕ੍ਰਿਸ਼ਨਾਵ, 2289)

**ਸੀਂਹ** : (ਸਿੰਘ). "ਸੀਹਾਂ ਵਾਂਗੂ ਗਜਨ ਸਭੇ ਸੂਰਮੇ ।" (ਚੰਡੀਵਾ, 12-4)

**ਸਯਾਮ** : 1. ਕਰਤਾਰ, 2. ਸ੍ਰੀ ਕ੍ਰਿਸ਼ਨ, 3. ਕਵੀ, 4. ਕਾਲਾ.

(1) ਜਾਂ ਕਰ ਰੂਪ ਰੰਗ ਨਹਿ ਜਾਨਿਯਤ ਸੋ ਕਿਮ ਸ੍ਯਾਮ ਕਹੈ ਹੈ ।

(ਸ. ਹਜ਼ਾਰੇ, 10)

(2) ਸਯਾਮ ਕੇ ਬਾਨ ਸਿਚਾਨ ਸਮਾਨ ਮਨੋ ਅਰਿ ਬਾਨ ਬਿਹੰਗ ਸੰਘਾਰੇ ।

(ਕ੍ਰਿਸ਼ਨਾਵ, 1833)

(3) ਸਯਾਮ ਕਬੀਸਰ.

"ਗਰਜਤਹੀ ਬਰਖਯੋ ਬਰਖਾ ਸਰ ਸ੍ਯਾਮ ਕਬੀਸਰ ਯੌ ਗੁਨ ਗਾਯੋ ।"

(ਕ੍ਰਿਸ਼ਨਾਵ, 141C-3)

(4) "ਸ੍ਯਾਮ ਬਰਨ ਕੋ ਬਾਨਾ ਕਰਯੋ ।" (ਚਰਿਤ 66,15)

**ਸ੍ਯਾਮ ਚੰਦ** : (ਦੇਖੋ ਸ਼ਾਮ ਸਿੰਘ).

**ਸਯਾਮਦਾਸ ਵੈਰਾਗੀ** : "ਨਗਰ ਬਿਭਾਸਾਵਤੀ ਮੈ ਕਰਨ ਬਿਭਾਸ ਨਰੇਸ਼ ।

ਆਯੋ ਤਹਾਂ ਏਕ ਬੈਰਾਗੀ ।

ਸਯਾਮਦਾਸ ਤਾਕੋ ਭਨਿ ਨਾਮਾ ।" (ਚਰਿਤ੍ਰ 392, 3-3)

**ਸਯਾਲਕੋਟ** : (ਰਾਜਾ ਸਲਬਾਹਨ ਦੀ ਰਾਜਧਾਨੀ).

"ਸਯਾਲਕੋਟ ਕੇ ਦੇਸ ਮੈ ਸਾਲ ਬਾਹਨ ਰਾਵ ।" (ਚਰਿਤ੍ਰ 397, 1-1)

**ਸ੍ਰਣਵਤਬੀਜ** : "ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇਦੇ ।" (ਚੰਡੀਵਾ, 33)

**ਸ੍ਰਵਣਤ ਬੀਜ** : "ਸਿਰ ਵਿਚ ਤੇਗ ਵਗਾਈ ਸ੍ਰਵਣਤ ਬੀਜ ਦੇ ।" (ਚੰਡੀਵਾ, 37)

**ਸ੍ਰਵਣੈ** : (ਅੰਧਕ ਰਿਖੀ ਦਾ ਬੇਟਾ). ਦੇਖੋ ਸਰਵਣ.

"ਜਲ ਲੈਨ ਦਿਜਾਇ ਤਹਾਂ ਸ੍ਰਵਣੇ ।" (ਰਾਮਾਵ, 18)

**ਸ੍ਰਾਵਗ** : (ਜੈਨੀ ਯਤੀ ਦੇ ਵਚਨ ਸੁਣਨ ਵਾਲੇਂ ਸ੍ਰਾਵਗ ਕਹਾਉਂਦੇ ਹਨ).

"ਸ੍ਰਾਵਗ ਸੁਧ ਸਮੂਹ ਸਿਧਾਨ ਕੇ...।" (ਅਕਾਲਉ, 21)

**ਸ੍ਰਾਵਗੇਸ਼** : (ਜਿਨ ਅਤੇ ਬੁੱਧ). "ਸ੍ਰਾਵਗੇਸ਼ ਕੋ ਰੂਪ ਧਰ ਦੈਤ ਕੁਪਥ ਸਭ ਡਾਰ ।"

(ਅਰਹੰਤਾਵ, 20)

**ਸ੍ਰਿਸ਼ਟ** : (ਦੁਨੀਆ). "ਸ੍ਰਿਸਟ ਇਸ਼ਟ ਤਜਿ ਦੀਨ ਕਰਤ ਅਰਿਸ਼ਟ ਪੁਸ਼ਟ ਸਭ ।"

(ਕਲਕੀ, 74-1)

**ਸ੍ਰਿਗਾਲ** : (1) "ਦੂਤ ਸ੍ਰਿਗਾਲ ਪਠਯੋ ਕਉ ਕਹਿ ਹਉ ਹਰਿ ਹਉ ਤੁਹਿ ਕਿਉ ਕਹਿਵਾਯੋਂ।
(ਕਿਸ਼ਨਾਵ, 2262-1)

(2) ਗਿਦੜ. "ਸਾਰਸੁਤੀ ਤਟ ਲੈ ਭਟ ਲੋਥ ਸ੍ਰਿਗਾਲ ਕਿ ਸਿੱਧ ਬਨਾਵਤ ਕੰਥਾ।"
(ਉਕਤਿ, 18-4)

**ਸ੍ਰਿੰਗਮੜੀ ਕੇ** : (ਸ੍ਰਿੰਗੇਰੀ ਮਠ ਦਾ ਸਾਧੂ).

"ਸ੍ਰਉਨ ਭਰਯੋ ਇਮ ਠਾਂਢਿ ਭਯੋ ਪਹਰੇ ਪਟ ਜਿਉ ਮੁਨਿ ਸ੍ਰਿੰਗ ਮੜੀਕੇ।"
(ਕ੍ਰਿਸ਼ਨਾਵ, 175-2)

**ਸ੍ਰਿਂਗ਼ ਰਿਖੀ/ਸ੍ਰਿੰਗ ਰਿਖ** : (ਮ੍ਰਿਗਣੀ ਦੀ ਕੁੱਖੋਂ ਸਕੀਮ ਮੁਨੀ ਦਾ ਪੁਤ੍ਰ).

"ਏਕ ਮਹਾਂਬਨ ਬੀਚ ਬਸੈ ਮੁਨਿ ਸ੍ਰਿੰਗ ਧਰੇ ਰਿਖਿ ਸ੍ਰਿੰਗ ਕਹਾਯੋ।
ਹੋਤ ਭਯੋ ਤਪਸੀ ਤਬ ਤੇ ਜਬਤੇ ਬੁਧਿ ਲੈ ਸੁਧਿ ਕੋ ਠਹਰਾਯੋ।
ਰੈਨਿ ਦਿਨਾ ਰਘਨਾਥ ਭਜੈ ਕਬਹੂ ਪੁਰ ਭੀਤਰ ਭੂਲ ਨਾ ਆਯੋ ।1।
ਰੀਤੀ ਚਲੈ ਖਟ ਸ਼ਾਸਤ੍ਰਨ ਕੀ ਤਨ ਕਸਟ ਸਹੈ ਮਨ ਕੋ ਨ ਡੁਲਾਵੈ।
ਭੂਖਿ ਪਿਆਸ ਲਗੈ ਜਬਹੀ ਤਕ ਕਾਨਨ ਤੇ ਚੁਨਿ ਕੈ ਫਲ ਖਾਵੈ ।2।
ਕਾਲ ਬਤੀਤ ਭਯੋ ਇਹ ਰੀਤਿ ਪਰਯੋ ਦੁਰਭਿੱਛ ਤਹਾਂ ਸੁਨ ਪਾਯੋ ।3।

ਰਾਜਾ ਨੇ ਪੰਡਿਤ ਕੱਠੇ ਕਰਕੇ ਦੁਰਭਿੱਛ ਪੈਣ ਦਾ ਕਾਰਨ ਪੁੱਛਿਆ—ਬਹੁਤ ਸੋਚ ਵਿਚਾਰ ਪਿੱਛੋਂ ਉਨ੍ਹਾਂ ਨੇ ਕਿਹਾ, 'ਦੁਰਭਿੱਛ ਦਾ ਇਕੋ ਕਾਰਣ ਪ੍ਰਤੀਤ ਹੋਂਦਾ ਹੈ, ਕਿ ਆਪ ਦੇ ਗ੍ਰਿਹ ਵਿਖੇ ਸ੍ਰਿੰਗੀ ਰਿਖੀ ਦੇ ਚਰਨ ਨਹੀਂ ਪਏ.' ਰਾਜਾ ਨੇ ਰਿਖੀ ਨੂੰ ਬੁਲਾਉਣ ਦੇ ਕਈ ਯਤਨ ਕਰੇ ਪਰ ਸਭ ਹੀ ਨਿਸਫਲ ਗਏ. ਇਕ ਸਮੇਂ ਪ੍ਰਾਤਸਰੂਪ ਰਾਜ-ਸਭਾ ਵਿਚ ਆਈ ਤੇ ਕਹਿਣ ਲੱਗੀ—

"ਕਾ ਬਪਰੋ ਮੁਨਿ ਹੈ ਸੁਨਿ ਹੇ ਨ੍ਰਿਪ......।
ਰੂਪ ਦਿਖਾਇ ਤਿਸੈ ਉਰਝਾਇ... ..।
ਪਾਗ ਬੰਧਾਇ, ਜਟਨ ਮੁੰਡਾਇ, ਸੁਤਾਨੁ ਪਜਾਇ ਤਵਾਲਯ ਲਯੋ ਹੌ ।9।
"ਮੋਹਿ ਰਹਯੋ ਤਿੱਹ ਕੋ ਲਖਿ ਮੁਨਿ ਜੋਗ ਕੇ ਨਯਾਸ ਸਭੈ ਬਿਸਰਾਏ ।22।
ਕਾਂਹੂ ਪ੍ਰਬੋਧ ਕਿਯੋ ਨਹਿ ਤਾਂਕਹ ਆਪ ਹੀ ਗ੍ਰਿਹ ਮੈ ਮੁਨਿ ਆਏ ।22।
ਸਾਤ ਸੁਤਾ ਆਗੇ ਕਰੀ ਤੀਨ ਤ੍ਰਿਯਹਿ ਸੁਤ ਲੀਨ।
ਇਕ ਕਾਂਧੇ ਇਕ ਕਾਂਖ ਮੈ ਖਸਟਮ ਮੁਨਿ ਸਿਰ ਦੀਨ ।23।
"ਬਰਖਯੋ ਤਹਾਂ ਅਸੇਖ ਜਲ ਹਰਖੇ ਲੋਕ ਅਪਾਰ।
ਭਯੋ ਸੁਕਾਲ ਦੁਕਾਲ ਤੇ ਐਸੋ ਚਰਿਤ ਨਿਹਾਰ ।26।"
(ਚਰਿਤ੍ਰ 114)

**ਸ੍ਰੀ ਅਸਮਾਨ ਕਲਾ** : "ਸ੍ਰੀ ਅਸਮਾਨ ਕਲਾ ਭਜਿ ਦਈ ਉਠਾਇਕੈ।" (ਚਰਿਤ੍ਰ 35, 7)

**ਸ੍ਰੀ ਅਕਬਰ** : (ਦੇਖੋ ਅਕਬਰ). "ਸ੍ਰੀ ਅਕਬਰ ਆਖੇਟ ਸਿਧਾਯੋ।" (ਚਰਿਤ੍ਰ 185, 2)

**ਸ੍ਰੀ ਅਨੁਰਾਗ ਮਤੀ**: "ਸ਼ਹਰ ਅਕਬਰਾਬਾਦ ਮੈ...।

ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈਂ ਅਧਿਕ ਪ੍ਰਬੀਨ ।1।
ਸ੍ਰੀ ਅਨੁਰਾਗਮਤੀ ਕੁਅਰਿ ਲੋਗ ਬਖਾਨਹਿ ਤਾਂਹਿ ।"
(ਚਰਿਤ੍ਰ 8, 2)

**ਸ੍ਰੀ ਅਪਛਰਾ ਦੇਇ** : (ਸੁਕ੍ਰਿਤਾਵਤੀ ਦੇ ਰਾਜਾ ਸੁਕ੍ਰਿਤਸੈਨ ਦੀ ਬੇਟੀ).
"ਸੁਕ੍ਰਿਤਾਵਤੀ ਨਗਰ ਇਕ ਸੁਨਾ ।
ਸੁਕ੍ਰਿਤਸੈਨ ਰਾਜਾ ਬਹੁ ਗੁਨਾ ।
ਸ੍ਰੀ ਅਪਛਰਾ ਦੇਇ ਸੋ ਬਾਲਾ । (ਚਰਿਤ੍ਰ 342, 2-1)

**ਸ੍ਰੀ ਅਫਤਾਬ ਦੇ** : (ਭੀਮ ਸੈਨ ਸ਼ਾਹ ਦੀ ਇਸਤ੍ਰੀ).
"ਸ੍ਰੀ ਅਫਤਾਬ ਦੇਇ ਤਿਹ ਨਾਰੀ ।" (ਚਰਿਤ੍ਰ 374, 2-3)

**ਸ੍ਰੀ ਅਬਦਾਲ ਮਤੀ** : (ਰਾਨੀ). "ਬਯਾਘ੍ਰਕੇਤ ਸੁਨਿਯਤ ਇਕ ਰਾਜਾ ।
ਬਯਾਘ੍ਰਵਤੀ ਨਗਰ ਤਿੱਹ ਸੋਹੈ ।
ਸ੍ਰੀ ਅਬਦਾਲਮਤੀ ਤ੍ਰਿਯ ਤਾਕੀ ।" (ਚਰਿਤ੍ਰ 371, 2-1)

**ਸ੍ਰੀ ਅਲਕੇਸ਼ ਮਤੀ** : "ਦੇਵ ਛਤ੍ਰ ਇਕ ਭੂਪ ਬਖਨਿਯਤ ।1।
ਸ੍ਰੀ ਅਲਕੇਸਮਤੀ ਤਿੱਹ ਸੁਤਾ ।" (ਚਰਿਤ੍ਰ 395, 2)

**ਸ੍ਰੀ ਅਲਿਗੁੰਜ ਮਤੀ** : ਨੀਲਕੇਤ ਪੁਹਪਵਤੀ ਨਗਰੀ ਦਾ ਰਾਜਾ ਸੀ, ਉਸ ਦੀ ਰਾਨੀ ਮੰਜ੍ਰਿ ਬਚਿਤ੍ਰ ਦੇ ਉਦਰ ਤੋਂ.
"ਸ੍ਰੀ ਅਲਿਗੁੰਜਮਤੀ ਦੁਹਿਤਾ ਤਿੱਹ । (ਚਰਿਤ੍ਰ 257, 2)

**ਸ੍ਰੀ ਸਕਤੇਸ** : (ਰਾਜਾ ਸਕਤੇਸ ਸਿੰਘ).
"ਸ੍ਰੀ ਸਕਤੇਸ ਤਨਯੋ ਕਰਿ ਚਾਪ ਸੁ ਏਕ ਹੀ ਬਾਨ ਸੋ ਮਾਰ ਗਿਰਾਯੋ ।"
(ਕ੍ਰਿਸ਼ਨਾਵ, 1308-4)

**ਸ੍ਰੀ ਸਨਯਾਸ ਮਤੀ** : "ਜੋਗਸੈਨ ਰਾਜਾ ਇਕ ਅਤਿ ਬਲ ।
ਸ੍ਰੀ ਸੰਨਯਾਸ ਮਤੀ ਦਾਰਾ ਘਰ ।" (ਚਰਿਤ੍ਰ 312, 1)

**ਸ੍ਰੀ ਸੁਹਾਸ ਦੇ** : ਤ੍ਰਿੰਬਕ ਮਹਾਂ ਰੁਦ੍ਰ ਹੈ ਜਹਾਂ ।
ਤ੍ਰਿੰਬਕ ਦੱਤ ਨਰਾਧਪ ਤਹਾਂ ।
ਸ੍ਰੀ ਸੁਹਾਸ ਦੇ ਤਾਕੀ ਕੰਨਯਾ ।" (ਚਰਿਤ੍ਰ 378, 3-1)

**ਸ੍ਰੀ ਸੁਕੁਮਾਰ ਦੇ** : ਦੱਛਨ ਦੇ ਸ਼ਾਹ ਦੀ ਬੇਟੀ.
"ਸ੍ਰੀ ਸੁਕੁਮਾਰ ਦੇ ਤਿਹ ਨਾਮਾ ।" (ਚਰਿਤ੍ਰ 214, 3-3)

**ਸ੍ਰੀ ਸੁਕੁਮਾਰਮਤੀ** : "ਸਹਰ ਬੁਖਾਰਾ ਮੈਂ ਰਹੈ ਏਕ ਰਾਵ ਸੁਚਕੰਦ ।
ਸ੍ਰੀ ਸੁਕੁਮਾਰਮਤੀ ਰਹੈ ਦੁਹਿਤਾ ਤਿੱਹ ਸੁਭਕਾਰ ।" (ਚਰਿਤ੍ਰ 212-2)

**ਸ੍ਰੀ ਸੁਜੁਲਫ ਦੇ** : (ਸਰਬ ਸਿੰਘ ਰਾਜਾ ਦੀ ਬੇਟੀ).
"ਸ੍ਰੀ ਸੁਜੁਲਫ ਦੇ ਸ਼ਾਹੀ ਦੁਲਾਰੀ ।" (ਚਰਿਤ੍ਰ 396, 3)

**ਸ੍ਰੀ ਸੁਪ੍ਰਭਾ ਦੇ** : (ਹਾਟਕਪੁਰ ਦੇ ਰਾਜਾ ਦੀ ਬੇਟੀ).
"ਸੀ ਸੁਪ੍ਰਭਾ ਦੇ ਤਾਂਕੀ ਸੁਤਾ ਬਖਾਨੀਐ ।" (ਚਰਿਤ੍ਰ 380, 2)

**ਸ੍ਰੀ ਸੁਬਾਹਪੁਰ** : (ਰਾਜਾ ਸੁਬਾਹਸੈਨ ਦਾ ਨਗਰ).
"ਸ੍ਰੀ ਸੁਬਾਹਪੁਰ ਤਾਕੋ ਸੋਹੈ ।" (ਚਰਿਤ੍ਰ 390, 1-2)

**ਸ੍ਰੀ ਸੁਭਕਰਨ** : "ਸ਼ਹਿਰ ਬੁਖਾਰਾ ਮੈਂ ਰਹੈ ਏਕ ਰਾਵ ।
ਏਕ ਪੂਤ੍ਰ ਤਾਤੇ ਭਯੋ ਸ੍ਰੀ ਸੁਭਕਰਨ ਸੁਜਾਨ ।" (ਚਰਿਤ੍ਰ 213, 2)

**ਸ੍ਰੀ ਸੁਭਟੇਸ** : (ਸੂਰਮਣੀ ਜੋਧਾ).
"ਸ੍ਰੀ ਸੁਭਟੇਸ਼ ਬਡੋ ਦਲੁ ਲੈ ਉਮਡਯੋ ਗਹਿਕੈ ਕਰਿ ਆਯਧ ਬਾਂਕੇ ।"
(ਚਰਿਤ੍ਰ 52,85)

**ਸ੍ਰੀ ਸੁਰਤਾਨ ਸਿੰਘ** : (ਬੀਰ ਤਿਲਕ ਰਾਜਾ ਦਾ ਪੁਤ੍ਰ).
"ਸ੍ਰੀ ਸੁਰਤਾਨ ਸਿੰਘ ਤਿੱਹ ਪੂਤਾ ।" (ਚਰਿਤ੍ਰ 247, 2)

**ਸ੍ਰੀ ਸੁਰਰਾਜਵਤੀ** : "ਦੇਵਛਤ੍ਰ ਇਕ ਭੂਪ ਬਖਨਿਯਤ ।
ਸ੍ਰੀ ਸੁਰਰਾਜਵਤੀ ਪੁਰ ਜਨਿਯਤ ।" (ਚਰਿਤ੍ਰ 395, 1-2)

**ਸ੍ਰੀ ਸੁਲਤਾਨ ਸੈਨ** : (ਬਿਜੈ ਨਗਰ ਦੇ ਬਿਜੈ ਸੈਨ ਰਾਵ ਦੀ ਰਾਨੀ).
"ਬਿਜੈਮਤੀ ਕੇ ਸੁਤ ਇਕ ਧਾਮਾ ।
ਸ੍ਰੀ ਸੁਲਤਾਨ ਸੈਨ ਤਿੱਹ ਨਾਮਾ ।" (ਚਰਿਤ੍ਰ 281, 2)

**ਸ੍ਰੀ ਸੁਲਤਾਨ ਕੁਅਰਿ** : "ਸ੍ਰੀ ਸੁਲਤਾਨਸੈਨ ਇਕ ਰਾਜਾ ।" (ਉਸ ਦੀ ਬੇਟੀ).
"ਸ੍ਰੀ ਸੁਲਤਾਨ ਕੁਅਰਿ ਉਜਿਯਾਰੀ ।" (ਚਰਿਤ੍ਰ 326, 2)

**ਸ੍ਰੀ ਸੁਲੰਕ ਦੇ** : (ਪੱਛਿਮ ਵਲ ਸਦਾਪੁਰ ਦਾ ਰਾਜਾ ਸੱਦਾ ਸਿੰਘ).
"ਸ੍ਰੀ ਸੁਲੰਕ ਦੇ ਤਾਕੀ ਨਾਰੀ ।" (ਚਰਿਤ੍ਰ 385, 1)

**ਸ੍ਰੀ ਸੁਲਤਾਨ ਦੇਇ** : "ਸ੍ਰੀ ਸੁਲਤਾਨ ਸੈਨ ਇਕ ਰਾਜਾ ।
ਸ੍ਰੀ ਸੁਲਤਾਨ ਦੇਇ ਤਿੱਹ ਨਾਰੀ ।" (ਚਰਿਤ੍ਰ 326, 1)

**ਸ੍ਰੀ ਸਿੰਗਾਰਮਤੀ** : (ਇਸ਼ਕਤੰਬੋਲ ਸ਼ਹਿਰ ਦਾ ਇਸ਼ਕਤੰਬੋਲ ਰਾਜਾ).
"ਸ੍ਰੀ ਸਿੰਗਾਰਮਤੀ ਤਿੱਹ ਦਾਰਾ ।" (ਚਰਿਤ੍ਰ 376, 1)

**ਸ੍ਰੀ ਸਿੰਘ** : "ਅਤਿ ਪਵਿਤ੍ਰ ਸਿੰਘ ਸ੍ਰੀ ਸਿੰਘ ਗਏ ।" (ਕ੍ਰਿਸ਼ਨਾਵ, 1566-3)

**ਸ੍ਰੀ ਹਰਿ** : (ਸ੍ਰੀ ਕ੍ਰਿਸ਼ਨ).
"ਸ੍ਰੀ ਹਰਿ ਸੋਂ ਖੜਗੇਸ਼ ਤਬ ਰਿਸ ਕਰਿ ਬੋਲਯੋ ਬੈਨ ।" (ਕ੍ਰਿਸ਼ਨਾਵ, 1665)

**ਸ੍ਰੀ ਹਰਿ ਕ੍ਰਿਸ਼ਨ** : "ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ।"
(ਚੰਡੀਵਾ, 14)

**ਸ੍ਰੀ ਹਰਿ ਜੱਛਕੇਤ** : "ਸ਼ਹਰ ਹੈਦਰਾਬਾਦ ਬਸਤ ਜੱਹ ।
ਸ੍ਰੀ ਹਰਿ ਜੱਛਕੇਤੁ ਰਾਜਾ ਤੱਹ ।" (ਚਰਿਤ੍ਰ 377, 1)

**ਸ੍ਰੀ ਹਰਿਜਲ ਅਸਤ੍ਰ** : (ਬਰਣ ਅਸਤ੍ਰ).
"ਸ੍ਰੀ ਹਰਿ ਜਲ ਕੋ ਅਸਤ੍ਰ ਚਲਾਯੋ ।
ਸਰਨ, ਸਿੰਘ ਮੂਰਤਿ ਧਰਿ ਆਏ ।
ਸਰਤਨ ਕੀ ਸੈਨਾ ਸੰਗ ਲਿਆਏ । (ਕ੍ਰਿਸ਼ਨਾਵ, 1482)

**ਸ੍ਰੀ ਕਜਰਾਛਮਤੀ** : (ਮਸਤਕਰਨ ਰਾਜਾ ਦੀ ਰਾਨੀ).
"ਸ੍ਰੀ ਕਜਰਾਛਮਤੀ ਤਿਹ ਦਾਰਾ ।" (ਚਰਿਤ੍ਰ 260, 1)

**ਸ੍ਰੀ ਕਟਿਉਤਿਮਦੇ** : "ਚਿਤ੍ਰਕੇਤ ਰਾਜਾ ਇਕ ਪੂਰਬ ।
ਸ੍ਰੀ ਕਟਿਉਤਿਮਦੇ ਤਿੱਹ ਨਾਰੀ ।" (ਚਰਿਤ੍ਰ 386, 2)

**ਸ੍ਰੀ ਕਰਨਾਟਕ ਸੈਨ** : "ਕਰਨਾਟਕ ਕ ਦੇਸ ਬਸਤ ਜੱਹ ।
ਸ੍ਰੀ ਕਰਨਾਟਕ ਸੈਨ ਨ੍ਰਿਪਤਿ ਤੱਹ । (ਚਰਿਤ੍ਰ 309, 1)

**ਸ੍ਰੀ ਕਲਕੀ ਅਵਤਾਰ** : (ਨਿਹਕਲੰਕੀ ਚਉਬੀਸਵਾਂ ਅਵਤਾਰ).
"ਸ੍ਰੀ ਕਲਕੀ ਕਰਿ ਲੈ ਕਰਵਾਰ ਸੁ ਏਕ ਹਨੇ ਅਰ ਅਨੇਕ ਪਰਾਏ ।"
(ਕਲਕੀ, 397-4)

**ਸ੍ਰੀ ਕਲਕੰਚਿਤ** : "ਨ੍ਰਿਪ ਬਰ ਸਿੰਘ ਏਕ ਰਾਜਾਨਾ ।
ਸ੍ਰੀ ਕਿਲਕੰਚਿਤ ਦੇ ਤਿੰਹ ਰਾਨੀ ।" (ਚਰਿਤ੍ਰ 366, 1)

ਸ੍ਰੀ ਕਾਲ : 1. ਅਕਾਲ ਪੁਰਖ, 2. ਮੌਤ.
"ਸਭੰ ਸੀਸ ਕੋ ਸੰਗ ਸ੍ਰੀ ਕਾਲ ਨਾਚੇ ।" (ਬਚਿਤ੍ਰ, ਅ. 1, 60-4)

**ਸ੍ਰੀ ਕਿਲਮਾਕਮਤੀ** : "ਕਿਲਮਾਕਨ ਕੇ ਦੇਸ ਇੰਦ੍ਰਧੁਜ ਨ੍ਰਿਪਤਿ ਬਰ ।
ਸ੍ਰੀ ਕਿਲਮਾਕਮਤੀ ਰਾਨੀ ਜਿੱਹ ਬਸਤ ਘਰੈ ।" (ਚਰਿਤ੍ਰ 213, 2)

**ਸ੍ਰੀ ਕ੍ਰਿਤੁ ਕ੍ਰਿਤਮਤੀ** : "ਰਾਜਾ ਖੰਡ ਬੁਦੇਲ ਕੌ ਰੁਦ੍ਰ ਕੇਤ ਤਿੱਹ ਨਾਮ ।
ਸ੍ਰੀ ਕ੍ਰਿਤ ਕ੍ਰਿਤਮਤੀ ਤ੍ਰਿਯ ਤਾਂਕੀ ।" (ਚਰਿਤ੍ਰ 213, 2)

ਸ੍ਰੀ ਖੜਗੇਸ਼ : (ਰਾਜਾ ਖੜਗ ਸਿੰਘ, ਜਰਾ ਸਿੰਧ ਦਾ ਪੱਖੀ ਸ੍ਰੀ ਕ੍ਰਿਸ਼ਨ ਨਾਲ ਲੜਿਆ).
"ਸ੍ਰੀ ਖੜਗੇਸ਼ ਲਯੋ ਧਨੁ ਬਾਨ ਸੰਭਾਰ ਕਈ ਅਰਿ ਕੋਟਿ ਸੰਘਾਰੇ ।"
(ਕ੍ਰਿਸ਼ਨਾਵ, 1637-2)

**ਸ੍ਰੀ ਗਜਗਾਹਮਤੀ** : (ਇਸ਼ਕਾਵਤੀ ਨਗਰ ਦਾ ਇਸ਼ਕਸੈਨ ਰਾਜਾ ਸੀ).
"ਸ੍ਰੀ ਗਜਗਾਹਮਤੀ ਤਿੱਹ ਨਾਰੀ ।" (ਚਰਿਤ੍ਰ 347, 2)

ਸ੍ਰੀ ਗਰੜਾਸਨਿ : (ਬਿਸਨ).
"ਸ੍ਰੀ ਗਰੜਾਸਨਿ ਜਾਨ ਕੈ ਸਯਾਮ ਮਨੋ ਦੁਰਬੇ ਕਹੁ ਤਛਕ ਧਾਯੋ ।"
(ਕ੍ਰਿਸ਼ਨਾਵ, 1830-4)

ਸ੍ਰੀ ਗੁਲਜਾਰਮਤੀ : (ਚਾਂਦਾ ਸਹਰ ਦਾ ਬਿਸ਼ਨ ਕੇਤ ਰਾਜਾ ਸੀ).
"ਸ੍ਰੀ ਗੁਲਜਾਰਮਤੀ ਦੁਹਿਤਾ ਤਿੱਹ ।" (ਚਰਿਤ੍ਰ 214, 2)

**ਸ੍ਰੀ ਗੁਲਜਾਰ ਰਾਇ** : (ਪੂਰਬ ਦਾ ਚਿਤ੍ਰਕੇਤ ਰਾਜਾ ਚਿਤ੍ਰਾਪੁਰੀ ਦਾ ਸੀ).
"ਸ੍ਰੀ ਗੁਲਜਾਰ ਰਾਇ ਸੁਤ ਤਾਂਕੇ ।" (ਚਰਿਤ੍ਰ 386, 3)

**ਸ੍ਰੀ ਗੋਰਖ** : ਜੋਗੀਆਂ ਦਾ ਅਚਾਰਜ ਗੋਰਖਨਾਥ. ਇਸ ਦੀ ਨੌਂ ਨਾਥਾਂ ਵਿਚ ਗਿਣਤੀ ਹੈ. ਜੋਗੀਆਂ ਦਾ ਕਨਪਾਟਾ ਪੰਥ ਇਸੇ ਤੋਂ ਚੱਲਿਆ ਹੈ.
"ਅਰਧ ਰਾਤ੍ਰਿ ਬੀਤੈ ਜਬੈ ਆਵੈ ਹਮਰੇ ਪਾਸ ।
ਸ੍ਰੀ ਗੋਰਖ ਕੀ ਮਯਾ ਤੇ ਜੈ ਹੈ ਨਹੀ ਨਿਰਾਸ ।" (ਚਰਿਤ੍ਰ 16, 11)

**ਸ੍ਰੀ ਚਖੁਚਾਰਮਤੀ** : (ਬਾਰਣਸੀ ਨਗਰ ਦੇ ਬਿਮਲ ਸੈਨ ਰਾਜਾ ਦੀ ਪੁਤ੍ਰੀ).
(i) "ਸ੍ਰੀ ਚਖੁਚਾਰਮਤੀ ਰਹੈ ਨ੍ਰਿਪ ਕੀ ਸੁਤਾ ਅਪਾਰ ।"
(ਚਰਿਤ੍ਰ 225, 3)
(ii) "ਗੜ੍ਹ ਕਨੌਜ ਕੋ ਜਹਾਂ ਕਹਿੱਜੈ ।
ਅਭੈ ਸਿੰਘ ਤੱਹ ਭੂਪ ਭਨਿੱਜੈ ।
ਸ੍ਰੀ ਚਖੁਚਾਰਮਤੀ ਤਿੱਹ ਨਾਰੀ ।" (ਚਰਿਤ੍ਰ 369, 1)

**ਸ੍ਰੀ ਚਪਲਾਂਗ ਮਤੀ** : ਮੁਲਤਾਨ ਵਿਚ ਪੀਰ ਸਰਫ਼ਦੀਨ ਰਹੀਮੇਹਿਬਾਦ ਗਾਉਂ ਦਾ ਰਹਿੰਦਾ ਸੀ. ਉਸ ਨੇ ਇਹ ਘਰ ਪਾ ਲਈ. ਇਸ ਨੇਂ
"ਸ੍ਰੀ ਚਪਲਾਗਮਤੀ ਜਿੱਹ ਜਗਤ ਬਖਾਨਈ ।" (ਚਰਿਤ੍ਰ 219, 2)

**ਸ੍ਰੀ ਚਿਤ ਚੋਪਮਤੀ** : (ਨ੍ਰਿਪਬਰ ਸਿੰਘ ਨ੍ਰਿਪਬਰਵਤੀ ਨਗਰ ਦੇ ਰਾਜਾ ਦੀ ਕੰਨਯਾ).
"ਸ੍ਰੀ ਚਿਤਚੋਪਮਤੀ ਤਿੱਹ ਕੰਨਜਾ ।" (ਚਰਿਤ੍ਰ 366, 3)

**ਸ੍ਰੀ ਚੰਡਿਕਾ** : (ਦੁਰਗਾ).
"ਤਬ ਤਾਸੋਂ ਸ੍ਰੀ ਚੰਡਿਕਾ ਐਸੇ ਕਹਯੋ ਬਨਾਇ ।" (ਚਰਿਤ੍ਰ 97, 4-1)

**ਸ੍ਰੀ ਛਟਛੈਲ ਕੁਆਰਿ** : (ਬੀਰਜਕੇਤ ਰਾਜਾ ਦੀ ਰਾਨੀ).
"ਸ੍ਰੀ ਛਟਛੈਲ ਕੁਆਰਿ ਤਾਂਕੀ ਤ੍ਰਿਯ ।" (ਚਰਿਤ੍ਰ 23, 8-1)

**ਸ੍ਰੀ ਛਬਿ ਮਾਨ ਮਤੀ** : (ਸਿਰੰਦ੍ਰ ਵਿੱਚ ਸੁਰਗਨਾਥ ਜੋਗੀ ਦਾ ਜਿਸ ਨਾਲ ਸੰਬੰਧ ਸੀ).
"ਸ੍ਰੀ ਛਬਿ ਮਾਨਮਤੀ ਵਹ ਬਾਮਾ ।" (ਚਰਿਤ੍ਰ 34, 3)

**ਸ੍ਰੀ ਛਲਛਿਦ੍ਰ ਕੁਅਰਿ** : "ਤਿਨਹੂੰ ਕਰਯੋ ਚਰਿਤ੍ਰ ਇਕ...।
ਸ੍ਰੀ ਛਲਛਿਦ੍ਰ ਕੁਅਰਿ ਤਿੱਹ ਨਾਮਾ ।" (ਚਰਿਤ੍ਰ 18, 3)

**ਸ੍ਰੀ ਜਸਤਿਲਕ ਸਿੰਘ** : "ਤਿੱਹ ਇਕ ਹੁਤੋ ਸਾਹੁ ਸੁਤ ਆਛੋ ।
ਸ੍ਰੀ ਜਸਤਿਲਕ ਸਿੰਘ ਤਿੱਹ ਨਾਮ ਪਛਾਨਿਯੈ ।" (ਚਰਿਤ੍ਰ 371, 3)

**ਸ੍ਰੀ ਜਸਤਿਲਕ ਰਾਇ** : "ਸ੍ਰੀ ਜਸਤਿਲਕ ਰਾਇ ਤਿੱਹ ਜਾਨੋ ।
ਸ਼ਾਹਪੂਤ ਤਾਂ ਕੱਹ ਪਹਿਚਾਨੋ ।" (ਚਰਿਤ੍ਰ 371,2)

**ਸ੍ਰੀ ਜਗਜੋਤਿਮਤੀ** : (ਲਾਹੌਰ ਵਿਚ ਇਕ ਸ਼ਾਹ ਦੀ ਵਹੁਟੀ).
"ਸ੍ਰੀ ਜਗਜੋਤਿ ਮਤੀ ਤਿੱਹ ਨਾਮਾ ।" (ਚਰਿਤ੍ਰ 9, 2)

**ਸ੍ਰੀ ਜਗਜੋਬਨਦੇ** : "ਇਸ਼ਕ ਤੰਬੋਲ ਸ਼ਹਿਰ ਹੈ ਜਹਾਂ।
ਇਸ਼ਕ ਤੰਬੋਲ ਨਰਾਧਿਪ ਤਹਾਂ।
ਸ੍ਰੀ ਜਗਜੋਬਨ ਦੇ ਤਿੱਹ ਸੁਤਾ ਬਖਾਨਿਯੈ।" (ਚਰਿਤ੍ਰ 376, 2)

**ਸ੍ਰੀ ਜਗਮੋਹਨਦੇ** : (ਮਾਰਵਾਰ ਦੇ ਰਾਜਾ ਚੰਦ੍ਰਸੈਨ ਦੀ ਨਾਰ)
"ਸ੍ਰੀ ਜਗਮੋਹਨ ਦੇ ਤਿੱਹ ਨਾਰਿ।" (ਚਰਿਤ੍ਰ 388, 1)

**ਸ੍ਰੀ ਜਦੁਨਾਥ** : (ਕ੍ਰਿਸ਼ਨ).
(i) ਸ੍ਰੀ ਜਦੁਨਾਥ ਦੇ ਬਾਨਨ ਅਗ੍ਰ ਡਰੈ ਅਰਿ ਇਉ ਕਹੂੰ ਧੀਰ ਧਰਯੋ ਨਾ।
(ਕਿਸ਼ਨਾਵ, 1083, 1-1)
(ii) "ਰਾਜ ਏਕ ਭੁਟੰਤ ਕੋ ਚੰਦ੍ਰ ਸਿੰਘ ਤਿੱਹ ਨਾਮ।
ਪੂਜਾ ਸ੍ਰੀ ਜਦੁਨਾਥ ਕੀ ਕਰਤ ਆਠਹੂ ਜਾਮ।" (ਚਰਿਤ੍ਰ 387, 1-1)

**ਸ੍ਰੀ ਜਦੁਪਤਿ** : (ਸ੍ਰੀ ਕ੍ਰਿਸ਼ਨ).
"ਸ੍ਰੀ ਜਦੁਪਤਿ ਜੱਹ ਠਾਂਢ ਥੋ ਤਹੀਂ ਪਹੁੰਚਿਓ ਜਾਇ।"
(ਕ੍ਰਿਸਨਾਵ, 2370-2)

**ਸ੍ਰੀ ਜਦੁਬੀਰ** : (ਸ੍ਰੀ ਕ੍ਰਿਸ਼ਨ).
"ਸ੍ਰੀ ਜਦੁਬੀਰ ਮਹਾਂ ਰਨਧੀਰ ਬਡੋ ਅਰਿ ਜੀਤ ਭਲੋ ਜਸੁ ਪਾਯੋ।"
(ਕ੍ਰਿਸ਼ਨਾਵ, 1887-4)

**ਸ੍ਰੀ ਜਲ ਛੱਜ** : (ਬਿਕਟਕਰਨ ਰਾਜਾ ਦੀ ਬੇਟੀ).
"ਸ੍ਰੀ ਜਲਜੱਛ ਸੁਤਾ ਤਵਨਿ ਜਾਕੋ ਰੂਪ ਅਪਾਰ।" (ਚਰਿਤ੍ਰ 251, 2)

**ਸ੍ਰੀ ਜਾਨਵਿ** : (ਗੰਗਾ).
"ਸ੍ਰੀ ਜਾਨਿਵ ਕੋ ਦਰਸਨ ਕੀਨੋ।" (ਚਹਿਤ੍ਰ 52, 4)

**ਸ੍ਰੀ ਜੁਗਰਾਜਮਤੀ** : "ਸੁਕ੍ਰਿਤ ਨਾਥ ਜੋਗੀ ਇਕ ਤਹਾਂ।
ਸ੍ਰੀ ਜੁਗਰਾਜੋਮਤੀ ਤ੍ਰਿਯ ਜਹਾਂ।
ਸਦਨ ਚੰਚਲੈ ਬੋਲ ਪਠਾਯੋ।" (ਚਰਿਤ੍ਰ 280, 2)

**ਸ੍ਰੀ ਜੁਗਰਾਜ ਮੰਜਰੀ** : "ਬਿਸ਼ਨ ਚੰਦ ਇਕ ਨ੍ਰਿਪਤਿ ਫਿਰੰਗਾ।
ਸ੍ਰੀ ਜੁਗਰਾਜ ਮੰਜਰੀ ਰਾਨੀ।" (ਚਰਿਤ੍ਰ 280, 1)

**ਸ੍ਰੀ ਝਕਝੂਮ ਦੇ** : "ਪ੍ਰਬਲ ਸਿੰਘ ਰਾਜਾ ਇਕ ਅਤਿ ਬਲ।
ਸ੍ਰੀ ਝਕਝੂਮ ਦੇ ਤਿੱਹ ਬਾਰਿ।" (ਚਰਿਤ੍ਰ 361, 2-1)

**ਸ੍ਰੀ ਝਖਕੇਤਮਤੀ** : (ਗੂਆ ਬੰਦਰ ਦੇ ਰਾਜਾ ਦੀ ਰਾਨੀ ਮਿਤ੍ਰਮਤੀ ਦੇ ਉਦਰ ਤੋਂ).
"ਸ੍ਰੀ ਝਖਕੇਤਮਤੀ ਦੁਹਿਤਾ ਤਿੱਹ ਜਾਨਿਯੈ। (ਚਰਿਤ 269, 3)

**ਸ੍ਰੀ ਤੜਿਤਾਕ੍ਰਿਤ** : "ਨੈਪਾਲੀਕੇ ਦੇਸ ਮੈਂ ਰੁਦ੍ਰ ਸਿੰਘ ਨ੍ਰਿਪ ਰਾਜ।
ਸ੍ਰੀ ਤੜਿਤਾਕ੍ਰਿਤ ਪ੍ਰਭ ਦੁਹਿਤਾ ਤਿੱਹ।" (ਚਰਿਤ੍ਰ 211, 2)

**ਸ੍ਰੀ ਤ੍ਰਿਪੁਰਾਰਿ** : (ਸ਼ਿਵ). "ਸ੍ਰੀ ਤ੍ਰਿਪੁਰਾਰਿ ਨਿਰਖਿ ਦੁਤਿ ਲਾਜੈ।" (ਚਰਿਤ੍ਰ 224, 2-3)

**ਸ੍ਰੀ ਤ੍ਰਿਪੁਰਾਰਿ ਕਲਾ** : (ਜੂਨਾਗੜ੍ਹ ਦੇ ਰਾਜਾ ਬਿਸ਼ਨਕੇਤ ਦੀ ਰਾਨੀ).
"ਸ੍ਰੀ ਤ੍ਰਿਪੁਰਾਰਿ ਕਲਾ ਤਾਂਕੀ ਤ੍ਰਿਯ ।" (ਚਰਿਤ੍ਰ 224, 2)

**ਸ੍ਰੀ ਤ੍ਰਿਪੁਰਾਰਿ ਮਤੀ** : "ਸਯਾਲਕੋਟ ਦੇਸ ਮੈਂ ਸਾਲਬਾਹਨਰਾਵ ।
ਸ੍ਰੀ ਤ੍ਰਿਪੁਰਾਰਿ ਮਤੀ ਹੁਤੇ ਤਾਕੀ ਤ੍ਰਿਯ ਕੇ ਨਾਮ ।"
(ਚਰਿਤ੍ਰ 97, 2)

**ਸ੍ਰੀ ਤ੍ਰਿਯ ਰਾਜਮਤੀ** : ਨੈਨੋ ਨਾਮੇ ਜੱਟ ਜੋ ਦਿੱਲੀ ਰਹਿੰਦਾ ਸੀ, ਉਸ ਦੀ ਜੱਟੀ ਦਾ ਨਾਉਂ.
"ਸ੍ਰੀ ਤ੍ਰਿਯਰਾਜਮਤੀ ਤਿੱਹ ਨਾਮਾ ।" (ਚਰਿਤ੍ਰ 45, 2)

**ਸ੍ਰੀ ਦਲਗਾਹ ਮਤੀ** : (ਪੂਰਬ ਦੇਸ ਵਿਚ ਰਾਧਾ ਨਗਰ ਦੇ ਰਾਜਾ ਰੁਕਮ ਸੈਨ ਦੀ ਰਾਨੀ).
"ਸ੍ਰੀ ਦਲਗਾਹ ਮਤੀ ਤ੍ਰਿਯ ਤਾਂਕੀ ।" (ਚਰਿਤ੍ਰ 355-2)

**ਸ੍ਰੀ ਦਲਥੰਭ** : "ਸਰਬ ਸਿੰਘ ਰਾਜਾ ਇਕ ਸੋਹੈ ।
ਸ੍ਰੀ ਦਲਥੰਭ ਸੁਜਾਨ ਪੁਤ੍ਰ ਤਿੱਹ ।" (ਚਰਿਤ੍ਰ 96-1)

**ਸ੍ਰੀ ਦਿਨਕੇਤੁ ਮਤੀ** : "ਮਸਹਦ ਕੋ ਰਾਜਾ ਬਡੋ, ਚੰਦ੍ਰਕੇਤ ਰਣਧੀਰ ।
ਸ੍ਰੀ ਦਿਨਕੇਤੁ ਮਤੀ ਰਹੈ ਨ੍ਰਿਪ ਕੀ ਬਾਲ ਅਪਾਰ ।" (ਚਰਿਤ੍ਰ 218-3)

**ਸ੍ਰੀ ਦਿਨ ਦੀਪਕ ਦੇ** : (ਬੀਰਪੁਰੀ ਦੇ ਬੀਰਕੇਤੁ ਰਾਜਾ ਦੀ ਰਾਨੀ).
"ਸ੍ਰੀ ਦਿਨ ਦੀਪਕ ਦੇ ਤਿੱਹ ਰਾਨੀ ।" (ਚਰਿਤ੍ਰ 387-1)

**ਸ੍ਰੀ ਦਿਨ ਨਾਥਮਤੀ** : "ਸ੍ਰੀ ਦਿਨ ਨਾਥ ਮਤੀ ਤਰੁਨਿ ਸ਼ਾਹ ਚੀਨ ਦੇ ਦੀਨ ।
ਸੋ ਤਾਪਰ ਧਾਵਤਭਈ ਭੇਸ ਪੁਰਖ ਕੋ ਕੀਨ ।" (ਚਰਿਤ੍ਰ 217, 29)

**ਸ੍ਰੀ ਦਿਮਾਗ ਰੋਸ਼ਨ** : "ਫੂਲਮਤੀ ਹਜ਼ਰਤ ਕੀ ਨਾਰੀ ।
ਤਾਂਕੇ ਗ੍ਰਿਹ ਇਕ ਭਈ ਕੁਮਾਂਰੀ :-
ਸ੍ਰੀ ਦਿਮਾਗ ਰੋਸ਼ਨ ।" (ਚਰਿਤ੍ਰ 336, 11)

**ਸ੍ਰੀ ਦਿਲਜਾਨ ਮਤੀ** : "ਏਕ ਜਾਟ ਜੰਗਲ ਬਸੈ ਧਾਮ ਕਲਹਨੀ ਨਾਰਿ ।
ਜੋ ਵਹੁ ਕਹਤ ਸੁ ਨਾ ਕਰਤ ਗਾਰਨ ਕਰਤ ਪ੍ਰਹਾਰ ।
ਸ੍ਰੀ ਦਿਲਜਾਨਮਤੀ ਤਾਂਕੀ ਤ੍ਰਿਯ ।" (ਚਰਿਤ੍ਰ 39-2)

**ਸ੍ਰੀਨਗਰ** : (ਦੇਖੋ ਸਿਰੀ ਨਗਰ)
ਕਮਾਉਂ ਦੇ ਰਾਜਾ ਬਾਲ ਬਹਾਦੁਰ ਨੇ ਕਿਹਾ :
"ਕਰਿ ਲੈ ਕਵਨ ਉਪਾਇ ਨਗਰ ਸ੍ਰੀ ਮਾਰਿਯੈ ।" (ਚਰਿਤ੍ਰ 227, 2-2)

**ਸ੍ਰੀ ਨਵ ਜੋਬਨ ਦੇ** : (ਪੂਰਬ ਦੀ ਸੁਜਨਾਵਤੀ ਨਗਰੀ ਦੇ ਸੁਜਾਨ ਸਿੰਘ ਰਾਜਾ ਦੀ ਨਾਰ).
"ਸ੍ਰੀ ਨਵਜੋਬਨ ਦੇ ਤਿੱਹ ਨਾਰੀ ।" (ਚਰਿਤ੍ਰ 351, 2)

**ਸ੍ਰੀ ਨਾਨਕ** : (ਦੇਖੋ ਨਾਨਕ ਸ਼ਤਿਗੁਰੂ).
"ਸ੍ਰੀ ਨਾਨਕ ਅੰਗਦ ਕਰਿ ਮਾਨਾ ।" (ਬਚਿਤ੍ਰ, ਅ. 5, 9)

**ਸ੍ਰੀ ਨਿਸਿਰਾਜ ਪ੍ਰਭਾ** : "ਸ੍ਰੀ ਨਿਸਿਰਾਜ ਪ੍ਰਭਾ ਤ੍ਰਿਯ ਤਹਾਂ ।

ਐਸੀ ਭਾਂਤਿ ਉਚਾਰਯੋ ਉਹਾਂ ।1।
ਜੋ ਰਾਜਾ ਤੇ ਬਾਗਿ ਭਿਰਾਊਂ ।...
ਤਬ ਤ੍ਰਿਯ ਹੋਡ ਸਕਲ ਤੁਮ ਹਾਰਹੁ ।" (ਚਰਿਤ੍ਰ 190, 1-3)

**ਸ੍ਰੀ ਨੰਦ ਨੰਦਨ** : (ਸ੍ਰੀ ਕ੍ਰਿਸ਼ਨ).
"ਮਾਨ ਭਰੇ ਸੁਖ ਖਾਨਿ ਜਹਾਨ ਕੇ ਲੋਚਨ ਨੰਦ ਨੰਦਨ ਤੇਰੇ ।"
(ਚਰਿਤ੍ਰ 72, 15-4)

**ਸ੍ਰੀ ਨੰਦ ਲਾਲ** : (ਸ੍ਰੀ ਕ੍ਰਿਸ਼ਨ).
"ਸ੍ਰੀ ਨੰਦ ਲਾਲ ਸਦਾ ਰਿਪੁ ਘਾਲ ਕਰਾਲ ਬਿਸਾਲ ਜਬੈ ਧਨੁ ਲੀਨੋ ।"
(ਕ੍ਰਿਸ਼ਨਾਵ, 1061-1)

**ਸ੍ਰੀ ਨ੍ਰਿਪ ਰਾਜ ਕਲਾ** : "ਤਿਬਤ ਕੋ ਇਕ ਰਾਇ ਸੁਲੱਛਨ ।
ਸ੍ਰੀ ਨ੍ਰਿਪਰਾਜ ਕਲਾ ਤਿੱਹ ਨਾਰੀ ।" (ਚਰਿਤ੍ਰ 236, 1)

**ਸ੍ਰੀਪਤਿ** : (ਅਕਾਲ ਪੁਰਖ).
"ਦੀਨ ਦਇਆਲ ਦਇਆ ਕਰ ਸ੍ਰੀ ਪਤਿ...।" (ਤਵ ਪ੍ਰਸਾਦਿ ਸਵੈਯੇ, 4)

**ਸ੍ਰੀ ਪਦਮਾਪਤਿ** : "ਸੁੰਦਰ ਸ੍ਰੀ ਪਦਮਾਪਤਿ ਏਹੈ ।"
(ਤਵ ਪ੍ਰਸਾਦਿ ਸਵੈਯੇ, 4)

**ਸ੍ਰੀ ਪੰਜਾਬ ਦੇਇ** : (ਮਹੇਸ੍ਰਾਵਤਿ ਦੇ ਮਹੇਸ਼੍ਰ ਸਿੰਘ ਰਾਜਾ ਦੀ ਬੇਟੀ).
"ਸ੍ਰੀ ਪੰਜਾਬ ਦੇਇ ਤਿੱਹ ਬੇਟੀ ।" (ਚਰਿਤ੍ਰ 364, 3)

**ਸ੍ਰੀ ਪ੍ਰਾਬੀਨ ਦੇ** : (ਹੈਦਰਾਬਾਦ ਵਿੱਚ ਸ੍ਰੀ ਹਰਿਜੱਛਕੇਤ ਰਾਜਾ ਦੀ ਬੇਟੀ).
(i) "ਸ੍ਰੀ ਪ੍ਰਬੀਨ ਦੇ ਤੱਹ ਦਾਰਾ ।" (ਚਰਿਤ੍ਰ 308, 2)
(ii) "ਸ੍ਰੀ ਪ੍ਰਬੀਨ ਦੇ ਧਾਮ ਦੁਲਾਰੀ ।" (ਚਰਿਤ੍ਰ 377, 3)

**ਸ੍ਰੀ ਫੁਟਬੇਸਰ** : (ਕੋਚਬਿਹਾਰ ਦੇ ਰਾਜਾ ਬ੍ਰਿਸਕੇਤ ਦੀ ਰਾਣੀ).
"ਸ੍ਰੀ ਫੁਟਬੇਸਰਿਦੇ ਤੱਹ ਦਾਰਾ ।" (ਚਰਿਤ੍ਰ 308, 2-1

**ਸ੍ਰੀ ਬਡ ਡਯਾਸ ਮਤੀ** : "ਇਕ ਰਾਜਾ ਮੁਲਤਾਨ ਕੋ ਬਿਰਧ ਛੱਤ੍ਰ ਤਿੱਹ ਨਾਮ ।
ਏਕ ਨਾਰਿ ਤਬ ਔਰ ਬਯਾਹੀ ।
ਸ੍ਰੀ ਬਡ ਡਯਾਛਮਤੀ ਜਗ ਕਹੈ ।" (ਚਰਿਤ੍ਰ 232, 2)

**ਸ੍ਰੀ ਬਰੰਗਨਾ ਦੇ** : "ਸ੍ਰੀ ਬ੍ਰਿਜ ਰਾਜਾਵਤੀ ਉਤਰ ਦਿਸਾ ਪ੍ਰਗਟ ਇਕ ਨਗਰੀ ।
ਸ੍ਰੀ ਬ੍ਰਿਜਸੈਨ ਤੱਹ ਰਾਜਾ ।
ਸ੍ਰੀ ਬਰੰਗਨਾ ਦੇ ਤਿੱਹ ਬਾਲਾ ।" (ਚਰਿਤ੍ਰ 343, 2)

**ਸ੍ਰੀ ਬਿਸੁਨਾਥ ਪ੍ਰਭਾ** : (ਤ੍ਰਿਗਤਿ ਦੇਸ ਦੇ ਰਾਜਾ ਦ੍ਰਗਤਿ ਸਿੰਘ ਦੀ ਪ੍ਰੇਮਕਾ).
ਸ੍ਰੀ ਬਿਸੁਨਾਥ ਪ੍ਰਭਾ ਜਰਬੇ ~ ਤੇ ਠਗਿ ਰਗਈ ।"
((ਚਰਿਤ੍ਰ 200, 20-2)

**ਸ੍ਰੀ ਬਿਲਾਸਦੇ** : (ਅਜਿਤਾਵਤੀ ਦੇ ਰਾਜਾ ਭੁਜੰਗ ਧੁਜਾ ਦੀ ਧੀ ।)

(i) "ਸੁਤਾ ਬਿਲਾਸ ਦੇਇ ਸੀ ।" (ਚਰਿਤ੍ਰ 356, 1)

(ii) "ਸ੍ਰੀ ਬਿਲਾਸਦੇ ਹੈ ਸੁਰ ਰਾਨੀ ।" (ਚਰਿਤ੍ਰ 356, 9-4)

**ਸ੍ਰੀ ਬੰਗਲਾ ਮਤੀ** : (ਮੁਨਾਰਗਾਂਵ ਵਿਚ ਬੰਗਾਲੀ ਸੈਨ ਰਾਇ ਦੀ ਰਾਨੀ).

"ਸ੍ਰੀ ਬੰਗਾਲਮਤੀ ਤਿੱਹ ਰਾਨੀ ।" (ਚਰਿਤ੍ਰ 316, 1)

**ਸ੍ਰੀ ਬੁੰਦੇਲਮਤੀ** : "ਸ੍ਰੀ ਬੁੰਦੇਲਮਤੀ ਤਾਂਕੀ ਤ੍ਰਿਯ ।" (ਚਰਿਤ੍ਰ 214, 2-1)

**ਸ੍ਰੀ ਬ੍ਰਿਜ ਸੈਨ** : ਉੱਤਰ ਦਿਸ਼ਾ ਵਿਚ ਸ੍ਰੀ ਬ੍ਰਿਜ ਰਾਜਵਤੀ ਨਗਰੀ ਦਾ ਰਾਜਾ.

"ਸ੍ਰੀ ਬ੍ਰਿਜਸੈਨ ਤੱਹ ਰਾਜਾ ।" (ਚਰਿਤ੍ਰ 343, 1-3)

**ਸ੍ਰੀ ਬ੍ਰਿਜ ਨਾਇਕ** : (ਸ੍ਰੀ ਕ੍ਰਿਸ਼ਨ).

ਸ੍ਰੀ ਬ੍ਰਿਜਨਾਇਕ ਕਉ ਜਬਹਿ ਤਿਨ ਆਇ ਅਯੋਧਨ ਬੀਚ ਹਕਾਰਯੋ ।"

(ਕ੍ਰਿਸ਼ਨਾਵ, 2371-1)

**ਸ੍ਰੀ ਬ੍ਰਿਜ ਨਾਥ** : (ਸ੍ਰੀ ਕ੍ਰਿਸ਼ਨ).

"ਸ੍ਰੀ ਬ੍ਰਿਜ ਨਾਥ ਇਤੈ ਸੁਨ ਪਾਯੋ ।" (ਕ੍ਰਿਸਨਾਵ, 2281-3)

**ਸ੍ਰੀ ਬ੍ਰਿਜ ਰਾਜ** : (ਸ੍ਰੀ ਕ੍ਰਿਸ਼ਨ).

(i) "ਸ੍ਰੀ ਬ੍ਰਿਜਨਾਥ ਇਹੀ ਇਹ ਪਾਰਥ ਭੀਮ ਇਹੈ ਤਿੱਹ ਭੂਪਤ ਜਾਨੋ ।"

(ਕ੍ਰਿਸ਼ਨਾਵ, 2324-2)

(ii) "ਸ੍ਰੀ ਬ੍ਰਿਜਨਾਥ ਸੈਨ ਤੱਹ ਰਾਜਾ ।" (ਚਰਿਤ੍ਰ 343, 1-3)

**ਸ੍ਰੀ ਬ੍ਰਿਜ ਰਾਜ ਮਤੀ** : (ਰਾਜਾ ਬ੍ਰਿਜਰਾਜ ਸੈਨ ਦੀ ਰਾਨੀ).

"ਸ੍ਰੀ ਬ੍ਰਿਜਰਾਜ ਮਤੀ ਤਿੱਹ ਰਾਨੀ ।" (ਚਰਿਤ੍ਰ 343, 2-1)

**ਸ੍ਰੀ ਬ੍ਰਿਜਰਾਜਸਵਤੀ** : (ਸ੍ਰੀ ਬ੍ਰਿਜ ਸੈਨ ਰਾਜਾ ਦੀ ਨਗਰੀ).

"ਉੱਤਰ ਦਿਸਾ ਪ੍ਰਗਟ ਇਕ ਨਗਰੀ ।
ਸ੍ਰੀ ਬ੍ਰਿਜਰਾਜਸਵਤੀ ਉਜਗਰੀ ।" (ਚਰਿਤ੍ਰ 343, 1-2)

**ਸ੍ਰੀ ਭਗਉਤੀ** : 1. ਅਕਾਲ ਪੁਰਖ, 2. ਤਲਵਾਰ, 3. ਦੁਰਗਾ.

(1) "ਪ੍ਰਿਥਮ ਭਗੌਤੀ ਸਿਮਰਿ ਕੈ, ਗੁਰ ਨਾਨਕ ਲਈ ਧਿਆਇ ।"

(ਚੰਡੀਵਾ, 1)

(2) "ਲਈ ਭਗਉਤੀ ਦੁਰਗ ਸ਼ਾਹ ਵਰਜਾਗਨਿ ਭਾਰੀ ।"

(ਚੰਡੀਵਾ, 53)

(3) "ਵਾਰ ਸ੍ਰੀ ਭਗਉਤੀ ਜੀ ਕੀ ।" (ਚੰਡੀਵਾ, ਮੁੱਢ ਵਿਚ)

**ਸ੍ਰੀ ਭਗਵਤ** : "ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ।" (ਰਾਮਾਵ, 861-1)

**ਸ੍ਰੀ ਭਵਾਨੀ** : (ਦੁਰਗਾ).

**ਸ੍ਰੀ ਮਹਤਾਬ ਪ੍ਰਭਾ** : "ਗਨਪਤਿ ਸਿੰਘ ਏਕਾ ਰਾਜਾ ਬਰ ।
ਸ੍ਰੀ ਮਹਤਾਬ ਪ੍ਰਭਾ ਤਿਹ ਰਾਨੀ ।" (ਚਰਿਤ੍ਰ 365, 1-3)

**ਸ੍ਰੀ ਮਹਤਾਬਮਤੀ** : (ਬੀਜਾਪੁਰ ਦੇ ਏਦਲਸ਼ਾਹ ਦੀ ਕੰਨਯਾ)
"ਸ੍ਰੀ ਮਹਤਾਬ ਮਤੀ ਤਿਹ ਕੰਨਯਾ ।" (ਚਰਿਤ੍ਰ 375, 1-3)

**ਸ੍ਰੀ ਮਹਬੂਬਮਤੀ** : (ਤਿਹਾੜੇ ਦੇ ਰਾਜਾ ਤ੍ਰਿਹਾਟਕ ਸੈਨ ਦੀ ਰਾਣੀ).
"ਸ੍ਰੀ ਮਹਬੂਬ ਮਤੀ ਤਿੱਹ ਰਾਣੀ ।" (ਚਰਿਤ੍ਰ 379, 2-1)

**ਸ੍ਰੀ ਮਕਰਧੁਜ** : "ਭੂਪ ਸੁਬਾਹੁਸੈਨ ਇਕ ਸੁਨਾ ।
ਸ੍ਰੀ ਮਕਰਧੁਜ ਤਿਹ ਰਾਨੀ ।" (ਚਰਿਤ੍ਰ 390, 2-1)

**ਸ੍ਰੀ ਮਕਰਾਛ ਕੁਅਰਿ** : "ਸ੍ਰੀ ਮਕਰਾਛ ਕੁਅਰਿ ਬਨਿਤਾ ਤਿੱਹ ।" (ਚਰਿਤ੍ਰ 251, 1-3)

**ਸ੍ਰੀ ਮਕਰਾਛਮਤੀ** : "ਸ੍ਰੀ ਮਕਰਾਛਮਤੀ ਦੁਹਿਤਾ ਤਿੱਹ ।" (ਚਰਿਤ੍ਰ 322, 2-3)

**ਸ੍ਰੀ ਮਦਮੋਕਲ** : "ਸ੍ਰੀ ਮਦਮੋਕਲ ਦੇ ਤਿੱਹ ਨਾਰੀ ।" (ਚਰਿਤ੍ਰ 389, 1-3)

**ਸ੍ਰੀ ਮਨਿ ਤਿਲਕੁ ਕੁਅਰ** : (ਇਕ ਰਾਜਾ). "ਅਪ੍ਰਮਾਨ ਦੁਤਿ ਕਹੀ ਨਾ ਜਾਈ ।"
(ਚਰਿਤ੍ਰ 257, 3-1)

**ਸ੍ਰੀਮਨਨੀਲਮਤੀ** : "ਬਿਸ਼ਨ ਧੁਜਾ ਇਕ ਭੂਪ, ਬਿਸ਼ਨਪੁਰੀ ਜਾਕੀ ਦਿਸਿ ਦਛਿਨ ।
ਸ੍ਰੀ ਮਨਿ ਨੀਲਮਤੀ ਤਿਹ ਨਾਰੀ ।" (ਚਰਿਤ 383, 1-3)

**ਸ੍ਰੀ ਮਾਸੂਕਮਤੀ** : "ਅਹਿਧੁਜ ਏਕ ਰਹੈ ਰਾਜਾਬਰ ।
ਸ੍ਰੀ ਮਾਸ਼ੁਕਮਤੀ ਤਿੱਹ ਰਾਨੀ ।" (ਚਰਿਤ੍ਰ 261, 1-3)

**ਸ੍ਰੀ ਮੁਸਲੀ** : (ਹਲੀ-ਬਲਭਦ੍ਰ).
"......ਸ੍ਰੀ ਮੁਸਲੀ ਕਰ ਮੈ ਹਲੁ ਲੈ ।" (ਕ੍ਰਿਸ਼ਨਾਵ, 1435-1)

**ਸ੍ਰੀ ਮ੍ਰਿਗਚਛਮਤੀ/ਸ੍ਰੀ ਮ੍ਰਿਗ ਨੈਨ ਮਤੀ** :
(i) "ਏਕ ਪੁਤ੍ਰਕਾ ਸ੍ਵਾਰ ਕੀ ਮ੍ਰਿਗਚੱਛਮਤੀ ਰਹੈ ਤਾਕੋ ਰੂਪ ਅਪਾਰ ।" (ਚਰਿਤ੍ਰ 3, 3-2)
(ii) "ਸ੍ਰੀ ਮਿਗਨੈਨਮਤੀ ਤੱਹ ਰਾਜੇ ।" (ਚਰਿਤ੍ਰ 3, 4-3)

**ਸ੍ਰੀ ਮ੍ਰਿਗ ਰਾਜ ਕਲਾ** : "ਰੁਦ੍ਰਕੇਤ ਰਾਜਾ ਹੁਤੋ ਰਾਸ਼ਟ੍ਰ ਦੇਸ ਕੋ ਨਾਹਿ ।
ਸ੍ਰੀ ਮ੍ਰਿਗਰਾਜ ਕਲਾ ਤਾਕੀ ਤ੍ਰਿਯ ।" (ਚਰਿਤ੍ਰ 259, 2-1)

**ਸ੍ਰੀ ਰਸ ਤਿਲਕ ਦੇਇ** : (ਗਾਰਵ ਦੇਸ ਦੇ ਰਾਜਾ ਗੋਰਵ ਸੈਨ ਦੀ ਰਾਨੀ).
"ਸ੍ਰੀ ਰਸਤਿਲਕ ਦੇਇ ਤਿਹ ਦਾਰਾ ।" (ਚਰਿਤ੍ਰ 310, 2-1)

**ਸ੍ਰੀ ਰਸ ਰੀਤਿਮਤੀ** : (ਤ੍ਰਿੰਬਕਪੁਰ ਦੇ ਰਾਜਾ ਤ੍ਰਿੰਬਕ ਦੱਤ ਦੀ ਰਾਣੀ).
"ਸ੍ਰੀ ਰਸ ਰੀਤਿ ਮਤੀ ਤਿਹ ਨਾਰੀ ।" (ਚਰਿਤ੍ਰ 378, 2-3)

**ਸ੍ਰੀ ਰਸਰੰਗਮਤੀ** : (ਟੀਹਰੀ ਦੇ ਰਾਜਾ ਦੀ ਰਾਣੀ). ਜਦ ਇਹ ਬਿਆਹੀ ਸਿਰੀ ਨਗਰ ਗਈ ਇਸ ਦਾ ਪ੍ਰੇਮ ਇਕ ਚੰਡਾਲ ਨਾਲ ਹੋ ਗਿਆ. ਸੁੱਤੇ ਪਏ ਰਾਜਾ ਨੂੰ ਮਾਰ ਕੇ ਜਦ ਉਸ ਦੀ ਦੇਹ ਨਾਲ ਸਤੀ ਹੋਣ ਗਈ ਤਾਂ ਚਿਖਾ ਤੋਂ ਉਠ ਭੱਜੀ ਤੇ ਚੰਡਾਲ ਨਾਲ ਚਲੀ ਗਈ. ਤਦ ਤੋਂ ਰਾਣੀ ਨੂੰ ਰਾਜਾ ਨਾਲ ਮਾਰਨ ਦੀ ਰੀਤ ਓਥੇ ਚਲ ਪਈ. ਏਸ ਰਾਣੀ ਦੇ ਉਦਰ ਤੋਂ ਜੋ ਉਲਾਦ

ਹੋਈ ਉਸ ਦੀ ਸੰਗਿਆ ਚੰਡਲੀਏ ਪੈ ਗਈ ।
"ਸ੍ਰੀ ਰਸਰੰਗਮਤੀ ਤਿਹ ਜਾਈ ।" (ਚਰਿਤ੍ਰ 345, 1-3)

**ਸ੍ਰੀ ਰਨਝੂਮਕਦੇ** : "ਬਿਨਾਵਤੀ ਨਗਰ ਇਕ ਦੱਛਿਨ...
ਉਗ੍ਰਸੈਨ ਤਹ ਸ਼ਾਹ ਭਨਿੱਜੈ ।
ਸ੍ਰੀ ਰਨਝੂਮਕਦੇ ਤਹ ਬਾਲਾ ।" (ਚਰਿਤ੍ਰ 354, 2-3)

**ਸ੍ਰੋਣਤ ਬਿੰਦ੍ਰ** : (ਇਕ ਰਾਖਸ ਜਿਸਦੇ ਲਹੂ ਦੀਆਂ ਛਿੱਟਾਂ ਤੋਂ ਰਾਖਸ ਬਣ ਜਾਂਦੇ ਸਨ).
"ਸ੍ਰੋਣਤ ਬਿੰਦ ਪੈ ਦੈਤ ਇਕੁ ਗਇਓ ਕਰੀ ਅਰਦਾਸ ।"
(ਉਕਤਿ, 123-1)

**ਸ੍ਵਾਮਕਾਰ** : (ਮਾਲਕ ਦੀ ਸੇਵਾ ਕਰਨ ਵਾਲੇ).
"ਬਡੇ ਸ੍ਵਾਮਕਾਰ ਜੀ ਅਟਲ ਸੂਰ ਆਹਵ ਮੈਂ ਸ੍ਤ੍ਰੁਨਿ ਕੇ ਸਾਮੁਹੇ ਤੇ ਪੈਗੁ ਨਾ ਟਰਤ ਹੈ ।" (ਕ੍ਰਿਸ਼ਨਾਵ, 1816-1)

**ਸ੍ਰਛ** : (ਰਾਜਾ ਸ੍ਰਛ ਸਿੰਹ).
"ਜਿਉ ਚਿਵਚਾ ਮ੍ਰਿਗ ਪੇਖ ਕੈ ਦਉਰਤ ਸ੍ਰਛ ਨਰੇਸ ਪੈ ਤਿਉ ਹਰਿ ਧਾਯੋ ।"
(ਕ੍ਰਿਸ਼ਨਾਵ, 1284-3)

**ਸ੍ਵਰਗ** : (ਦੇਵਲੋਕ). "ਜੀਤਿ ਰਸਾਤਲ ਸਾਤ ਸ੍ਵਰਗ ਕੋ ਮਗ ਲਿਯੋ ।"
(ਚਰਿਤ੍ਰ 217, 18-2)

**ਸ੍ਵਰਨ ਸੈਨ** : "ਸ੍ਵਰਨ ਸੈਨ ਇਕ ਸੁਨਾ ਨ੍ਰਿਪਾਲਾ । ਜਾਕੈ ਸਦਨ ਆਠ ਸੈ ਬਾਲਾ ।"
(ਚਰਿਤ੍ਰ 313, 1-1)

**ਸ੍ਵਾਸ ਬੀਰਜ** : (ਇਕ ਦੈਤ ਜਿਸ ਦੇ ਸਾਹ ਲੈਣ ਤੋਂ ਹੀ ਦੈਂਤ ਉਪਜਦੇ ਸੇ).
"ਸ੍ਵਾਸ ਬੀਰਜ ਦਾਨਵ ਜਬ ਮਰਿ ਹੈ ।
ਤਿਹ ਪਾਛੈ ਸੁੰਦਰਿ ਮੁਹਿ ਬਰ ਹੈ ।" (ਚਰਿਤ੍ਰ 405, 35-3)

(ਹ)

**ਹਸਨਖ਼ਾਨ** : "ਹਸਨਖ਼ਾਨ ਹੁਸੈਨਖ਼ਾਨ ਭਨ ।" (ਚਰਿਤ੍ਰ 405, 204)

**ਹਜ਼ਰਤਿ** : (ਬਾਦਸ਼ਾਹ. ਬਜ਼ੁਰਗਾਂ ਦੇ ਨਾਉਂ ਨਾਲ ਸਨਮਾਨ ਬੋਧਕ ਸ਼ਬਦ. ਜੈਸੇ ਕੇ ਹਜ਼ਰਤ ਮੁਹੰਮਦ ਆਦਿ ।)
(1) "ਹਜ਼ਰਤਿ ਕੇ ਤਸਕਰ ਗ੍ਰਿਹ ਆਯੋ ।" (ਚਰਿਤ੍ਰ 398, 1)
(2) ਹਜਰਤਿ ਹ੍ਵੈ ਆਪਹਿ ਰਹਹਿ ਮਾਂਗਤ ਫਿਰਤ ਨਾ ਕੋਇ ।"
(ਚਰਿਤ੍ਰ 266, 35-2)

**ਹਜ਼ਾਰ ਬਾਹੂ** : (ਦੇਖੋ ਸਹਸ ਬਾਹੁ).

**ਹਠੀਕਰਣ** : "ਹਠੀ ਕਰਣ ਤਬ ਧਾਯੋ ਕੋਪ ਬਢਾਇਕੇ ।" (ਚਰਿਤ੍ਰ 137, 31-4)

**ਹਡਿਯਹਿ ਪੁਰੇ** : "ਸ੍ਵਾਮਿਕਾਜ ਕੇ ਪ੍ਰਨਹਿ ਨਿਬਾਹਿਯੋ ।
ਹਡਿਯਹਿ ਪੁਰੇ ਜੋਧ ਪਹੁਚਾਯੋ ।" (ਚਰਿਤ੍ਰ 195, 28-3)

**ਹਨਵੰਤ** : (ਹਨੂਮਾਨ, ਸੁਗ੍ਰੀਵ ਦਾ ਮੰਤਰੀ. ਸ੍ਰੀ ਰਾਮ ਚੰਦ੍ਰ ਦਾ ਭਗਤ. ਕੇਸਰੀ ਦੀ ਇਸਤ੍ਰੀ ਦੇ

ਉਦਰ ਤੋਂ ਪਵਨ ਪੁਤ੍ਰ, ਇਹ ਵੱਡਾ ਯੋਧਾ ਅਤੇ ਬਲਵਾਨ ਸੀ).
"ਦਲ ਬਾਂਟ ਚਾਰ ਦਿਸਾ ਪਠਯੋ. ਹਨਵੰਤ ਲੰਕ ਪਠੈ ਦਏ।"

(ਰਾਮਾਵ, 366, 1)

**ਹਨਿ ਸਿੰਘ** : "...ਹਨਿ ਸਿੰਘ ਨਾਦ ਹਰਿ ਕੀਨ।" (ਕ੍ਰਿਸ਼ਨਾਵ, 1277-2)

**ਹਨਿਵੰਤਿ ਸਿੰਘ** : "ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ।" (ਚਰਿਤ੍ਰ 2, 1)
(ਹਨਿਵੰਤਿ ਸਿੰਘ, ਰਾਜਾ ਚਿਤ੍ਰ ਸਿੰਘ ਦਾ ਪੁਤ੍ਰ ਸੀ. ਚਿਤ੍ਰਮਤੀ
ਇਸ ਦੀ ਮਤੇਈ ਮਾਤਾ ਸੀ ).
"ਹਨਿਵੰਤ ਸਿੰਘਹਿ ਸੋ ਰਹੈ ਚਿਤਵਤ ਆਠੋਂ ਜਾਮ।"

(ਚਰਿਤ੍ਰ 2, 18)

**ਹਨੂਮਾਨ** : "ਹਨੂਮਾਨ ਕੇ ਨਾਮ ਲੈ ਈਸ ਅਨੁਜ ਅਰਿ ਭਾਖੁ।" (ਸਨਾਮਾ, 244-1)

**ਹਨੂਮੰਤ** : "ਤਜੈ ਬਾਣ ਧਾਰੰ। ਹਨੂਮੰਤ ਕੋਪੇ।" (ਰਾਮਾਵ, 442-3)

**ਹਨੂੰ** : (ਹਨਵੰਤ—ਹਨੂਮਾਨ).
"ਹਾਰਿ ਗਿਰੇ ਬਿਨੁ ਹਾਰੇ ਰਹੇ ਅਰੁ ਹਾਥ ਲਗੇ ਅਰਿ ਹਾਸਿ ਹਨੂੰ ਕੇ।"

(ਚਰਿਤ੍ਰ 2, 15)

**ਹਬਸ** : (ਐਬੇਸੀਨੀਆ. ਅਫਰੀਕਾ ਦੇ ਅੰਤਰਗਤ ਦਾ ਇਲਾਕਾ).

**ਹਬਸਮਤੀ** : "ਬੰਦਰ ਬਸਤ ਹਬਾਸੀ ਜਹਾਂ।
ਹਬਸੀ ਰਾਇ ਨਰਾਧਿਪ ਤਹਾਂ।
ਹਬਸਮਤੀ ਤਾਂਕੇ ਘਰ ਨਾਰੀ।" (ਚਰਿਤ੍ਰ 275, 1)

**ਹਬਸ਼ੀ** : (ਹਬਸ਼ਵਾਸੀ). "ਹੋ ! ਹਿੰਗਲਾਜ ਹਬਸ਼ੀ ਹਰੇਵ ਹਲਬੀ ਹਨਿ ਡਾਰੇ।"

(ਚਰਿਤ੍ਰ 217, 8)

**ਹਬਸ਼ੀ ਬੰਦਰ** : "ਬੰਦਰ ਬਸਤ ਹਬਸ਼ੀ ਜਹਾਂ।" (ਚਰਿਤ੍ਰ 275, 1)

**ਹਬਸ਼ੀ ਰਾਇ** : (ਹਬਸ਼ੀ ਬੰਦਰ ਵਿਚ). "ਹਬਸੀ ਰਾਇ ਨਰਾਧਿਪ ਤਹਾਂ।"

(ਚਰਿਤ੍ਰ 275, 1)

**ਹਮਾਯੂ** : (ਦੇਖੋ ਹੁਮਾਯੂੰ).

**ਹਯਸਾਰ** : (ਤਬੇਲਾ). "ਛੋਰਿ ਲਜੋ ਹੈਯਸਾਰਹ ਤੇ ਹਯ।
ਅਸਤਿਕਰਨ ਪ੍ਰਭਾਸਤ ਕੇਕਯਾਂ।" (ਰਾਮਾਵ, 186)

**ਹਯਾਤਖਾਂ** : ਇਕ ਪਠਾਣ ਸਰਦਾਰ ਜੋ ਕਲਗੀਧਰ ਤੋਂ ਬਿਮੁਖ ਹੋ ਕੇ ਪਹਾੜੀ ਰਾਜਿਆਂ ਨਾਲ ਜਾ ਮਿਲਿਆ. ਮਹੰਤ ਕ੍ਰਿਪਾਲ ਦਾਸ ਦੇ ਹੱਥੋਂ ਭੰਗਾਣੀ ਦੇ ਜੰਗ ਵਿਚ ਮਾਰਿਆ ਗਿਆ.
"ਕ੍ਰਿਪਾਲ ਕੋਪੀਯੰ ਕੁੱਤਕੋ ਸੰਭਾਰੀ।
ਹਠੀਖਾਨ ਹਯਾਤ ਕੇ ਸੀਸ ਝਾਰੀ।
ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ।
ਮਾਨੋ ਮਾਖਨੰ ਮਟਕੀ ਕਾਨ੍ਹ ਫੋਰੰ।" (ਬਚਿਤ੍ਰ, ਅ. 8-7)

**ਹਰਉਲ** : (ਫ਼ੌਜ ਦਾ ਮੂਹਰਲਾ ਦਸਤਾ).
"ਮਾਰ ਹਰਉਲ ਭਜਾਇ ਦਏ ਨ੍ਰਿਪ ਗੌਲ ਕੇ ਮਧਿ ਪਰਯੋ ਤਬ ਧਾਯੋ ।"
(ਕ੍ਰਿਸ਼ਨਾਵ, 1835-2)

**ਹਰਅਰ** : (ਮੇਘਨਾਦ). "ਹਰਯੋ ਮਹੇਂਦਰ ਦੇਖ ਕਰ ਹਰ ਅਰ ਫਿਰਿਯੋ ਸੁ ਕ੍ਰੁਧ ।"
(ਰਾਮਾਵ, 466-2)

**ਹਰਘਰ** : "ਏਕ ਦਿਵਸ ਸ੍ਰੀ ਇੰਦ੍ਰ ਜੂ ਹਰਘਰ ਕਿਯੋ ਪਯਾਨ ।" (ਚਰਿਤ੍ਰ 120, 1)

**ਹਰਿ** : (ਸ੍ਰੀ ਕ੍ਰਿਸ਼ਨ). (i) "ਬਿੰਦਾਬਨ ਬ੍ਰਿਖਭਾਨ ਕੀ ਸੁਤਾ ਰਾਧਕਾ ਨਾਮ।
ਹਰਿ ਸੌਂ ਕਿਯਾ ਚਰਿਤ੍ਰ ਤਿੱਹ ਦਿਨ ਕਰ ਦੇਖਤ ਬਾਮ।"
(ਚਰਿਤ੍ਰ 12, 1)

(ਬਿਸਨੁ). (ii) ਭਾਜਤ ਇੰਦ੍ਰ ਜਾਤ ਭਯੋ ਤਹਾਂ।
ਲਏ ਲੱਛਮੀ ਹਰਿ ਥਿਰ ਜਹਾਂ।" (ਚਰਿਤ੍ਰ 152, 8)

(ਕਰਤਾਰ). (iii) ਹਰਿ ਹਰਿਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ।
(ਬਚਿਤ੍ਰ, ਅ. 6, 60-1)

**ਹਰਿ ਸਿੰਘ** : ਹਰਿ ਸਿੰਘ ਜੁ ਠਾਢੋ ਹੁਤੇ ਤਿਹ ਪੈ ਸੋਊ ਭਾਜ ਗਯੋ ਤਿਹ ਪੇਖ ਦਸਾ ।
(ਕ੍ਰਿਸ਼ਨਾਵ, 1093-3)

**ਹਰਿਕੇਤ** : "ਸਿੰਘ ਕੇਤ ਹਰਿ ਕੇਤ ਮਹਾਮਨ. ।" (ਚਰਿਤ੍ਰ 266, 5)

**ਹਰਿ ਕ੍ਰਿਸ਼ਨ ਸਤਿਗੁਰੂ** : ਸਿੱਖ ਕੌਮ ਦੇ ਅਠਵੇਂ ਸਤਿਗੁਰੂ. ਸ੍ਰੀ ਮਾਤਾ ਕ੍ਰਿਸ਼ਨ ਕੌਰ ਜੀ ਦੇ ਉਦਰ ਤੋਂ ਸ੍ਰੀ ਗੁਰੂ ਹਰਿ ਹਾਇ ਸਾਹਿਬ ਦੇ ਸਪੁਤ੍ਰ. ਜਨਮ 8 ਸਾਵਣ ਸੰਮਤ 1713, ਗੱਦੀ ਤੇ ਵਿਰਾਜੇ 8 ਕੱਤਕ ਸੰਮਤ 1718. ਜੋਤੀ ਜੋਤ ਸਮਾਏ 3 ਬੈਸਾਖ ਸੰਮਤ 1721.

(1) "ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ।"
(ਵਾਰ ਸ੍ਰੀ ਭਗਉਤੀ ਜੀ ਕੀ, ਪਉੜੀ 1)

(2) "ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ !
ਹਰੀ ਰਾਇ ਤਿੱਹ ਠਾਂ ਬੈਠਾਰੇ ।
ਹਰਿ ਕ੍ਰਿਸ਼ਨਿ ਤਿਨ ਕੇ ਸੁਤ ਵਏ ।" (ਬਚਿਤ੍ਰ, ਅ. 5, 12)

**ਹਰਿਗੋਬਿੰਦ ਸਤਿਗੁਰੂ** : ਸਿੱਖ ਕੌਮ ਦੇ ਛੀਵੇਂ ਸਤਿਗੁਰੂ. ਸ੍ਰੀ ਮਾਤਾ ਗੰਗਾ ਜੀ ਦੇ ਉਦਰ ਤੋਂ ਸ੍ਰੀ ਗੁਰੂ ਅਰਜਨ ਸਾਹਿਬ ਦੇ ਮਹਾਂਬਲੀ ਸਪੁਤ੍ਰ. ਜਨਮ 21 ਹਾੜ ਸੰਮਤ 1652, ਗੱਦੀ ਤੇ ਵਿਰਾਜੇ 29 ਜੇਠ, ਸੰਮਤ 1663, ਜੋਤੀ ਜੋਤ ਸਮਾਏ 7 ਚੇਤ, ਸੰਮਤ 1701.

(1) "ਅਰਜਨ ਹਰਿ ਗੋਬਿੰਦ ਨੂੰ..."
(ਵਾਰ ਸ੍ਰੀ ਭਗਉਤੀ ਜੀ ਕੀ, ਪਉੜੀ 1).

(2) "ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ।" (ਬਚਿਤ੍ਰ, ਅ. 5, 12)

**ਹਰਿਣੀ ਪਤਿ** : (ਮ੍ਰਿਗ). "ਭਜਤ ਭਜਤ ਹਰਿਣੀਪਤਿ ਬਹੁ ਕੋਸਨ ਗਯੋ ।" (ਚਰਿਤ੍ਰ 237,4)

**ਹਰਿਦੇਵ** : (ਸ੍ਰੀ ਕ੍ਰਿਸ਼ਨ). "ਬਾਨ ਅਨੇਕ ਚਲਾਇ ਕੈ ਪੁਨਿ ਬੱਲੇ ਹਰਿਦੇਵ।"
(ਕ੍ਰਿਸ਼ਨਾਵ, 1246-1)

**ਹਰਿਦ੍ਵਾਰ** : (ਗੰਗਾ ਦੇ ਕਿਨਾਰੇ ਹਿੰਦੂਆਂ ਦੇ ਤੀਰਥ).
"ਹਰਿਦ੍ਵਾਰ ਇਕ ਸੁਨਾ ਨ੍ਰਿਪਾਲਾ।" (ਚਰਿਤ੍ਰ 345, 1)

**ਹਰਿ ਬਾਹਤ** : ਦਤਾਤ੍ਰੇ ਦਾ ਬਾਈਸਵਾਂ ਗੁਰੂ. "ਹਰਿ ਬਾਹਤ ਇਕ ਪੁਰਖ ਨਿਹਾਰਾ। ਹਰਿ ਬਾਹਤ ਤਿਨ ਕਛੂ ਨ ਲਹਾ। ਮੁਨਿ ਪਤਿ ਸੰਗਿ ਲਏ ਰਿਖ ਸੈਲਾ। ਤੀਰ ਤੀਰ ਤਾਂਕੇ ਚਲ ਗਏ। ਮੁਨਿ ਪਤਿ ਬੈਠ ਰਹਤ ਪਛ ਭਏ।" ਇਸ ਤਰ੍ਹਾਂ ਉਸ ਦੀ ਚਿੱਤ ਬ੍ਰਿਤੀ ਦੀ ਅਡੋਲਤਾ ਦੇਖ ਕੇ ਦੱਤ "ਪਾਨ ਪੈ ਪਰਾ ਬਿਚਾਰ ਬਾਈਸਵੇ ਗੁਰੰ।" (ਦੱਤਾਵ, 462)

**ਹਰਿਯਾਬਾਦ** : (ਬਾਦਲ ਕੁਅਰਿ).
"ਹਰਿਆਬਾਦ ਏਕ ਤ੍ਰਿਯ ਗੁਨੀ।" (ਚਰਿਤ੍ਰ 47, 1)

**ਹਰਿ ਰਾਇ ਸਤਿਗੁਰੂ** : (i) ਸਿੱਖ ਕੌਮ ਦੇ ਸਤਵੇਂ ਸਤਿਗੁਰੂ. ਸ੍ਰੀ ਮਾਤਾ ਨਿਹਾਲ ਕੌਰ ਜੀ ਦੇ ਉਦਰ ਤੋਂ ਬਾਬਾ ਗੁਰਦਿੱਤਾ ਜੀ ਦੇ ਸਪੁਤ੍ਰ. ਜਨਮ 20 ਮਾਘ ਸੰਮਤ 1686. ਗੱਦੀ ਤੇ ਵਿਰਾਜੇ 12 ਚੇਤ ਸੰਮਤ 1701, ਜੋਤੀ ਜੋਤ ਸਮਾਏ 7 ਕੱਤਕ ਸੰਮਤ 1718.

(ੳ) "...ਸਿਮਰੋ ਸ੍ਰੀ ਹਰਿ ਰਾਇ। (ਵਾਰ ਸ੍ਰੀ ਭਗਉਤੀ ਜੀ ਕੀ, 1)

(ਅ) "ਹਰਿਗੋਬਿੰਦ ਪ੍ਰਭ ਲੋਕ ਸਿਧਾਰੇ।
ਹਰੀ ਰਾਇ ਤਿੱਹ ਠਾਂ ਬੈਠਾਰੇ।" (ਬਚਿਤ੍ਰ, ਅ. 5, 12)

(ੲ) ਤਾਂਤੇ ਹੌ ਹਰਿ ਰਾਇ ਕੇ ਜਰਤ ਕੀਰਤਪੁਰ ਜਾਇ।
(ਬਚਿਤ੍ਰ, 15, 8)

(ii) "ਸ੍ਰੀ ਕ੍ਰਿਸ਼ਨ ਮਥਰਾ ਮੰਡਲ ਕੇ। ਬਿਖੈ ਜਨਮੁ ਧਰਜੋ ਹਰਿ ਰਾਇ।" (ਕ੍ਰਿਸ਼ਨਾਵ, 3)

**ਹਰਿਲੋਕ** : (ਸੁਰਗ). "ਮੋ ਕੌ ਸ੍ਰਾਪ ਸਦਾ ਸ਼ਿਵ ਦੀਨਾ।
ਸ੍ਰਾਪ ਅਵਿਧ ਪੂਰਨ ਹ੍ਵੈ ਹੈ ਜਬ।
ਪੁਨਿ ਜੈ ਹੌ ਹਰਿ ਲੋਕ ਬਿਖੌ ਤਬ।" (ਚਰਿਤ੍ਰ 343, 6-4)

**ਹਰੀ** : (ਸ੍ਰੀ ਕ੍ਰਿਸ਼ਨ). "ਜਬਹੀ ਨ੍ਰਿਦਾ ਛੁਹ ਗਈ ਹਰੀ ਉਠੇ ਤਤਕਾਲ।"
(ਕ੍ਰਿਸ਼ਨਾਵ, 116-1)

**ਹਰੀ ਸਿੰਘ** : ਇਕ ਰਾਜਪੂਤ ਪਹਾੜੀਆ. ਜਿਸ ਨੇ ਹੁਸੈਨੀ ਨਾਲ ਯੁੱਧ ਕੀਤਾ.
"ਹਰੀ ਸਿੰਘ ਧਾਯੋ ਤਹਾਂ ਏਕ ਬੀਰੰ।" (ਬਚਿਤ੍ਰ, ਅ. 11-31)

**ਹਰੀ ਚੰਦ** : (i) ਹੰਡੂਰ ਦਾ ਰਾਜਾ. ਭੀਮ ਚੰਦ ਦਾ ਪੱਖੀ ਜੋ ਭੰਗਾਣੀ ਦੇ ਜੰਗ ਵਿਚ ਲੜਿਆ.
"ਹਰੀਚੰਦ ਕੋਪੇ ਕਮਾਣੰ ਸੰਭਾਰੰ।
ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ।

ਦੁਤੀਯ ਤਾਕ ਕੈ ਤੀਰ ਮੋਕੋ ਚਲਾਯੰ ।
...ਤ੍ਰਿਤਯ ਬਾਣ ਮਾਰਿਯੋਸੁ ਪੇਟ ਮਝਾਰੰ ।...
ਚੁਭੀ ਚਿੰਦ ਚਰਮੰ ਕਛੂ ਘਾਇ ਨ ਆਯੰ ।
ਕਲੰ ਕੇਵਲੰ ਜਾਨ ਦਾਸੰ ਬਚਾਯੰ ।" (ਬਚਿਤ੍ਰ, ਅ. 8, 30)

(ii) "ਜਬੈ ਬਾਣ ਲਾਗਿਓ । ਤਬੈ ਰੋਸ ਜਾਗਿਓ । ਕਰੰਲੈ ਕਮਾਣੰ ।
ਹਨੰ ਬਾਨ ਤਾਨੰ । (ਬਚਿਤ੍ਰ, ਅ. 8, 31)

(iii) "ਹਰੀਚੰਦ ਮਾਰੇ ।... "ਭਈ ਜੀਤ ਮੇਰੀ । ਕ੍ਰਿਪਾ ਕਾਲ ਕੇਰੀ ।
(ਬਚਿਤ੍ਰ, ਅ. 8, 34)

(2) "ਹਰੀਚੰਦ ਰਾਜਾ ਜਗ ਭਯੋ ।" (ਚਰਿਤ੍ਰ 341, 14)

**ਹਰੇਵ/ਹਰੇਵੀ** : "ਹੈ ! ਹਿੰਗਲਾਜ, ਹਬਸ਼ੀ, ਹਰੇਵ, ਹਲੱਬੀ ਹਨਿ ਡਾਰੇ ।
(ਚਰਿਤ੍ਰ 217, 4)

(ਹਿਰਾਤ ਦਾ ਵਸਨੀਕ).

"ਕੰਧਾਰੀ ਹਰੇਵੀ ਇਰਾਕੀ ਨਿਸ਼ਾਕੇ ।" (ਕਲਕੀ, 462-2)

**ਹਰੌਲ** : (ਦੇਖੋ ਹਿਰੌਲ). "ਮਾਰ ਹਰਉਲ ਭਜਾਇ ਦਏ ਨ੍ਰਿਪ ਗੋਲ ਕੇ ਮੱਧਿ ਪਰਜੋ ਤਬ ਨਾ ਧਾਯੋ ।"
(ਕ੍ਰਿਸ਼ਨਾਵ, 1835)

**ਹਲਧਰ** : (ਬਲਭਦ੍ਰ). "ਬੁਰਾ ਕੀਓ ਹਲਧਰ ਦਿਜ ਮਾਰਯੋ ।" (ਕ੍ਰਿਸ਼ਨਾਵ, 2384)

**ਹਲਬ** : (ਸ਼ਾਮਦੇਸ ਦਾ ਇਕ ਪ੍ਰਸਿੱਧ ਨਗਰ).

**ਹਲਬਾਨੇਰ** : (ਹਲਬੀ) (ਦੇਖੋ ਹਰੇਵ).
"ਹਿਮਾ ਸੀ ਹਿਮਾਲੈ ਹਰ ।
ਹਾਰਸੀ ਹਲਬਾਨੇਰ... ।" (ਅਕਾਲਉ, 265)

**ਹਲਬੀ** : 1. ਹਲਬ ਬਾਸੀ, 2. ਹਲਬ ਦੀ ਬਣੀ ਤਲਵਾਰ.
(1) "ਹਬਸ਼ੀ ਹਲਬੀ ਧਿਆਵੈ... ।" (ਅਕਾਲਉ, 262-3)
(2) "ਹਲਬੀ ਜੁਨੱਬੀ ਸਰੋਹੀ ਦੁਧਾਰੀ ।" (ਬਚਿਤ੍ਰ, ਅ. 3, 9-1)

**ਹਲਵਾਈ** : (ਮਿੱਠੇ ਅਤੇ ਸਲੂਣੇ ਪਕਵਾਨ ਤਿਆਰ ਕਰਨ ਵਾਲਾ).
"ਜਾਣੁ ਹਲਵਾਈ ਸੀਖ ਨਾਲ ਵਿਨ ਵੜੇ ਉਤਾਰੇ ।" (ਚੰਡੀਵਾ, 52)

**ਹਲਾਯੁਧ** : (ਸ੍ਰੀ ਕ੍ਰਿਸ਼ਨ ਦਾ ਵੱਡਾ ਭਾਈ ਬਲਰਾਮ).
ਬਲਰਾਮ ਹਲ ਨਾਲ ਵੈਰੀ ਨੂੰ ਖਿੱਚ ਕੇ ਮੂਸਲ ਨਾਲ ਮਾਰ ਦਿੰਦਾ ਸੀ, ਇਸੇ ਕਰਕੇ ਏਸ ਨੂੰ ਹਲੀ ਤੇ ਮੂਸਲੀ ਕਹਿੰਦੇ ਸੇ.
"ਅਸਿ ਕੋਪ ਹਲਾਯੁਧ ਪਾਨ ਲਯੋ ਸੁ ਧਸਯੋ ਦਲ ਮੈਂ ਅਤਿਰੋਸ ਭਰਯੋ ।"
(ਕ੍ਰਿਸ਼ਨਾਵ, 1057-1)

**ਹਲੀ** : (ਬਲਰਾਮ) ਬਲਦੇਵ, ਬਲਭਦ੍ਰ, ਮੁਸਲੀ, ਸੰਕਸਣ ਇਸ ਦੇ ਨਾਉਂ ਹਨ.
(i) "ਫਿਰਤ ਬੂਤ ਸੋਂ ਤਿਨ ਮੈਂ ਹਲੀ ।" (ਕ੍ਰਿਸ਼ਨਾਵ, 2167)

(ii) "ਹਲੀ ਮਦਰਾ ਪੀਤ ਥੋਂ ਕਬਿ ਸਜਾਮ ਤਾਂਹੀ ਠਉਰ।"
(ਕ੍ਰਿਸ਼ਨਾਵ, 2383)

**ਹਾਸ਼ਿਮ ਖ਼ਾਨ** : "ਹਾਸ਼ਿਮਖ਼ਾਨ ਪਠਾਨ ਇਕ ਤਹਾਂ " (ਚਰਿਤ੍ਰ 275, 2)

**ਹਜ਼ਰਾਤਿ** : (ਜਿਨ, ਦੇਉ, ਭੂਤ). "ਹਜ਼ਰਾਤਿ ਜਬ ਬੈਠਿ ਮਗਾਵੈ।
ਦੇਵ ਭੂਤ ਜਿ ਨਾਨ ਬੁਲਾਵੈ।" (ਚਰਿਤ੍ਰ 135, 2-3)

**ਹਾਜੀ** : (ਹੱਜ ਕਰਨ ਵਾਲੇ). "ਚੱਲੇ ਸਉਂਹੇ ਦੁਰਗਸਾਹ ਜਣੁ ਕਾਬੇ ਹਾਜੀ।"
(ਚੰਡੀਵਾ, 45)

**ਹਾਜੀਪੁਰ** : (ਬਿਹਾਰ ਵਿਚ ਮੁਜ਼ਫਰਪੁਰ ਜ਼ਿਲੇ ਦਾ ਪ੍ਰਧਾਨ ਨਗਰ).
"ਹੰਸ ਕੈਸੀ ਹਾਜੀਪੁਰ ਦੇਖੋਂ ਮੋਹੀਅਤ ਹੈ।" (ਅਕਾਲਉ, 265-2)

**ਹਾਜੀ ਰਾਇ** : "ਹਾਜੀ ਰਾਇ ਤਹਾਂ ਖਤਿਰੇਟਾ।
ਮਸਿ ਭੀਜਤ ਤਿੱਹ ਬਦਨ ਪਰ ਅਤਿ ਸੁੰਦਰ ਸਰਬੰਗ।
ਕਨਕ ਅਵਟਿ ਸਾਂਚੇ ਢਰਯੋ ਲੂਟੀ ਪ੍ਰਭਾ ਅਨੰਗ।" (ਚਰਿਤ੍ਰ 308,5)

**ਹਾਟਕਪੁਰ** : (ਨਗਰ). "ਹਾਟਕਪੁਰ ਤਿਨ ਕੌ ਦਿਸਿ ਦੱਛਿਨ।" (ਚਰਿਤ੍ਰ 380, 3)

**ਹਾਡਾ** : (ਰਾਜਪੂਤਾਂ ਦੀ ਇਕ ਗੁਤੀ).
"ਹਾਡਾ ਚਾਲੈ ਨ ਹਾਡਾ ਚਲਿ ਹੈ।" (ਬਚਿਤ੍ਰ, ਅ. 12, 3-3)

**ਹਾਥੀ** : (ਦੇਖੋ, ਸਵਾਰੀਆਂ ਅਤੇ ਪਸ਼ੂ).

**ਹਿਆਤਖ਼ਾਂ** : (ਹਿਯਾਤ ਖਾਂ). ਪਠਾਣ ਫੌਜ ਦੇ ਦਸਤੇ ਦਾ ਸਰਦਾਰ ਜੋ ਕਲਗੀਧਰ ਜੀ ਤੋਂ ਬਿਮੁਖ ਹੋ ਕੇ ਭੰਗਾਣੀ ਦੇ ਜੰਗ ਵਿਚ ਪਹਾੜੀ ਰਾਜਿਆਂ ਨਾਲ ਜਾ ਰਲਿਆ. ਇਹ ਮਹੰਤ ਕ੍ਰਿਪਾਲ ਦਾਸ ਦੇ ਕੁਤਕੇ ਨਾਲ ਮਰਿਆ.

**ਹਿਜਲੀ ਬੰਦਰ** : ਬੰਗਾਲ ਦੇ ਮੇਦਨਾਪੁਰ ਜ਼ਿਲ੍ਹੇ ਦਾ ਪੁਰਾਣਾ ਨਗਰ. ਜੋ ਰਸੂਲਪੁਰ ਦਰਿਆ ਦੇ ਦਹਾਨੇ ਤੇ ਹੈ.
"ਹਿਜਲੀ ਬੰਦਰ ਕੋ ਰਹੈ ਬਾਨੀ ਰਾਇ ਨਰੇਸ਼।" (ਚਰਿਤ੍ਰ 140, 1-1)

**ਹਿਮਦ੍ਰਿ** : (ਪਾਰਬਤੀ).
"ਡਮਕੰਤ ਡਉਰ ਨਾਚੰਤ ਈਸ।
ਹੀਲੰਤ ਹਿਝਦ੍ਰਿ ਪੇਅੰਤ ਸੀਸ।" (ਕਲਕੀ, 515, 4)

**ਹਿਮਾਲਯ** : (ਤਿੱਬਤ ਅਤੇ ਭਾਰਤ ਦੇ ਮੱਧ ਬਰਫ਼ਾਨੀ ਪਹਾੜ).
"ਹਿਮਧਰ ਤਾਂਹਿ ਹਿਮਾਲਯ ਜਾਨਾ।" (ਬ੍ਰਹਮਾਵ, ਰਘੁਰਾਜਾ, 145).

**ਹਿਰਨ ਕੱਸ਼ਪ** : (ਹਿਰਨ ਕੱਛਪ). ਇਹ ਬੇਦ ਲੈ ਕੇ ਸੁਮੇਰ ਤੇ ਚੜ੍ਹ ਗਿਆ. ਸੁਮੇਰ ਨੂੰ ਜਦ ਇਸ ਨੇ ਪੈਰ ਦੇ ਗੂਠੇ ਨਾਲ ਦੱਬਿਆ ਤਾਂ ਬੇਦ ਧਰਤੀ ਵਿਚ ਧਸ ਗਏ, ਬੇਦਾਂ ਦੇ ਉਧਾਰ ਲਈ ਬਿਸ਼ਨੂ ਨੇ ਬੈਰਾਗ ਰੂਪ ਧਾਰਨ ਕੀਤਾ.
'ਚੜਯੋ ਮੇਰ ਸ੍ਰਿੰਗੰ ਪਰੀ ਗੁਸਟ ਸੰਗੰ।
ਧਸੀ ਭੂਮ ਬੇਦੰ ਰਹੀ ਹੁਐ ਪਤਾਰੰ।
ਧਰਯੋ ਬਿਸ਼ਨ ਤਉ ਦਾੜਗਾੜਾ ਵਤਾਰੰ।" (ਬਰਾਹਵ, 4)

**ਹਿਰਨਾਛ ਰਾਇ** : (ਹਿਰੰਨਾਛ). ਸੋਨੇ ਰੰਗੀਆਂ ਪੀਲੀਆਂ ਅੱਖਾਂ ਵਾਲਾ ਦੈਂਤ.

"ਹਿਰਿਨਜੋ ਹਿਰੰਨਾਛਸੰ ਦੋਇ ਬੀਰੰ ।...
ਜਲੰਬਾ ਥਲੇਯੰ ਕੀਯੋ ਰਾਜ ਸਰਬੰ ।
ਹਰੇ ਬੇਦ ਭੂਮੰ ਕੀਏ ਸਰਬ ਭੰਗੀ ।
ਧਸਜੋ ਨੀਰ ਮਧੰ ਕੀਯੋ ਊਚ ਨਾਦਾ ।
ਬਜੇ ਡਾਕ ਡਉਰੂ ਦੋਊ ਬੀਰ ਜਾਗੇ ।"

ਬੈਰਾਹ ਅਵਾਤਰ ਨਾਲ ਦੈਂਤ ਦਾ ਜੁੱਧ ਹੋਯਾ. ਅੰਤ ਲੰਮੀ ਲੜਾਈ ਪਿਛੋਂ :—

"ਹਟਯੋ ਬਿਸਨ ਸ਼ਤ੍ਰੰ ਗਿਰਯੋ ਅੰਤ ਭੂਮੰ ।
ਧਰੇ ਦਾੜ ਅਗਰੰ ਚਤੁਰ ਬੇਦ ਤਬੰ ।
ਸਬੈ ਦੁਸ਼ਟ ਜਿੱਤੇ ਕੀਯੋ ਬੇਦ ਉਧਾਰੰ ।" (ਬੈਰਾਹਵ, 14)

**ਹਿਰੌਲ** : (ਫੌਜ ਦਾ ਅਗਲਾ ਦਸਤਾ). ਦੇਖੋ ਹਰੌਲ.

"ਜੈਸੇ ਚੀਰ ਹਿਰੌਲ ਕੋ ਪਰਤ ਗੋਲ ਪਰ ਭੀਰ ।" (ਚਰਿਤ੍ਰ 103, 11-4)

**ਹੀਰ** : ਰਾਂਝਨ ਹੀਰ ਪਰੇਮ ਮੈਂ ਰਹੈ ਏਕ ਹੀ ਹੋਇ ।" (ਚਰਿਤ੍ਰ 80, 26)

**ਹੀਰਾਮਨੀ** : (ਰਾਧਾਵਤੀ ਨਗਰ ਵਿੱਚ).

"ਹੀਰਾਮਨਿ ਇਕ ਸਾਹੁ ਕੋ ਪੂਤ ਹੁਤੋ ਤਿੱਹਿ ਠੌਰ ।" (ਚਰਿਤ੍ਰ 223, 3)

**ਹੁਸਨ ਜਹਾਂ** : "ਸ਼ਹਰ ਬੁਖ਼ਾਰਾ ਮੈਂ ਰਹੈ ਏਕ ਰਾਵ ਮੁਚਕੰਦ ।
ਹੁਸਨ ਜਹਾਂ ਤਾਂਕੀ ਤ੍ਰਿਯਾ ਜਾਕੋ ਰੂਪ ਅਪਾਰ ।" (ਚਰਿਤ੍ਰ 212, 2)

**ਹੁਸਨਾਕਨ** : (ਸੁੰਦਰ). "ਬਾਜਨ ਸਾਥ ਆਭਿਯਨ ਲੇਹੀ ।
ਅਮਿਤ ਦਰਬ ਹੁਸਨਾਕਨਦੇਹੀ ।" (ਚਰਿਤ੍ਰ 111, 3-4)

**ਹੁਸੈਨ** : (ਬੀਬੀ ਫ਼ਾਤਮਾ ਦੇ ਉਦਰ ਤੋਂ ਹਜ਼ਰਤ ਅਲੀ ਦਾ ਬੇਟਾ).

"ਹਿੰਮਤ ਹੁਸੈਨ ।" (ਬਚਿਤ੍ਰ, ਅ. 11-16)

**ਹੁਸੈਨ ਖ਼ਾਂ** : "ਹਸਲ ਖ਼ਾਂ ਹੁਸੈਨ ਖਾਂ ਭਨ ।" (ਚਰਿਤ੍ਰ 405, 204)

**ਹੁਸੈਨਾਬਾਦ** : (ਗਯਾ ਦੇ ਜ਼ਿਲ੍ਹੇ ਬਿਹਾਰ ਦਾ ਨਗਰ).

"ਹੰਸਨੀ ਸੀ ਸੀਂਹਾ ਰੂਮ ਹੀਰਾ ਸੀ ਹੁਸੇਨਬਾ ।
ਗੰਗਾ ਕੋਸੀ ਧਾਰ ਚਲੀ ਸਾਤੋ ਸਿੰਧ ਰੂਲ ਕੇ ।" (ਅਕਾਲਉ, 264-2)

**ਹੁਸੈਨੀ** : ਅਉਰੰਗਜ਼ੇਬ ਦੇ ਮਨਸਬਦਾਰ ਦਿਲਾਵਰ ਖ਼ਾਂ ਦਾ ਗੁਲਾਮ.

"ਤਹਾਂ ਆਪ ਕੀਨੋ ਹੁਸੈਨੀ ਉਤਾਰੰ ।" (ਬਚਿਤ੍ਰ ਅ. 11, 45.)

**ਹੁਗਲੀ ਬੰਦਰ** : ਹੁਗਲੀ ਦਰਿਆ ਜਿੱਥੇ ਸਮੁੰਦ੍ਰ ਨਾਲ ਮਿਲਦਾ ਹੈ.

"ਹੁਗਲੀ ਬੰਦਰ ਕੋ ਹੁਤੋ ਹਿੰਮਤਿ ਸਿੰਘ ਨ੍ਰਿਪ ਏਕ ।"
(ਚਰਿਤ੍ਰ 133, 1)

"ਮਛਲੀ ਬੰਦਰ ਮਾਰਿ ਬਹੁਰਿ ਹੁਗਨਿਯਹਿ ਉਜਾਰਯੋ ।"
(ਚਰਿਤ੍ਰ 217, 17)

**ਹਮਾਯੂੰ** : ਬਾਬਰ ਦਾ ਵੱਡਾ ਬੇਟਾ, ਅਕਬਰ ਦਾ ਪਿਤਾ, ਕਾਬਲ ਵਿਚ ਮਾਤਮ ਬੇਗਮ ਦੇ

ਉਦਰ ਤੋਂ 7 ਮਾਰਚ 1508 ਨੂੰ ਜਨਮਿਆ. 26 ਦਿਸੰਬਰ 1530 ਨੂੰ ਆਗਰੇ ਤਖ਼ਤ ਤੇ ਬੈਠਾ. ਇਹ ਸਭ ਮੁਗ਼ਲ ਬਾਦਸ਼ਾਹਾਂ ਵਿਚੋਂ ਵੱਡਾ ਵਿਦਵਾਨ ਸੀ. ਸਿਪਾਹੀ ਦੇ ਗੁਣਾਂ ਤੋਂ ਸੱਖਣਾ ਅਤੇ ਅਫੀਮਚੀ ਸੀ. ਹਸਨ ਖ਼ਾਂ ਦੇ ਪੁਤ੍ਰ ਸ਼ੇਰ ਖ਼ਾਨ ਸੂਰ ਪਠਾਣ ਦਿੱਲੀ ਦੇ ਤਖ਼ਤ ਪਰ ਬੈਠਾ ਅਤੇ ਸ਼ਹਿਨਸ਼ਾਹ ਪਦਵੀ ਧਾਰਨ ਕੀਤੀ। ਹਮਾਯੂੰ ਬਹੁਤ ਚਿਰ ਫ਼ਾਰਸ ਦੇ ਬਾਦਸ਼ਾਹ ਦੀ ਪਨਾਹ ਵਿਚ ਰਿਹਾ. ਉਸ ਦੀ ਫੌਜੀ ਮਦਦ ਨਾਲ 23 ਜੂਨ 1555 ਨੂੰ ਮੁੜ ਦਿੱਲੀ ਦਾ ਤਖ਼ਤ ਆ ਸਾਂਭਿਆ. 28 ਜਨਵਰੀ 1556 ਵਿਚ ਮਰ ਗਿਆ. ਦਿੱਲੀ ਤੋਂ ਚਾਰ ਮੀਲ ਤੇ ਇਸ ਦਾ ਮਕਬਰਾ ਜਮਨਾ ਦੇ ਕਿਨਾਰੇ ਤੇ ਹੈ. (ਦੇਖੋ, ਹਮਾਯੂ.)

"ਹਮਾਯੂੰ ਕੂਜਾ... । (ਹਕਾਯਤ 7, 45-2)

**ਹੂਰ** : (ਹੂਰਾਂ). (i) "ਹੂਰ ਪੂਰ ਰਹੀ ਜੱਹ ਤੱਹ ਜਤ੍ਰ ਤਤ੍ਰ ਉਛਾਹੈਂ।" (ਪਾਰਸ, 138)
(ii) ਹੂਰਾ ਸ੍ਰਣਵਤ ਬੀਜ ਨੂੰ ਘੱਤਿ ਘੇਰਿ ਖਲੋਈਆਂ।" (ਚੰਡੀਵਾ, 42)

**ਹੇਮਕੁੰਟ** : (ਹਿਮਾਲਯ ਦੀ ਧਾਰਾ ਵਿਚ ਇੰਦ੍ਰ ਦਯੁਮਨ ਸਰ ਪਾਸ ਹੇਮਕੁੰਟ ਪਰਬਤ ਹੈ).
"ਹੇਮਕੁੰਟ ਪਰਬਤ ਹੈ ਜਹਾਂ ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।" (ਬਚਿਤ੍ਰ, ਅ. 6, 1)
"ਪੰਡੁਰਾਜ ਜੱਹ ਜੋਗੁ ਕਮਾਵਾ ।
ਤਹ ਹਮ ਅਧਿਕ ਤਪੱਸਿਆ ਸਾਧੀ।" (ਬਚਿਤ੍ਰ, ਅ. 6, 2)
[ਨੋਟ : 'ਹਮ' ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ.]

**ਹੇਮ** : ਗ੍ਰਿਹ (ਦੇਖੋ ਗਿਰਹੇਮ).

**ਹੇਮਵਤੀ** : ਹੈ ਏਸ. ਘੋੜ ਚੜ੍ਹੀ ਫਉਜ ਦਾ ਸਰਦਾਰ.

**ਹੈਦਰਾਬਾਦ** : "ਸ਼ਹਰ ਹੈਦਰਾਬਾਦ ਬਸਤ ਜੱਹ ।
ਸ੍ਰੀ ਹਰਿ ਜੱਛਕੇਤ ਰਾਜਾ ਤੱਹ।" (ਚਰਿਤ੍ਰ, 377, 1)

**ਹੋਡੀ** : "ਤਬ ਆਗੈ ਤਾਂਕੇ ਮ੍ਰਿਗ ਧਾਯੋ ।
ਮਹਲ ਕੋਕਿਲਾ ਕ ਤਰ ਆਯੋ ।
ਹੋਡੀ ਤਾਂਕੋ ਰੂਪ ਨਿਹਾਰਯੋ।" (ਚਰਿਤ੍ਰ 97, 45)

**ਹੰਸ** : (ਦੇਖੋ ਪੰਛੀ).
"ਖਿਸਿਆਨ ਹੰਸ ਅਵਿਲੋਕ ਚਾਲ ।" (ਰੁਦ੍ਰਾਵ, 18-2)

**ਹੰਸ ਸੈਨ** : ਪਸਚਿਮ ਦਿਸ਼ਾ ਵਿਚ ਹੰਸਮਾਲਨੀ ਨਗਰੀ ਸੀ,
"ਹੰਸ ਸੈਨ ਜਿੱਹ ਰਾਜ ਬਿਰਾਜੈ ।" (ਚਰਿਤ੍ਰ 334,2)

**ਹੰਸਕੇਤ** : "ਹੰਸਕੇਤ ਤਬ ਤਾਹਿੰ ਸਿਧਾਨਾ ।" (ਚਰਿਤ੍ਰ 258, 21-1)

**ਹੰਸਧੁਜਾ** : (i) "ਹੰਸ ਧੁਜਾ ਰਾਜਾ ਇਕ ਅਤਿਬਲ ।" (ਚਰਿਤ੍ਰ 252, 1)
(ii) "ਹੰਸ ਧੁਜਾ ਰਾਜਾ ਇਕ ਸੁਨਿਯਤ ।" (ਚਰਿਤ੍ਰ 258, 1)

**ਹੰਸ ਪ੍ਰਭਾ** : ਪਸਚਿਮ ਵਿਚ ਹੰਸਮਾਲਨੀ ਨਗਰੀ ਦਾ ਹੰਸ ਸੈਨ ਰਾਜਾ ਸੀ.
"ਹੰਸ ਪ੍ਰਭਾ ਜਾਂਕੀ ਤ੍ਰਿਯ ਰਾਜੇ ।" (ਚਰਿਤ੍ਰ 334, 2)

**ਹੰਸਮਤੀ** : "ਹੰਸਾ ਧੁਜ ਰਾਜਾ ਇਕ ਸੁਨਿਯਤ ।
ਹੰਸਮਤੀ ਤਿੱਹ ਗ੍ਰਿਹ ਦੁਹਿਤਾ ਇਕ ।" (ਚਰਿਤ੍ਰ 258, 2)

**ਹੰਸ ਮਾਲਨੀ** : "ਪਸਚਿਮ ਦਿਸਾ ਹੁਤੀ ਇਕ ਨਗਰੀ ।
ਹੰਸਮਾਲਨੀ ਨਾਮ ਉਜਗਰੀ ।" (ਚਰਿਤ੍ਰ 334, 1)

**ਹੰਸਾਧੁਜ** : "ਹੰਸਾਧੁਜ ਰਾਜਾ ਇਕ ਸੁਨਿਯਤ ।" (ਚਰਿਤ੍ਰ 358, 1)

**ਹੰਢੂਰ** : (ਇਕ ਪਹਾੜੀ ਰਿਆਸਤ ਜਿਸ ਦੀ ਗਿਣਤੀ ਬਾਈਧਾਰ ਦੀਆਂ ਰਿਆਸਤਾਂ ਵਿਚ ਹੈ).
"ਦੇਵਰਾਨ ਹੰਢੂਰ ਕੋ ਰਾਜਾ ਏਕ ਰਹੈ ।" (ਚਰਿਤ੍ਰ 194, 1)

**ਹਿੰਗੁਲਾ** : (ਦੇਵੀ). "ਹਿੰਗੁਲਾ ਪਿੰਗੁਲਾ ਗੰਧ੍ਰਬਾ ਜਡਣੀ ।" (ਪਾਰਸ, 65-2)

**ਹਿੰਗੁਲਾਜ** : ਹਿੰਗੋਲ ਨਦੀ (ਅਗੋਰ) ਦੇ ਕੰਢੇ ਲਾਲਾਬੇਲਾ ਰਾਜ ਅੰਦਰ ਹਿੰਗਲਾ ਪਹਾੜ ਦੀ ਚੋਟੀ ਤੇ ਹਿੰਗੁਲਾਜ ਦੇਵੀ ਦਾ ਮੰਦਿਰ ਹੈ.
(1) "ਹਿੰਗਲਾਜ ਜਗਮਾਤ ਕੋ ਰਹੈ ਦੇਹਰੋ ਏਕ ।" (ਚਰਿਤ੍ਰ 165, 1)
(2) "ਹੋ ! ਹਿੰਗੁਲਾਜ, ਹਬਸੀ, ਹਰੇਵ, ਹਲੱਬੀ ਹਨਿ ਡਾਰੇ ।" (ਚਰਿਤ੍ਰ 217, 8)

**ਹਿੰਗੁਲਾ ਦੇਇ** : "ਸ਼ਹਰ ਦੌਲਤਾਬਾਦ ਬਸਤ ਜੱਹ ।
ਏਕ ਨਾਰਿ ਇਹ ਨਗਰ ਭਨਿਜੈ ।
ਨਾਮ ਹਿੰਗੁਲਾ ਦੇਇ ਕਹਿੱਜੈ ।
ਜਗਤਮਾਤ ਆਪੁ ਕੋ ਕਹਾਵੈ । (ਚਰਿਤ੍ਰ 374, 6)

**ਹਿੰਦੁਸਤਾਨ** : (ਭਾਰਤ).
"ਫੈਲਕੂਸ ਪਾਤਿਸ਼ਾਹਿ ਕੇ ਸੂਰ ਸਿਕੰਦਰ ਪੂਤ...
ਹਿੰਦੁਸਤਾਨ ਕੋ ਬਹੁਤ ਪਧਾਰਜੋ ।" (ਚਰਿਤ੍ਰ 213, 3)

**ਹਿੰਦੂ** : 1. ਹਿੰਦੂ ਮਤ ਧਾਰੀ, 2. ਹਿੰਦਵਾਸੀ.
ਸਿਰ ਬੋਦੀ. ਮੱਥੇ ਤਿਲਕ. ਮੂੰਹ ਤੇ ਦਾੜ੍ਹੀ ਯਾ ਮੁੰਡਿਤ.
ਗਲ੍ਹ ਵਿਚ ਕੁੜਤਾ. ਕੋਟ. ਗਲਤੀ. ਨਹਿਰੂ ਬਾਸਕਟ. ਬੁਨੈਨ.
ਤੇੜ ਧੋਤੀ ਪਜਾਮਾ. ਪਤਲੂਨ, ਲੰਗੋਟੀ.
ਧਰਮ : ਇਕ ਨੂੰ ਛੱਡ ਅਨੇਕ ਦਾ ਪੁਜਾਰੀ.
ਸਿਮ੍ਰਤੀਆਂ, ਗਾਇਤ੍ਰੀ, ਗੀਤਾ, ਪੁਰਾਣਾਂ ਅਤੇ ਵੇਦਾਂ ਦਾ ਪਾਠੀ ਅਤੇ ਸ੍ਰਧਾਲੂ. ਸਨਾਨ, ਸੰਧਯਾ, ਸ੍ਰਾਧ, ਤੀਰਥ ਰਟਨ, ਵ੍ਰਤ
ਆਦਿਕ ਦਾ ਧਾਰਨੀ. ਪੈਰੀਂ ਖੜਾਵਾਂ, ਚੱਪਲ, ਜੁੱਤੀ, ਨੰਗਾ, ਬੂਟ.
"ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ...... ।" (ਅਕਾਲਉ, 12)
"ਜਾਂਤੇ ਛੂਟਿ ਗਯੋ ਭ੍ਰਮ ਉਰਕਾ ।
ਤਿੱਹ ਆਗੈ ਹਿੰਦੂ ਕਿਆ ਤੁਰਕਾ ।" (ਚਉਬੀਸਵ, 19)

**ਹਿੰਮਤ** : (ਇਕ ਪਹਾੜੀ ਸਰਦਾਰ).
"ਜਿਨ ਹਿੰਮਤ ਅਸ ਕਲਹ ਬਢਾਯੋ ।" (ਬਚਿਤ੍ਰ, ਅ. 11, 68)

"ਖਾਨ ਹੁਸੈਨ ਕਿਰਪਾਲ ਕੇ ਹਿੰਮਤ ਰਣ ਜੂਝੰਤ ।
ਭਾਜ ਚਲੇ ਜੋਧਾ ਸਬੈ ਜਿਮ ਦੇ ਮੁਕਟ ਮਹੰਤ ।" (ਬਚਿਤ੍ਰ, ਅ. 11, 66-1)

**ਹਿੰਮਤ ਸਿੰਘ** : (i) "ਹੁਗਲੀ ਬੰਦਰ ਕੋ ਹੁਤੋ ਹਿੰਮਤ ਸਿੰਘ ਨਰੇਸ਼ ।" (ਚਰਿਤ੍ਰ 133, 1)
(ii) "ਹਿੰਮਤ ਸਿੰਘ ਹਨਿਓ ਜਬ ਹੀ, ਤਬ ਹੀ ਸਬ ਹੀ ਭਟ ਕੋਪਿ ਭਰੈ ।"
(ਕ੍ਰਿਸ਼ਨਾਵ, 1575)

**ਹਿੰਮਤ ਖਾਂ** : "ਹਿੰਮਤਖਾਂ ਪੁਨ ਜਾਫ਼ਰਖਾਂ ਇਨ ਹੂ ਮੁਸਲੀ ਜੂ ਗਦਾ ਸਿਉ ਪ੍ਰਹਾਰਯੋ" ।
(ਕ੍ਰਿਸ਼ਨਾਵ, 1911-3)

**ਹਿੱਦਮਤੀ** : "ਉਤ੍ਰਦੇਸ ਦੇ ਰਾਜਾ ਛਤ੍ਰਕੇਤ ਨਾਲ "ਹਿਦੈਮਤੀ" ਨੇ ਕਪਟ ਕਮ ਇਆ ।"
(ਚਰਿਤ੍ਰ 33, 32)

"ਸਭ ਕਛੁ ਟੂਟੇ ਜੁਰਤ ਹੈ ਜਾਨਿ ਲੇਹੁ ਮਨ ਮਿਤ ।
ਏ ਦ੍ਵੈ ਟੂਟੇ ਨਾ ਜੁਰਹਿ ਏਕੁ ਸੀਸ ਅਰ ਚਿੱਤ । 41 ।
ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ ।
ਜਿਯਤੇ ਕਬਹੁ ਨਾ ਮਾਰਿਯਹਿ ਮਨ ਤੇ ਤਿਨਹੱ ਭੁਲਾਇ ।"
(ਚਰਿਤ੍ਰ 33, 42)

(ਕ)

**ਕਉਸਲ** : (ਘਾਘਰਾ ਅਤੇ ਸਰਯੂ ਨਦੀ ਦੇ ਮੱਧ ਦਾ ਦੇਸ).
"ਕੁਹਰਾਮ ਜਹਾਂ ਸੁਨੀਐਂ ਸਹਰੰ ।
ਤਹ ਕੋਸਲ ਰਾਜ ਨ੍ਰਿਪੇਸ਼ ਬਰੰ ।" (ਰਾਮਾਵ, 10)

**ਕਉਸਲ ਰਾਇ** : "ਅਬ ਹਮ ਸੋ ਤੁਮਹੂ ਲਰੋ ਸੁਨਿ ਕਉਸਲ ਰਾਇ । (ਰਾਮਾਵ, 808)

**ਕਉਸਲਿਸੰ** : (ਸ੍ਰੀ ਰਾਮ ਚੰਦ੍ਰ).
"ਜੋਸ ਬਡੋ ਕਰ ਕਉਸਲਿਸੰ ਅਧ ਬੀਚ ਹੀ ਤੇ ਸਰ ਕਾਟ ਉਤਾਰੇ ।"
(ਰਾਮਾਵ, 607-2)

**ਕਸਟਵਾਰ** : (i) (ਕਸ਼ਮੀਰ ਦੇ ਚੜ੍ਹਦੇ ਵੱਲ ਇਕ ਰਿਆਸਤ. ਏਥੋਂ ਦੇ ਰਾਜਾ ਦੀ ਰਾਜ ਪੁਤ੍ਰੀ ਕੈਕਈ ਰਾਜਾ ਦਸਰਥ ਦੀ ਰਾਣੀ ਸੀ).
"ਮਨ ਯਾਹ ਪਣੋ ਕਸ਼ਟੁਆਰਿ ਨ੍ਰਿਪੰ ।
ਜਿੰਹ ਕੇਕਈ ਧਾਮ ਸੁਤਾ ਸੁਪ੍ਰਭੰ । (ਰਾਮਾਵ, 13)
(ii) "ਕਸ਼ਟਵਾਰ, ਕੁੱਲੂ, ਕਲੂਰ, ਕਹਠਲ ਕਹ ਲੀਨ ।"
(ਚਰਿਤ੍ਰ 217, 14)
(iii) "ਕਰਮ ਸਿੰਘ ਰਾਜਾ ਹੁਤੋ ਕਸਟਵਾਰ ਕੇ ਦੇਸ ।" (ਚਰਿਤ੍ਰ 235, 1)

**ਕੱਸਪ** : ਇਹ ਤੱਛਕ ਤੋਂ ਪ੍ਰੀਛਿ ਨੂੰ ਬਚਾਉਣ ਲਈ ਗਿਆ, ਰਸਤੇ ਵਿਚ ਤੱਛਕ ਮਿਲ ਗਿਆ. ਉਸ ਤੋਂ ਬਹੁਤ ਧਨ ਲੈ ਕੇ ਮੁੜ ਗਿਆ.
"ਦੁਰਬਾਸਾ ਸਬੈ ਕਸਪ ਤੇ ਆਦਿ ਲੈ ਕੇ ।" (ਰਾਮਾਵ, 696)
"ਤੁਮਹੀ ਰਿਖਿ ਕਸਪਹਿੰ ਬਨਾਵਾ ।" (ਚਰਿਤ੍ਰ 405, 98)

**ਕਸ਼ਮੀਰ** : ਭਾਰਤ ਦੇ ਉੱਤਰ ਪੱਛਮ ਵੱਲ ਦਾ ਦੇਸ. ਏਥੇ ਅਤਿ ਉੱਤਮ ਫਲ, ਕੇਸਰ ਆਦਿਕ ਮਿਲਦਾ ਹੈ. ਕੁਦਰਤੀ ਨਜ਼ਾਰੇ, ਜੰਗਲੀ ਪਸ਼ੂ ਪੰਛੀ ਅਨੇਕਾਂ ਤਰ੍ਹਾਂ ਦੇ ਹੈਨ.

"ਕਾਜੀ ਇਕ ਕਸਮੀਰ ਮੈਂ ਤਾਕੀ ਇਸਤ੍ਰੀ ਏਕ ।
ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ ।" (ਚਰਿਤ੍ਰ 46, 1-1)

**ਕਸਾਈਨ ਕੋ ਦਾਸ** : (ਕਸਾਈ ਦਾ ਨੌਕਰ).

"ਕਸਾਈਨ ਕੋ ਦਾਸ ਤੱਹ ਏਕ ਆਯੋ ।
ਨਦੀ ਡਾਰਬੇ ਓਝਰੀ ਲੈ ਸਿਧਾਯੋ ।
ਗਹਯੋ ਜਾਇ ਤਾਂਕੋ ਦਈ ਪਾਤਸ਼ਾਹੀ ।
ਧਰਯੋ ਜੈਨ ਆਲਾਵਦੀਨ ਤਾਹੀ ।" (ਚਰਿਤ੍ਰ 297, 94-1)

**ਕਸੂਰ** : (ਸ੍ਰੀ ਰਾਮ ਚੰਦ੍ਰ ਦੇ ਪੁਤ੍ਰ ਕੁਸ ਦਾ ਬਸਾਇਆ ਨਗਰ).

"ਸੀਆ ਸੁਤ ਬਹੁਰ ਭਏ ਦੁਇ ਰਾਜਾ ।
ਤਹੀਂ ਤਿਨੈ ਬਾਂਧੇ ਦੁਇ ਪੁਰਵਾ ।
ਏਕ ਕਸੂਰ ਦੁਤੀਯ ਲਹੁਰਵਾ ।" (ਬਚਿਤ੍ਰ, ਅ. 2-24)

**ਕਹਲੂਰ** : ਰਿਆਸਤ ਬਿਲਾਸਪੁਰ ਦਾ ਇਲਾਕਾ. ਕਹਿਲੂਰੀਏ ਅਜੀਤਚੰਦ ਨੇ ਨਾਲਾਗੜ੍ਹ ਨੂੰ ਫ਼ਤੇ ਕਰਕੇ ਆਪਣੀ ਰਾਜਧਾਨੀ ਬਣਾਈ. ਇਸ ਨੂੰ ਹੰਡੂਰ-ਹਿੰਦੂਰ ਭੀ ਲਿਖਿਆ ਹੈ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਵਿਚ ਹੰਡੂਰ ਦੀ ਥਾਂ ਕਹਿਲੂਰ ਦਾ ਹੀ ਜ਼ਿਕਰ ਆਉਂਦਾ ਹੈ। ਸਤਿਲੁਜ ਦੇ ਕਿਨਾਰੇ ਕਹਲੂਰ ਦੀ ਰਾਜਧਾਨੀ ਹੈ.

1. "ਕਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਂਵ ।"
(ਬਚਿਤ੍ਰ, ਅ. 8, 36)

2. "ਅਭੈ ਸਾਂਡ ਰਾਜਾ ਇਕ ਭਾਰੋ ।
ਕਹਲੂਰ ਕੇ ਦੇਸ ਉਜਿਯਾਰੋ ।" (ਚਰਿਤ੍ਰ 122, 1)

**ਕਚ** : "ਕਚ ਨਾਮਾ ਦੇਵਨ ਕੋ ਦਿਜਬਰ ।" (ਚਰਿਤ੍ਰ 321, 2)

**ਕੱਛ** : ਕਿਤੋ ਕਾਲ ਬੀਤਯੋ ਕਰਯੋ ਦੇਵ ਰਾਜੰ ।
ਭਰੇ ਰਾਜ ਧਾਮੰ ਸੁਭੰ ਸਰਬ ਸਾਜੰ ।
ਬਿਨਾ ਰਤਨ ਭੂਪੰ ।
ਕਰਯੋ ਬਿਸ਼ਨ ਬੀਚਾਰ ਚਿੱਤੰ ਅਨੂਪੰ । 1 ।
ਸਬੈ ਦੇਵ ਏਕਤ੍ਰ ਕੀਨੇ ਪੁਰਿੰਦ੍ਰੰ ।
ਹੁਤੇ ਦਈਤਜੇ.........
ਭਏ ਏਕਠੇ ਭ੍ਰਾਂਤਿ ਭਾਵੰ ਬਿਚਾਰੀ । 2 ।
ਬਦਯੋ ਅਰਧ ਅਰਧੰ ਦੁਹੂ ਬਾਟਿ ਲੀਬੋ ।
ਸਬੋ ਬਾਤ ਮਾਨੀ ਯਹੈ ਕਾਮ ਕੀਬੋ ।

ਕਰੋ ਮਥਨੀ ਕੂਟ ਮੰਦ੍ਰਚਲੇਯੰ ।
ਕਰੀ ਮਥੰਕਾ ਬਾਸਕੰ ਸਿੰਧ ਮੰਧੰ ।
ਮਥੈ ਲਾਗ ਦੋਊ ਭਏ ਅੱਧ ਅਧੰ ।
ਸਿਰੰ ਦੈਤ ਲਾਗੇ ਗਹੀ ਪੂਛ ਦੇਵੰ ।
ਮਥਯ ਛੀਰ ਸਿੰਧੰ ਮਨੋ ਮਾਟਕੇਵੰ । 4 ।
ਇਸੋ ਕਉਣ ਬੀਯੋ ਧਰੇ ਭਾਰੁ ਪੱਬੰ ।
ਤਬੈ ਆਪ ਹੀ ਬਿਸ਼ਨ ਮੰਤ੍ਰੰ ਬਿਚਰਜੋ ।
ਤਰੇ ਪਰਬਤੰ ਕੱਛਪੰ ਰੂਪ ਧਾਰਜੋ । 5 । (ਕਛਾਵ, 5,)

ਕਛਪ : (ਦੇਖੋ ਕੱਛ).

ਕਛਪਕੇਤ : "ਕਛਪਕੇਤ ਗਦਾ ਗਹਿ ਘਾਯੋ ।" (ਚਰਿਤ੍ਰ 52, 27)

ਕਛਵਾਹੇ/ਕਛ੍ਵਾਹੇ : (ਰਾਜਪੂਤਾਂ ਦਾ ਇਕ ਗੋਤ).
"ਕਛ੍ਵਾਹੇ ਰਠੌਰੇ ਬਘੇਲੇ ਖੰਡਲੇ ।" (ਚਰਿਤ੍ਰ 320, 19-4)

ਕਟ ਸਿੰਘ : "ਅਧਿਕ ਮਦੁਤ ਕਟ ਸਿੰਘ ਰਿਸਾਯੋ ।
ਨਾਥ ਉਜੈਨ ਜਿਸੈ ਜਗ ਕਹਈ ।" (ਚਰਿਤ੍ਰ 52, 41)

ਕਟਕ ਸਿੰਘ : "ਕਟਕ ਸਿੰਘ ਕੋ ਪੁਨ ਹਨ ਦਯੋ ।" (ਕ੍ਰਿਸ਼ਨਾਵ, 1354)

ਕਟਾਛਿ ਕੁਅਰਿ : "ਜੋਗੀ ਇਕ ਰਾਹਬਰ ਬਨ ਰਹਈ ।
ਚੇਟਕ ਨਾਥ ਤਾਂਹਿ ਜਗ ਕਹਈ ।
ਏਕ ਪੁਰਖ ਪੁਰਤੇ ਨਿਤਿ ਖਾਵੈ । 1 ।
ਇਕ ਦਿਣ ਕਟਾਛਿ ਕੁਅਰਿ ।

ਰਾਨੀ ਰਾਜੇ ਨੂੰ ਕਹਿਣ ਲੱਗੀ :—
ਐਸੋ ਜਤਨ ਕਯ ਨਹਿ ਕਰਿਯੈ ।
ਪ੍ਰਜਾ ਉਬਾਰਿ ਜੋ ਗਿਯਹਿ ਮਰਿਯੈ । 4 ।
ਅਰਧ ਰਾਤ੍ਰਿ ਜੋਗੀ ਪਹਿ ਗਈ ।
ਭੱਛ ਭੋਜ ਤਿੱਹ ਪ੍ਰਥਮ ਖਵਾਯੋ ।
ਅਧਿਕ ਮਦਰਾ ਲੈ ਬਹੁਰਿ ਪਿਵਾਯੋ ।

ਅਰ ਜੋਗੀ ਨੂੰ ਕਹਿਣ ਲੱਗੀ ਆਪ ਕਿਵੇਂ ਆਦਮੀ ਨੂੰ ਤਲ ਕੇ ਖਾਂਦੇ ਹੋ ? ਜੋਗੀ ਰਾਨੀ ਨੂੰ ਨਾਲ ਲੈ ਕੇ ਤੇਲ ਦੇ ਉਬਲਦੇ ਕੜਾਹੇ ਪਾਸ ਗਿਆ ਇਹ ਦੱਸਣ ਲਈ ਕਿ ਕਿਵੇਂ ਮਨੁੱਖ ਨੂੰ ਤਲ ਕੇ ਖਾਂਦਾ ਹਾਂ

"ਬਡੋ ਕਰਾਹ ਬਿਲੋਕਤ ਭਯੋ ।
ਸਤ ਭਾਵਰਿਨ ਤਾਂ ਪਰ ਲਯੋ ।
ਰਾਨੀ ਪਕਰਿ ਤਾਂਹਿ ਤੱਹ ਡਾਰਜੋ ।
ਜੀਵਨੁ ਹੁਤੋ ਭੂੰਜਿ ਕਰਿ ਮਾਰਜੋ । 10 ।
ਲੀਨੀ ਪ੍ਰਜਾ ਉਬਾਰਿ ਕੈ ਚਰਿਤ ਚੰਚਲਾ ਕੀਨ । 11 ।
(ਚਰਿਤ੍ਰ 216, 2-1)

**ਕਟੋਚ** : ਇਕ ਰਾਜਪੂਤ ਗੋਤ, ਗੁਲੇਰ, ਸੀਬਾ ਅਤੇ ਨਦੌਨ ਦੇ ਰਈਸ ਭੀ ਕਟੋਚ ਗੋਤ ਦੇ ਹਨ.

"ਸੈਨ ਕਟੋਚਨ ਕੀ ਤਬੈ ਘੇਰ ਲਈ ਅਰਰਾਇ।" (ਬਚਿਤ੍ਰ, ਅ. 9-15)

"ਕਹਲੂਰੀਯਾ ਕਟੋਚ ਸੰਗਿ ਲਹਿ।" (ਬਚਿਤ੍ਰ, ਅ. 11-8)

**ਕਠਗੜ੍ਹ** : (ਕਾਠ ਇਕੱਠਾ ਕਰਕੇ ਰਚਿਆ ਕਿਲ੍ਹਾ).

"ਤਿਨ ਕਠਗੜ੍ਹ ਨਵਰਸ ਪਰਬਾਧੋਂ।" (ਬਚਿਤ੍ਰ, ਅ. 9-2)

**ਕਠਨ ਸਿੰਘ** : "ਹਰਿ ਕਟਕ ਤੇ ਆਯੋ ਯਾ ਪਰ ਧਾਇ। (ਕ੍ਰਿਸ਼ਨਾਵ, 1364)

**ਕਦ੍ਰੂ** : (ਦਖ ਦੀ ਪੁਤ੍ਰੀ ਕਸਜਪ ਦੀ ਇਸਤ੍ਰੀ, ਜਿਸ ਤੋਂ ਨਾਗ ਪੈਦਾ ਹੋਏ).

"ਬਨਤਾ ਕਦ੍ਰੂ ਦਿਤ ਆਦਿਤ ਦੇ ਰਿਖ ਬਰੀ ਬਨਾਚਿ।" (ਬਚਿਤ੍ਰ, ਅ. 2, 18)

**ਕਨਕ ਪਿੰਜਰੀ** : "ਕਨਕ ਪਿੰਜਰੀ ਪਰੀ ਹੁਤੀ ਤਹ।" (ਚਰਿਤ੍ਰ 372, 5)

**ਕਨਕਾਚਲ ਸਿੰਘ** : "ਪੁਨ ਕਨਕਾਚਲ ਸਿੰਘ ਸੰਘਾਰਜੋ।" (ਕ੍ਰਿਸ਼ਨਾਵ, 1355)

**ਕਨਕੁਬਜਾਏਸ੍ਵਰ** : ਸਿਕੰਦਰ ਨੇ "ਕਨਕੁਬਜਾਏਸ੍ਵਰ ਕੌ ਜਿਨਿਯੋ।
ਸਾਮੁਹਿ ਭਯੋ ਤਾਂਹਿ ਤਿੱਹ ਝਿਨਿਯੋ।" (ਚਰਿਤ੍ਰ 217, 3)

**ਕਨੌਜਗੜ੍ਹ** : ਯੂ. ਪੀ. ਦੇ ਜਿਲ੍ਹਾ ਫ਼ਰੁਖ਼ਾਬਾਦ ਵਿਚ ਇਕ ਸ਼ਹਰ ਅਤੇ ਉਸ ਦਾ ਇਲਾਕਾ. ਪੁਰਾਣੇ ਸਮੇਂ ਏਹ ਹਿੰਦੂਆਂ ਦੀ ਪ੍ਰਸਿੱਧ ਰਾਜਧਾਨੀ ਸੀ. ਸੰਨ 1194 ਵਿਚ ਮੁਹੰਮਦ ਗੌਰੀ ਨੇ ਜੈਚੰਦ ਨੂੰ ਮਾਰ ਕੇ ਕਨੌਜ ਰਾਜ ਦੀ ਸਮਾਪਤੀ ਕਰ ਦਿੱਤੀ.

"ਗੜ੍ਹ ਕਨੌਜ ਕੋ ਜਹਾਂ ਕਹਿਜੈ।
ਅਭੈ ਸਿੰਘ ਤਹ ਭੂਪ ਭਨਿਜੈ।" (ਚਰਿਤ੍ਰ 369, 1-1)

**ਕਨੌਜਿਸ** : (ਕਨੌਜ ਦਾ ਰਾਜਾ). (ਦੇਖੋ ਕਨੌਜਗੜ੍ਹ).

"ਬਹੁਰਿ ਕਨੌਜਿਸ ਕੀ ਸੁਤਾ ਬਰੀ ਮ੍ਰਿਦੰਗ ਬਜਾਇ।" (ਚਰਿਤ੍ਰ 217, 4-2)

**ਕਨ੍ਹਈਯਾ** : (ਸ੍ਰੀ ਕ੍ਰਿਸ਼ਨ). (ਦੇਖੋ ਕਨ੍ਹਾਈ).

**ਕਨ੍ਹਾਈ** : 1. ਕਰਤਾਰ, 2. ਸ੍ਰੀ ਕ੍ਰਿਸ਼ਨ (ਕੰਸ ਹਨੈਯਾ=ਕੰਸ ਨੂੰ ਮਾਰਨ ਵਾਲਾ).

(1) "ਮਹਾਮੋਹਨੀ ਭੇਸ ਧਾਰਯੋ ਕਨ੍ਹਾਈ।" (ਚਰਿਤ੍ਰ 123, 20-1)

(2) ਬਿਜੱਛਟਾ ਜਿਹ ਨਾਮ ਸਖੀ ਕੋ ਸੋਊ ਬ੍ਰਿਖਭਾਨ ਸੁਤਾ ਪਹਿ ਆਈ।
ਆਇਕੈ ਸੁੰਦਰ ਐਸੇ ਕਹਯੋ ਸੁਨ ਤੂ ਰੀ ਲੜੀਯਾ ਬ੍ਰਿਜਨਾਥ ਬੁਲਾਈ।
ਕੋ ਬ੍ਰਿਜ ਨਾਥ ਕਹਯੋ ਬ੍ਰਿਜ ਨਾਰ ਸੁ ਕੋ ਕਨ੍ਹਈਯਾ ਕਹਯੋ ਕਉਨ ਕਨ੍ਹਾਈ।" (ਕ੍ਰਿਸ਼ਨਾਵ, 681)

**ਕਪ** : ਬਾਂਦਰ (i) "ਇਕ ਕਪ ਹੁਤੋ ਤਹਾਂ ਸੋ ਆਯੋ।
ਮਦਰਾ ਸਕਲ ਫੋਰ ਘਟ ਗ੍ਰਾਯੋ।" (ਕ੍ਰਿਸ਼ਨਾਵ, 2289)

(ii) "ਜਿਉਂ ਕਪ ਨਾਚਤ ਫਿਰਤ ਥੋ ਛਿਨਮੈ ਦਯੋ ਸੰਘਾਰ।"
(ਕ੍ਰਿਸ਼ਨਾਵ, 2288)

**ਕਪਾਲ ਮੋਚਨ** : (ਮੁਚਨ ਕਪਾਲ). ਅੰਬਾਲੇ ਜ਼ਿਲ੍ਹੇ, ਤਹਿਸੀਲ ਜਗਾਧਰੀ ਵਿਚ ਹਿੰਦੂਆਂ ਦਾ ਤੀਰਥ, ਏਥੇ ਕੱਤਕ ਦੀ ਪੂਰਨਮਾਸੀ ਨੂੰ ਭਾਰੀ ਮੇਲਾ ਲਗਦਾ ਹੈ.
"ਨਦੀ ਜਮਨ ਕੇ ਤੀਰ ਮੈਂ ਤੀਰਥ ਮੁਚਨ ਕਪਾਲ।
ਨਗਰ ਪਾਵਟਾ ਛੋਰਿ ਹਮ ਆਏ ਤਹਾਂ ਉਤਾਲ।" (ਚਰਿਤ੍ਰ 71, 2)

**ਕਪਾਲਿਨ** : "ਕਪਾਲਿਨ ਤੁਹੀ ਹੈ, ਤੁਹੀ ਬਦ੍ਰ ਕਾਲੀ।" (ਚਰਿਤ੍ਰ 1, 12-2)

**ਕਪਾਲੀ** : (ਸ਼ਿਵਾ, ਦੁਰਗਾ).
"ਕਪਾਲੀ ਨਮੋ ਭਦ੍ਰਕਾਲੀ ਸ਼ਿਵਾਯੰ। (ਚੰਡੀਹ, 247).
"ਕਪਾਲਿਨ ਤੁਹੀਂ ਹੈ, ਤੁਹੀਂ ਭੱਦ੍ਰਕਾਲੀ।" (ਚਰਿਤ੍ਰ 1, 12)

**ਕਪਿਪਤਿ** : (ਸੁਗ੍ਰੀਵ).
ਇਤ "ਕਪਿਪਤਿ" ਅਰੁਰਾਮ ਦੂਤ ਅੰਗਦਹਿ ਪਠਾਯੋ।"
(ਰਾਮਾਵ, 375-2)

**ਕਪਿਲ ਮੁਨਿ** : ਸਾਂਖਯ ਸ਼ਾਸਤ੍ਰ ਦਾ ਕਰਤਾ. ਦੇਵਹੂਤਿ ਦੇ ਉਦਰ ਤੋਂ ਕਰਦਮ ਦਾ ਪੁਤ੍ਰ.
"ਤੋਨੈ ਸਭਾ ਕਪਲਿ ਮੁਨਿ ਆਯੋ।" (ਚਰਿਤ੍ਰ 98, 12)
"ਏਕ ਦਿਵਸ ਸ੍ਰੀ ਕਪਲਿ ਮੁਨਿ ਇਕਠਾਂ ਕਿਯੋ ਪਯਾਨ।"
(ਚਰਿਤ੍ਰ 109, 1)

**ਕਪਿਰਾਜ** : (ਹਨੁਮਾਨ).
"ਤਿਨ ਆਨ ਸ੍ਰੀ ਰਘੁਰਾਜ ਕੇ ਕਪਿਰਾਜ ਪਾਇਨ ਡਾਰਯੋ।"
(ਰਾਮਾਵ, 365)

**ਕਪੀਸ** : (i) ਸੁਗ੍ਰੀਵ, (ii) ਹਨੂਮਾਨ :
"ਕਪੀ ਬਾਹਨਿ ਚਲੇ ਗੋਦ ਲੈ ਕੈ। ਕਪੀ ਬਹਿਨ ਲੈ ਕੇ। ਪੂਰੀ ਅਉਸ ਪੈਸੀ।"
(ਰਾਮਾਵ, 654)

**ਕਬਿ ਰਾਮ** : (ਰਾਮ ਕਬਿ).
"ਝੂਮਕਦੇਤ ਝੂਕੈ ਝੁਮਕੇ ਕਬਿਰਾਮ ਸੁਭਾਵ ਭਲ ਲਖਿ ਪਾਯੋ।"
(ਚਰਿਤ੍ਰ 109, 19-3)
"ਮੰਤ੍ਰੀ ਕਥਾ ਸਤਾਇਸੀ ਦੁਤਿਯ ਕਹੀ ਨ੍ਰਿਪ ਸੰਗ।
ਸੁ ਕਬਿਰਾਮ ਔਰੈ ਚਲੀ ਤਬਹੀ ਕਥਾ ਪ੍ਰਸੰਗ।" (ਚਰਿਤ੍ਰ 54, 1-2)

**ਕਮਛਯਾ** : ਸੁੰਦਰ ਨੇਤ੍ਰਾਂ ਵਾਲੀ. ਕਾਮਰੂਪ ਵਿਚ ਗੋਹਾਈ ਤੋਂ ਦੋ ਮੀਲ ਪੱਛਮ ਨੀਲਾਚਲ ਪੁਰ ਬ੍ਰਹਮਪੁਤ੍ਰ ਦੇ ਕਿਨਾਰੇ ਸਤੀ ਦੇਵੀ ਦਾ ਮੰਦਿਰ.
"ਜਹਾਂ ਕਮਛਯਾ ਕੋ ਭਵਨ ਤਿਸੀ ਠੌਰ ਕੇ ਰਾਇ।" (ਚਰਿਤ੍ਰ 204, 6)

**ਕਮਰਕੇਤ** : "ਕਮਰਕੇਤ ਚਿਤ ਅਧਿਕ ਰਿਸਾਯੋ।" (ਚਰਿਤ੍ਰ 52, 75-2)

**ਕਮਲਾਸਨ** : (ਬ੍ਰਹਮਾ).

**ਕਮਲ ਕੋ ਕੰਤ** : (ਕ੍ਰਿਸ਼ਨ.) "ਰੋਸ ਭਰੇ ਬਹੁਰੋ ਧਨੁਖ ਬਾਨ ਪਾਨ ਲੀਨੋ ਰਿਪਨ ਸੰਘਾਰਤ ਇਉਂ ਕਮਲਾ ਕੋ ਕੰਤ ਹੈ।" (ਕ੍ਰਿਸ਼ਨਾਵ, 1751-1)

**ਕਮਲਾਛਣਿ** : "ਕ੍ਰੋਟਿ ਕ੍ਰਲਾਪ ਕਰੈ ਕਮਲਾਛਣਿ।" (ਚਰਿਤ੍ਰ 115)

**ਕਮਲਾਪਤਿ** : (ਵਿਸ਼ਨੂ) ਕਰਤਾਰ.

"ਹੇ! ਕਮਲਾਪਤਿ, ਹੇ! ਗਰੜਾ ਧੁਜ, ਹੇ ਜਗਨਾਇਕ ਕਾਨ੍ਹ ਕਹਯੋ ਹੈ।" (ਕ੍ਰਿਸ਼ਨਾਵ, 1004)

**ਕਮਲੇਸਾ** : 1. ਬ੍ਰਹਮਾ, 2. ਲਛਮੀ ਦਾ ਪਤਿ ਬਿਸ਼ਨੂ.

"ਨਿਰਖ ਜੁੱਧ ਕਾਂਪਾ ਕਮਲੇਸ਼ਾ।" (ਚਰਿਤ੍ਰ 405, 82)

**ਕਮਲਕੇਤੁ** : (ਬਗਦਾਦ ਸ਼ਹਰ ਦਾ ਰਾਜਾ).

"ਕਮਲਕੇਤੁ ਇਹ ਸ਼ਾਹ.........' (ਚਰਿਤ੍ਰ 289, 2)

**ਕਮਲਜ** : (ਕੱਵਲ ਫੁੱਲ).

"ਹੋ ! ਮੋਨ ਰਹਜੋ ਗਹਿ ਕਮਲਜ ਪ੍ਰੇਮ ਬਿਚਾਰਕੈ।" (ਕ੍ਰਿਸ਼ਨਾਵ, 1690-4)

**ਕਮਾਊ** : (ਕਾਮਰੂਪ).

(ਅਸਾਮ ਦਾ ਪੱਛਮੀ ਬੰਗਾਲ ਦਾ ਪੂਰਬੀ ਅਤੇ ਉਤਰੀ ਭਾਗ).

"ਪ੍ਰਗਟ ਕਮਾਊਂ ਕੇ ਬਿਖੈ ਬਾਜਬਹਾਦੁਰ ਰਾਇ।" (ਚਰਿਤ੍ਰ 237, 1)

**ਕਰਜਾਈ** : ਗਜਨੀ ਵਿਚ ਬਖ਼ਤਿਆਰ ਮੁਗਲ ਰਹਿੰਦਾ ਸੀ. ਇਸ ਦੇ ਘੋੜੇ ਨੂੰ ਚੁਰਾਉਣ ਦੀ ਵਿਉਂਤ ਬਣਾ ਕੇ ਇਕ ਚੋਰ ਇਸ ਦੇ ਘਰ ਆਕੇ ਨੌਕਰ ਰਿਹਾ ਅਤੇ ਚੋਰ ਨੇ ਆਪਣਾ ਨਾਉਂ ਕਰਜਾਈ ਦੱਸਿਆ। ਏਸ ਚੋਰ ਨੇ ਮੁਗਲ ਦਾ

"ਦਿਨ ਕੋ ਧਨੁ ਹੈ ਹਰਿ ਚਲਯੋ ਕਰਜਾਈ ਕਹਲਾਇ।" (ਚਰਿਤ੍ਰ 75, 5)

**ਕਰਣ** : ਕੁਆਰੀ ਕੁੰਤੀ ਦੇ ਉਦਰ ਤੋਂ ਸੂਰਜ ਦਾ ਪੁਤ੍ਰ. ਇਸ ਨੂੰ ਵੱਡਾ ਦਾਨੀ ਤੇ ਜੋਧਾ ਲਿਖਿਆ ਹੈ. ਕੁਰਛੇਤ੍ਰ ਦੇ ਜੰਗ ਵਿਚ ਅਰਜਨ ਹੱਥੋਂ ਮਾਰਿਆ ਗਿਆ. ਕਰਣ ਦੁਰਯੋਧਨ ਦਾ ਪੱਖੀ ਅਤੇ ਪਾਂਡਵਾਂ ਦਾ ਵੈਰੀ ਸੀ. ਇਸ ਦੀ ਇਸਤ੍ਰੀ ਦਾ ਨਾਉਂ ਪਦਮਾਵਤੀ ਅਤੇ ਰਹਿਣ ਦੀ ਜਗ੍ਹਾ ਮਾਲਨੀ ਸੀ.

"ਹਠੀ ਕਰਣ ਤਬ ਧਾਯੋ ਕੋਪ ਬਢਾਇਕੈ।" (ਚਰਿਤ੍ਰ 137, 31)

**ਕਰਤਾਰ** : "ਭੰਜਨ ਗੜਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ।" (ਹਜ਼ਾਰੇ ਸ਼ਬਦ 9)

**ਕਰਨ** : "ਕਰਨ ਦੇਵ ਪ੍ਰਮਾਨ ਲਊ ਅਰਿ ਜੀਤ ਕੈ ਬਹੁ ਸਾਜ।" (ਗਿਆਨ, 160-2)

**ਕਰਨ ਸਿੰਘ** : "ਕਰਨ ਸਿੰਘ ਪੁਨ ਅਰਨ ਸੀ ਸਿੰਘ ਬਰਨ ਸੁ ਕੁਮਾਰ।" (ਕ੍ਰਿਸ਼ਨਾਵ, 1383-1)

**ਕਰਨਾਟਕ** : (ਮੈਸੂਰ ਦੇ ਆਸ ਪਾਸ ਦਾ ਦੇਸ਼).

"ਕਰਨਾਟਕ ਕੋ ਦੇਖ ਬਸਤ ਜੌਂਹ। (ਚਰਿਤ੍ਰ 309, 1)

**ਕਰਨਾਟਕ ਸੈਨੀ** : (ਕਰਨਾਟਕ ਦੇ ਰਾਜਾ ਕਰਨਾਟਕ ਸੈਨ ਦੀ ਰਾਨੀ).

"ਕਰਨਾਟਕ ਦੇਈ ਗ੍ਰਿਹ ਨਾਰੀ ।" (ਚਰਿਤ੍ਰ 309, 1)

**ਕਰਮ ਸਿੰਘ** : 1. "......ਕਰਮ ਸਿੰਘ ਸੁਰਗਜਾਨ ।" (ਚਰਿਤ੍ਰ 52, 44)
2. "ਕਰਮ ਸਿੰਘ ਰਾਜਾ ਹੁਤੋ ਕਸਟਵਾਰ ਕੇ ਦੇਸ ।" (ਚਰਿਤ੍ਰ 235, 1)
3. "ਕਰਮ ਸਿੰਘ ਜਯ ਸਿੰਘ ਅਉਰ ਭਟ ਰਨ ਮੈਂ ਆਏ ।"
(ਕ੍ਰਿਸ਼ਨਾਵ, 1359)

**ਕਰੀਚਕ** : (ਕੀਚਕ) ਕੇਕਯ ਰਾਜਾ ਦਾ ਪੁਤ੍ਰ ਅਤੇ ਰਾਜਾ ਵਿਰਾਟ ਦਾ ਸਾਲਾ. ਜਿਸ ਨੂੰ ਭੀਮਸੈਨ ਨੇ ਦ੍ਰੋਪਤੀ ਨੂੰ ਛੇੜਣ ਕਰਕੇ ਮਾਰ ਦਿੱਤਾ ਸੀ.
"ਦ੍ਰੁਪਦੀਯੋ ਕ੍ਰੀਚਕ ਸੋ ਕਹੀ ।
ਸੂਨਿਸਾਲ ਨਿਸਿ ਕੌ ਤੁਮ ਐਯਹੁ । 9 ।

ਸੂੰਨਿਸਾਲ ਭੀਮਹਿ ਬੈਠਾਯੋ ।
ਕ੍ਰੀਚਕ ਅਰਧਰਾਤ੍ਰਿਗੈ ਆਯੋ ।
ਤਬ ਹੀ ਪਕਰਿ ਟਾਂਗ ਤੇ ਲਿਯੋ ।
ਟੂਕ ਅਨੇਕ ਤਾਂਹਿ ਕਰਿ ਦਿਯੋ । 10 ।" (ਚਰਿਤ੍ਰ 184, 10)

**ਕਰੀਚਕੁ ਮਾਰ** : ਅਜੇਹੀ ਮਾਰ ਜਿਸ ਨਾਲ ਸਰਬ ਨਾਸ਼ ਹੋ ਜਾਏ.
"ਵੇਸਜਾ ਏਕ ਜਿਯਤ ਨਹਿ ਬਾਚੀ ।
ਐਸੀ ਮਾਰੁ ਕਰੀਚਕ ਮਾਰੀ ।" (ਚਰਿਤ੍ਰ 168, 21)

**ਕਰੂਪ** : (ਭੈੜੀ ਸ਼ਕਲ ਦਾ, ਇਕ ਦੈਂਤ).
"ਬਿਕ੍ਰਤਾਨਨ ਨਾਮ, ਕਰੂਪ ਕੋ ਬਾਂਧਵ ਕੋਪ ਭਯੋ ਅਸ ਪਾਨ ਗਹਯੋ ।"
(ਕ੍ਰਿਸ਼ਨਾਵ, 1315-1)

**ਕਰੂਰਾਛ** : (ਭਯਾਨਕ ਨੇਤ੍ਰਾਂ ਵਾਲਾ), "ਕਰੂਰਾਛ ਘਾਯਾ ।" (ਚੰਡੀ ਚਰਿਤ੍ਰ, 2)

**ਕਰੌਲ** : (ਸ਼ਿਕਾਰੀ).
ਧਰਿ ਕਰਿ ਭੇਸ ਕਰੌਲ ਕੋ ਗਈ ਤਵਨ ਕੇ ਧਾਮ । (ਚਰਿਤ੍ਰ 298-5)
ਨ੍ਰਿਪ ਸੁਤ ਬਰਾ ਕਰੌਲ ਹੈ ਭਈ ਅਨਾਥ ਸਨਾਥ । (ਚਰਿਤ੍ਰ 198-19)

**ਕਲਸ** : ਸੰਭਾਪੁਰ ਦੇ ਰਾਜਾ ਸ਼ੰਭਾ ਜੂ ਪਾਸ "ਇਕ ਕਾਵਿ ਕਲਸ ਰਹਤ ਗ੍ਰਿਹ ਵਾਂਕੇ "
(ਚਰਿਤ੍ਰ, 215-2)

**ਕਲਹੋਰੀ ਰਾਇ** : ਮਾਰਵਾੜ ਦੇ ਰਾਜਾ ਚੰਦ੍ਰ ਸੈਨ ਦੀ ਰਾਨੀ ਦਾ ਪ੍ਰੇਮੀ.
ਤਹਿ ਕਲਹਰੀ ਰਾਇ ਭਨਿਜੈ ।
ਜਾ ਸੰਗ ਤ੍ਰਿਯ ਕੋ ਹੇਤੁ ਕਹਿਜੈ । (ਚਰਿਤ੍ਰ 188-9-1)

**ਕਲਕੀ** : "ਚੋਬਿਸਵੇਂ (ਹਉਬਿਸਵੋ) ਕਲਕੀ ਅਵਤਾਰਾ ' (ਕਲਕੀ, 1-3)

**ਕਲਗੀ ਰਾਇ** : (ਉੱਤਰ ਦਿਸ਼ਾ ਵਿਚ)

"ਰਾਜਾ ਤੱਹਿਕ ਬਸਤ ਥੋ ਗੁਨੀ, ਕਲਗੀ ਰਾਇ ਜਾਂਹਿ ਜਗ ਭਾਖਤ।"
(ਚਰਿਤ੍ਰ 348, 1)

**ਕਲਧੌਂਤ** : (ਸੋਨਾ) "ਕਲਧਉਂਤ ਕੇ ਭੂਖਨ ਅੰਗ ਸਜੇ...... ।"
(ਕ੍ਰਿਸ਼ਨਾਵ, 1211-4)

**ਕਲਪਦਰੁਮ/ਕਲਪ ਬ੍ਰਿਛ** : ਸੁਰਤਰੁ. ਕਾਮਨਾ ਪੂਰਨ ਵਾਲਾ ਦਰਖ਼ਤ.
"ਕਲਪ ਦਰੁਮ ਮਾਹੁਰ ਅਉਰੰਭਾ।" (ਛੀਰ ਸਮੁਦ੍ਰ, 4)
"ਕਲਪ ਬ੍ਰਿਛ ਲੱਛਮੀ ਕਰਿ ਲੀਆ।" (ਅ. ਮੋਹਨੀਵ, 5)

**ਕਲਪ ਬ੍ਰਿਛ ਧੁਜ** : (ਸ੍ਰੀ ਮਕਰਾਛ ਕੁਅਰਿ ਦੇ ਉਦਰ ਤੋਂ ਰਾਜਾ ਬਿਕਟਕਰਨ ਦੀ ਪੁਤ੍ਰੀ).
"ਸ੍ਰੀ ਜਲਜਾਛ ਕਲਪੁਬ੍ਰਿਛ ਧੁਜ ਕੁਅਰ ਕੌ ਨਿਰਖਿ ਗਈ ਲਲਚਾਇ।"
(ਚਰਿਤ੍ਰ 251, 3-1)

**ਕਲਾਸੁਬੀਰ** : "ਪਲਵਲ ਕੋ ਰਾਜਾ ਰਹੈ ਸਰਬਸਿੰਘ ਤਿਹ ਨਾਮ।
ਕਲਾਸੁਬੀਰ ਤਾਹਿ ਬਰ ਨਾਰੀ।" (ਚਰਿਤ੍ਰ 170, 2-1)

**ਕਲਾਨਿਧ** : (ਚੰਦ੍ਰਮਾ).
"ਕਾਨ੍ਹ ਕੌ ਪੇਖ ਕਲਾਨਿਧ ਸੋਂ ਮੁਖ ਰੀਝ ਰਹੀ ਸਭ ਹੀ ਬ੍ਰਿਜ ਬਾਰਾ।"
(ਕ੍ਰਿਸ਼ਨਾਵ, 293-1)

**ਕਲਾਪੀ** : (ਮੋਰ). "ਪੰਖ ਧਰਾਜੋ ਭਗਵਾਨ ਕਲਾਪੀ।" (ਕ੍ਰਿਸ਼ਨਾਵ, 167-1)

**ਕਲਿ** : (ਕਲਕੀ). "ਪੌਨ ਸਮਾਨ ਬਹੈਂ ਕਲਿ ਬਾਨ।" (ਕਲਕੀਵ, 388-4)

**ਕਲੂਰ** : "ਕਸ਼ਟਵਾਰ ਕੁਲੂ ਕਲੂਰ।" (ਚਰਿਤ੍ਰ 217) (ਦੇਖੋ ਕਹਲੂਰ).

**ਕਲਿੰਗ** : 1. ਇਕ ਪੰਛੀ, 2. ਇਕ ਦੇਸ ਜੋ ਪੂਰਬੀ ਘਾਟ ਅਤੇ ਗੁਦਾਵਰੀ ਦੇ ਮੱਧ ਹੈ.

(ਦੇਖੋ, ਕੁਲਿੰਗ.)

**ਕਲਿਜੰਰ** : ਬੁੰਦੇਲਖੰਡ ਦਾ ਨਗਰ. ਏਥੇ ਨੀਲਕੰਠ ਦਾ ਪ੍ਰਸਿੱਧ ਮੰਦਿਰ ਹੈ, ਜਿਸ ਨੂੰ ਕੋਟਿ ਤੀਰਥ ਆਖਦੇ ਹਨ.
"ਦੇਸ ਕਲਿੰਜਰ ਕੇ ਨਿਕਟ ਸੈਨ ਬਿੱਚਛਨ ਰਾਇ।" (ਚਰਿਤ੍ਰ 240, 1)

**ਕਲਿੰਦ ਕੰਨਜਾ/ਕਲਿੰਦ੍ਰੀ/ਕਲਿੰਦਰ** : 1. ਜਮਨਾ ਨਦੀ, 2. ਇਕ ਪਹਾੜ, ਜਿਸ ਤੋਂ ਜਮਨਾ ਨਿਕਲਦੀ ਹੈ.
"ਮਾਨਹੁ ਕਲਿੰਦ੍ਰ ਕੇ ਸ਼ਿੰਗੱਹੁ ਤੇ ਨਿਕਸਜੋ ਅਹਿ ਕੋ ਫਨ ਕੋਪ ਭਰਜੋ ਹੈ।
(ਕ੍ਰਿਸ਼ਨਾਵ, 1123)
ਜਮੁਨਾ ਕਾਲਿੰਦ੍ਰੀ ਅਨੁਜ ਕਹਿਸੁਤ ਬਹੁਤ ਬਖਾਨਾ। (ਸਨਾਮਾ, 175-1)

**ਕਾਸਕਾਰ/ਕਾਸਕਾਰੀ** : 1, ਤੁਰਕਿਸਤਾਨ ਦੇ ਪੂਰਬ ਵੱਲ ਇਕ ਨਗਰ. 2. ਉਸ ਦਾ ਵਾਸੀ.
"ਕਾਸ਼ਿਕਾਤ ਕੋ ਸ਼ਾਹਿਕ ਜਨਿਯਤ।" (ਚਰਿਤ੍ਰ 5, 4,1)

**ਕਾਸ਼ਟ ਪੁਤ੍ਰਿਕਾ** : "ਕਾਸ਼ਟ ਪੁਤ੍ਰਿਕਾ ਲੱਛ ਸਵਾਰੀ।" (ਚਰਿਤ੍ਰ 332, 4)

**ਕਾਸ਼ਮੀਰ** : ਇਹ ਇਕ ਮਨੋਹਰ ਦੇਸ਼ ਹੈ। ਇਸ ਵਿਚ ਵੱਡੇ ਵੱਡੇ ਖੁੱਲ੍ਹੇ ਮੈਦਾਨ, ਝੀਲਾਂ, ਬਰਫਾਨੀ ਪਹਾੜ, ਚਸ਼ਮੇ, ਕਈ ਤਰ੍ਹਾਂ ਦੇ ਫਲ, ਰੰਗ ਬਰੰਗੇ ਫੁੱਲ, ਕਈ ਜਾਤੀ ਦੇ ਮ੍ਰਿਗ ਅਤੇ ਮਨੋਹਰ ਸੁਰਾਂ ਵਾਲੇ ਪੰਛੀ ਮਿਲਦੇ ਹੈਨ.

1. "ਕਾਜ਼ੀ ਇਕ ਕਸ਼ਮੀਰ ਮੈਂ ਤਾਂਕੀ ਇਸਤ੍ਰੀ ਏਕ।
ਜੰਤ੍ਰ ਮੰਤ੍ਰ ਅਰੁ ਬਸੀਕਰਨ ਜਾਨਤ ਹੁਤੀ ਅਨੇਕ।" (ਚਰਿਤ੍ਰ 46, 1)
2. "ਕਸ਼ਮੀਰ ਕੇ ਸ਼ਹਰ ਮੈ ਬੀਰਜਸੈਨ ਨਰੇਸ਼। (ਚਰਿਤ੍ਰ 58, 1)
3. "ਕਾਸ਼ਮੀਰ ਕਸਿਕਾਰ ਕਬੁਜ ਕਾਬਲ ਕੋ ਕੀਨੋ।" (ਚਰਿਤ੍ਰ 217, 14)

**ਕਾਸਿਕਾਰ** : 1. "ਕਾਸਿਕਾਰ ਕੋ ਸ਼ਾਹਿਕ ਜਨਿਯਤ।" (ਚਰਿਤ੍ਰ 5, 4)
2. "ਉਗ੍ਰਸੈਨ ਰਾਜਾ ਬਡੋ ਕਾਸਿਕਾਰ ਕੋ ਨਾਥ।" (ਚਰਿਤ੍ਰ 202, 1)
ਤੁਰਕਿਸਤਾਨ ਦੇ ਪੂਰਬ ਵੱਲ ਦਾ ਇਕ ਸ਼ਹਿਰ।

**ਕਾਸਿਪੀ** : (ਧਰਤੀ). "ਜੇ ਕਰੈ ਪਤ੍ਰ ਕਾਸਿਪੀ ਸਰਬ।" (ਰੁਦ੍ਰ ਉ. ਦੱਤ, 79-1)

**ਕਾਸ਼ਿਰਾਜ** : "ਕਾਸ਼ਿਰਾਜ ਮਘਧੇਸ੍ਵਰ ਕੋਪੇ।" (ਚਰਿਤ੍ਰ 52, 50)

**ਕਾਸ਼ੀ** : (ਇਹ ਹਿੰਦੂਆਂ ਦਾ ਵੱਡਾ ਤੀਰਥ ਅਤੇ ਵਿਦਜਾ ਦੀ ਟਕਸਾਲ ਹੈ).
"ਘੋਰਿ ਹਲਾਹਲ ਆਜੁ ਪਿਯੋਂ ਨਹਿ ਕਾਸ਼ੀ ਬਿਖੇ ਕਰਵਤ੍ਰਹਿ ਲੈ ਹੋਂ।" (ਚਰਿਤ੍ਰ 142, 17-2)

**ਕਾਸੀ ਕਰਵੱਤ** : (ਦੇਖੋ ਕਰਵੱਤ).

**ਕਾਹਲੂਰ** : (ਦੇਖੋ ਕਹਲੂਰ).

**ਕਾਕਕੇਤ** : "ਦਾਨਵ ਗੀਧ ਕੇਤ ਕੋ ਭ੍ਰਾਤਾ।
ਕਾਕਕੇਤ ਤਿਹੂੰ ਲੋਕਿ ਬਿਖਜਾਤਾ।" (ਚਰਿਤ੍ਰ 52, 65)

**ਕਾਕਧੁਜ** : 1. "ਕਾਕਧੁਜਾ ਕਰਿ ਕੋਪ ਤਹੀ ਛਿਨ ਆਨਿ ਪਰਜੋ ਕਰਵਾਰ ਨਿਕਾਰੈ।" (ਚਰਿਤ੍ਰ 52, 66)
2. "ਗੀਧ ਧੁਜ ਕਾਕ ਧੁਜ ਰਾਙਸ"। (ਚਰਿਤ੍ਰ 405, 232-1)

**ਕਾਗਿਰਾ** : "ਤਿਤਜੋ ਕਾਗਿਰਾ ਆਨਿਕੈ ਸੂੰਨ ਭੂਪੈ।" (ਚਰਿਤ੍ਰ 405, 48-3)

**ਕਾਛਨ** : (ਮਾਲਨ) 1. ਭਾਜੀਆਂ ਵੇਚਣ ਵਾਲੀ ਕੁੰਜੜੀ.
2. "ਦਤਾਤ੍ਰੇ" ਉਸ ਦਾ ਦਸਵਾਂ ਗੁਰੂ.
"ਕਾਛਨ ਏਕ ਤਹਾਂ ਮਿਲ ਗਈ।
ਸੋਆ ਚੂਕ ਪੁਕਾਰਤ ਭਈ।" (ਦੱਤਾਵ, 209-4)
"ਜੋ ਸੋਵੈ ਸੋ ਮੂਲੁ ਗਵਾਵੇ।
ਜੋ ਜਾਗੈ ਹਰਿ ਹ੍ਰਿਦੈ ਬਸਾਵੈ।"
ਇਸ ਲਈ ਦੱਤ ਨੇ ਇਸ ਨੂੰ "ਦਸਵੋਂ ਗੁਰੂ ਤਾਂਹਿ ਬੀਚਾਰਾ" (ਕਾਤਨ, 209-4)

**ਕਾਛੀ** : (ਮਾਲੀ-ਕੁੰਜੜਾ).

"ਕਾਛੀ ਨਿਹਾਰ ਸਰੋਵਰ ਤੇ ਪ੍ਰਫੁਲਿਓ ਮਾਨਹੁ ਬਾਰਜ ਤੌਰ ਲਯੋ ਹੈ।"
(ਕ੍ਰਿਸ਼ਨਾਵ, 1104-4)

"ਕਾਛੀ ਨੇ ਪੇਡ ਤੇ ਤੂਤ ਗਿਰਾਏ।" (ਉਕਤਿ, 200, 4)

**ਕਾਜਿ** : (ਕਾਜ਼ੀ).
"ਦੇਵ ਦੇਖਿ ਕਾਜਿ ਨਿਰਖਿ ਸੁੰਦਰ ਅਧਿਕ ਡਰਾਇ।" (ਚਰਿਤ੍ਰ 135, 11)

**ਕਾਜਿਨ ਕੇ ਨਾਹ** : (ਕਾਜ਼ਿਆਂ ਦਾ ਸਰਪੈਂਚ).
"ਆਪਨ ਹੀ ਚਲਿ ਦੇਖਿਯੈ ਏ ਕਾਜਿਨ ਕੇ ਨਾਹ।"
(ਚਰਿਤ੍ਰ 185, 9)

**ਕਾਜ਼ੀ** : (ਨਿਆਉ ਕਰਨ ਵਾਲਾ, ਧਾਰਮਿਕ ਆਗੂ).
"ਕਾਜੀ ਕੋਟਵਾਰ ਜਬ ਸੁਨ੍ਯੋ।" (ਚਰਿਤ੍ਰ 76, 8)
"ਕਾਜ਼ੀ ਮੁਫ਼ਤੀ ਸੰਗਲੈ ਤਹਾਂ ਪਹੂਚੀ ਆਇ।" (ਚਰਿਤ੍ਰ 185, 8)
"ਕਾਜ਼ੀ ਕੁਟਵਾਰਹਿ ਕਹਿ ਗਈ। (ਚਰਿਤ੍ਰ 229, 6)

**ਕਾਨ੍ਹ** : (ਸ੍ਰੀ ਕ੍ਰਿਸ਼ਨ). ਵਿਸ਼ਨੂ ਦਾ ਅੱਠਵਾਂ ਅਵਤਾਰ. ਭੋਜਵੰਸੀ ਦੇਵਕ ਦੀ ਪੁਤ੍ਰੀ ਦੇ ਗਰਭ ਤੋਂ ਯਦੁਵੰਸ਼ੀ ਵਸੁਦੇਵ ਦਾ ਪੁਤ੍ਰ.
"ਬਿੰਦ੍ਰਾਬਨ ਗ੍ਰਿਹ ਨੰਦ ਕੇ ਕਾਨ੍ਹ ਲਯੋ ਅਵਤਾਰ।" (ਚਰਿਤ੍ਰ 80, 1)

**ਕਾਨ੍ਹੋਰਾਵ** : "ਏਕ ਰਾਵ ਕਾਨ੍ਹੋ ਹੁਤੋ ਤਾਂਹਿ ਕੁਕ੍ਰਿਆ ਨਾਰ।" (ਚਰਿਤ੍ਰ 30, 3-1)

**ਕਾਨ੍ਹਰ ਕਾਲਾ** : (ਸ੍ਰੀ ਕ੍ਰਿਸ਼ਨ).
"ਖੇਲਤ ਸੰਗ ਗੁਆਰਨ ਕੇ ਕਬਿ ਸਯਾਮ ਕਹੈ ਜੋਊ ਕਾਨ੍ਹਰ ਕਾਲਾ।"
(ਕ੍ਰਿਸ਼ਨਾਵ, 602-1)

**ਕਾਬਲ** : (ਅਫ਼ਗਾਨਿਸਤਾਨ ਦੀ ਰਾਜਧਾਨੀ).
"ਕਾਬਲ ਮੈ ਅਕਬਰ ਗਏ ਏਕ ਬਿਲੋਕ੍ਯੋ ਬਾਗ਼।" (ਚਰਿਤ੍ਰ 222, 1)

**ਕਾਬਲਦਰਾ** : (ਕਾਬਲ ਜਾਣ ਦਾ ਪਹਾੜਾਂ ਵਿਚਲਾ ਰਸਤਾ).
"ਕਾਬਲਦਰੋ ਬੰਦ ਜਬ ਭਯੋ।" (ਚਰਿਤ੍ਰ 195, 3-1)

**ਕਾਬਾ** : ਅਰਬ ਦੇ ਮੱਕੇ ਸ਼ਹਿਰ ਵਿਚ ਮੁਸਲਮਾਨਾਂ ਦਾ ਧਰਮ ਮੰਦਿਰ. ਇਸਲਾਮੀ ਕਿਤਾਬਾਂ ਅਨੁਸਾਰ ਇਹ ਪਹਿਲਾਂ ਹਜ਼ਰਤ ਆਦਮ ਨੇ ਬਣਾਇਆ.
"ਚਲੇ ਸਉਹੇ ਦੁਰਗਸ਼ਾਹ, ਜਣੁ ਕਾਬੈ ਹਾਜੀ।" (ਚੰਡੀਵਾ 45,2)

**ਕਾਬੋਜ** : ਅਫ਼ਗਾਨਿਸਤਾਨ ਵਿਚ ਹਿੰਦੂਕੁਸ਼ ਪਹਾੜ ਦੀ ਧਾਰਾ ਦੇ ਆਸ ਪਾਸ ਦਾ ਦੇਸ, ਏਥੋਂ ਦੇ ਘੋੜੇ ਬਹੁਤ ਉੱਤਮ ਲਿਖੇ ਹਨ.
"ਕਾਬੋਜ ਕਿਲਮਾਕ ਕਠਿਨ ਪਲ ਮੈਂ ਕਟਿ ਡਾਰੇ।" (ਚਰਿਤ੍ਰ 217, 14)

**ਕਾਮਸੈਨ** : "ਕਾਮਸੈਨ ਰਾਜਾ ਜਹਾਂ ਤੱਹ ਦਿਜ ਪਹੁਚ੍ਯੋ ਜਾਇ।"
(ਚਰਿਤ੍ਰ 91, 9)

2. "ਭੇਹਰੇ ਸਹਰ ਏਕ ਨ੍ਰਿਪਤਿ ਬਰ ਕਾਮਸੈਨ ਤਿਹ ਨਾਮ।"
(ਚਰਿਤ੍ਰ 333, 1-2)

**ਕਾਮਕਲਾ** : "ਕਾਮਕਲਾ ਕਾਮਨਿ ਇਕ ਸੁਨੀ ।
ਬੇਦ ਸ਼ਾਸਤ੍ਰ ਭੀਤਰਿ ਅਤਿਗੁਨੀ ।" (ਚਰਿਤ੍ਰ 187, 1)
"ਰਾਜਾ ਕੌਚ ਬਿਹਾਰ ਕੋ ਬੀਰਦੱਤ ਤਿੱਹ ਨਾਮ ।......
ਬਸਤ੍ਰ ਇੰਦ੍ਰਪੁਰ ਗ੍ਰਾਮ । 1 ।
ਮੁਸ਼ਕਮਤੀ ਤਾਕੀ ਬਰਨਾਰੀ ।
ਕਾਮਕਲਾ ਦੁਹਿਤਾਤਿੱਹ ਸੌਹੈ । 2 ।" (ਚਰਿਤ੍ਰ 207, 2-3)

**ਕਾਮਕੰਦਲਾ** : ਇਕ ਵੇਸ਼ਜਾ, ਜੋ ਨ੍ਰਿਤ ਅਤੇ ਰਾਗ ਵਿਦਜਾ ਵਿਚ ਵੱਡੀ ਨਿਪੁੰਨ ਸੀ । ਇਸ ਨਾਲ ਵਿਦਮਾਨ ਮਾਧਵਨਲ ਦਾ ਪ੍ਰੇਮ ਹੋ ਗਿਆ.
"ਮਾਧਵ ਤੌਨ ਸਭਾ ਮਹਿ ਆਯੋ ।
ਨਾਚਤ ਕਾਮਕੰਦਲਾ ਤਹਾਂ । 10 ।
ਚੰਦਨ ਕੀ ਤਨ ਕੁੰਚਕੀ ਕਾਮਾ ਕਸੀ ਬਨਾਇ ।
ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖਯੋ ਨ ਜਾਇ । 11 ।
ਚੰਦਨ ਕੀ ਲੈ ਬਾਸਨਾ ਭਵਰ ਬਹਿਠਯੋ ਆਇ ।
ਸੋ ਤਿਨ ਕੁਚਕੀ ਬਾਯੁ ਤੇ ਦੀਨੋਂ ਤਾਂਹਿ ਉਠਾਇ । 12 ।
ਇਹ ਸੁਭੇਦ ਬਿੱਪ ਨੇ ਲਹਿ ਲਯੋ । 13 ।" (ਚਰਿਤ੍ਰ 91, 8-4)
(ਦੇਖੋ ਗੋਬਿੰਦ ਚੰਦ ਨਰੇਸ਼, ਮਾਧਵਨਲ).

**ਕਾਮਦੇਵ** : (ਅਨੰਦ. ਮਦਨ. ਮਨੋਜ).
ਸੂਰਜਬੰਸੀ ਰਾਜਾ ਬਿਜੈ ਸਿੰਘ ਦੀ ਰਾਣੀ ਇੰਦ੍ਰਪ੍ਰਭਾ ਦੇ ਉਦਰ ਤੋਂ.
"ਏਕ ਸੁਤਾ ਤਾਂਕੇ ਭਵਨ ਅਮਿਤ ਰੂਪ ਕੀ ਖਾਨਿ ।
ਕਾਮਦੇਵ ਠਟਕੇ ਰਹਤ ਰਤਿਸਮ ਤਾਂਹਿ ਪਛਾਨਿ ।" (ਚਰਿਤ੍ਰ 52, 2)

**ਕਾਮਪਾਲ** : ਬਲਭਦ੍ਰ. ਬਲਰਾਮ, ਪ੍ਰਦੁਜਮਨ ਨੂੰ ਗੋਦੀ ਵਿਚ ਖਿਡਾਉਣ ਵਾਲਾ. ਪ੍ਰਦੁਜਮਨ ਨੂੰ ਕਾਮ ਦਾ ਅਵਤਾਰ ਲਿਖਿਆ ਹੈ.
"ਕਾਮ ਪਾਲ ਅਨੁਜਨਿਨੀ ਆਦਿ ਭਨੀਜੀਐ" (ਸਨਾਮਾ, 868-1)

**ਕਾਮਰੂਪ** : 1. ਅਸਾਮ ਦੇਸ ਵਿਚ ਪੂਰਬੀ ਬੰਗਾਲ ਦਾ ਭੂਟਾਨ ਦੀ ਸਰਹੱਦ ਪੁਰ ਇਕ ਜ਼ਿਲ੍ਹਾ. ਪੁਰਾਣੇ ਸਮੇਂ ਇਹ ਦੇਸ਼ ਮੰਤ੍ਰ, ਜੰਤ੍ਰ, ਟੂਣੇ ਆਦਿਕ ਲਈ ਵੱਡਾ ਪ੍ਰਸਿੱਧ ਸੀ.
"ਰਾਜਾ ਕਾਮਰੂਪ ਕੋ ਧਾਯੋ ।" (ਚਰਿਤ੍ਰ 52,51)
2. (ਇਕ ਤੀਰਥ).
"ਦਿਜ ਕਾਮ ਰੂਪ ਅਨੇਕਾ ।" (ਗਿਆਨ, 316-1)

**ਕਾਮਵਤੀ** : 1. "ਸ਼ਾਹ ਬਧੂ ਪੱਛਿਮ ਇਕ ਰਹੈ ।
ਕਾਮਵਤੀ ਤਾਂਕੋ ਜਗ ਕਹੈ ।" (ਚਰਿਤ੍ਰ 179, 1)
2. ਕਾਮਾਵਤੀ ਕਾਮਸੈਨ ਰਾਜਾ ਦੀ ਰਾਜਧਾਨੀ.
"ਕਾਮਾਵਤੀ ਨਗਰ ਚਲਿ ਆਯੋ ।" (ਚਰਿਤ੍ਰ 91, 8-9)

3. ਇਕ ਵੇਸ਼ਵਾ ਨ੍ਰਿਤ ਵਿਦਯਾ ਦੀ ਗਯਾਤਾ.

**ਕਾਮਾ** : (ਕਾਮਕੰਦਲਾ). ਪੰਡਿਤ ਮਾਧਵਾਨਲ ਕੀ ਪ੍ਰੇਮਾ. (ਦੇਖੋ ਚਰਿਤ੍ਰ 91, 22)
"ਕਾਮ ਕੰਦਲਾ ਸੌ ਹਿਤ ਭਾਯੋ ।" (ਚਰਿਤ੍ਰ 1,8-4)

**ਕਾਮਵਤੀ** : "ਕਾਮਵਤੀ ਨਗਰ ਚਲਿ ਆਯੋ ।" (ਚਰਿਤ੍ਰ 91, 8-3)

**ਕਾਮਾਵਤੀ** : "ਭੇਹਰੇ ਸ਼ਹਰ ਏਕ ਨ੍ਰਿਪਤਿ ਬਰ ।
ਕਾਮਸੈਨ ਤਿਹ ਨਾਮ......
ਕਾਮਾਵਤੀ ਤਵਨ ਕੀ ਨਾਰੀ ।" (ਚਰਿਤ੍ਰ 333, 1)

**ਕਾਰਤਕ ਵੀਰਯ** : (ਸਹਸ੍ਰ ਬਾਹੁ) ਹੈਹਯ ਵੰਸ ਦਾ ਪ੍ਰਤਾਪੀ ਰਾਜਾ ਪਰਸਰਾਮ ਨੇ ਪ੍ਰਤਿਗਯਾ ਕੀਤੀ ਕਿ ਮੈਂ 21 ਵਾਰ ਪ੍ਰਿਥਵੀ ਨੂੰ ਕਤ੍ਰਿਯਰਹਿਤ ਕਰਾਂਗਾ ਅਤੇ ਇਸ ਨੇ ਜੰਗ ਕਰਕੇ ਸਹਸ੍ਰ ਬਾਹੁ ਨੂੰ ਮਾਰਿਆ.

**ਕਾਰਤਿਕੇ** : "ਬਾਂਇਓਰ ਕਾਰਤਿਕੇ ਧਰਾ ।" (ਚਰਿਤ੍ਰ 405, 5, 83)

**ਕਾਰਤਿਕੇਯ** : "ਕਾਰਤਿਕੇਯ ਨਿਜ ਦਲੁ ਲੈ ਧਾਯੋ ।" (ਕ੍ਰਿਸ਼ਨਾਵ, 1515)

**ਕਾਰਤਿਕੇਯ ਧੁਜ** : "ਕਾਰਤਿਕੇਯ ਧੁਜ ਕੋ ਬਧ ਕੀਨੋ ।" (ਚਰਿਤ੍ਰ 91, 74)

**ਕਾਰਮੁਕਨੀ** : (ਬਾਂਸਧਨੁਸ਼ਧਾਰੀ ਸੈਨਾ).
"ਕਾਰਮੁਕਨੀ ਸਬ ਦਾਦਿ ਉਚਾਰੀਐ ।" (ਸਨਾਮਾ, 1126-1)

**ਕਾਰੋੜ ਰਾਇ** : (ਕੋਟਲੇਹਰ ਦਾ ਰਾਜਾ).
"ਸੁ ਕਾਰੋੜ ਰਾਯੰ ।" (ਬਚਿਤ੍ਰ ਅ. 8, 33)

**ਕਾਰੂੰ** : ਇਸਰਾਈਲ ਵੰਸ਼ੀ ਯਸ਼ਰ ਦਾ ਪੁਤ੍ਰ ਜੋ ਮਿਸ਼ਰ ਵਿਚ ਵੱਡਾ ਧਨੀ ਅਤੇ ਕੰਜੂਸ ਸੀ. ਇਸ ਦੇ ਖ਼ਜ਼ਾਨਿਆਂ ਦੀਆਂ ਕੁੰਜੀਆਂ 300 ਖੱਚਰਾਂ ਦਾ ਬੋਝ ਸੀ. ਪੈਗੰਬਰ ਮੂਸਾ ਦੇ ਸ੍ਰਾਪ ਨਾਲ ਇਹ ਸਣੇ ਖ਼ਜ਼ਾਨਿਆਂ ਦੇ ਜ਼ਮੀਨ ਵਿਚ ਗ਼ਰਕ ਗਿਆ.
"ਕਾਰੂੰ ਮਾਰ ਜੁਹਾ ਕਹਿ ਬਰਾ ।" (ਚਰਿਤ੍ਰ 402, 12-4)

**ਕਾਲ** : 1. ਅਕਾਲਪੁਰਖ, 2. ਸਮਾ, 3. ਕਲ੍ਹ, 4. ਕਾਲ੍ਹ (ਦੁਰਭਿਛੇ), 5. ਮੌਤ.
1. "ਕਾਲ ਸਭਨ ਕਾ ਕਰਤ ਪਸਾਰਾ ।" (ਚੌਬੀਸਵ, 3-1)
2. "ਕਾਲ ਹੀ ਕਾਲ ਉਚਾਰਤ, ਕਾਲ ਗਯੋ ਇਹ ਕਾਲ ਸਭੋ ਛਲ ਜੇਹੈ ।" (ਰਾਮਾਵ, 253-3)
3. "ਕਾਲ ਭੋਰ ਕੇ ਹੋਤ ਹੀ ਹਨਿ ਹੈ ਬਲ ਦਲ ਸਯਾਮ ।" (ਕ੍ਰਿਸ਼ਨਾਵ, 1263-2)
4. "ਕਾਲ ਬਤੀਤ ਭਯੋ ਇਹ ਰੀਤਿ ਪਰਯੋ ਦੁਰਭਿਛ ਤਹਾਂ ਸੁਨਿ ਪਾਯੋ ।" (ਚਰਿਤ੍ਰ 114, 3-1)
5. "ਕਾਲ ਬਲੀ ਤਿਹ ਆਨ ਸੰਘਾਰਾ ।" (ਗਿਆਨ, 218)

**ਕਾਲਸੈਣ/ਕਾਲਸੈਨ** : ਸੂਰਜਵੰਸ਼ੀ ਰਾਜਾ, ਵੇਦੀ ਅਤੇ ਸੋਢੀ ਵੰਸ਼ ਦਾ ਮੁਖੀਆ.
"ਕਾਲਸੈਣ ਪ੍ਰਥਮੈ ਭਇਓ ਭੂਪਾ ।" (ਬਚਿਤ੍ਰ ਅ. 1-10)

**ਕਾਲਕਾ** : (ਇਕ ਦੇਵੀ). "ਹੋਇ ਪ੍ਰਸੰਨ ਕਾਲਕਾ ਦੇਵੀ ।" (ਚਰਿਤ੍ਰ 405, 31)
**ਕਾਲਕੂਟ** : (ਜ਼ਹਿਰ), "ਕਾਲਕੂਟ ਅਰੁ ਚੰਦ੍ਰਮਾ ਸ਼ਿਵ ਕੌ ਦਏ ਬਨਾਇ ।"
(ਚਰਿਤ੍ਰ 123, 21-1)
**ਕਾਲਕੇ ਘਰ** : (ਮੌਤ ਦੇ ਮੂੰਹ). "ਉਰਬਸ ਪ੍ਰਾਤ ਹੁਤੀ ਸੁ ਨਗਰ ਮੈ ।
ਨਾਚਤ ਹੁਤੀ ਕਾਲ ਕੇ ਘਰ ਮੈ ।" (ਚਰਿਤ੍ਰ 109, 3-2)
**ਕਾਲਕੇਤੁ** : ਸੂਰਜਵੰਸ਼ੀ ਰਾਜਾ, ਵੇਦੀ ਅਤੇ ਵੰਸ਼ ਦਾ ਵੱਡਕਾ.
"ਕਾਲਕੇਤ ਦੂਸਰ ਭੂਅ ਭਇਓ ।" (ਬਚਿਤ੍ਰ, ਅ. 1-11)
**ਕਾਲਜਮਨ/ਕਾਲਜਮੁਨ/ਕਾਲਜਮੰਨ** : ਗੋਪਾਲੀ ਅਪਸਰਾ ਦੇ ਉਦਰ ਤੋਂ ਗਾਰਗਜ ਮੁਨੀ ਦਾ ਪੁਤ੍ਰ. ਇਹ ਕਾਲੇ ਰੰਗ ਦਾ ਸੀ. ਇਹ ਜਰਾਸੰਧ ਦਾ ਮਿਤ੍ਰ ਹੋਣ ਕਰਕੇ ਸ੍ਰੀ ਕ੍ਰਿਸ਼ਣ ਨਾਲ ਲੜਨ ਆਇਆ.

1. "ਐਸੀ ਦਸ਼ਾ ਸੁਨਿ ਮਿਤ੍ਰਹੁ ਕੀ ਤਬ ਕੀਨੀ ਹੈ ਕਾਲ ਜਮਨ ਚੜ੍ਹਾਈ ।"
(ਕ੍ਰਿਸ਼ਨਾਵ, 1903)
2. "ਲਜਾਯੋ ਥੋ ਜੋ ਸੈਨ ਸੰਗਿ, ਤਿਨ ਤੇ ਬਚਯੋ ਨ ਬੀਰ ।
ਜੁਧ ਕਰਨ ਕੋ ਕਾਲਜਮੁਨ ਆਪ ਧਰਯੋ ਤਬ ਧੀਰ ।" (ਕ੍ਰਿਸ਼ਨਾਵ, 1916)
3. "ਜੰਗ ਦਰਾਯਦ ਕਾਲਜਮੰਨ ਬਗੋਇਦਕੀ ਮਨ ਫੌਜ ਕੋ ਸਾਹਸ ।"
(ਕ੍ਰਿਸ਼ਨਾਵ, 1917-1)

**ਕਾਲਧੁਜ** : (ਸੋਖੀ ਬੰਸ ਦਾ ਵਡਕਾ).
"ਕਾਲਧੁਜ ਦਤੁਰਥ ਨ੍ਰਿਪ ਸੋਹੈ ।" (ਬਚਿਤ੍ਰ, ਅ. 2, 11)
**ਕਾਲਪੁਰਖ** : "ਕਾਲਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ ।" (ਕ੍ਰਿਸ਼ਨਾਵ, 1)
"ਕਾਲਪੁਰਖ ਤਬ ਹੋਤ ਕ੍ਰਿਪਾਰਾ ।" ਬਿਸ਼ਨੁਵ, 2)
"ਕਾਲਪੁਰਖ ਕੀ ਦੇਹਿ ਮੋ ਕੋਟਿਕ ਬਿਸ਼ਨ ਮਹੇਸ਼ ।"
(ਬ੍ਰਹਮਾ ਸ੍ਰੀ ਭਗਉਤੀ ਜੀ ਸਹਾਇ 1)
**ਕਾਲਮਾਖੀ** : (ਕਲਮਾਸ ਦਾ ਵਸਨੀਕ).
"ਕਿ ਕੈ ਕਾਲਮਾਖੀ ਕਸੇ ਕਾਸਕਾਰੀ ।" (ਪਾਰਸ, 38-4)
**ਕਾਲ ਰਾਇ/ਕਾਲ ਰਾਯ** : (ਸੂਰਜਵੰਸ਼ੀ ਰਾਜਾ. ਵੇਦੀ ਅਤੇ ਸੋਢੀ ਵੰਸ਼ ਦਾ ਵਡਕਾ, ਕਾਲਕੇਤ ਦਾ ਭਾਈ).
"ਕਾਲਕੇਤ ਭਯੋ ਬਲੀ ਅਪਾਰਾ ।
ਕਾਲਰਾਇ ਜਿਨਿ ਨਗਰ ਨਿਕਾਰਾ ।" (ਬਚਿਤ੍ਰ, ਅ. 2-28)
**ਕਾਲਿ ਜਿਤ/ਕਾਲਿਯਦਾਨ/ਕਾਲਿਮਰਦਨ** : (ਸ੍ਰੀ ਕ੍ਰਿਸ਼ਣ=ਕਾਲਿ ਨਾਗ ਨੂੰ ਜਿੱਤਣ ਵਾਲਾ).
**ਕਾਲਿਕਾ** : "ਚੰਡਿ ਚਿਤਾਰੀ ਕਾਲਿਕਾ ਮਨਿ ਬਹਿਲਾ ਰੋਸ ਬਢਾਇਕੈ ।" (ਚੰਡੀਵਾ, 41)
**ਕਾਲੀ** : (ਦੇਵੀ). ਇਸ ਦਾ ਪ੍ਰਸਿੱਧ ਮੰਦਿਰ ਕਲਕੱਤੇ ਵਿੱਚ ਹੈ.
"ਕਾਲੀ ਖੇਤਿ ਖਪਾਈਆਂ ਸਭੇ ਸੂਰਤਾਂ ।" (ਚੰਡੀਵਾ, 43)
**ਕਾਲੀਦਾਸ** : ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਸ ਨੂੰ ਬ੍ਰਹਮਾ ਦਾ ਅਵਤਾਰ ਲਿਖਿਆ ਹੈ.

"ਰਘੁ ਕਾਬਿ ਕੀਨ ਸੁਧਾਰ ।
ਕਰਿ ਕਾਲਿਦਾਸ ਵਤਾਰ । 3 ।" (ਬ੍ਰਹਮਾਵ-ਕਾਲੀਦਾਸ-3)
(ਕਾਲੀ ਦਾਸ ਬ੍ਰਹਮਾ ਦਾ ਸਤਵਾਂ ਅਵਤਾਰ ਲਿਖਿਆ ਹੈ) ਯਥਾ
"ਧਰ ਸਪਤ ਬ੍ਰਹਮ ਵਤਾਰ ।
ਤਬ ਕੀਓ ਤਾਸ ਉਧਾਰ । 4 ।" (ਕਾਲੀਦਾਸ, 41)

**ਕਾਲੀ ਨਾਗ** : ਜਮਨਾ ਵਿਚ ਰਹਿਣ ਵਾਲਾ ਇਕ ਭਾਰੀ ਸਰਪ (ਸੱਪ) ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਨੱਥਿਆ. ਕਾਲੀ ਨਾਗ ਦੀ ਕਥਾ ਕ੍ਰਿਸ਼ਨਾਵਤਾਰ ਵਿਚ ਅੰਕ 201 ਤੋਂ 219 ਤਕ ਹੈ.

"ਕਾਲੀਨਾਗ ਕੀ ਤ੍ਰਿਯੋਸ਼ਤ ਬਾਚ ਕਾਨ੍ਹ ਜੁ ਸੋ ।" (ਕ੍ਰਿਸ਼ਨਾਵ, 214 ਪਿਛੋਂ)

(1) "ਗੋਪ ਜਾਨ ਕੈ ਆਪਨੋ ਕੀਨੋ ਮਨੋਂ ਬਿਚਾਰ ।
ਦੁਸ਼ਟ ਨਾਗ ਸਰ ਮੈਂ ਬਸੈ ਤਾਂਕੋ ਲੇਉ ਨਿਕਾਰ ।" (ਕ੍ਰਿਸ਼ਨਾਵ, 207)

(2) ਬੋਲ ਉਠਯੋ ਤਬ ਯੋ ਹਰਿਜੀ ਅਬ ਛਾਡਤ ਹਉ ਤੁਮ ਦੱਛਨ ਜਈਯੈ ।
ਰੰਚਕ ਨਾ ਬਸੀਯੋ ਸਹ ਮੈਂ ਸਭ ਹੀ ਸੁਤ ਲੈ ਸੰਗ ਬਾਟਹਿ ਪਈਯੈ ।
...ਛੋਡ ਦਯੋ ਹਰਿਨਾਮ ਬਛੋਸਕਿ ਜਾਇ ਕੈ ਮਧਿ ਬਹੇਤਨ ਪਈਯੈ ।"
(ਕ੍ਰਿਸ਼ਨਾਵ, 217)

**ਕਾਲਿੰਜਰ** : (ਬੁੰਦੇਲ ਖੰਡ ਦਾ ਨਗਰ. ਏਥੇ ਨੀਲਕੰਠ ਦਾ ਪ੍ਰਸਿੱਧ ਮੰਦਿਰ ਹੈ)ਃ
"ਦੇਸ ਕਲਿੰਜਰ ਕੇ ਨਿਕਟ ਸੈਨ ਬਿਚਛਨ ਰਾਇ ।"
(ਚਰਿਤ੍ਰ 40, 1-1)

**ਕਾਲਿੰਦਰਾ** : "ਕਿ ਕਾਲਿੰਦਕਾ ਛੇ ।" (ਕੁਦ੍ਰਾਵ ਤੱਤ, 2934)

**ਕਾਲਿੰਦ੍ਰ** : "ਕਿ ਕਾਲਿੰਦ੍ਰ ਜਾਤੇ ।" (ਰੁਦ੍ਰਾਵ ਦੱਤ, 311-1)

**ਕਾਲਿੰਦ੍ਰੀ** : (ਜਮਨਾ). "ਸ਼ਹਿਰ ਪਾਂਵਟਾ ਕੀ ਸੁਧ ਲਈ ।
ਕਾਲਿੰਦ੍ਰੀ ਤਟਿ ਕਰੇ ਬਿਲਾਸਾ ।" (ਬਚਿਤ੍ਰ, ਅ. 8-2)

**ਕਾਵਰੂ ਕੁਮਾਰੇ** "ਕਾਮਖਜਾ ਦੇਖੀ ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਓਕਥੇ ।"
(ਅਕਾਲਉ, 219)

**ਕਿਦਾਰ** : (ਕਿਦਾਰਾ). "ਬਦ੍ਰੀ ਕਿਦਾਰ ਕੇ ਭੀਤਰ ਜਾਇ ਕੈ ਸੇਵਕਰੀ ਮਹਾਂ ਰੁਦ੍ਰ ਰਿਝਾਯੋ ।" (ਕਿਸ਼੍ਰਨਾਵ, 2366)

**ਕਿਨ੍ਰ/ਕਿਨ੍ਰਨੀ** : ਏਹ ਪਲੁਸਤ ਮੁਨੀ ਦੀ ਉਲਾਦ ਹਨ. ਕਿਨ੍ਰ ਦੀ ਇਸਤ੍ਰੀ ਕਿਨ੍ਰਨੀ. ਕੁਬੇਰ ਦੀ ਸਭਾ ਵਿਚ ਗੰਧਰਬ ਗਾਉਂਦੇ ਹਨ ਅਤੇ ਨਿਕਰ ਨੱਚਦੇ ਹਨ :
(1) "ਕਿਨ੍ਰਨ ਕਿਨ੍ਰ ਦੇਵ ਪਹਿਚਾਨਾ ।" (ਰਘੁਰਾਜ, 141)
(2) "ਸੁਰੀ ਆਸੁਰੀ ਕਿਨ੍ਰਨੀ ਰੀਝਿ ਰਹਤ ਪੁਰ ਨਾਰਿ ।" (ਚਰਿਤ੍ਰ 2,2)

**ਕਿਨ੍ਰਮਤੀ** : "ਸਹਰ ਪਲਾਊਂ ਏਕ ਨ੍ਰਿਪਾਰਾ ।
ਕਿਨ੍ਰਮਤੀ ਤਿੱਹ ਰਾਜ ਦੁਲਾਰੀ ।" (ਚਰਿਤ੍ਰ 283,1)

**ਕਿਰਪਾਲ ਚੰਦ** : (1) (ਕ੍ਰਿਪਾਲ). ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਾਮਾ. ਸ੍ਰੀ ਮਾਤਾ ਗੁਜਰੀ ਜੀ ਦਾ ਭਾਈ.

"ਤਹਾਂ ਮਾਤੁਲੇਯੰ ਕ੍ਰਿਪਾਲੰ ਕਰੁਧੰ ।" (ਬਚਿਤ੍ਰ, ਅ. 8,6)

(2) ਕਾਂਗੜੇ ਦਾ ਰਾਜਾ (ਕਟੋਚੀਆ) ਹੁਸੈਨੀ ਦੇ ਜੰਗ ਵਿਚ ਮਾਰਿਆ ਗਿਆ

"ਕ੍ਰਿਪਾਲੰ ਕਰੁਧੰ । ਕੀਯੋ ਜੁੱਧ ਸੁਧੰ ।" (ਬਚਿਤ੍ਰ, ਅ. 9, 13)

"ਰਣ ਜੁਝਤ ਕਿਰਪਾਲਕੈ ਨਾਚਤ ਭਯੋ ਗੁਪਾਲ ।
ਸੈਨ ਸਬੈ ਸਿਰਦਾਰ ਦੋ ਭਾਜਤ ਭਈ ਬਿਹਾਲ ।"

(ਬਚਿਤ੍ਰ, ਅ. 11-65)

**ਕਿਰਪਾਲਦਾਸ** : (ਕ੍ਰਿਪਾਲਦਾਸ). ਨਾਮ ਦਾ ਰਸੀਆ ਅਤੇ ਮਹਾਨ ਯੋਧਾ (ਮਹੰਤ) ਉਦਾਸੀ ਇਸ ਨੇ ਕੁਤਕੇ ਨਾਲ ਹਯਾਤ ਖ਼ਾਂ ਪਠਾਣ ਨੂੰ ਭੰਗਾਣੀ ਦੇ ਜੰਗ ਵਿਚ ਮਾਰਿਆ.

"ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ ।
ਹਠੀ ਖਾਨ ਖਯਾਤ ਕੇ ਸੀਸ ਝਾਰੀ ।
ਉਠੀ ਛਿੱਛਿ ਇਛੰ ਕਢਾ ਮੇਝ ਜੋਰੰ ।
ਮਨੋ ਮਾਖਨੰ ਮਟਕੀ ਕਾਨ੍ਹ ਫੋਰੰ ।" (ਬਚਿਤ੍ਰ, ਅ. 8-7)

**ਕਿਰਲਾ** : (ਗਿਰਗਿਟ). "ਡਿਗ ਮੇਰੋ ਬੋ ਨਾਉ ਏਕ ਦੇਸ ਕੋ ਭੂਪ ਹੋ ।
ਸੋ ਤੁਮ ਕਥਾ ਸੁਨਾਉ ਜਾਤੇ ਹਉ ਕਿਰਲਾ ਭਯੋ ।"

(ਕ੍ਰਿਸ਼ਨਾਵ, 2249)

**ਕਿਲਮਾਕ** : (ਤਾਤਾਰੀ). "ਕਾਬੋਜ ਕਿਲਮਾਕ ਕਠਿਨ ਪਲ ਮੈਂ ਕਟਿ ਡਾਰੇ ।"

(ਚਰਿਤ੍ਰ 217, 14)

**ਕਿਲਮਾਕਨ** : "ਕਿਲਮਾਖਨ ਕੇ ਦੇਸ ਇੰਦ੍ਰ ਧੁਜ ਨ੍ਰਿਪਤਿ ਬਰ ।" (ਚਰਿਤ੍ਰ 262, 1)

**ਕਿਲਮਾਖਨ** : "ਕਿਲਮਾਖਨ ਇਕ ਦੇਸ.........
ਬਿਰਹਮੰਜਰੀ ਨਾਰਿ ਤਵਨ ਘਰ ।" (ਚਰਿਤ੍ਰ 241, 1)

**ਕੀਚਕ** : ਕੇਕਯ ਰਾਜ ਦਾ ਪੁਤ੍ਰ. ਰਾਜਾ ਵਿਰਾਟ ਦਾ ਸਾਲਾ. ਦ੍ਰੋਪਦੀ ਨਾਲ ਛੇੜਖਾਨੀ ਕਰਨ ਬਦਲੇ ਭੀਮਸੇਨ ਨੇ ਇਸ ਨੂੰ ਮਾਰ ਦਿੱਤਾ. ਬਹੁਤ ਹਿੰਦੀ ਕਵੀਆਂ ਨੇ ਇਸ ਦਾ ਨਾਉਂ ਕਿਰੀਚਕ ਅਤੇ ਕ੍ਰੀਚਕ ਲਿਖਿਆ ਹੈ.

"ਕ੍ਰੀਚਕ ਬੀਰ ਸੂਰਮਾ ਭਲੇ ।" (ਚਰਿਤ੍ਰ 184, 12-2)

**ਕੀਟਭ** : ਇਕ ਦੈਂਤ, ਮਧੁ ਦਾ ਭਾਈ. ਇਹ ਦੋਵੇਂ ਵਿਸ਼ਨੂ ਦੇ ਕੰਨ ਦੀ ਮੈਲ ਤੋਂ ਉਪਜੇ ਅਤੇ ਬ੍ਰਹਮਾ ਨੂੰ ਮਾਰਨ ਪਏ ਤਦ ਵਿਸ਼ਨੂ ਨੇ ਇਨ੍ਹਾਂ ਨੂੰ ਮਾਰਿਆ.

"ਮਧੁ ਕੀਟਭ ਕੇ ਬਧ ਨਮਿਤ ਜਾਂ ਦਿਨ ਕਰਤ ਮਰਾਰ ।"

(ਬ੍ਰਹਮਾ, ਸ੍ਰੀ ਭਗਉਤੀ ਜੀ ਸਹਾਇ, 4-1)

**ਕੀਰ** : (ਤੋਤਾ), "ਕੀਰ ਸੇ ਨਾਕ, ਕੁਰੰਗ ਸੇ ਨੈਨ, ਡੋਲਤ ਹੈ ਸੋਊ ਬੀਚ ਤ੍ਰੀਯਾ ਮੈਂ ।"

(ਕ੍ਰਿਸ਼ਨਾਵ, 601, 1)

**ਕੀਰਤਮਤ** : (ਦੇਵਕੀ ਦਾ ਜੇਠਾ ਪੁੱਤ੍ਰ).
"ਪੁਤ੍ਰ ਭਯੋ ਦੇਵਕੀ ਕੈ ਕੀਰਮਤ ਤਿੱਹ ਨਾਮ।" (ਕ੍ਰਿਸ਼ਨਾਵ, 45)

**ਕੀਰਤਪੁਰ** : ਇਹ ਨਗਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਹਲੂਰ ਦੇ ਰਾਜਾ ਤਾਰਾ ਚੰਦ ਤੋਂ ਜ਼ਮੀਨ ਖ਼ਰੀਦ ਕੇ ਸਤਿਲੁਜ ਦੇ ਕਿਨਾਰੇ ਬਾਬਾ ਗੁਰਦਿੱਤਾ ਜੀ ਦੀ ਮਾਰਫ਼ਤ ਆਬਾਦ ਕਰਵਾਇਆ .
"ਤਾਂਤੇ ਹੋ ਹਰਿਰਾਇ ਕੇ ਜਰਤ ਕੀਰਤਪੁਰ ਜਾਇ।" (ਚਰਿਤ੍ਰ 15, 8)

**ਕੁ** : (ਦੇਖੋ ਧਰਤੀ).

**ਕੁਅਰ** : (ਪੁੱਤ੍ਰ). "ਲਗਯੋ ਕੁਅਰ ਸੌ ਨੇਹ ਅਪਾਰਾ।" (ਚਰਿਤ੍ਰ 270, 4-3)

**ਕੁਅਰਿ** : (ਪੁਤ੍ਰੀ). "ਦੇਸ ਬਿਦੇਸ ਫਿਰਤ ਦੁਖ ਪਾਯੋ।
ਰਾਜ ਕੁਅਰਿ ਮਿਤ੍ਰਹਿ ਕੋ ਤਯਾਗੀ।" (ਚਰਿਤ੍ਰ 266, 10-3)

**ਕੁਸ** : (1). ਸ੍ਰੀ ਰਾਮਚੰਦ੍ਰ, ਦਾ ਪੁੱਤ੍ਰ, (2). ਇਕ ਦੈਂਤ ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਦ੍ਵਾਰਕਾ ਵਿਚ ਮਾਰਿਆ).
ਬਾਲਮੀਕ ਰਿਖੀ ਨੇ "ਕੁਸਾ ਹਾਥ ਲੈ ਕੇ ਰਚਯੋ ਏਕ ਬਾਲੰ" ਉਸ ਦਾ ਨਾਉਂ ਕੁਸ ਹੋਯਾ. ਇਸੇ ਨੇ ਕਸੂਰ ਬਸਾਇਆ.
"ਲਵ ਅਰੁ ਕੁਸ਼ ਜੂਝਨ ਨਿਮਿੱਤ ਲੀਨੋ ਰਾਮ ਹਕਾਰ" (ਰਾਮਾਵ, 807)

**ਕੁਸ਼ੱਲਿਆ** : (ਰਾਜਾ ਦਸਰਥ ਦੀ ਰਾਨੀ. ਸ੍ਰੀ ਰਾਮ ਚੰਦ੍ਰ ਦੀ ਮਾਤਾ).
"ਬ੍ਰਹਮਰੰਧ੍ਰ ਕੱਹ ਫੋਰ ਕੈ ਭਯੋ ਕੁਸੱਲਿਆ ਕਾਲ।" (ਰਾਮਾਵ, 841)

**ਕੁਸ਼ਲੰ** : (ਕੁਸ਼ੱਲਿਆ). "ਉਪਜੀ ਤੱਹ ਧਾਮ ਸੁਤਾ ਕੁਸਲੰ।" (ਰਾਮਾਵ, 11)

**ਕੁਸੀ** : (ਕੁਸ ਦੀ ਔਲਾਦ) "ਲਵੀ ਸਰਬ ਜੀਤੇ ਕੁਸੀ ਸਰਬ ਹਾਰੇ।"
(ਬਚਿਤ੍ਰ, ਅ, 3-52)

**ਕੁਹਰਾਮ** : (ਕੋਸਲ ਦੇਸ ਦਾ ਇਕ ਨਗਰ. ਸ੍ਰੀ ਰਾਮ ਚੰਦ੍ਰ ਦਾ ਨਾਨਕਾ ਘਰ).
"ਕੁਹਰਾਮ ਜਹਾਂ ਸੁਨੀਐ ਸ਼ਹਰੰ।" (ਰਾਮਾਵ, 10)

**ਕੁਕ੍ਰਿਆ** : (ਭੈੜੇ ਆਚਰਨ ਵਾਲੀ).
"ਬਨਿਯਾ ਏਕ ਪਸ਼ੌਰ ਮੈਂ ਤਾਹਿ ਕੁਕ੍ਰਿਆ ਨਾਰ।" (ਚਰਿਤ੍ਰ 11, 2)
"ਏਕ ਰਾਵ ਕਾਨੌ ਹੁਤੋ ਤਾਂਹਿ ਕੁਕ੍ਰਿਆ ਨਾਰ।" (ਚਰਿਤ੍ਰ 30, 3)
"ਸੁਹੁ ਕੁਕ੍ਰਿਆ ਨਾਰਿ ਤਿਹਾਰੇ।" (ਚਰਿਤ੍ਰ 51, 10)

**ਕੁਟਨੀ** : (ਦੱਲੀ). "ਕੁਟਨੀ ਏਕ ਬੁਲਾਇ ਮੰਗਾਈ।" (ਚਰਿਤ੍ਰ 183, 5-3)
"ਕੁਟਨੀ ਸਹਿਤ ਮੁਗਲ ਕੋ ਜਾਰਯੋ।" (ਚਰਿਤ੍ਰ 191, 11-3)

**ਕੁਟਵਾਰ** : (ਪੁਲਸ ਦਾ ਕਰਮਚਾਰੀ ਅਤੇ ਮਜਿਸਟ੍ਰੇਟ).
"ਕਾਜੀ ਕੁਟਵਾਰਹਿ ਕਹਿ ਗਈ।" (ਚਰਿਤ੍ਰ 151, 1)
"ਛੋਰਤ ਹੈ ਸੁ ਨਹੀ ਕੁਟਵਾਰ ਕਿਧੌਂ ਗ੍ਰਹਕੈ ਪੁਰ ਹੂ ਕੀ ਠਗੀ ਕੋ।"
(ਕ੍ਰਿਸ਼ਨਾਵ, 668)
"ਤਬ ਲੌ ਤ੍ਰਿਯ ਕੁਟਵਾਰ ਕੇ ਭਈ ਪੁਕਾਰੂ ਜਾਇ।" (ਚਰਿਤ੍ਰ 31, 7)

"ਤ੍ਰਿਯ ਰੋਵਤ ਕੁਟਵਾਰ ਕੇ ਤਟ ਚਟ ਕੂਕੀ ਜਾਇ।" (ਚਰਿਤ੍ਰ 76, 6)
"ਪ੍ਰਾਤ ਭਏ ਕੁਟਵਾਰ ਕੇ ਸਭ ਹੀ ਦਏ ਬੰਧਾਇ।" (ਚਰਿਤ੍ਰ 32, 13)
"ਪ੍ਰਾਤ ਭਏ ਕੁਟਵਾਰ ਕੇ ਭਈ ਪੁਕਾਰ ਜਾਇ। (ਚਰਿਤ੍ਰ 195, 8)
"ਕੁਟਵਾਰ ਕੇ ਪਿਆਦੇ ਤਿੱਹ ਪਾਛੇ ਕੁਟਵਾਰ ਕੇ ਗਏ ਪਯਾਦਿ ਆਇ"
(ਚਰਿਤ੍ਰ 8, 8-1)

**ਕੁਠਾਰ ਰਾਮ** : (ਪਰਸਰਾਮ).

**ਕੁਤਬ** : (ਸਰਦਾਰ. ਪ੍ਰਧਾਨ, ਮੁਖੀਆ. ਦੇਖੋਂ, ਗੌਂਸ)
"ਟੂਕ ਟੂਕ ਜੂਝੇ ਹ੍ਵੈ ਘਨੇ।
ਜਾਨੁਕ ਗੌਂਸ ਕੁਤਬ ਸੇ ਬਨੇ।" (ਚਰਿਤ੍ਰ 405, 343-4)

**ਕੁਤਬ ਸ਼ਾਹ** : ਕਿਸੇ ਇਸਤਰੀ ਦਾ ਇਕ ਪਿਆਰਾ ਕੁੱਤਾ ਸੀ. ਜਦ ਉਹ ਮਰ ਗਿਆ ਉਸ ਨੇ ਇਹ ਚਰਿਤ੍ਰ ਰਚਿਆ :
"ਕੁਤਬ ਸ਼ਾਹ ਰਾਖਾ ਤਿਹ ਨਾਮਾ।
"ਤਹੀਂ ਖੋਦਿ ਭੂਅ ਗਾਡਯੋ ਬਾਮਾ।
ਤਾਂਕੀ ਗੋਰ ਬਨਾਈ ਐਸੀ।
ਕਿਸੀ ਪੀਰ ਕੀ ਹੋਇ ਨ ਜੈਸੀ।" (ਚਰਿਤ੍ਰ 329, 5-1)

**ਕੁਤਿਸਿਤਕੇਤ**: "ਕੁਤਸਿਕ ਕੇਤ ਕ੍ਰੋਧ ਤਨ ਤੈਕੈ।" (ਚਰਿਤ੍ਰ 52, 75-4)

**ਕੁਨੀਰ** : (ਭੈੜਾ ਪਾਣੀ). "ਪਛੇ ਏਕ ਤਨ ਨਾ ਰਹਯੋ ਰਕਤ ਨ ਰਹਯੋ ਸਰੀਰ।
ਤਨ ਨ ਛੁਟਤ ਦੁਖ ਸੋਂ ਜਿਯਤ ਜਬ ਤੇ ਪਿਯੋ ਕੁਨੀਰ।"
(ਚਰਿਤ੍ਰ 217, 50-2)

**ਕੁਪਤਿ ਸਿੰਘ** : "ਕੁਪਤਿ ਸਿੰਘ ਰਾਜਾ ਰਹੈ ਰਾਜੌਰੀ ਕੇ ਮਾਂਹਿ।" (ਚਰਿਤ੍ਰ 151, 1)

**ਕੁਬਜਾ** : (1) ਕੰਸ ਦੀ ਇਕ ਦਾਸੀ. ਜੋ ਕੁੱਬੀ ਸੀ. ਸ੍ਰੀ ਕ੍ਰਿਸ਼ਨ ਨੇ ਇਸ ਦਾ ਕੁੱਬ ਕੱਢ ਕੇ ਸਿੱਧੀ ਕਰ ਦਿੱਤੀ.
"ਹਰਿ ਏਕ ਧਰਯੋ ਪਗ ਪਾਇਨ ਪੈ ਅਰੁ ਹਾਥ ਸੋਂ ਹਾਥ ਗਹਯੋ ਕੁਬਜਾ ਕੋ।
ਸੀਧੀ ਕਰੀ ਕੁਬਰੀ ਤੇ ਸੋਊ...... ।" (ਕ੍ਰਿਸ਼ਨਾਵ, 830)
(2) ਰਾਜਾ ਦਸਰਥ ਦੀ ਰਾਣੀ ਕੈਕਈ ਦੀ ਟਹਿਲਣ ਜਿਸ ਦੀ ਪ੍ਰੇਰਨਾ ਦੇ ਕਾਰਨ ਰਾਣੀ ਨੇ ਭਰਤ ਨੂੰ ਰਾਜ ਅਤੇ ਸ੍ਰੀ ਰਾਮ ਚੰਦ੍ਰ ਨੂੰ ਬਣਬਾਸ ਦਾ ਹੁਕਮ ਦਵਾਇਆ.

**ਕੁਬਲੀਆ** : "ਕੁਬਲੀਆ ਗਜ ਕੋ ਦਾਂਤ ਲਯੋ ਹਰਿ।" (ਚਰਿਤ੍ਰ 320, 6)
(ਦੇਖੋ ਕੁਵਲੀਆ ਪੀੜ).

**ਕੁਬੇਰ** : (ਕੁਮੇਰ). ਤ੍ਰਿਣ ਵਿੰਦ ਦੀ ਪੁਤ੍ਰੀ ਇਲਬਿਲਾ ਦੇ ਉਦਰ ਤੋਂ ਵਿਸ੍ਰਵਾ ਦਾ ਪੁੱਤ੍ਰ. ਰਾਵਣ ਦਾ ਮਤੇਰ ਭਾਈ, ਇਸ ਦੇ ਤਿੰਨ ਪੈਰ ਅਤੇ ਅੱਠ ਦੰਦ ਸੀ. ਦੇਵਤਿਆਂ ਦਾ ਖ਼ਜ਼ਾਨਚੀ.
"ਲਯੋ ਕੁਬੇਰ ਕੋ ਲੂਟ ਖਜ਼ਾਨਾ"। (ਅਬ ਗਉਰ ਬਧਹ ਕਥਨੰ, 94)

**ਕੁਮਦਨ** : (ਭਮੂਲ). ਇਹ ਸੰਝ ਨੂੰ ਚੰਦ੍ਰਮਾ ਨੂੰ ਦੇਖ ਕੇ ਖਿੜਦੇ ਹਨ ਜਿਵੇਂ ਕਮਲ ਸੂਰ ਨੂੰ ਦੇਖ ਕੇ ਅੰਮ੍ਰਿਤ ਵੇਲੇ ਖਿੜਦਾ ਹੈ.

"ਕੁਮਦਨ ਜਾਨਜੋ ਚੰਦ੍ਰਮਾ ਕੰਜਨ ਮਾਨੋ ਭਾਨ ।" (ਕ੍ਰਿਸ਼ਨਾਵ, 1268)

**ਕੁਮਦਨਿ ਦੇ** : (ਭਦ੍ਰਸੈਲ, ਸ਼ਹਰ ਭੇਹਰਾ ਦਾ ਰਾਜਾ ਸੀ).

"ਕੁਮਦਨਿ ਦੇ ਤਾਂਕੇ ਘਰ ਨਾਰੀ ।" (ਚਰਿਤ੍ਰ 323, 2)

**ਕੁਮੁਦਵਤੀ** : (1) ਕੁਮੁਦ ਨਾਗ ਦੀ ਪੁਤ੍ਰੀ. ਸ੍ਰੀ ਰਾਮਚੰਦ੍ਰ ਦੀ ਨੂੰਹ, ਕੁਸ਼ ਦੀ ਵਹੁਟੀ.
(2) ਭਮੂਲਾਂ ਦੀ ਤਲਾਈ.

**ਕੁਯ** : (ਕੋਈ ਭੀ).

"ਧਰਮ ਕਰਮ ਪਰ ਚਲੈ ਨ ਕੁਯ ਹੈ ।" (ਕਲਕੀ, 8-2)

**ਕੁਰਖੇਤ** : ਇਹ ਹਿੰਦੂਆਂ ਦਾ ਤੀਰਥ, ਕੌਰਵਾਂ ਅਤੇ ਪਾਂਡਵਾਂ ਦਾ ਯੁੱਧ ਛੇਤ੍ਰ ਹੈ. ਜਿੱਥੇ ਭਾਰਤ ਦੇ ਅਦ੍ਵਤੀ ਵਿਦ੍ਵਾਨਾਂ ਦਾ ਸਰਬ ਨਾਸ਼ ਹੋਇਆ ਸੀ.

"ਸੁਨਪਾਈ ਬ੍ਰਿਜ ਬਾਲਾ ਮੋਹਨ ਆਏ ਹੈ ਕੁਰਖੇਤ ।"

(ਕ੍ਰਿਸ਼ਨਾਵ, 1426-1)

**ਕੁਰਖੇਤਰ** : "ਕੈਰੋ ਕੁਰਖੇਤਰ ਮਾਰੇ ਪ੍ਰਚੰਡ ।" (ਗਿਆਨ, 137-2)

**ਕੁਰਛੇਤ੍ਰ** : "ਧਰਮ ਛੇਤ੍ਰ ਕੁਰਛੇਤ੍ਰ ਕੋ ਰਥ ਬਾਚਿਤ੍ਰ ਨ੍ਰਿਪ ਏਕ ।"

(ਚਰਿਤ੍ਰ 136, 1-1)

**ਕੁਰੂਛੇਤ੍ਰ** : "ਨਰਵਰ ਕੋ ਰਾਜਾ ਬਡੋ ਬੀਰਸੈਨ ਤਿਹ ਨਾਮਾ ਕੁਰੂਛੇਤ੍ਰ ਨਾਵਨ ਨ੍ਰਿਪ ਆਯੋ ।"
(ਕ੍ਰਿਸ਼ਨਾਵ 161, 3-2)

**ਕੁਲਖੇਤ੍ਰ** : "ਕੁਲਖੇਤ੍ਰ ਬਿਖੈ ਜਗ ਕਰਕੈ ਗ੍ਵਾਰਨਿ ਕੋ ਮਯਾਨ ਦ੍ਰਿੜਾਇ ਦ੍ਵਾਰਾਵਤੀ ਜਾਤ ਭਏ ।" (ਕ੍ਰਿਸ਼ਨਾਵ, 2430 ਦੇ ਅੰਤ)

**ਕੁਰਬੇ** : (ਕੁਨਬੇ=ਟੱਬਰ=ਪਰਿਵਾਰ).

"ਲੈ ਕੁਰਬੇ ਅਪਨੇ ਸਭ ਸੰਗ ।" (ਕ੍ਰਿਸ਼ਨਾਵ, 345-3)

**ਕੁਰਮਾ** : (ਸਰਦਾਰ, ਮੁਖੀਏ).

"ਲਏ ਸੰਗ ਦੈਤਨ ਕੇ ਕੁਰਮਾ ।" (ਚੰਡੀ ਚਰਿਤ੍ਰ, ਉਕਤਿ, 98-2)

**ਕੁਰਰਾ** : (ਕੋਰੜਾ, ਚਾਬਕ).

(1) ਕੁਰਰਨ ਮਾਰ ਅਧਿਕ ਤਿਹ ਮਾਰੀ ।" (ਚਰਿਤ੍ਰ 95, 5-3)

(2) (ਫੁੱਲਾਂ ਨਾਲ ਚਿੱਟਾ ਹੋਯਾ ਬਗੀਚਾ).

"ਕੁਰਰੇ ਬਿਖੈ ਏਕ ਮੁਗਲ ਕੀ ਬਾ ।" (ਚਰਿਤ੍ਰ 278)

**ਕੁਰਾਨ** : ਅਰਬੀ ਬੋਲੀ ਵਿਚ ਮੁਸਲਮਾਨਾਂ ਦਾ ਧਰਮ ਗ੍ਰੰਥ. ਇਸ ਦੀਆਂ 6666 ਆਇਤਾਂ, 114 ਸੂਰਤਾਂ ਹਨ. ਕੁਰਾਨ ਸ਼ਰੀਫ਼ ਵਿਚ ਇਹ ਭੀ ਲੇਖ ਹੈ ਕਿ ਸਾਰੀਆਂ ਆਇਤਾਂ ਖ਼ੁਦਾ ਦੇ ਰੋਜ਼ਨਾਮਚੇ (ਲੌਹ ਮਹਿਫ਼ੂਜ਼) ਵਿਚ ਦਰਜ ਹਨ.

"ਬੇਦ ਪੁਰਾਨ ਕੁਰਾਨ ਦਹੂ ਮਿਲਿ ਭਾਂਤ ਅਨੇਕ ਵਿਚਾਰ ਵਿਚਾਰਾ ।"

(ਤੇਤੀ ਸਵੈਯੇ)

**ਕੁਰੁਰਾਇ/ਕੁਰੁਰਾਜ** : (ਦੁਰਯੋਧਨ).

"ਤਹਾਂ ਭੀਮ ਕੁਰੁਰਾਜ ਸੋਂ ਜੁੱਧ ਮਚਯੋ ।"

(ਗਿਆਨ, 219-1)

**ਕੁਰੂਛੇਤ੍ਰ** : (ਨਰਵਰ ਦਾ ਬੀਰਸੈਨ ਰਾਜਾ).

"ਕੁਰੂਛੇਤ੍ਰ ਨਾਵਨ ਨ੍ਰਿਪ ਆਯੋ ।" (ਚਰਿਤ੍ਰ 161, 3) (ਦੇਖੋ ਕੁਰਖੇਤ)

**ਕੁਰੂਪ** : (ਬਿਕ੍ਰਤਾਨਨ ਦੈਂਤ ਦਾ ਭਾਈ).

"ਬਿਕ੍ਰਤਾਨਨ ਕੋ ਬਧ ਪੇਖਿ ਕੁਰੂ ਸੁ ਕਾਲਕੋ ਪ੍ਰੇਰਿਓ ਅਕਾਸ ਤੇ ਆਯੋ ।"

(ਕ੍ਰਿਸ਼ਨਾਵ, 1320, 1)

**ਕੁਰੰਗ ਰਿਪ** : (ਸ਼ੇਰ). "ਜਾਂਹਿ ਕੁਰੰਗਨ ਕੇ ਰਿਪੁ ਸੀ ਕਟਿ ।"

(ਕ੍ਰਿਸ਼ਨਾਵ, 445)

**ਕੁੱਲੂ** : (ਵਿਆਸ ਦੇ ਕੰਢੇ ਜ਼ਿਲ੍ਹੇ ਕਾਂਗੜੇ ਦਾ ਨਗਰ).

"ਕਸ਼ਟਵਾਰ ਕੁੱਲੂ ਕੈਠਲ ਕਹ ਲੀਨਾ ।" (ਚਰਿਤ੍ਰ 217, 14)

**ਕੁਲੰਗ** : "ਨਭ ਤੇ ਬਹਿਰੀ ਲਖ ਛੂਟ ਪਰੀ ਜਨੁ ਕੂਕ ਕੁਲੰਗਨ ਕੇ ਗਨ ਮੈਂ ।"

(ਚੰਡੀ ਚਰਿਤ੍ਰ, 110-4)

**ਕੁਲਿੰਗ** : (ਦੇਖੋ, ਕਲਿੰਗ).

"ਔਰਿ ਕੁਲਿੰਗ ਦੇਸ ਪਤਿ ਧਾਯੋ ।" (ਚਰਿਤ੍ਰ 52, 50)

**ਕੁਵਲੀਆ ਪੀੜ** : (ਦੇਖੋ ਕੁਬਲੀਆ).

ਕੰਸ ਦਾ ਵੱਡਾ ਬਲ ਵਾਲਾ ਅਤੇ ਮਦਮੱਤ ਹਾਥੀ ਜੋ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨੇ ਮਾਰਿਆ.

"ਕੁਬਲਯਾ ਰਾਜ ਕੋ ਦਤਿ ਲਜੋ ਹਰਿ ।" (ਚਰਿਤ੍ਰ 30, 61)

**ਕੂਕਰ** : (ਕੁੱਤਾ). "ਭਲੋ ਮਨੁਖ ਪਛਾਨਿ ਕੈ ਤੋ ਹਮ ਭਾਖਤ ਤੋਹਿ ।

ਕੂਕਰ ਤੈ ਕਾਂਧੇ ਲਯੋ ਲਾਜ ਲਗਤ ਹੈ ਮੋਹਿ ।" (ਚਰਿਤ੍ਰ 106, 4-2)

**ਕੂਕਰਿ/ਕੂਕਰੀ** : (ਕੁੱਤੀ).

**ਕੂਚਬਿਹਾਰ** : ਬੰਗਾਲ ਦੇ ਰੰਗਪੁਰ ਜ਼ਿਲ੍ਹੇ ਦੀ ਇਕ ਰਿਆਸਤ. ਉਸ ਦੀ ਰਾਜਧਾਨੀ ਦਾ ਤੋਰਸਾ ਨਦੀ ਦੇ ਕਿਨਾਰੇ ਪ੍ਰਧਾਨ ਨਗਰ. (ਦੇਖੋ ਕੌਚ ਬਿਹਾਰ).

**ਕੂਰਮ** : (1) ਇਕ ਦੇਵ ਰਿਖਿ, ਰਿਗਵੇਦ ਦੇ ਮੰਤ੍ਰਾਂ ਦਾ ਪ੍ਰਕਾਸ਼ਕ.

"ਮੱਛ ਕੱਛ ਕੂਰਮੁ ਆਗਿਆ ਅਉਤਰਾਸੀ ।"

(2) ਧਰਤੀ ਹੇਠਲਾ ਕੱਛੂ.

"ਕੂਰਮ ਸਿਰ ਲਹਲਾਣੀ ਦੁਸ਼ਮਨ ਮਾਰਿ ਕੈ ।" (ਚੰਡੀਵਾ, 16)

**ਕੂਲਧਾਰੀ** : (ਕਿਨਾਰਿਆਂ ਨੂੰ ਧਾਰਨ ਵਾਲੀ ਨਦੀ).

"ਤਹਾਂ ਸੋਣ ਕੀ ਕੂਲਧਾਰੀ ਬਿਰਾਜੈ ।" (ਚਰਿਤ੍ਰ 405, 171)

**ਕੇਸਗੁੜ** : (ਨੀਂਦ ਨੂੰ ਜਿੱਤਣ ਵਾਲਾ=ਅਰਜਨ).

"ਅਰਜਨ ਕੇਸਗੁੜ ਸਾਚੀ ਸਬਿਯ ਬਖਾਨ ।" (ਸਨਾਮਾ, 118-1)

**ਕੇਸਰੀ** : (ਹਨੂਮਾਨ ਦਾ ਪਿਤਾ).
"ਜਾਮਵੰਤ ਸੁਖੈਨ ਨੀਲ ਹਨਵੰਤ ਅੰਗਦ ਕੇਸਰੀ ।" (ਰਾਮਾਵ, 367)

**ਕੇਸਰੀਆ ਬਾਹੀ** : (ਕੇਸਰੀ ਵਾਹਿਨੀ=ਦੁਰਗਾ)
"ਕੇਸਰੀਆ ਬਾਹੀ ਕੌਮਾਰੀ ।" (ਪਾਰਸ, 45-3)

**ਕੇਸਵ** : (ਸ੍ਰੀ ਕ੍ਰਿਸ਼ਨ). "ਕੇਸਵ ਜੂ ਸੰਗ ਗ੍ਵਾਰਨਿ ਕੇ ਬ੍ਰਿਜ ਭੂਮਿ ਬਿਖੈ ਸੁਭ ਮਚਾਯੋ ।"
(ਕ੍ਰਿਸ਼ਨਾਵ, 788-1)

**ਕੇਸਰੀ ਚੰਦ** : ਜਸਵਾਲ ਦਾ ਪਹਾੜੀ ਰਾਂਜਾ. ਇਹ ਅਨੰਦਪੁਰ ਦੇ ਜੰਗ ਵਿੱਚ ਉਦੇ ਸਿੰਘ ਨੇ ਮਾਰਿਆ.
(2) ਰਾਜਾ ਭੀਮਚੰਦ ਦਾ ਸਾਲਾ.

**ਕੇਸਰੀਆ ਬਾਹਨੀ** : (ਦੁਰਗਾ). "ਕੇਸਰੀਆ ਬਾਹੀ ਕਊ ਮਾਰੀ ।" (ਪਾਰਸ, 45, 3)

**ਕੇਸਿਯਹਿ** : ਸਕਟਾਸੁਰ ਕੇ ਸਿਯਹਿ ਕੇਸ ਗਹਿ ਕੰਸ ਪਛਾਰਯੋ ।"
(ਚਰਿਤ੍ਰ 142, 52)

**ਕੇਸੀ** : ਇਕ ਦਾਨਵ, ਜੋ ਕੰਸ ਦੀ ਪ੍ਰੇਰਨਾ ਨਾਲ ਘੋੜੇ ਦੀ ਸ਼ਕਲ ਬਣਾ ਕੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਆਇਆ, ਪਰ ਸ੍ਰੀ ਕ੍ਰਿਸ਼ਨ ਦੇ ਹੱਥੋਂ ਮਾਰਿਆ ਗਿਆ.
"ਕੇਸੀ ਬਛਾਸੁਰ ਮੁਸ਼ਟ ਚੰਡੂਰ ਕੀਏ ਚਕਚੂਰ ਸੁਨ੍ਯੋ ਪੁਰ ਤੀਨੋ ।"
(ਕ੍ਰਿਸ਼ਨਾਵ, 1532-2)
"ਪੁਨਿ ਕੇਸੀ ਮਾਰ੍ਯੋ ਚਰਨਨ ਧਰਿ ।" (ਚਰਿਤ੍ਰ 320, 4-2)

**ਕੇਸੋਤਮਾ** : "ਹੰਸਾ ਧੁਜ ਰਾਜਾ ਇਕ ਸੁਨਿਯਤ ।
ਕੇਸੋਤਮਾ ਧਾਮ ਤਿੰਹ ਨਾਰੀ ।" (ਚਰਿਤ੍ਰ 258, 1)

**ਕੇਹਰਿ** : (ਸ਼ੇਰ).
"ਕੇਹਰਿ ਸੀ ਜਿਨ ਕੀ ਕਟ ਹੈ, ਸੁ ਕਪੋਤ ਸੋ ਕੰਠ ਸੁ ਕੋਕਿਲ ਬੈਨਾ ।"
(ਕ੍ਰਿਸ਼ਨਾਵ, 598)

**ਕੇਹਰੀ ਬਾਰ** : (ਉਹ ਜੰਗਲ ਜਿਸ ਵਿਚ ਸ਼ੇਰ ਹੋਣ).
"ਏਕ ਦਿਵਸ ਵਹ ਗਯੋ ਸ਼ਿਕਾਰਾ ।"
ਜਾਂ
"ਦਿਸ ਹੁਤੀ ਕੇਹਰੀ ਬਾਰਾ ।" (ਚਰਿਤ੍ਰ 297, 3)

**ਕੇਕਈ** : ਰਾਜਾ ਦਸਰਥ ਦੀ ਰਾਣੀ. ਸ੍ਰੀ ਭਰਤ ਦੀ ਮਾਤਾ.
(i) "ਕਾਮ ਕੋ ਡੰਡ ਲੀਏ ਕਰ ਕੇਕਈ ਬਾਨਰ ਜਿਉਂ ਨ੍ਰਿਪ ਨਾਚ ਨਚਾਵੈ ।
ਐਂਠਨ ਐਂਠ ਅਮੈਠ ਲੀਏ ਢਿਗ ਬੈਠ ਸੂਆ ਜਿਮ ਪਾਠ ਪੜ੍ਹਾਵੈ ।"
(ਰਾਮਾਵ, 252)
(ii) "ਤਬ ਲਉ ਭਈ ਕੇਕਈ ਸ਼ਾਤਾ ।" (ਰਾਮਾਵ, 843-2)

**ਕੇਕਯ** : (1) ਕਸ਼ਮੀਰ ਵਿਚ ਇਕ ਇਲਾਕਾ ਜਿਸ ਨੂੰ ਹੁਣ ਕੱਕਾ ਆਖਦੇ ਹਨ.
(2) ਕਾਲੇ ਕੰਨਾਂ ਵਾਲੇ ਕੱਕਾ ਦੇ ਘੋੜੇ.

"ਅਸਿਤ ਕਰਣ ਪ੍ਰਭਾਸਤ ਕੇਕਯ ।" (ਰਾਮਾਵ, 186)

**ਕੇਸ਼ਯੀ** : ਕਸ਼ਮੀਰ ਦਾ, ਜਿਸ ਦਾ ਕਸ਼ਮੀਰ ਨਾਲ ਸੰਬੰਧ ਹੈ.

**ਕੇਵਲ** : "ਬਜਬਾਰੇ ਬਨਿਯਾ ਰਹੇ ਕੇਵਲ ਤਾਂਕੋ ਨਾਮ ।" (ਚਰਿਤ੍ਰ 73,1)

**ਕੇਕਸੀ** : ਰਾਵਣ ਦੀ ਮਾਤਾ, ਮੁਸਾਲੀ ਦੀ ਬੇਟੀ.

**ਕੇਕੈ** : (ਭਰਤ ਦੀ ਮਾਤਾ).

"ਜੀਤ ਜੁੱਧ ਦ੍ਵੈ ਬਰ ਲਏ ਕੇ ਕੈ ।" (ਚਰਿਤ੍ਰ 102, 94-2)

**ਕੈਟਭ** : (ਕੀਟਭ). ਮਧੁ ਦੈਂਤ ਦਾ ਭਾਈ, ਮਹਾਂਭਾਰਤ ਅਤੇ ਰਾਮਾਇਣ ਵਿਚ ਕਥਾ ਹੈ— ਵਿਸ਼ਨੂ ਦੇ ਕੰਨ ਦੀ ਮੈਲ ਤੋਂ ਦੋ ਦੈਂਤ ਉਪਜੇ : (1) ਕੈਟਭ, (2) ਮਧੁ. ਇਹ ਬ੍ਰਹਮਾ ਨੂੰ ਮਾਰਨ ਪਏ ਪਰ ਵਿਸ਼ਨੂ ਨੇ ਇਨ੍ਹਾਂ ਨਾਲ ਜੁੱਧ ਕੀਤਾ ਅਤੇ ਦੋਹਾਂ ਨੂੰ ਮਾਰਿਆ. ਸ੍ਰੀ ਦਸਮ ਗ੍ਰੰਥ ਦੇ ਪਹਿਲੇ ਚੰਡੀ ਚਰਿਤ੍ਰ ਵਿੱਚ ਇਸੇ ਪ੍ਰਸੰਗ ਦਾ ਅਨੁਵਾਦ ਹੈ :

"ਸਰ੍ਵਤ ਮੈਲ ਤੇ ਦੈਤ ਰਚੇ ਜੁਗਤਾ.........
ਮਧੁ ਕੈਟਭ ਨਾਮ ਭਏ ਤਿਨ ਕੇ ।" (ਉਕਤਿ, 8)

**ਕੈਠਲ** : ਸ਼ਿਮਲੇ ਦੇ ਜ਼ਿਲ੍ਹੇ ਵਿੱਚ ਇਕ ਪਹਾੜੀ ਰਿਆਸਤ "ਕਯੋਂ ਥਲ".

"ਕਾਸ਼ਮੀਰ ਕਸਿਕਾਰ ਕਬੁਜ ਕਾਬਲ ਕੌ ਕੀਨੋ ।
ਕਸ਼ਟਵਾਰ ਕੁਲੂ ਕਲੂਰ ਕੈਠਲ ਕਹ ਲੀਨੋ...।" (ਚਰਿਤ੍ਰ 217, 14)

**ਕੈਰਵ** : (ਕੁਰਵੰਸ਼ੀ). "ਕੈ ਪਾਂਡਵ ਕੈ ਕੈਰਵ ਨਾਹੀ ।" (ਚਰਿਤ੍ਰ 237, 29-4)

**ਕੈਰਵਿ** : (ਕੁਰਵੰਸ਼ੀ). "ਕੈਰਵਿ ਆਇ ਹੁਤੇ ਜਿਤਨੇ ਸਭ ਆਪਨੇ ਆਪਨੇ ਧਾਮ ਸਿਧਾਏ ।" (ਕ੍ਰਿਸ਼ਨਾਵ, 2427-3)

**ਕੈਰੋਂ** : (ਕੁਰਵੰਸ਼ੀ). "ਕੈਰੋਂ ਕੁਰਖੇਤ੍ਰ ਮਾਰੇ ਪ੍ਰਚੰਡ ।" (ਗਿਆਨ, 137-2)

**ਕੈਲਾਸ** : ਤਿੱਬਤ ਦੇ ਪਸਚਮ ਮਾਨਸਰੋਵਰ ਦੇ ਉੱਤਰ ਇੱਕ ਸੁੰਦਰ ਪਹਾੜ. ਪੁਰਾਣਾਂ ਅਨੁਸਾਰ ਇਹ ਸ਼ਿਵ ਅਤੇ ਕੁਬੇਰ ਦੇ ਰਹਿਣ ਦਾ ਪਹਾੜ ਹੈ. ਤਿੱਬਤੀ, ਚਿੰਨੀ, ਹਿੰਦੁਸਤਾਨੀ ਯਾਤਰੂ ਇਸ ਦੀ ਪਰਦੱਖਣਾ ਕਰਦੇ ਹਨ.

**ਕੈਲਾਸਮਤੀ** : ਸੁਬੀਰ ਸਿੰਘ ਰਾਜੇ ਦੀ : "ਇਕ ਕੈਲਾਸਮਤੀ ਰਹੈ ਰਾਨੀ ਰੂਪ ਅਪਾਰ ।
"ਜਾਤੇ ਜਗਤ ਨਰੇਸ ਬਿਧਿ ਸੀਖੀ ਜੁੱਧ ਸੁਧਾਰ ।" (ਚਰਿਤ੍ਰ 204, 1)

**ਕੈਲਾਖਰ ਕੀ ਦੂਨ** : ਰਿਆਸਤ ਟੇਹਰੀ ਅੰਦਰ ਇਕ ਦੂਨ ਦਾ ਪੁਰਾਣਾ ਨਾਉਂ, ਜਿਸ ਦੇ ਇਕ ਪਾਸੇ ਗੰਗਾ ਅਤੇ ਦੂਜੇ ਪਾਸੇ ਜਮਨਾ ਵਹਿੰਦੀ ਹੈ.

"ਗੰਗ ਜਮਨ ਭੀਤਰ ਬਸੈ ਕੈਲਾਖਰ ਕੀ ਦੂਨ ।" (ਚਰਿਤ੍ਰ 25,1)

**ਕੋਅੰਡ** : (ਧਨਖ) : "ਹਠ ਹੱਸੈਂ ਕੱਸੇ ਕੋਅੰਡ ।" (ਰਾਮਾਵ, 540)

**ਕੋਸਲਯਾ** : (ਕੁਸੱਲਿਯਾ). ਰਾਜਾ ਦਸਰਥ ਦੀ ਰਾਣੀ, ਸ੍ਰੀ ਰਾਮ ਚੰਦ੍ਰ ਦੀ ਮਾਤਾ.

**ਕੋਹਕਾਫ** : (1) ਇਕ ਕਲਪਿਤ ਪਹਾੜ ਜਿਸ ਦਾ ਸੰਸਕ੍ਰਿਤ ਨਾਉਂ 'ਲੋਕਾਲੋਕ' ਹੈ. ਪੁਰਾਣਾਂ ਅਨੁਸਾਰ ਜਿਸ ਨੇ ਸਾਰੀ ਦੁਨੀਆਂ ਫਸੀਲ ਦੀ ਤਰ੍ਹਾਂ ਘੇਰ ਰਖੀ ਹੈ.

(2) ਇੱਕ ਪਰਬਤ ਜਿਸ ਨੂੰ ਅੰਗ੍ਰੇਜ਼ੀ ਵਿਚ Caucasus ਕਹਿੰਦੇ ਹਨ, ਜੋ

ਬਲੈਕ ਸੀ ਅਤੇ ਕੈਸਪੀਅਨ ਸਾਗਰ ਦੇ ਵਿਚਕਾਰ ਹੈ.
"ਕਿ ਅਜ਼ ਕੁਸ਼ਤ ਗਾ ਸ਼ੁਦ ਜ਼ਿਮੀ ਕੋਹਕਾਫ।"
(ਹਕਾਯਤ 9, 136-2)

**ਕੋਹੀਆ** : (ਪਹਾੜੀਏ). "ਮਨਮ ਕੁਸ਼ਤਨਮ ਕੋਹੀਆਂ ਬੁਤ ਪਰਸਤ।"
(ਜ਼ਫ਼ਰਨਾਮਹ, 95-1)

**ਕੋਕ** : (ਕਾਮ ਸ਼ਾਸਤ੍ਰ).
"ਕਹ ਸਿੰਮ੍ਰਿਤ ਅਰੁ ਬੇਦ ਕੋਕ ਸਾਰ ਉਚੇਂ ਕਹਤ।" (ਚਰਿਤ੍ਰ 13,10-2)

**ਕੋਕ ਬੰਦਰ** : "ਕੋਕ ਬੰਦਰ ਕੌ ਜੀਤਿ ਗੂਆ ਬੰਦਰ ਹੂ ਲੀਨੋ।" (ਚਰਿਤ੍ਰ 217, 17)

**ਕੋਕਿਲਾ** : (ਕੋਇਲ). ਬੰਬਈ ਹਾਤੇ ਵਿਚ ਪੱਛਮੀ ਘਾਟਾਂ ਨਾਲ ਲਗਦਾ ਸਮੁੰਦ੍ਰੀ ਇਲਾਕਾ. (ਕਾਨਕਨ).
"ਕੋਕਿਲ ਬੈਣੀ।" (ਅਜ ਰਾਜਾ, 22-4; ਚਰਿਤ੍ਰ 405, 316)

**ਕੋਕਿਲ ਸੈਨ** : "ਨ੍ਰਿਪ ਇਕ ਝਾਰਖੰਡ ਕੇ ਦੇਸਾ।
ਕੋਕਿਲ ਸੈਨ ਤਵਨ ਕੋ ਨਾਮਾ।" (ਚਰਿਤ੍ਰ 384, 1)

**ਕੋਕਿਲਕਾ** : (1) "ਫਾਗੁਨ ਕੀ ਰੁਤ ਊਪਰਿ ਆਂਬਨ ਮਾਨਹੁ ਕੋਕਿਲਕਾ ਕੁਹਕਾਵੈ।"
(ਕ੍ਰਿਸ਼ਨਾਵ, 525-2)
(2) ਪਹਾੜੀ ਕਾਉਂ. "ਕੋਕਿਲ ਕਾਕ ਜਹਾਂ ਕਿਲਕਾਰਹਿ."
(ਚਰਿਤ੍ਰ 405, 316)

**ਕੋਕਿਲਾ** : (1) ਰਾਜਾ ਰਿਸਾਲੂ ਦੀ ਰਾਣੀ. ਸਿਰਕੱਪ ਦੀ ਰਾਜਬੇਟੀ. ਰਿਸਾਲੂ ਨੇ "ਦੈ ਫੇਰਾ ਸਰ ਸੋਂ ਮ੍ਰਿਗ ਮਾਰਯੋ। ਯਹ ਕੌਤਕ ਕੋਕਿਲਾ ਨਿਹਾਰਯੋ।" ਕੋਕਿਲਾ ਕਹਿਣ ਲੱਗੀ : "ਦ੍ਰਿਗ ਸਰ ਸੋਂ ਮ੍ਰਿਗ ਕੋ ਹੌਂ ਮਾਰੋਂ।" ਘੂੰਘਟ ਛੋਰਿ ਕੋਕਿਲਾ ਧਾਈ। ਮ੍ਰਿਗ ਲਖਿ ਤਾਂਹਿ ਗਯੋ ਉਰਝਾਈ।......... ਕਰ ਸੋਂ ਮ੍ਰਿਗ ਰਾਨੀ ਜਬ ਗਹਿਯੋ। ਯਹ ਕੌਤਕ ਰੀਸਾਲੂ ਲਹਿਯੋ। ਕਾਨ ਕਾਟਿ ਕੈ ਤਾਂਹਿ ਪਠਾਯੋ। ਏਸ ਹਰਨ ਨੂੰ "ਸਿੰਧਦੇਸ਼ ਏਸਵਰ ਗਹਿ ਲਯੋ।" ਅਤੇ ਇਹ ਰਾਜਾ ਕੋਕਿਲਾ ਦੇ ਮਹਿਲ ਹੇਠ ਦੀ ਲੰਘਿਆ— ਕੋਕਿਲਾ ਅਤੇ ਰਾਜਾ ਇਕ ਦੂਸਰੇ ਨੂੰ ਦੇਖ ਕੇ ਕਾਮਾਤੁਰ ਹੋ ਗਏ. "ਹਰਿ ਅਰਿ ਸਰ ਤਾਂਕੋ ਤਨਿ ਮਾਰਯੋ।" ਇਸ ਕੌਤਕ ਦੀ ਖ਼ਬਰ ਮਿਲਨ ਤੇ ਰਿਸਾਲੂ "ਸੀੜ੍ਹਿਨ ਬੀਚ ਨ੍ਰਿਪਤਿ ਲਗਿ ਰਹਯੋ। ਤਨਿ ਧਨੁ ਬਾਨ ਰਿਸਾਲੂ ਮਾਰਯੋ (ਹੋਡੀ ਸਿੰਧ ਦਾ ਰਾਜਾ) ਏਕੈ ਬ੍ਰਿਣ ਲਾਗਤ ਹੀ ਮਰਿਯੋ। ਤਾਂਕੋ ਤੁਰਤ ਮਾਸੁ ਕਟਿ ਲੀਨੋ। ਭੂੰਜਿ ਕੋਕਿਲਾ ਕੋ ਲੈ ਦੀਨੋ। ਜਬ ਤਿਹ ਮਾਸ ਕੋਕਿਲਾ ਖਾਯੋ। ਲਗਯੋ ਸਲੋਨੋ ਅਤਿ ਚਿਤ ਭਾਯੋ।" ਅਤੇ ਰਾਜਾ ਰਿਸਾਲੂ ਕਹਿਣ ਲੱਗਾ, "ਜਿਯਤ ਤੁ ਜਾਸੋਂ ਭੋਗ ਕਮਾਯੋ—ਮਰੇ ਪਰਾਤ ਮਾਸੁ ਤਿੱਹ ਖਾਯੋ।" ਕੋਕਿਲਾ ਨੇ ਜਦ ਇਹ ਖ਼ਬਰ ਸੁਨੀ :
(1) "ਉਦਰ ਕਟਾਰੀ ਮਾਰਿ ਕੈ ਪਰੀ ਮਹਲ ਕ ਬੀਚ

"ਤਬਚਲਿ ਤਹਾਂ ਰਿਸਾਲੂ ਆਯੋ । ਮਾਸ ਕੁਕਰਨ ਦੁਹੂੰ ਖਵਾਯੋ ।
(ਚਰਿਤ੍ਰ 97, 72-3)

(2) (ਕੋਇਲ). "ਕੋਕਲ ਸੁਨ ਲਾਜੈ, ਕਿਲਬਿਖ ਭਾਜੈ,
ਸੁਖ ਉਪਰਾਜੈ ਮਧੋ ਉਰੰ ।" (ਅਕਾਲ, 223-2)

**ਕੋਕਿਲਾਮਤੀ** : "ਨ੍ਰਿਪ ਇਕ ਝਾਰਖੰਡ ਕੇ ਦੇਸਾ ।
ਮਤੀ ਕੋਕਿਲਾ ਵਾਂਕੀ ਬਾਮਾ ।" (ਚਰਿਤ੍ਰ 348, 1)

**ਕੋਚ ਬਿਹਾਰ** : "ਕੋਚਬਿਹਾਰ ਸ਼ਹਰ ਜੱਹ ਬਸੈ ।" (ਚਰਿਤ੍ਰ 308, 1)

**ਕੋਟਦ੍ਵਾਰ** : "ਕੋਟ ਦ੍ਵਾਰ ਕਰਿ ਮਤਸ ਦ੍ਰਿਗ ਬੰਧਯੋ ਆਪਨੋ ਗਾਂਉ ।
ਤਾਂ ਦਿਨ ਤੇ ਤਾਂਕੋ ਪਰਯੋ ਮਛਲੀ ਬੰਦਰ ਨਾਉਂ ।" (ਚਰਿਤ੍ਰ 177, 8)

**ਕੋਟਪਾਲ** : (1) ਦੁਰਗਪਾਲ (2) ਕੋਤਵਾਲ.

**ਕੋਟਵਾਰ** : (ਕੋਤਵਾਲ). "ਕਾਜੀ ਕੋਟਵਾਰ ਜਬ ਸੁਨ੍ਯੋ ।
ਦੁਹੂੰ ਬਿਹਸਿ ਕੈ ਮਾਧੋ ਧੁਨ੍ਯੋ ।" (ਚਰਿਤ੍ਰ 76, 8)

**ਕੋਟਿ ਸਿੰਘ** : "......ਕੋਟਿ ਸਿੰਘ ਕੋ ਮਾਰ ।" (ਕ੍ਰਿਸ਼ਨਾਵ, 1353)

**ਕੋਤਵਾਰ** : "ਕੋਤਵਾਰ ਕਾਜੀ ਜਿੱਹ ਠਾਈ ।" (ਚਰਿਤ੍ਰ 334, 5)

**ਕੋਪ ਸਿੰਘ** : "ਕੋਪ ਸਿੰਘ ਕੋ ਹਤ ਕੀਯੋ...... ।" (ਕ੍ਰਿਸ਼ਨਾਵ, 1353)

**ਕੋਮਲ ਸਿੰਘ** : "ਕੋਮਲ ਸਿੰਘਹਿ ਬਾਨ ਲਗਾਯੋ ।" (ਕ੍ਰਿਸ਼ਨਾਵ, 1354)

**ਕੋਰੜਾ** : (ਦੇਖੋ ਕੁਰਰਾ).

**ਕੋਰਿ ਕੁਅਰਿ** : "ਏਕ ਸੁਮੇਰ ਦੇਵਿ ਬਰ ਨਾਰੀ ।
ਕੋਰਿ ਕੁਅਰਿ ਤਿਹ ਸਵਤਿ ਸੁਨਿਜੈ ।" (ਚਰਿਤ੍ਰ 178)

**ਕੋਲ** : (ਸੂਰ). "ਕੋਲ ਦਾੜ੍ਹ ਕੜਮੁੜੇ ਸਿਮਟਿ ਫਣੀਅਰ ਫਣ ਫੱਟੈ ।"
(ਪਾਰਸ, 324-3)

**ਕੋਲਕੇਤ** : "ਕੋਲਕੇਤ ਦਾਨਵ ਉਠਿ ਧਾਯੋ ।" (ਚਰਿਤ੍ਰ 52,75-1)

**ਕੌਸਤਕ ਮਨਿ** : (ਦੇਖੋ ਕੌਸਤਭਮਨਿ).
"ਕੌਸਤਭਮਨਿ ਦੀ ਥਾਂ ਭੁੱਲ ਨਾਲ ਕੌਸਤਕਮਨਿ ਲਿਖ ਦਿੱਤੀ ਹੈ.

**ਕੌਸਤਭਮਨਿ** : ਸਮੁਦ੍ਰ ਵਿਚੋਂ ਨਿਕਲੀ ਇਕ ਮਣਿ. ਜਿਸ ਨੂੰ ਵਿਸ਼ਨੂ ਗਲੇ ਪਹਿਰਦਾ ਹੈ.
"ਕੌਸਤਭਮਨਿ ਅਰੁ ਲੱਛਿਮੀ ਆਪਨ ਲਈ ਮੰਗਾਇ ।"
(ਚਰਿਤ੍ਰ 123, 22)

**ਕੌਚ ਬਿਹਾਰ** : (1) "ਰਾਜਾ ਕੌਚ ਬਿਹਾਰ ਕੋ ਬੀਰਦੱਤ ਤਿੱਹ ਨਾਮ ।"
(ਚਰਿਤ੍ਰ 207, 1)

(2) ਤੋਰਸਾ ਨਦੀ ਦੇ ਕਿਨਾਰੇ ਉੱਤਰੀ ਬੰਗਾਲ ਵਿਚ ਇਕ ਹਿੰਦੂ ਰਿਆਸਤ.

**ਕੌਰਵ** : (ਕੁਰੁਵੰਸ਼ੀ. ਰਾਜਾ ਧ੍ਰਿਤਰਾਸ਼ਟ੍ਰ ਦੇ ਬੰਸ਼ਜ).
"ਕਟੇ ਕੌਰਵੰ ਦੂਰ ਸਿੰਦੂਰ ਖੇਤੰ ।" (ਗਿਆਨ, 220-3)

"ਸਭ ਕੌਰਵ ਕੇ ਦਲਹਿ ਖਪਾਈ ।" (ਚਰਿਤ੍ਰ 320, 9-3)

**ਕਿੱਸਕ** : (ਕੇਸੂ-ਪਲ੍ਹਾਹ). "ਫੂਲੇ ਜਣ ਕਿੱਸਕ ਬਾਸੰਤੰ ।" (ਰਾਮਾਵ, 127-1)

**ਕੁੰਤੀ** : ਛਾਪੇ ਵਿਚ ( ˙ ) ਇਹ ਚਿੰਨ੍ਹ ਨਾ ਹੋਣ ਕਰਕੇ, ਭਾਰੀ ਅਨਰਥ ਹੋ ਗਯਾ ਹੈ- ਕੁੰਤੀ ਦੀ ਥਾਂ ਪਾਠ ਕੰ ਤੀ ਕਰ ਦਿੱਤਾ ਹੈ (ਦੇਖੋ ਕੁੰਤੀ).

**ਕੰਸ** : ਉਗ੍ਰਸੈਨ ਦੀ ਰਾਣੀ ਦੇ ਉਦਰ ਤੋਂ ਦਰੁਮਿਲ ਦੈਂਤ ਦਾ ਪੁਤ੍ਰ. ਮਥੁਰਾ ਦਾ ਰਾਜਾ. ਸ੍ਰੀ ਕ੍ਰਿਸ਼ਨ ਦਾ ਮਾਮਾ.

(1) "ਮੁਰ ਦਾਨਵ ਕੋ ਕੰਸਵਤਾਰਾ ।" (ਚਰਿਤ੍ਰ 320, 2)

(2) "ਕੰਸ ਕਉ ਕੇਸਨ ਤੇ ਗਹਿ ਕੇਸਵ ਭੂਪ ਮਨੋ ਬਦਲਾ ਵਹ ਲੀਨੋ ।" (ਕ੍ਰਿਸ਼ਨਾਵ, 1532-4)

**ਕੰਕ** : (ਇੱਕ ਬ੍ਰਾਹਮਣ). "ਕੰਕ ਨਾਮ ਦਿਜਰਬ ਇਕ ਸੁਨਾ ।
ਬਡ੍ਹੇ ਪੁਰਾਨ ਸ਼ਾਸਤ੍ਰ ਬਹੁ ਗੁਨਾ ।" (ਚਰਿਤ੍ਰ 27,1)

**ਕੰਚਨ ਸਿੰਘ** : (1) "ਰੰਘਗਰੀ ਰੰਘਰੋ ਬਸੈ ਕੰਚਨ ਸਿੰਘ ਸੁ ਨਾਮ ।" (ਚਰਿਤ੍ਰ 171,1)

(2) "ਆਗੇ ਹੁਇ ਕੰਚਨ ਸਿੰਘ ਚਲਯੋ...... ।" (ਕ੍ਰਿਸ਼ਨਾਵ, 1352-2)

**ਕੰਚਨ ਸੈਨ** : "ਕੰਚਨ ਸੈਨ ਦੈਂਤ ਤੱਹ ਭਾਰੋ ।" (ਚਰਿਤ੍ਰ 381, 4)

**ਕੰਚਨਦੇ** : "ਅਛਲ ਸੈਨ ਇੱਕ ਭੂਪ ਭਨਿੱਜੈ ।
ਕੰਚਨਦੇ ਤਾਂਕੇ ਘਰ ਨਾਰੀ ।" (ਚਰਿਤ੍ਰ 372, 2)

**ਕੰਚਨਪੁਰ** : "ਅਛਲ ਸੈਨ ਇਕ ਭੂਪ ਭਨਿਜੈ । ਕੰਚਨਪੁਰ ਕੋ ਰਾਜ ਕਮਾਵੈ ।" (ਚਰਿਤ੍ਰ 372,2)

**ਕੰਚਨ ਪ੍ਰਭਾ** : ਏਸ ਨੇ ਸਤ ਪਤੀ ਮਾਰੇ ਅਠਵੇਂ ਨਾਲ ਸਤੀ ਹੋਈ.
"ਕੰਚਨ ਪ੍ਰਭਾ ਜਾਦਜਾ ਰਹੇ ।" (ਚਰਿਤ੍ਰ 188, 1-1)

**ਕੰਚਨੀ** : (ਵੇਸ਼ਵਾ). "ਸ਼ਹਰ ਕਨੌਜ ਕੰਚਨੀ ਰਹੈ ।
ਦੁਰਗਦੱਤ ਰਾਜਾ ਬਸਿ ਭਯੋ ।" (ਚਰਿਤ੍ਰ 148,1)

**ਕੰਜ** : (ਕਮਲ ਫੁੱਲ).
"ਮਾਨਹੁ ਸ੍ਰਉਨ ਸਰੋਵਰ ਮੈ ਸਿਰ ਸਤ੍ਰਨ ਕੰਜ ਸੇ ਮੂੰਦ ਰਹੇ ਹੈ ।" (ਕ੍ਰਿਸ਼ਨਾਵ, 1430-4)

**ਕੰਜ ਪ੍ਰਭਾ** : "ਇੰਦ੍ਰ ਦੱਤ ਰਾਜਾ ਹੁਤੋ ਗੋਖਾ ਨਗਰ ਮਝਾਰ ।
ਕੰਜ ਪ੍ਰਭਾ ਰਾਨੀ ਰਹੈ ਜਾਂਕੋ ਰੂਪ ਅਪਾਰ ।" (ਚਰਿਤ੍ਰ 88,1)

**ਕੰਜਮਤੀ** : ਨੈਪਾਲੀ ਦੇ ਰਾਜਾ ਰੁਦ੍ਰ ਸਿੰਘ ਦੀ ਸ੍ਰੀ ਤਤ੍ਰਿਤਾ ਕ੍ਰਿਤ ਲੜਕੀ ਦੀ ਕੰਜਮਤੀ ਸਹਿਚਰੀ ਸੀ.
"ਕੰਜਮਤੀ ਇਕ ਸਹਿਚਰਿ ਲਈ ਬੁਲਾਇਕੈ ।" (ਚਰਿਤ੍ਰ 211, 4-1)

**ਕੰਧਾਰ** : ਫੌਜ. (1) "ਦੁਹਾਂ ਕੰਧਾਰਾ ਮੁਹ ਜੁੜੇ ਸੰਖ ਨਗਾਰੇ ਵੱਜੇ ।" (ਚੰਡੀਵਾ, 7-1)
(2) 1, ਇਕ ਦੇਸ 2, ਰਾਜਪੂਤਾਂ ਦਾ ਇਕ ਗੋਤ ਜੋ ਵੱਲ ਦੀ ਸੰਤਾਨ ਹੈ.

(3) ਅਫ਼ਗਾਨਿਸਤਾਨ ਦੇ ਕੰਧਾਰ ਇਲਾਕੇ ਦਾ ਪ੍ਰਧਾਨ ਨਗਰ.

**ਕੰਧਾਰੀ** : (ਕੰਧਾਰ ਦੇਸ ਦੇ). "ਕੰਧਾਰੀ ਹਰੇਵੀ ਇਰਾਕੀ ਨਿਸਾਕੇ ।"

(ਕਲਕੀ, 462-2)

"ਨ੍ਰਿਭੈ ਭਿੰਭਰੀ ਕਾਸ਼ਮੀਰੀ ਕੰਧਾਰੀ ।" (ਪਾਰਸ, 38-2)

**ਕਿੰਨਰ** : "ਕਿੰਨਰ ਗੰਧ੍ਰਬ ਗਾਨ ਕਰੈ ਗਨਿ ਜੱਛ ਅਪੱਛਰ ਨਿਰਤ ਦਿਖਾਏ ।"

(ਉਕਤਿ, 54-4)

**ਕਿਮਰ** : (ਪੁਲਿੰਗ). ਕੁਬੇਰ ਦੀ ਸਭਾ ਦੇ ਨਾਚ ਕਰਨ ਵਾਲੇ.

"ਕਹੂੰ ਭਏ ਕਿਨਰ ਪਿਸਾਚ ਕਹੂੰ ਪ੍ਰੇਤ ਹੋਂ ।" (ਅਕਾਲ ਉ, 12-1)

**ਕਿੰਨਰਨੀ** : (ਇਸਤ੍ਰੀ ਲਿੰਗ) (ਦੇਖੋ ਕਿਨਰ).

"ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਪੁਰ ਨਾਰਿ ।"

(ਚਰਿਤ੍ਰ 2,2)

**ਕਿੰਨ੍ਰਮਤੀ** : "ਕਿੰਨ੍ਰਮਤੀ ਤਿੱਹ ਰਾਜਦੁਲਾਰੀ । (ਚਰਿਤ੍ਰ 383, 1-3)

**ਕੰਬੋਜ** : (ਦੇਖੋ, ਕਾਬੋਜ).

**ਕਿੰਮਤ** : (ਇਕ ਪਹਾੜੀ ਸਰਦਾਰ).

"ਹਿੰਮਤ ਕਿੰਮਤ ਸਹਿਤ ਰਿਸਾਏ ।" (ਬਚਿਤ੍ਰ ਅ. 11, ਛੰਦ 54)

**ਕੁੰਕਮ ਦੇ** : ਕਹਿਲੂਰ ਦੇ ਰਾਜਾ ਅਤੇ ਸਾਦ ਦੀਆਂ ਰਾਨੀਆਂ,

ਕੁੰਕਮ ਦੇ ਘਨਸਾਰ ਦੇ ਯੌਂ ਸ੍ਰਵਨਨ ਸੁਨਿ ਪਾਇ ।

ਮਤੋ ਬੈਠਿ ਦੁਹੂੰਅਨ ਕਿਯੋ ਜੂਝਿ ਮਰਨ ਕੇ ਭਾਇ ।" (ਚਰਿਤ੍ਰ 122, 13)

**ਕੂੰਚਰੀ** : (ਸੱਪ ਦੀ ਕੰਜ).

"ਕੂੰਚਰੀ ਜਿਉਂ ਅਹਿਰਾਜ ਤਜੈ ਤਿਹ ਭਾਂਤ ਤਜੀ ਬ੍ਰਿਜਨਾਰ ਮੁਰਾਰੀ".

(ਕ੍ਰਿਸ਼ਨਾਵ, 949-4)

**ਕੁੰਜ** : ਚੁਫੇਰਿਓਂ ਬੇਲਾਂ ਅਤੇ ਝਾੜੀਆਂ ਨਾਲ ਘਿਰਿਆ ਜੰਗਲ ਦਾ ਟੁਕੜਾ ਪਰ ਵਿਚਕਾਰੋਂ ਖ਼ਾਲੀ.

"ਕੁੰਜ ਮੈ ਸਖੀ ਰਾਜ ਸਮੈ ਹਰਿ ਕੇਲ ਕਰੈ ਤੁਮ ਸੋ ਬਨ ਮੈਂ ।"

(ਕ੍ਰਿਸ਼ਨਾਵ, 718-1)

**ਕੁੰਜ ਗਲੀਨ** : ਸੰਘਣੇ ਜੰਗਲ ਵਿਚ ਦੀਆਂ ਪਗਡੰਡੀਆਂ.

"ਜਾਂਹੀ ਕੇ ਸੰਗ ਸੁਨੋ ਮਿਲਕੈ ਹਮ ਕੁੰਜਗਲੀਨ ਮੈਂ ਖੇਲ ਮਚਾਯੋ ।"

(ਕ੍ਰਿਸ਼ਨਾਵ, 947-1)

**ਕੁੰਤੀ** : ਮਥੁਰਾ ਪਤੀ ਰਾਜਾ ਸੂਰਸੈਨ ਦੀ ਪੁਤ੍ਰੀ. ਸ੍ਰੀ ਕ੍ਰਿਸ਼ਨ ਦੀ ਭੂਆ, ਰਾਜਾ ਪਾਂਡੁ ਦੀ ਰਾਣੀ, ਯੁਧਿਸ਼ਟਰ, ਭੀਮਸੈਨ, ਅਰਜੁਨ ਦੀ ਮਾਤਾ, ਅਸਲੋਂ ਇਸ ਦਾ ਨਾਉਂ ਪ੍ਰਿਥਾ ਸੀ, ਪਰ ਕੁੰਤਿ ਭੋਜ ਜੋ ਔਤ ਸੀ ਉਸ ਨੇ ਇਸ ਨੂੰ ਸੂਰਸੈਨ ਤੋਂ ਲੈ ਕੇ ਗੋਦੀ ਪਾ ਲਿਆ. ਇਸ ਲਈ ਇਸ ਦਾ ਨਾਉਂ ਕੁੰਤੀ ਪੈ ਗਿਆ.

"ਕੁੰਤੀ ਪੁਤ੍ਰ ਬਿਲੋਕਿ ਕੈ ਐਸੇ ਕਹਯੋ ਸੁਨਾਇ ।

ਮਤਸਦੇਸ ਮੈਂ ਬਨ ਘਨੋ ਤਹੀ ਬਿਹਾਰੈ ਜਾਇ।" (ਚਰਿਤ੍ਰ 137, 15-1)

**ਕੁੰਤੀ ਸੁਤ/ਕੁਤੀ ਪੁਤ੍ਰ** : "ਕੁੰਤੀ ਸੁਤ ਪਾਇਨ ਲਪਟਾਏ।" (ਕ੍ਰਿਸ਼ਨਾਵ, 2312-2)

**ਕੁੰਦਨਪੁਰੀ** : ਇਹ ਨਗਰ ਜਮਨਾ ਦੇ ਕੰਢੇ ਤੇ ਹੈ। ਏਥੋਂ ਹੀ ਰੁਕਮਣੀ ਨੂੰ ਸ੍ਰੀ ਕ੍ਰਿਸ਼ਨ ਬਦੋਬਦੀ ਸਿਸਪਾਲ ਤੋਂ ਖੋਹ ਲੈ ਗਿਆ ਸੀ.
"ਪਤਿ ਬਾਚਿ ਚੜ੍ਹੇ ਹਰਿ ਰਥੈ।
ਉਤ ਸਿਸਪਾਲ ਜੋਰਿ ਦਲ ਆਯੋ।
ਕੁੰਦਨਪੁਰੀ ਨਗਰ ਨਿਯਰਾਯੋ।" (ਚਰਿਤ੍ਰ 320, 13)

**ਕੁੰਭ** : ਕੁੰਭਕਰਣ ਦਾ ਪੁਤ੍ਰ, ਰਾਵਣ ਦਾ ਭਤੀਜਾ. ਅਕੁੰਭ ਦਾ ਵੱਡਾ ਭਾਈ).
"ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤ ਹੂੰ ਸਿੰਧ ਹਥੀਆਰ ਪਖਾਰੇ।"
(ਬਚਿਤ੍ਰ ਅ. 1,95,3)

**ਕੁੰਭ ਕਰਣ/ਕੁੰਭ ਕਰਨ/ਕੁੰਭ ਕਾਣੰ/ਕੁੰਭ ਕਾਨੰ** : ਘੜੇ ਜੈਸੇ ਕੰਨਾਂ ਵਾਲਾ ਰਾਖਸ—ਰਾਵਣ ਦਾ ਛੋਟਾ ਭਾਈ. ਕੇਕਸੀ ਦੇ ਉਦਰ ਤੋਂ ਵਿਸ੍ਰਵਾ ਦਾ ਪੁਤ੍ਰ.
"ਕੁੰਭਕਰਨ ਪਦ ਆਦਿ ਕਹਿ ਅਰਦਨ ਬਹੁਰ ਬਖਾਨ"
(ਸਨਾਮਾ, 230-1)
"ਹਨੇ ਬਾਣ ਤਾਣੰ ਝਿਣਗੰ ਕੁੰਭਕਾਣੰ।" (ਰਾਮਾਵ, 439-4)
"ਬਲੀ ਕੁੰਭਕਾਨੰ ਤਊ ਨਾਹਿ ਜਾਗਿਯੰ।" (ਰਾਮਾਵ, 415-4)

**ਕੁੰਭਾਰ** : (ਘੁਮਿਆਰ). "ਤਾਰ ਕੁੰਭਾਰ ਲੈ ਹਾਥ ਬਿਖੈ ਚਾਕਤੇ ਕੁੰਭ ਤੁਰੰਤ ਉਤਾਰਯੋ।"
(ਕ੍ਰਿਸ਼ਨਾਵ, 1784-4)

**ਕੁੰਭੀ ਨਰਕ** : ਉਹ ਨਰਕ ਜਿਸ ਵਿੱਚ ਮਾਸ ਖਾਣ ਵਾਲੇ ਉਬਲਦੇ ਤੇਲ ਵਿਚ ਸਾੜੇ ਜਾਂਦੇ ਹਨ.
"ਕੁੰਭੀ ਨਰਕ ਬਚਿ ਤਬ ਪਰਿਹੌਂ।" (ਚਰਿਤ੍ਰ 210, 5)

**ਕਾਂਗੜਾ** : ਕਟੋਚ ਰਾਜਪੂਤਾਂ ਦੀ ਰਾਜਧਾਨੀ. ਪੰਜਾਬ ਦਾ ਇਕ ਜ਼ਿਲ੍ਹਾ.
"ਧਰਮਸਾਲਾ ਇਸ ਦਾ ਪ੍ਰਧਾਨ ਨਗਰ ਹੈ.
ਤਬੈ ਕੋਪੀਯੰ ਕਾਂਗੜੇਸੰ ਕਟੋਚ......" (ਬਚਿਤ੍ਰ ਨਾ, ਅ. 12, 26)

**ਕਾਂਧਲ** : "ਚਾਂਭਾਂ ਜਾਟ ਹਮਾਰੇ ਰਹੈ।
ਕਾਂਧਲ ਤਾਂਕੀ ਤ੍ਰਿਯ ਸੌ ਰਹਈ।" (ਚਰਿਤ੍ਰ 54, 3)

**ਕਾਂਧਲ ਦੇ** : "ਕਾਧਲਵਤ ਰਾਜਾ ਥੋ ਜਹਾਂ।
ਕਾਂਧਲਦੇ ਆਗੇ ਜੌਹ ਰਾਨੀ।" (ਚਰਿਤ੍ਰ 336, 18, 3)

**ਕਾਂਧਲਵਤ** : (ਸਰੋਹੀ ਦਾ ਰਾਜਾ). (ਕਾਧਲ ਦੇ ਰਾਨੀ ਦਾ ਪਤਿ)
"ਕਾਂਧਲਵਤ ਰਾਜ ਥੋ ਜਹਾਂ।" (ਚਰਿਤ੍ਰ 336, 18-1)

**ਕ੍ਰਿਸ਼ਨ** : ਦੇਵਕੀ ਦੇ ਉਦਰ ਤੋਂ ਵਸੁਦੇਵ ਦਾ ਪੁਤ੍ਰ. ਗ੍ਰੰਥਾਂ ਵਿਚ ਇਸ ਨੂੰ ਵਿਸ਼ਨੂੰ ਦਾ ਅੱਠਵਾਂ ਅਵਤਾਰ ਲਿਖਿਆ ਹੈ.

"ਬ੍ਰਹਮਾਂ ਕਰੀ ਬਿਸ਼ਨੁ ਕੀ ਸੇਵਾ ।
ਤੇ ਤੇ ਭਏ ਕ੍ਰਿਸ਼ਨ ਜਗ ਦੇਵਾ ।" (ਚਰਿਤ੍ਰ 320, 1-4)
"ਬਾਰਹ ਸਾਲ ਬਿਤੀਤ ਭਏ ਤੁ ਲਗੇ ਤਬ ਕਾਨ੍ਹ ਚਰਾਵਨ ਗਈ ।"
(ਕ੍ਰਿਸ਼ਨਾਵ, 189-1)

ਭੂਮਾਸਰ ਦੈਤ ਨੇ ਸੋਲਾਂ ਹਜ਼ਾਰ ਰਾਜ ਕੰਨਯਾ ਕੈਦ ਕਰ ਰੱਖੀਆਂ ਸਨ, ਬੀਸ ਹਜ਼ਾਰ ਇਕੱਠੀਆਂ ਹੋਣ ਪਰ ਉਨ੍ਹਾਂ ਨੂੰ ਬਿਆਹੁਣਾ ਚਾਹੁੰਦਾ ਸੀ. ਪਰ ਸ੍ਰੀ ਕ੍ਰਿਸ਼ਨ ਨੇ ਜੰਗ ਵਿਚ ਭੂਮਾਸਰ ਨੂੰ ਮਾਰ ਕੇ
"ਸੋਰਹ ਸਹਸ੍ਰ ਸੁੰਦਰੀ ਆਪਹਿ ਲਈ ਬਿਵਾਹਿ ।" (ਕ੍ਰਿਸ਼ਨਾਵ, 2143-9)

**ਕ੍ਰਿਸ਼ਨ ਸਿੰਘ** : (1) "ਗਾਜਤ ਕ੍ਰਿਸ਼ਨ ਸਿੰਘ ਜਹਾਂ ।" (ਚਰਿਤ੍ਰ 142, 5)
(2) "ਕ੍ਰਿਸ਼ਨ ਸਿੰਘ ਕੋ ਤਬ ਖੁਸ ਕੀਯੋ ।" (ਕ੍ਰਿਸ਼ਨਾਵ, 1354)

**ਕ੍ਰਿਸ਼ਨ ਕਲਾ** : "ਕ੍ਰਿਸ਼ਨ ਕਲਾ ਇਕ ਸਹਚਰੀ ਪਠੈ ਦਈ ਨ੍ਰਿਪ ਤੀਰ ।"
(ਚਰਿਤ੍ਰ 160, 4)

**ਕ੍ਰਿਸ਼ਨ ਕੁਅਰਿ** : (ਬੰਗਸ ਦੇ ਰਾਜਾ ਬਿਸ਼ਨ ਸਿੰਘ ਦੀ ਰਾਨੀ);
"ਕ੍ਰਿਸਨ ਕੁਅਰਿ ਤਾਂਕੋ ਪਟਰਾਨੀ." (ਚਰਿਤ੍ਰ 113, 2)

**ਕ੍ਰਿਸ਼ਨਾ** : (ਦੱਖਣੀ ਨਦੀ ਜੋ ਪੱਛਮੀ ਘਾਟ ਤੋਂ ਨਿਕਲ ਕੇ ਬੰਗਾਲ ਖਾੜੀ ਵਿਚ ਜਾ ਮਿਲਦੀ ਹੈ) "ਕ੍ਰਿਸ਼ਨਾ ਆਦਿ ਉਚਾਰਕੇ ।" (ਸਨਾਮਾ, 334-1)

**ਕ੍ਰਿਤ ਵਰਮਾ** : (1) (ਕਵਚਧਾਰੀ).
(2) ਯਦੁਵੰਸੀ ਕਨਕ ਦਾ ਪੁਤ੍ਰ ਕ੍ਰਿਤਵੀਰਯ ਦਾ ਭਾਈ ।
"ਕ੍ਰਿਤ ਵਰਮਾ ਕੀ ਬਾਤ ਸੁਨਤ ਤਿਨ ਯੋਂ ਕਹਯੋ ।"
(ਕ੍ਰਿਸ਼ਨਾਵ, 2072-1)

**ਕ੍ਰਿਤਾਕਤ ਸਿੰਘ** : "ਸਿੰਘ ਕ੍ਰਿਤਾਸਤ ਆਹਵ ਮੈਂ ਕਬਿ ਰਾਮ ਕਹੈ ਰਿਸ ਕੋ ਅਤਿ ਧਾਯੋ ।"
(ਕ੍ਰਿਸ਼ਨਾਵ, 1357)

**ਕ੍ਰਿਪਾ** : (ਕ੍ਰਿਪਾਚਾਰਯ).
"ਨਹਿ ਭੀਖਮ ਦ੍ਰੋਣ ਕ੍ਰਿਪਾ ਅਰੁ ਦ੍ਰੋਣਜ ।" (ਚੰਡੀ ਚ, 1)

**ਕ੍ਰਿਪਾਸਿੰਧ** : (ਅਕਾਲ ਪੁਰਖ).
"ਕ੍ਰਿਪਾਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋ ਪਰ ਹੋਇ ।
ਰਚੋਂ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ ।" (ਉਕਤਿ, 2-1)

**ਕ੍ਰਿਪਾ ਸਿੰਧ ਕਾਲੀ** : (ਤੋਪ ਦਾ ਨਾਉਂ ਹੈ).
ਕ੍ਰਿਪਾਸਿੰਧ ਕਾਲੀ ਗਰਜੀ ਕਰਾਲੰ ।" (ਬਚਿਤ੍ਰ, ਅ. 10-5)

**ਕ੍ਰਿਪਾ ਕਰਣ** : "ਦ੍ਰੋਣਜ ਦ੍ਰੋਣ ਕ੍ਰਿਪਾ ਕਰਣ ਭੂਰ ਸ੍ਰਵਾ ਕੁਰ ਰਾਇ ।"
(ਚਰਿਤ੍ਰ 137, 27)

**ਕ੍ਰਿਪਾਚਾਰਜ** : (ਰਾਜਾ ਪ੍ਰੀਛਤ ਨੂੰ ਅਸਤ੍ਰ ਸ਼ਸਤ੍ਰ ਦੀ ਵਿਦਯਾ ਸਿਖਾਉਣ ਵਾਲਾ ਗੁਰੂ).
"ਕ੍ਰਿਪਾ ਚਾਰਜਹਿ ਬਹੁਰਿ ਮੂਰਛਨਾ ਕਰਿ ਲਯੋ ।" (ਚਰਿਤ੍ਰ 137, 31)

**ਕ੍ਰਿਪਾ ਦਿਜ** : (ਕ੍ਰਿਪਾਚਾਰਜ).

"ਭੀਖਮ ਆਗੈ ਭਯੋ ਸੰਗ ਭਾਨੁ ਜ ਦ੍ਰੋਣ ਕ੍ਰਿਪਾ ਦਿਜ ਸਾਥ ਪਧਾਰਯੋ ।"

(ਕ੍ਰਿਸ਼ਨਾਵ, 1626-2)

**ਕ੍ਰਿਪਾਨਾਥ ਜੋਗੀ** :

"ਕ੍ਰਿਪਾਨਾਥ ਜੋਗੀ ਤਹਾਂ, ਜਾ ਸਮ ਰੂਪ ਨ ਔਰ ।" (ਚਰਿਤ੍ਰ 143, 3)

**ਕ੍ਰਿਪਾਨੰਦ** : ਰੂਪ ਕੁਅਰ ਦੇ ਘਰ ਜਦ ਕ੍ਰਿਪਾ ਨੰਦ ਨੇ ਜਨਮ ਲਿਆ, ਤਦ ਮਿਸ੍ਰ ਨੇ ਉਸ ਨੂੰ ਉਪਦੇਸ਼ ਦਿੱਤਾ.

"ਪਰ ਨਾਰ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ।"

(ਚਰਿਤ੍ਰ 258, 11-3)

**ਕ੍ਰਿਪਾਬੁਧ** : (ਕ੍ਰਿਪਾ ਦਾ ਬਦਲ)

"ਜਿਤ ਜਿਤ ਜਾਤ ਕੁਅਰ ਮਗ ਭਯੋ ।
ਜਾਨੁਕ ਬਰਖਿ ਕ੍ਰਿਪਾਬੁਦ ਗਯੋ ।" (ਚਰਿਤ੍ਰ 255, 4-2)

**ਕ੍ਰਿਪਾਰਾਮ** : "ਕ੍ਰਿਪਾਰਾਮ ਗਾਜੀ ।
ਲਹਿਯੋ ਸੈਨ ਭਾਜੀ ।" (ਬਚਿਤ੍ਰ ਅ. 11, 60-3)

**ਕ੍ਰਿਪਾਲ ਕਟੋਚੀਆ** : (ਕਾਂਗੜੇ ਦਾ ਰਾਜਾ).

ਕਟੋਚ ਗੋਤ ਦਾ ਹੋਣ ਕਰਕੇ ਏਸ ਨੂੰ ਕ੍ਰਿਪਾਲ ਕਟੋਚੀਆ ਕਹਿੰਦੇ ਸੇ.

**ਕ੍ਰਿਪਾਲਚੰਦ** : (ਦੇਖੋ ਕਿਰਪਾਲ ਚੰਦ).

"ਕਰੀ ਢਕ ਢੌਅੰ ਕਿਰਪਾਲ ਚੰਦੰ......" (ਬਚਿਤ੍ਰ ਅ. 9, 4)
"ਕ੍ਰਿਪਾਲੰ (ਚੰਦ) ਕਰੁਧੰ । ਕੀਯੋ ਜੁੱਧ ਸੁੱਧੰ ।" (ਬਚਿਤ੍ਰ ਅ. 9, 13)

**ਕ੍ਰਿਪਾਲ ਦਾਸ** : (ਦੇਖੋ ਕਿਰਪਾਲ ਦਾਸ).

**ਕ੍ਰਿਪਾਵਤ ਸਿੰਘ** : "ਸਿੰਘ ਧਨੇਸ ਕ੍ਰਿਪਾਵਤ ਸਿੰਘ ਸੁ ਜੋਬਨ ਸਿੰਘ ਮਹਾਂ ਬਰ ਪਾਯੋ ।"

(ਕ੍ਰਿਸ਼ਨਾਵ, 1402-2)

**ਕ੍ਰਿਪੀ** : ਦ੍ਰੋਣਾਚਾਰਜ ਦੀ ਇਸਤ੍ਰੀ ਅਤੇ ਅਸ਼੍ਵਥਾਮਾ ਦੀ ਮਾਤਾ ਸੀ. (ਦੇਖੋ, ਕ੍ਰਿਪੀਸੁਤ)

**ਕ੍ਰਿਪੀਸੁਤ** : (ਅਸ਼੍ਵਥਾਮਾ). "ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀਸੁਤ ।"

(ਕ੍ਰਿਸ਼ਨਾਵ, 1010-1)

**ਕ੍ਰੀਚਕ** : (1) ਪ੍ਰਾਤ ਸਮੈ ਕ੍ਰੀਚਕ ਰਿਸਿ ਭਰੇ । (ਚਰਿਤ੍ਰ 184, 11) (ਦੇਖੋ ਕੀਚਕ)

(2) ਕੀਚਕ ਦੇ ਬੰਸਜ.

**ਕਰੂਰ ਕਰਮ** : "ਕਰੂਰ ਕਰਮ ਇਕ ਰਾਛਸ ਨਾਮਾ ।" (ਕ੍ਰਿਸ਼ਨਾਵ, 1471-1)

**ਕਰੂਰਕੇਤ** : (1) "ਕਰੂਰਕੇਤ ਦਾਨਵ ਇਕ ਧਾਯੋ ।" (ਚਰਿਤ੍ਰ 52, 65)

(2) "ਰਾਧਾਵਤੀ ਨਗਰ ਦਾ ਰਾਜਾ ।" (ਚਰਿਤ੍ਰ 223, 1-3)

"ਕਰੂਰ ਦੈਤ ਜਿੱਹ ਨਾਮ ਵਡੋ ਦੈਤ ਬਲਵੰਤ ਅਤਿ ।"

(ਕ੍ਰਿਸ਼ਨਾਵ, 1474)

**ਕਰੂਰ ਧੁਜ** : (ਇਕ ਦੈਂਤ).

"ਗਿਰ ਸੋਂ ਦਿਖਾਈ ਦੇਤ ਕਰੂਰ ਧੁਜ ਆਹਵ ਮੈਂ ।"
(ਕ੍ਰਿਸ਼ਨਾਵ, 1300-1)

**ਕਰੂਰਬਰਸ** : (ਸੱਢੀ ਕੁਲ ਦਾ ਵਡਾਰੂ).
"ਕਰੂਰਬਰਸ ਤੀਸਰ ਜਗ ਠਯੋ ।" (ਬਚਿਤ੍ਰ, ਅ. 1, 11)

**ਕਰੂਰਾਡ** : (ਇਕ ਦੈਂਤ, ਡਰਾਉਣੀ ਅੱਖਾਂ ਵਾਲਾ).
"ਬਿੜਾਲਾਡਹੰਡੀ ਕਰੂਰਾਡ ਘਾਯਾ ।" (ਚਰਿਤ੍ਰ 226, 1)

**ਕ੍ਰਾਂਡ** : (ਬਾਂਸ ਦੀ ਚਠਪ ਦਾ ਨੌਂ ਗੱਠਾਂ ਵਾਲਾ ਧਨੁੱਖ).
"ਤਾਂ ਪਾਛੇ ਕੁਰਿਰਾਵ ਕ੍ਰਾਂਡ ਭੇ ਮਾਰਯੋ ।" (ਚਰਿਤ੍ਰ 137, 30-2)

(ਖ)

**ਖਸ਼ਟ ਨੈਣ** : (ਤ੍ਰਿਸਿਰ) ਛੀ ਨੇਤ੍ਰਾਂ ਵਾਲਾ, ਰਾਵਣ ਦਾ ਪੁੱਤ੍ਰ. ਇਸ ਨੂੰ ਹਨੂਮਾਨ ਨੇ ਲੰਕਾ ਯੁੱਧ ਵਿੱਚ ਮਾਰਿਆ ਸੀ.
"ਹਨਯੋ ਖਸ਼ਟ ਨੈਣੰ ।" (ਰਾਮਾਵ, 443)
ਖਰ ਦੈਤ ਦਾ ਸੈਨਾਨੀ, ਇਹ ਦੰਡਕਵਨ ਵਿਚ ਰਹਿੰਦਾ ਸੀ.
(ਦੇਖੋ, ਤ੍ਰਿਮੁੰਡ).

**ਖਸੀਯਾ** : (ਖੱਸੀ ਬੱਕਰੇ). "ਖਸੀਯਾ ਅਧਿਕ ਸੰਗ ਲੈ ਆਏ ।" (ਚਰਿਤ੍ਰ 52, 46-2)

**ਖਗਇਸ/ ਖਗਿਸ/ ਖਗਪਤਿ/ ਖਗਰਾਜ/ਖਗੇਸ਼/ ਖਗਰੋਹ/ ਖਗਾਸਨ/** : (ਗਰੁੜ).
"ਖੰਡ ਖੰਡ ਹ੍ਵੈ ਗਿਰੇ ਖਗਿਸ ਕੇ ਸਰ ਲਾਗੇ ।" (ਚਰਿਤ੍ਰ 203, 13)
"ਖਗਪਤਿ ਅਸਤ੍ਰ ਤਜਾ ਤਬ ਕਾਲਾ ।" (ਚਰਿਤ੍ਰ 405, 259)
"ਖਗਰਾਜ ਮਨੋ ਅਹਿਰਾਜ ਗਹਯੋ ।" (ਕ੍ਰਿਸ਼ਨਾਵ, 1507)
"ਸੁ ਮਨੋ ਉਰਗੇਸ਼ ਖਗੇਸ਼ ਕੇ ਤ੍ਰਾਸ ਤੇ ਧਾਇਕੈ ਜਾਇ ਦੁਰਯੋ ਬਨ ਮੈ ।"
(ਕ੍ਰਿਸ਼ਨਾਵ, 1416)
(ਗਰੁੜ ਦੀ ਸਵਾਰੀ ਕਰਨ ਵਾਲਾ ਵਿਸ਼ਨੂੰ).

**ਨੋਟ** : (ਵਿਕਟੋਰੀਆ ਗਾਰਡਨ ਬੰਬੇ ਦੇ ਅਜਾਇਬ ਘਰ ਤੋਂ ਨੋਟ ਲਿਆ. ਦੇਵਤਿਆਂ ਦੀਆਂ ਸਵਾਰੀਆਂ ਪ੍ਰਥਾਇ).
1. ਸ਼ਨੀ—ਕਾਉਂ, 2. ਕਾਮ—ਤੋਤਾ, 3. ਬਿਸਨੂ—ਗਰੜ, 4. ਬ੍ਰਹਮਾ—ਹੰਸ, 5. ਕਾਰਤਿਕ—ਮੋਰ

**ਖੱਚਰ** : (ਘੋੜੀ ਅਤੇ ਗਧੇ ਦੇ ਮੇਲ ਤੋਂ ਪੈਦਾ ਹੋਇਆ ਬੱਚਾ) (ਦੇਖੋ, ਪਸ਼ੂ).

**ਖਟਅੰਗ** : (ਦੇਹ, ਸਰੀਰ). ਜਿਸ ਦੇ ਛੀ ਅੰਗ ਹਨ.
"ਖਟਅੰਗ ਪਾਣਿ ਉਛਾਲੀਅੰ ।" (ਚੰਡੀ ਚ, 2, 218, 2)

**ਖਟ ਸ਼ਾਸਤ੍ਰ** : "ਖਟ ਸ਼ਾਸਤ੍ਰ ਕੀਨ ਪ੍ਰਕਾਸ਼ ।" (ਬ੍ਰਹਮਾਵ, ਖਟਰਿਖ 4-1)

**ਖਟ ਦਰਸ਼ਨ** : "ਖਟ ਦਰਸ਼ਨ ਕੋ ਮਾਨਈ ਰਾਖਤ ਸਭ ਕੋ ਭਾਵ ।" (ਚਰਿਤ੍ਰ 97, 1)

**ਖਟ ਖਕ੍ਰ ਧੁਜ** : ਤਾਲਕੇਤ ਖਟ ਬਕ੍ਰ ਧੁਜ ਜੋਧਾ ਹੁਤੇ ਬਸੇਖ । (ਚਰਿਤ੍ਰ 52, 44)

**ਖਟਬਦਨ** : "ਸਿਖੀ ਬਾਹਨ ਅਰ ਬਦਨ ਸੁ ਯਾਹੀ ਤੇ ਧਰੈ ।" (ਚਰਿਤ੍ਰ 336 8)

**ਖਟ ਮੁਖ** : ਖਟ ਮੁਖ ਰਮਾ ਗਨੇਸ ਪੁਨਿ ਸਿੰਵੀ ਰਿਖ ਘਨ ਸਜਾਮ ।

(ਕ੍ਰਿਸ਼ਨਾਵ, 1727, 1)

**ਖਟਰਿਤੁ/ਖਟਰੁਤ** : ਛੀ ਰੁੱਤਾਂ. ਸਾਲ ਵਿਚ ਦੋ-ਦੋ ਮਹੀਨੇ ਦੇ ਛੀ ਮੌਸਮ.

(1) ਚੇਤ ਬਸਾਖ—"ਵਸੰਤ"
(2) ਜੇਠ ਹਾੜ—"ਗ੍ਰੀਖਮ"
(3) ਸਾਉਣ ਭਾਦੋਂ—"ਪਾਵਸ"
(4) ਅੱਸੂ ਕੱਤਕ—"ਸਰਦ"
(5) ਮੱਘਰ ਪੋਹ—"ਹਿਮ"
(6) ਮਾਘ ਫੱਗਣ—"ਸ਼ਿਸਿਰ"

**ਖੱਟਾ** : (ਖੱਟੇ ਦਾ ਫਲ).

"ਰੁੰਡ ਗਿਰਜੋ ਜਨ ਪੇਡਿ ਗਿਰਯੋ, ਇਮ ਮੁੰਡ ਪਰਜੋ ਜਨ ਡਾਰ ਤੇ ਖੱਟਾ ।"

(ਕ੍ਰਿਸ਼ਨਾਵ, 109-4)

**ਖਤਿਯਾ** : (ਟੋਆ, ਖਾਤਾ).

"ਖਤਿਯਾ ਪਰੇ ਰਾਵਜੂ ਪਾਏ ।" (ਚਰਿਤ੍ਰ 194, 5)

**ਖਤ੍ਰਖੇਤਾ** : (ਸ਼ੁੱਧ ਛਤ੍ਰੀ ਸੰਤਾਨ).

"ਦੋਊ ਖਤ੍ਰਖੇਤਾ ।" (ਗਿਆਨ 232)

**ਖਤਰੇਸ** : (ਸ਼੍ਰੋਮਣੀ ਯੋਧੇ). "ਕੀਨੇ ਸੁ ਜ਼ੇਰ ਖ਼ੂਨੀ ਖਤ੍ਰੇਸ ।" (ਮਨੁਰਾਜਾ, 14-1)

**ਖੱਪਰ** : (ਸਿਰ ਦਾ ਖੋਪਰ ਲਹੂ ਪੀਣ ਦਾ ਬਾਟਾ).

"ਜੁਗਨਿ ਆਨ ਫਿਰੀ ਚਹੂੰ ਓਰ ਤੇ ਸੀਸ ਜਟਾ ਕਰਿ ਖੱਪਰ ਭਾਰੇ ।"

(ਉਕਤਿ, 170-3)

**ਖਪਰਾਲੀ** : (ਯੋਗਿਨੀ ਕਾਲੀ).

"ਹਸੀ ਖਪਰਾਲੀ." (ਬਚਿਤ੍ਰ, ਅ. 3, 23)

**ਖਪਰੀ** : (ਸ਼ਿਵ ਜੋਗਣੀ, ਖਪਰਧਾਰੀ).

**ਖਮਾ** : (ਦੇਖੋ ਧਰਤੀ).

**ਖਰ** : (ਦੇਖੋ, ਦੂਖਣ).

ਇਕ ਰਾਖਸ. ਦੂਖਣ ਦਾ ਭਾਈ. ਖਰ ਸ੍ਰੀ ਰਾਮਚੰਦ੍ਰ ਨੇ ਦੰਡਕ ਬਨ ਵਿਚ ਮਾਰਿਆ ਸੀ.

"ਖਰ ਦੂਖਣ ਮਾਰ ਬਹਾਇ ਦਏ ।" (ਰਾਮਾਵ, 347-1)

**ਖਲ** : (1) (ਦਾਣਿਆਂ ਦਾ ਪਿੜ, ਮੂਰਖ).

"ਲੈ ਕਿਰਸਾਨ ਮਨੋ ਤੰਗੁਲੀ ਖਲ ਦਾਨਨ ਜਯੋ ਨਭ ਬੀਚ ਉਡਾਈ ।"

(ਕ੍ਰਿਸ਼ਨਾਵ, 200-4)

(2) (ਮੂਰਖ). "ਖਲ ਖੰਡ ਖੰਡ ਬਿਹੰਡ ਕੇ ਅਰਿ ਦੰਡ ਦੰਡ ਬਡੋ ਦੀਯੋ ।"

(ਕਲਕੀ, 562-1)

**ਖਲਦਲ** : (ਮੂਰਖਾਂ ਦਾ ਟੋਲਾ).

"ਖਲਦਲ ਹਰਣੰ ਦੁਸ਼ਟ ਬਿਡਰਣੰ ਅਸਰਣ ਸਰਣੰ ਅਮਿਤ ਗਤੰ।"
(ਗਿਆਨ 30-1)

**ਖੜਗ ਸੀ/ਖੜਗ ਸਿੰਘ/ਖੜਗੇਸ :** "ਤਕਿ ਝੁਝ ਸਿੰਘ ਕ ਖੜਗ ਸੀ ਖੜਗ ਲੀਯੋ ਕਰਿ ਕੋਪ।"
(ਕ੍ਰਿਸ਼ਨਾਵ, 1431-1

"ਖੜਗ ਸਿੰਘ ਅਤਿ ਲਰਤ ਹੈ ਰਸ ਰੁਦ੍ਰਹਿ ਅਨੁਰਾਗ।"
(ਕ੍ਰਿਸ਼ਨਾਵ, 1386, 1)

"ਖੜਗੇਸ਼ ਕ੍ਰਿਪਾਨ ਕੀ ਤਾਨ ਦਈ ਬਿਨ ਪ੍ਰਾਨ ਕਰਜੋ ਗਿਰ ਭੂਮ ਪਰਜੋ।"
(ਕ੍ਰਿਸ਼ਨਾਵ, 1667-4)

ਉਪਰ ਲਿਖੇ ਤਿੰਨੇ ਨਾਮ ਰਾਜਾ ਖੜਗ ਸਿੰਘ ਦੇ ਹਨ. ਇਹ ਜਰਾਸਿੰਘ ਦਾ ਮਿਤ੍ਰ ਇਕ ਅਦੁਤਿ ਯੋਧਾ ਸੀ. ਇਸ ਨੇ ਜੰਗ ਵਿਚ ਸ੍ਰੀ ਕ੍ਰਿਸ਼ਨ ਨੂੰ ਕਈ ਵਾਰ ਹਾਰ ਦਿੱਤੀ ਅੰਤ ਨੂੰ ਸ੍ਰੀ ਕ੍ਰਿਸ਼ਨ ਦੇ ਹੱਥੋਂ ਛਲ ਨਾਲ ਮਾਰਿਆ ਗਿਆ। ਨਾਮ ਦਾ ਕਾਰਨ.

"ਖਟਮੁਖ ਰਮਾ ਗਨੇਸ਼ ਪੁਨਿ ਸਿੰਡੀ ਰਿਖ ਘਨਸਯਾਮ।
ਆਦਿ ਬਰਨ ਬਿਧਿ ਪੰਚ ਲੈ ਧਰਯੋ ਖੜਗ ਸਿੰਘ ਨਾਮ।"
(ਕ੍ਰਿਸ਼ਨਾਵ, 1727)

"ਉਦਰ ਮਾਂਝ ਬਸ ਮਾਸ ਦਸ ਤਜਿ ਭੋਜਨ ਜਲ ਪਾਨ।
ਰਿਪ ਜੀਤਨ ਕੋ ਬਰ ਲੀਓ ਖੜਗ ਸਿੰਘ ਬਲਵਾਨ।
ਬਹੁਰਿ ਤਪਸਯਾ ਬਨ ਕਰੀ ਦੁਆਦਸ ਬਰਖ ਪ੍ਰਮਾਨ।
ਪਵਨ ਅਹਾਰੀ ਹੁਇ ਰਹਿਓ ਬਰੁਦੀਨੋ ਭਗਵਾਨ।"
(ਕ੍ਰਿਸ਼ਨਾਵ, 1737, 1738)

**ਖੜਗਕੇਤ :** (ਅਕਾਲਪੁਰ). "ਖੜਗਕੇਤ ਅਸੁ ਕਿਯਾ ਤਮਾਸ਼ਾ।"
(ਚਰਿਤ੍ਰ 405, 247)

**ਖੜਗ ਧੁਜ :** (ਅਕਾਲਪੁਰਖ=ਅਸਿਕੇਤ).

(i) "ਆਨਿ ਮਾਰੇ ਖੜਗਧੁਜ ਸੋਂ ਨ ਚਲੇ ਪਗ ਦ੍ਵੈ ਬਿਮੁਖਾਵ ਹ੍ਵੈ ਕੈ।"
(ਚਰਿਤ੍ਰ 405, 277-4)

(ii) "ਇਤ ਓਰ ਹਲਾਯੁਧ ਜੁਧੁ ਕਰੈ ਉਤ ਸ੍ਰੀ ਖੜਗਧੁਜ ਕੋਪ ਭਰਯੋ ਹੈ।"
(ਕ੍ਰਿਸ਼ਨਾਵ, 1767-1)

**ਖੜਗੇਸ :** (ਦੇਖੋ ਖੜਗ ਸੀ).

**ਖੜਾਨਨ :** "ਆਇ ਖੜਾਨਨ ਕੋ ਜਬ ਹੀ ਗਜ ਆਨਨ ਛਾਡਿ ਕੇ ਖੇਤ ਪਰਾਯੋ।"
(ਕ੍ਰਿਸ਼ਨਾਵ, 1516, 4)

**ਖਾਤਿਮਾ ਬਾਨੋ :** "ਪੀਰ ਮੁਹੰਮਦ ਤੱਹ ਇਕ ਕਾਜੀ।
ਧਾਮ ਖਾਤਿਮਾ ਬਾਨੋ ਨਾਰੀ।" (ਚਰਿਤ੍ਰ 392, 2-3)

**ਖਾਨ :** "ਖਾਨ ਪਠਾਨ ਢੁਕੇਰਿਸੀ ਕੈ ਕੈ।" (ਚਰਿਤ੍ਰ 405, 200-1)

**ਖਾਨਤਤਾਰ :** "ਅਭੈਸਾਂਡ ਰਾਜਾ ਇਕ ਭਾਰੋ।

......ਖ਼ਾਨਤਤਾਰ ਖੇਤ ਤਿਨਮਾਰੋ ।" (ਚਰਿਤ੍ਰ 122, 1-3)

**ਖਾਨ ਨਬੀ** : "ਖਾਨ ਨਬੀ ਕੈ ਰਿੰਦੈ ਲਗਾਈ ।" (ਚਰਿਤ੍ਰ 126, 5-2)

**ਖਾਨ ਨਿਹੰਗ** : "ਖ਼ਾਨ ਨਿਹੰਗ ਭੜੰਗ ਜੁਆਨਾ ।" (ਚਰਿਤ੍ਰ 405, 202-2)

**ਖ਼ਾਨ ਮੁਹੰਮਦ** : "ਖਾਨ ਮੁਹੰਮਦ ਲੈ ਮਲੇਛ ਗਨ ।" (ਚਰਿਤ੍ਰ 405, 204-2)

**ਖਾਮੀਰ** : "ਲਿਖਿ ਐਸੇ ਖਾਮੀਰ ਪਠਯੋ ।" (ਚਰਿਤ੍ਰ 195, 3)

**ਖੀਰ** : (ਦੁੱਧ, ਤਸਮਈ, ਦਹੀਂ).

(1) "ਖੀਰ ਭਰਯੋ ਜਬਹੀ ਤਿੱਹ ਕੋ ਕੁਚੁ ਭਉ ਹਰਿਜੀ ਤਬ ਹੀ ਫੁਨਿ ਜਾਗੇ ।" (ਕ੍ਰਿਸ਼ਨਾਵ, 139-1)

(2) "ਖੀਰ ਭਰੀ ਜੱਹ ਦੇਗ ਥੀਤੱਹੀਂ ਧਰੀ ਲੈ ਸੋਇ ।" (ਚਰਿਤ੍ਰ 132, 16)

(3) "ਖੀਰ ਬਿਲੋਵਨ ਕੋ ਉਠੀ ਜਸੁਧਾ ਹਰਿ ਕੀ ਮਾਇ ।" (ਕ੍ਰਿਸ਼ਨਾਵ, 137-1)

**ਖੁਸ਼ਾਲਰਾਇ** : ਮੁਲਤਾਨ ਦੇ ਪੀਰ ਸ਼ਰਫ਼ਦੀਨ ਦੀ ਘਰਵਾਲੀ ਸ੍ਰੀ ਚਪਲਾਂਗਮਤੀ ਜੋ ਰਹੀਮਾਬਾਦ ਰਹਿੰਦੀ ਸੀ. ਪੀਰ ਦੇ ਮਰਨ ਪਿੱਛੋਂ
"ਰਾਇ ਖ਼ੁਸਾਲ ਭਏ ਕਰੀ ਤਿਨ ਤ੍ਰਿਯ ਪ੍ਰੀਤਿ ਬਨਾਇ ।" (ਚਰਿਤ੍ਰ 219, 4)

**ਖੁਦਾਇਨ/ਖੁਦਾਯਨ** : (ਮੁਸਲਮਾਨ ਫ਼ਕੀਰ).
"ਭੌਗ ਖੁਦਾਯਨ ਭਲੇ ਕਮਾਯੋ ।
ਜੋਰਾਵਰੀ ਗਰਭ ਰਖਵਾਯੋ ।" (ਚਰਿਤ੍ਰ 42, 4-1)

**ਖ਼ੁਦਾਈ** : "ਤਿੱਹ ਗ੍ਰਿਹ ਰੋਜ਼ ਖ਼ੁਦਾਈ ਆਵੈਂ ।" (ਚਰਿਤ੍ਰ 99, 1)

**ਖ਼ੁਦਾਵੰਦ** : (ਅਕਾਲ ਪੁਰਖ). "ਖ਼ੁਦਾਵੰਦ ਦੇਗੋ ਖ਼ੁਦਾਵੰਦ ਤੇਗ ।" (ਜ਼ਫ਼ਰ, 91)

**ਖੁਰਰਮ** : "ਉਦੈਪੁਰੀ ਖ਼ੁਰਰਮ ਕੀ ਨਾਰੀ ।" (ਚਰਿਤ੍ਰ 164, 1)

**ਖੁਰਾਸਾਨ** : ਇਕ ਦੇਸ ਜੋ ਈਰਾਨ ਦੇ ਪੂਰਬ ਅਤੇ ਅਫ਼ਗਾਨਿਸਤਾਨ ਦੇ ਪੱਛਮ ਹੈ.
"ਖੁਰਾਸਾਨ ਜੀਤਾ ।" (ਕਲਕੀ, 290-1)
"ਹਨੇ ਖ਼ਾਨ ਖ਼ੂਨੀ ਖੁਰਾਸਾਨ ਭਾਨੰ ।" (ਬਚਿਤ੍ਰ, ਅ. 8, 10)

**ਖੁਰਾਨ** : (ਖ਼ੂਨ ਵਹਾਉਣ ਵਾਲਾ).
"ਖੰਡੇ ਅਖੰਡ ਖ਼ੂੰਨੀ ਖ਼ੁਰਾਨ ।" (ਕਲਕੀ, 510, 4)

**ਖੇਚਰੀ** : (ਅਸਮਾਨ ਵਿਚ ਵਿਚਰਨ ਵਾਲੀ).
"ਭਰੰਤ ਪਤ੍ਰ ਚਉਸਠੀ ਕਿਲੰਕ ਖੇਚਰੀ ਕਰੰ ।" (ਰਾਮਾਵ, 317, 1)

**ਖੇਤ** : "ਖੇਤ ਜੀਤ ਦੈਤਨ ਲੀਓ ਗਏ ਦੇਵਤੇ ਭਾਜ ।" (ਉਕਿਤ, 72, 1)

**ਖੇਤ੍ਰਪਾਲ** : (ਰਣਭੂਮੀ ਦਾ ਸਰਦਾਰ).
"ਉਭੈ ਖੇਤ੍ਰਪਾਲੰ ਬਕੈਂ ਮਾਰ ਮਾਰੰ ।" (ਬਚਿਤ੍ਰ, ਅ. 22, 42)

**ਖੇਰਾ** : (ਖੇੜੇ ਗੋਤ ਦਾ ਸੈਦਾ, ਹੀਰ ਦਾ ਪਤਿ).
"ਤਬ ਚੂਚਕ ਇਹ ਭਾਂਤ ਬਿਚਾਰੀ ।

ਯਹ ਕੰਨੀਜਾ ਨਹਿ ਜਿਯਤ ਹਮਾਰੀ ।
ਅਬਹੀ ਯਹ ਖੇਰਾ ਕੋ ਦੀਜੈ ।" (ਚਰਿਤ੍ਰ 98, 28)

**ਖੇੜਾ** : (ਪਿੰਡ).
"ਭੱਠ ਖੇੜਿਆਂ ਦਾ ਰਹਿਣਾ ।" (ਹਜ਼ਾਰੇ ਸ਼ਬਦ ਪਾ. 10, 6)

**ਖੈਰੀ** : (ਫ਼ਤਹ ਖ਼ਾਨ ਦੀ ਘਰਵਾਲੀ).
"ਖੈਰੀ ਨਾਮ ਬਲੋਚਨਿ ਰਹੈ ।" (ਚਰਿਤ੍ਰ 147, 1)

**ਖੰਕਾਲੀ** : "ਅਨਗੰਜ ਅਭੰਜਾ ਖੰਕਾਲੀ ।" (ਪਾਰਸ, 51)

**ਖੰਜਨ** : (ਮਮੋਲਾ).
ਖੰਜਨ ਸੇ ਮਨ ਰੰਜਨ ਰਾਜਤ ਕੰਜਨ ਸੇ ਅਤਿ ਹੀ ਕਜਰਾਰੇ ।" (ਚਰਿਤ੍ਰ 111, 29)

**ਖੰਜਨਦੇ** : (ਅਚਲਾਵਤੀ ਨਗਰ ਦੇ ਰਾਜਾ ਸੂਰ ਸਿੰਘ ਦੀ ਰਾਨੀ ਅੰਜਨਦੇਇ ਦੇ ਉਦਰ ਤੋਂ ਪੁਤ੍ਰੀ).
"ਖੰਜਨਦੇ ਦੁਹਿਤਾ ਤਿਹ ਜਾਨੀ ।" (ਚਰਿਤ੍ਰ 358, 2)

**ਖੰਡਾ** : (ਮਾਇਆ-ਸ਼ਸਤ੍ਰ).
(1) "ਖੰਡਾ ਪ੍ਰਿਥਮੈ ਸਾਜਕੈ ਜਿਨਿ ਸਭ ਸੰਸਾਰ ਉਪਾਯਾ ।" (ਚੰਡੀਵਾਂ, 2)
(2) "ਤ੍ਰੈ ਸੈ ਹੱਥ ਉਤੰਗੀ ਖੰਡਾ ਧੂਹਿਆ ।" (ਕਲਕੀ, 180, 2)

**ਖੰਡੇਲੇ** : (ਚੌਹਾਨ ਰਾਜਪੂਤਾਂ ਦੀ ਇੱਕ ਜਾਤੀ).
"ਕਛ੍ਵਾਹੇ ਰਠੌਰੇ ਬਘੇਲੇ ਖੰਡੇਲੇ ।" (ਚਰਿਤ੍ਰ 320, 19)

**ਖੰਭਾਵਤੀ** : "ਪ੍ਰਾਚੀ ਦਿਸਾ ਪ੍ਰਗਟ ਇਕ ਨਗਰੀ ।
ਖੰਭਾਵਤਿ ਸਭ ਜਗਤ ਉਜਗਰੀ ।" (ਚਰਿਤ੍ਰ 285, 1)

**ਖੂੰਟਾਗੜ੍ਹ** : "ਪੀਰ ਏਕ ਮੁਲਤਾਨ ਮੈਂ ਸ਼ਰਫ਼ਦੀਨ ਤਿੱਹ ਨਾਉਂ ।
ਖੂੰਟਾ ਗੜ੍ਹ ਕੇ ਤਟ ਬਸੈ ਬਾਦਰਹੀਮਹਿ ਗਾਉਂ ।" (ਚਰਿਤ੍ਰ 219, 1)

**ਖਾਂਡਵ ਬਨ** : ਪੁਰਾਣੀ ਦਿੱਲੀ ਪਾਸ ਜਮਨਾ ਦੇ ਕਿਨਾਰੇ ਕਾਸ਼ੀਰਾਜ ਦਾ ਲਾਇਆ ਵਨ (ਬਾਗ).
"ਖਾਂਡਵ ਬਨ ਪਾਵਕਹਿ ਜਰਾਵਾ ।" (ਨਰਾਵ, 3, 3)

**ਖਯਾਮਾ/ਖਯੋਣੀ** : (ਦੇਖੋ, ਧਰਤੀ).

(ਗ)

**ਗਉਰ** : (ਪਾਰਬਤੀ). "ਫੇਰ ਦਈ ਤਨ ਦਉਰ ਕੈ ਗਉਰ ਕੋ ਤ੍ਰੈ ਘਾਇਲ ਕੈ ।" (ਉਕਤਿ, 112)

**ਗਉਰ ਸਿੰਘ** : "ਛਕਤ ਸਿੰਘ ਅਰ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ ।" (ਕ੍ਰਿਸ਼ਨਾਵ, 1398)

**ਗਉਰਜਾ** : (ਗਿਰਿਜਾ). ਪਾਰਵਤੀ, ਹਿਮਾਲਯ ਗਿਰ ਦੀ ਪੁਤ੍ਰੀ.
"ਬੈਠ ਤਬੈ ਗਿਰਜਾ ਅਰੁ ਦੇਵਨ ਬੁੱਧਿ ਇਹੈ ਮਨ ਮੱਧ ਵਿਚਾਰੀ ।" (ਉਕਤਿ, 78)

**ਗਊ** : "ਏਕ ਬਚੀਨ ਗਊ ਪੁਰ ਕੀ ਮਰਗੀ ਦੁਧਰੀ ਬਡਰੇ ਅਰੁ ਬਾਂਝਾ ।"
(ਕ੍ਰਿਸ਼ਨਾਵ, 256-3)

**ਗਊਅਨ** : (ਗਊਆਂ ਦੇ).
"......ਕਿਉਂ ਸੁਤ ਗਊਅਨ ਲਿਆਏ ਇਹਾਂ ।" (ਕ੍ਰਿਸ਼ਨਾਵ, 183-1)

**ਗਈਯਰ** : (ਹਾਥੀ). "ਚਾਲ ਚਲੈ ਜਿਮ ਗਈਯਰ ਮਾਤੇ ।" (ਕ੍ਰਿਸ਼ਨਾਵ, 463, 2)

**ਗਹਰਵਾਰ** : (ਰਾਜਪੂਤਾਂ ਦੀ ਇਕ ਜਾਤੀ).
"ਗਹਰਵਾਰ ਰਾਜਾ ਇਕ ਅਤਿਬਲ ।" (ਚਰਿਤ੍ਰ 327, 1)

**ਗਗਨ** : "ਕਾਂਪੀ ਭੂਮਿ ਗਗਨ ਥਹਰਾਨਾ ।" (ਚਰਿਤ੍ਰ 405, 91)

**ਗਜ ਆਨਨ** : (ਗਣੇਸ਼).
"......ਗਜ ਆਨਨ ਛਾਡਿ ਕੈ ਖੇਤ ਪਰਾਯੋ ।"
(ਕ੍ਰਿਸ਼ਨਾਵ, 1516, 4)

**ਗਜਇੰਦ੍ਰ** : ਇਕ ਗੰਧਰਵ, ਜੋ ਦੇਵਲ ਰਿਖੀ ਦੇ ਸ੍ਰਾਪ ਨਾਲ ਹਾਥੀ ਬਣਿਆ.
"ਗਜੇ ਗਜਇੰਦ੍ਰ ।" (ਬਚਿਤ੍ਰ, ਅ. 12, 24)

**ਗਜ ਸਿੰਘ** : (ਭੀਮ ਸੈਨ ਕਹਲੂਰੀਏ ਦਾ ਸੰਬੰਧੀ ਅਤੇ ਸੈਨਾਨੀ).
(1) "ਇਤ ਗਜ ਸਿੰਘ ਪੰਮਾ ਦਲਜੋਰਾ । (ਬਚਿਤ੍ਰ, ਅ. 12, 2)
(2) "ਗਜ ਸਿੰਘ ਕੋ ਬਾਨ ਅਚਾਨ ਹਨਯੋ ਗਿਰ ਭੂਮ ਪਰਿਓ ਜਨ ਸਾਂਪ ਡਸਾ ।"
(ਕ੍ਰਿਸ਼ਨਾਵ, 1093, 2)
(3) "ਸਹੇ ਨਾਮ ਗਜ ਸਿੰਘ ਦਰ ਆਮਦ ਬਜੰਬ ।" (ਹਕਾਯਤ 3, 44-3)
(4) "ਯਕੇ ਤੀਰ ਜ਼ਟ ਬਾਨੂਏ ਪਾਕ ਮਰਦ ।
ਕਿ ਗਜ ਸਿੰਘ ਅਜ਼ ਅਸਪ ਆਮਦ ਬ ਗਰਦ ।" (ਹਕਾਯਤ 3, 46)

**ਗਜਸੈਨਾ** : (ਗਾਜੀਆਂ ਦੀ ਫ਼ੌਜ)
"ਹਮੈਂ ਨ ਗਜਸੈਨਾ ਮੇ ਦੀਜੈ ।
ਹਿੰਦੂ ਧਰਮ ਰਾਖ ਕਰ ਲੀਜੈ ।" (ਚਰਿਤ੍ਰ 195, 12)

**ਗਜਗਾਮਿਨਿ ਦੇ** : "ਏਕ ਮਹੇਸ੍ਰ ਸਿੰਘ ਰਾਜਾਨਾ ।
ਨਗਰ ਮਹੇਸ੍ਰਾਵਤਿ ਤੱਹ ਰਾਜਤ ।
ਗਜਗਾਮਨਿਦੇ ਸੁਤਾ ਭਨਿੱਜੈ ।" (ਚਰਿਤ੍ਰ 362, 3)

**ਗਜਨਦੇਵ** : "ਗਜਨਦੇ ਰਾਜਾ ਬਡੋ ਗਜਨੀ ਕੋ ਨਰਪਾਲ ।" (ਚਰਿਤ੍ਰ 175, 1)

**ਗਜ਼ਨੀ** : (ਅਫ਼ਗਾਨਿਸਤਾਨ ਦਾ ਇਕ ਨਗਰ, ਬਾਦਸ਼ਾਹ ਮਹਿਮੂਦ ਦੀ ਰਾਜਧਾਨੀ).
"ਮੁਗਲ ਏਕ ਗਜ਼ਨੀ ਰਹੈ ਬਖਤਿਯਾਰ ਤਿੱਹ ਨਾਮ ।" (ਚਰਿਤ੍ਰ 75, 1)
"ਗਜਨ ਦੇਵ ਰਾਜਾ ਬਡੋ ਗਜ਼ਨੀ ਕੋ ਨਰਪਾਲ ।" (ਚਰਿਤ੍ਰ 175, 1)

**ਗਜਪੁਰ** : (ਦਿੱਲੀ).
"ਬੀਰ ਗਜਪੁਰ ਕੇ ਰੁਚ ਸੋਂ ਦੁਹਤਾ ਕੋ ਦੁਰਜੋਧਨ ਬਜਾਹ ਰਚਾਯੋ ।
(ਕ੍ਰਿਸ਼ਨਾਵ, 2289, 3)

**ਗਜਪੁਰ ਕੋ ਰਾਜਾ** : (ਦੁਰਜੋਧਨ).

**ਗਜਮੁਖ** : ਏਸ ਦਾ ਗਣੇਸ ਨਾਲ ਯੁੱਧ ਹੋਇਆ. (ਦੇਖੋ ਗਣੇਸ)

**ਗਜਾ ਸਿੰਘ** : "ਜਾਲਪ ਸਿੰਘ ਅਰੁ ਗਜਾ ਸਿੰਘ ਅਤਿਕੋਪ ਬਢਾਏ ।"

(ਕ੍ਰਿਸ਼ਨਾਵ, 1359)

**ਗਜਾਪੁਰ** : "ਸ੍ਰੀ ਜਦੁਬੀਰ ਕਹ੍ਯੋ ਹਸਿ ਕੈ ਬਰਬੀਰ ਗਜਘੁਰ ਮੈ ਚਲ ਜਾਇਯੈ ।"

(ਕ੍ਰਿਸ਼ਨਾਵ, 1007, 1)

**ਗ.ਜਨੀ ਰਾਇ** : "ਸਗਰ ਦੇਸ ਦੇ ਰਾਜਾ ਸਗਰ ਸੈਨ ਦੀ ਰਾਜਪੁਤ੍ਰੀ ਸਗਰ ਦੇਇ ਨੇ ਗਜਨੀ ਰਾਇ ਤਵਨ ਜਬ ਲਹਿਯੋ । ..... ਸਖੀ ਏਕ ਤਿੱਹ ਤੀਰ ਪਠਾਇ ਜਿਹ ਤਿੱਹ ਬਿਧਿ ਕਰਿ ਲੀਯਾ ਬੁਲਾਇ ।" (ਚਰਿਤ੍ਰ 398, 2)

**ਗਜੂਅਹਿ** : "ਗਜੂਅਹਿ ਗਜੂਅਹਿ ਖ਼ਾਨ ਬੁਲਾਯੋ ।" (ਚਰਿਤ੍ਰ 122, 2)

**ਗਡਾਸ੍ਰ** : "ਬਕਈ ਬਕ ਅਉਰ ਗਡਾਸ੍ਰ ਤ੍ਰਿਨਾਵ੍ਰਤ ਬੀਰ ਬਧੇ ਛਿਨ ਬੀਚ ਤਬੈ ।"

(ਕ੍ਰਿਸ਼ਨਾਵ, 391, 2)

**ਗਣੇਸ** : ਦੇਵਗਣ ਦਾ ਸਵਾਮੀ (ਦੇਖੋ ਗਨੇਸ).

**ਗਧਾ** : (ਦੇਖੋ, ਪਸ਼ੂ).

**ਗਨਗਨੇਸ਼** : ਗਨਗਨੇਸ਼ ਸ਼ਿਵ ਖਟ ਬਦਨ ਦੇਖੈ ਨੈਨ ਨਿਹਾਰ ।"

(ਕ੍ਰਿਸ਼ਨਾਵ, 1503, 1)

**ਗਨਪਤਿ** : (ਗਣਪਤਿ. ਸ਼ਿਵ. ਗਣੇਸ਼).

"ਐਸੋ ਨਿਹਾਰਕੈ ਪਉਰਖ ਸਜਾਮ ਗਨਪਤਿ ਪਾਇਨ ਸੋ ਲਪਟਾਯੋ ।"

(ਕ੍ਰਿਸ਼ਨਾਵ, 2235-4)

**ਗਨਪਤਿ ਸਿੰਘ** : "ਗਨਪਤਿ ਸਿੰਘ ਇਕ ਰਾਜਾ ਬਰ ।"

"ਗਨਪਾਵਤੀ ਹੁਤੋ ਜਾਂਕਾ ਘਰ ।" (ਚਰਿਤ੍ਰ 365, 1)

**ਗਨੇਸ਼** : (ਦੇਵਗਣ ਦਾ ਸਵਾਮੀ). ਗਣੇਸ...ਏਕ ਦੰਤ-ਏਕ ਰਦਨ—

(1) ਸਕੰਦ ਪੁਰਾਣ ਅਨੁਸਾਰ ਗਣ ਇਕ ਦੈਂਤ ਸੀ, ਜੋ ਅਭਿਜਿਤ ਬ੍ਰਾਹਮਣ ਦੀ ਇਸਤ੍ਰੀ ਦੇ ਗਰਭ ਤੋਂ ਬ੍ਰਹਮਾ ਦੇ ਵੀਰਯ ਦੁਆਰਾ ਪੈਦਾ ਹੋਇਆ ਇਸ ਨੂੰ ਗਣੇਸ਼ ਨੇ ਮਾਰਿਆ ਜਿਸ ਤੋਂ ਨਾਮ "ਗਣ-ਈਸ" ਗਣ ਨੂੰ ਜਿਤ ਵਾਲਾ ਹੋਇਆ.

(2) ਬ੍ਰਹਮਵੈਵਰਤ ਪੁਰਾਣ ਵਿਚ ਲੇਖ ਹੈ ਕਿ ਵਿਸ਼ਨੂ ਦੇ ਵਰ ਨਾਲ ਪਾਰਵਤੀ ਦੇ ਪੁਤ੍ਰ ਜਨਮਿਆ. ਸਾਰੇ ਦੇਵਤੇ ਬਾਲਕ ਨੂੰ ਦੇਖਣ ਆਏ. ਜਦ ਸ਼ਨੀ ਦੀ ਨਜ਼ਰ ਬੱਚੇ ਤੇ ਪਈ ਤਦ ਬਾਲਕ ਦਾ ਸਿਰ ਉਡ ਗਿਆ, ਜਿਸ ਤੇ ਪਾਰਬਤੀ ਰੋਣ ਲੱਗੀ. ਵਿਸ਼ਨੂ ਨੇ ਇਕ ਹਾਥੀ ਦਾ ਸਿਰ ਵੱਢ ਕੇ ਬਾਲਕ ਦੇ ਧੜ ਨਾਲ ਜੋੜ ਦਿੱਤਾ, ਨਾਉਂ ਗਣੇਸ਼ ਥਾਪਿਆ ਅਤੇ ਆਗਿਆ ਕਰੀ ਕਿ ਸਭ ਕਾਰਯਾਂ ਦੇ ਆਦਿ ਇਸ ਦਾ ਪੂਜਨ ਕਰੋ.

(3) ਇਕ ਇਹ ਕਥਾ ਭੀ ਹੈ ਕਿ ਪਾਰਬਤੀ ਨੇ ਆਪਣੇ ਸਰੀਰ ਦੀ ਮੈਲ ਤੋਂ ਇਕ

ਬਾਲਕ ਬਣਾ ਕੇ ਦਰਵਾਜ਼ੇ ਪੁਰ ਪਹਿਰੇ ਲਈ ਬੈਠਾ ਦਿੱਤਾ. ਸ਼ਿਵ ਜਦ ਆਏ ਤਾਂ ਬਾਲਕ ਨੇ ਅੰਦਰ ਜਾਣੋਂ ਰੋਕਿਆ, ਜਿਸ ਪੁਰ ਮਹਾਂ ਦੇਵ ਨੇ ਬਾਲਕ ਦਾ ਸਿਰ ਵੱਢ ਦਿੱਤਾ. ਪਾਰਬਤੀ ਦਾ ਵ੍ਰਿਲਾਪ ਸੁਣ ਕੇ ਸ਼ਿਵ ਨੇ ਹਾਥੀ ਦਾ ਸਿਰ ਧੜ ਨਾਲ ਜੋੜ ਕੇ ਗਣੇਸ਼ ਥਾਪਿਆ.

(4) ਗਜਮੁਖ ਦੈਂਤ ਨਾਲ ਇਕ ਵਾਰ ਗਣੇਸ਼ ਦਾ ਯੁੱਧ ਹੋਇਆ, ਗਣੇਸ਼ ਨੇ ਤੀਰ ਨਾਲ ਗਜਮੁਖ ਨੂੰ ਵੇਧਨ ਕਰਕੇ ਚੂਹਾ ਬਣਾ ਲਿਆ ਅਤੇ ਆਪਣੀ ਸਵਾਰੀ ਹੇਠ ਰਖਿਆ.

(5) ਪਰਸ਼ੁਰਾਮ ਇਕ ਵਾਰ ਸ਼ਿਵ ਨੂੰ ਮਿਲਣ ਗਿਆ. ਉਸ ਵੇਲੇ ਕਿਸੇ ਨੂੰ ਮਹਿਲ ਵਿਚ ਜਾਣ ਦੀ ਆਗਜ਼ਾ ਨਹੀਂ ਸੀ. ਗਣੇਸ਼ ਨੇ ਪਰਸ਼ੁਰਾਮ ਨੂੰ ਰੋਕਿਆ, ਇਸ ਪਰ ਦੋਹਾਂ ਦੀ ਲੜਾਈ ਹੋ ਪਈ. ਪਰਸ਼ੁਰਾਮ ਨੇ ਸ਼ਿਵ ਦਾ ਦਿੱਤਾ ਕੁਹਾੜਾ ਗਨੇਸ਼ ਪੁਰ ਚਲਾਇਆ ਜਿਸ ਨਾਲ ਇਕ ਦੰਦ ਕੱਟਿਆ ਗਿਆ. ਇਸ ਕਰਕੇ ਗਣੇਸ਼ ਨਾਉਂ ਏਕਦੰਤ-ਏਕ ਰਦਨ ਹੋਇਆ.

(6) ਪੁਰਾਣਾਂ ਵਿਚ ਇਹ ਕਥਾ ਭੀ ਹੈ ਕਿ ਗਣੇਸ਼ ਬਹੁਤ ਛੇਤੀ ਲਿਖਣ ਵਾਲਾ ਲਿਖਾਰੀ ਹੈ. ਮਹਾਂਭਾਰਤ ਦੀ ਪਹਿਲੀ ਪੋਥੀ ਗਣੇਸ਼ ਨੇ ਹੀ ਲਿਖੀ. ਵ੍ਯਾਸ ਬੋਲਦਾ ਸੀ ਗਣੇਸ਼ ਲਿਖੀ ਜਾਂਦਾ ਸੀ. ਗਣੇਸ਼ ਦੇ ਚਾਰ ਬਾਹਾਂ ਹਨ, ਜਿਨ੍ਹਾਂ ਵਿਚ ਅੰਕੁਸ਼-ਸੰਖ-ਚਕ੍ਰ ਅਤੇ ਪਦਮ ਰਖਦਾ ਹੈ। ਇਸ ਦੀ ਪੂਜਾ ਦੱਖਣ ਵਿਚ ਸਭ ਦੇਸ਼ਾਂ ਤੋਂ ਵਿਸ਼ੇਸ਼ ਹੈ।

**ਨੋਟ** : ਲੋਕਾਂ ਨੇ ਭੁੱਲ ਨਾਲ ਕਮਲ ਫੁੱਲ ਗਣੇਸ਼ ਦੇ ਹੱਥ ਵਿੱਚ ਦਿਖਾਇਆ ਹੈ. ਅਸਲੋਂ ਪਦਮ ਗੁਰਜ ਦੀ ਤਰ੍ਹਾਂ ਵੈਰੀ ਦੇ ਸਿਰ ਵਿਚ ਮਾਰਨ ਵਾਲਾ ਸ਼ਸਤ੍ਰ ਹੈ। ਏਹੋ ਸ਼ਸਤ੍ਰ ਵਿਸ਼ਨੂ ਦੇ ਹੱਥ ਵਿੱਚ ਭੀ ਹੈ.

(7) ਗਣੇਸ਼ ਦਾ ਜਨਮ ਦਿਨ ਭਾਦੋਂ ਸੁਦੀ 4 ਲਿਖਿਆ ਹੈ. ਇਸੇ ਲਈ ਉਸ ਦਾ ਨਾਉ ਗਣੇਸ਼ ਚਤੁਰਥੀ ਹੈ.

"ਗਨ ਗਨੇਸ ਮਨ ਕੋਪ ਬਢਾਯੋ।" (ਕ੍ਰਿਸ਼ਨਾਵ, 1515, 4)

**ਗਪਿਯਾ** : (ਗਪਿਆ) (ਗੱਪਾਂ ਮਾਰਨ ਵਾਲਾ).

"ਗਪਿਯਾ ਕੌਹ ਜਮਲੋਕ ਪਠਾਯੋ।" (ਚਰਿਤ੍ਰ 29, 8)

**ਗਯ** : (1) ਮਹਾਂਭਾਰਤ ਅਨੁਸਾਰ ਅਮੂਰਤਰਯ ਰਾਜਰਿਖੀ ਦਾ ਪੁਤ੍ਰ. ਜਿਸ ਦਾ ਯਗਜ ਸਥਾਨ ਗਯਾ ਤੀਰਥ ਹੈ.

(2) ਵਾਯੂਪਰਾਣ ਅਨੁਸਾਰ ਇਕ ਅਸੁਰ ਜੋ ਵੱਡਾ ਧਰਮੀ ਸੀ. ਇਸ ਦੇ ਤਪ ਤੇ ਬ੍ਰਹਮਾ ਅਤੇ ਵਿਸ਼ਨੁ ਰੀਝ ਕੇ ਉਸ ਨੂੰ ਵਰ ਦੇਣ ਗਏ. ਏਸ ਨੇ ਵਰ ਮੰਗਿਆ ਕਿ ਜੋ ਮੇਰਾ ਦਰਸ਼ਨ ਕਰੇ ਉਹ ਵੈਕੁੰਠ ਜਾਵੇ. ਏਸ ਨੇ ਪ੍ਰਿਥੀ ਤੇ ਰਟਨ ਅਰੰਭਿਆ ਜਿਸ ਤੋਂ ਲੋਕ ਮੁਕਤ ਹੋਣ ਲੱਗੇ. ਧਰਮਰਾਜ ਦੇ ਦਫ਼ਤਰ ਵਿਚ ਸਭ ਕਾਰ—ਵਿਹਾਰ ਬੰਦ ਹੋ ਗਿਆ, ਦੇਵਤਿਆਂ ਨੇ ਧਰਮਰਾਜ ਦੀ ਪਰੇਰਨਾ ਕਰਕੇ ਗਯ ਤੋਂ ਦਾਨ ਮੰਗਿਆ ਕਿ ਆਪਣਾ ਸਰੀਰ ਸਾਨੂੰ ਦੇ ਦੇ.

ਉਸ ਨੇ ਉਦਾਰਤਾ ਨਾਲ ਦੇਵਤਿਆਂ ਦੀ ਇੱਛਾ ਪੂਰੀ ਕੀਤੀ. ਦੇਵਤਿਆਂ ਨੇ ਉਸ ਦੀ ਦੇਹ ਚਟਾਨ ਹੇਠ ਦੱਬ ਦਿੱਤੀ, ਪਰ ਗਯ ਦੀ ਇੱਛਾ ਅਨੁਸਾਰ ਇਹ ਵਰ ਦਿੱਤਾ ਕਿ ਜੋ ਇਸ ਸਥਾਨ ਪੁਰ ਜਿੱਥੇ ਤੇਰਾ ਸਰੀਰ ਦੱਬਿਆ ਹੈ ਪਿੰਡ ਭਰੇਗਾ ਉਹ ਆਪ ਅਤੇ ਆਪਣੇ ਪਿੱਤਰਾਂ ਨੂੰ ਵੈਕੁੰਠ ਦਾ ਅਧਿਕਾਰੀ ਕਰੇਗਾ.

**ਗਯੰਦਨ** : (ਹਾਥੀ). "ਆਦਿ ਗਯੰਦਨ ਸਬਦ ਉਚਰੀਐ ।" (ਸਨਾਮਾ, 1251-1)

**ਗਰਗ** : ਵਿਤੱਥ ਦਾ ਪੁਤ੍ਰ. ਜੋ ਜਯੋਤਿਸ਼ ਵਿਦਯਾ ਦਾ ਆਚਾਰਯ ਮੰਨਿਆ ਹੈ. ਪੁਰਾਣਾ ਅਨੁਸਾਰ ਇਸ ਨੇ ਸ਼ੇਸ਼ਨਾਗ ਤੋਂ ਵਿਦਿਆ ਪੜ੍ਹੀ. ਇਹ ਯਾਦਵਾਂ ਦਾ ਕੁਲ ਗੁਰੂ ਸੀ. ਬਲਰਾਮ ਅਤੇ ਸ੍ਰੀ ਕ੍ਰਿਸ਼ਨ ਜੀ ਦਾ ਨਾਮਕਰਣ ਸੰਸਕਾਰ ਕਰਾਉਣ ਲਈ ਵਸੁਦੇਵ ਨੇ ਇਸ ਨੂੰ ਨੰਦ ਦੇ ਘਰ ਭੇਜਿਆ.

"ਵਾਸੁਦੇਵ ਤਦ ਗਰਦ ਕੋ ਨਿਕਟ ਸੁ ਕਹੀ ਬਠਾਇ ।
ਗੋਕਲ ਨੰਦਹਿ ਕੇ ਭਵਨ ਕ੍ਰਿਪਾ ਕਰੋ ਤੁਮ ਜਾਇ ।" (ਕ੍ਰਿਸ਼ਨਾਵ, 94, 2)

**ਗਰਧਭ** : (ਗਧਾ) "ਲੰਬੋਦਰ ਪਸ਼ੂ ਕੋ ਅਵਤਾਰਾ ।
ਗਰਧਭ ਜੋਨ ਡਰਾ ਕਰਤਾਰਾ ।" (ਚਰਿਤ੍ਰ 253, 2-4)

ਇਸ ਦਾ ਨਾਮ ਮਾਨਿਕਚੰਦ ਸੀ. ਇਸ ਦੀ ਇਸਤ੍ਰੀ ਦਾ ਨਾਉਂ ਜੀਯੋ ਸੀ. (ਦੇਖੋ ਪਸ਼ੂ)

**ਗਰਧਭਕੇਤ** : "ਗਰਧਭਕੇਤ ਮਹਿਖਧੁਜ ਨਾਮਾ ।" (ਚਰਿਤ੍ਰ 405, 229-1)

**ਗਰਧਭ ਭਾਨ** : "ਆਧੀਰਾਤਿ ਦੈਂਤ ਤੱਹ ਆਯੋ ।
ਗਰਧਭਾਨ ਮਹਿਖਾਨ ਚਬਾਯੋ ।" (ਚਰਿਤ੍ਰ 331, 11)

**ਗਰਬਵਤੀ** : "ਰਾਨੀ ਏਕ ਨਗੌਰੇ ਰਹੈ ।
ਗਰਬਵਤੀ ਤਾਂਕੋ ਜਗ ਕਹੈ ।" (ਚਰਿਤ੍ਰ 150, 1, 2)

**ਗਰਬੀਰਾਇ** : "ਗਰਬੀਰਾਇ ਕੁਅਰਿ ਤਿੱਹ ਲਹਯੋ ।" (ਚਰਿਤ੍ਰ 132, 2)
"ਗਰਬੀਰਾਇ ਸੁਮ੍ਰਿਤ ਕੋ ਦਿਯਾ ਆਪਨਾ ਰਾਜ ।" (ਚਰਿਤ੍ਰ 389, 16)

**ਗਰਮਾ** : ਗਰਮੀ ਦੀ ਰੁੱਤ.
"ਗਰਮਾ ਸਿੱਧ ਗਨੇਸ਼ ਸ੍ਰਿੰਗਰਿਖ ਸਿੰਘ ਨਾਦ ਦੀਯ ।" (ਕ੍ਰਿਸ਼ਨਾਵ, 1729, 3)

**ਗਰੀ** : (ਗਰੀਨ, ਗਲੀਆਂ).
"ਖੇਲਤ ਕੁੰਜ ਗਰੀਨ ਕੇ ਬੀਚ ।" (ਸਵੈਟਕ 9, 1)

**ਗਰੁੜ** : (ਬਿਸਨੁ-ਬਾਹਨ).
"ਹ੍ਵੈ ਕੈ ਗਰੁੜ ਅਰੂੜ ਪਹੂੰਚੇ ਆਇ ਕੈ ।" (ਚਰਿਤ੍ਰ 142, 55-3)

**ਗਰੁੜਧੁਜ** : "ਚੜੇ ਗਰੁੜ ਗਰੁੜਧੁਜ ਆਏ ।" (ਚਰਿਤ੍ਰ 142, 56)
"ਨਾਗ ਬਿਦਾ ਕਰਿ ਕੈ ਗਰੜਧੁੱਜ ਆਦਿ ਮਿਲਯੋ ਆਪਨੇ ਪਰਵਾਰ ।" (ਕ੍ਰਿਸ਼ਨਾਵ, 2201)

**ਗਰੁੜ ਨਾਇਕ** : (ਬਿਸ਼ਨੁ).

"ਗਰੁੜ ਗਰੁੜਨਾਯਕ ਕੇ ਬਿਸਿਖ ਪ੍ਰਹਰਕੈ ।" (ਚਰਿਤ੍ਰ 142, 63)

**ਗਰੂਰ ਸਿੰਘ** : "ਮਾਨਨੇਸੁਰੀ ਰਾਨੀ ਅਤਿਹਿਸੁ ਸੋਹਨੀ ।
ਸਿੰਘਗਰੂਰ ਨ੍ਰਿਪਤਿ ਕੇ ਚਿਤਕੌ ਮੋਹਨੀ ।" (ਚਰਿਤ੍ਰ 139, 1, 1)

**ਗਵਨ ਸਿੰਘ** : "ਖੜਗ ਸਿੰਘ ਬਰ ਸਿੰਘ ਅਉਰ ਨ੍ਰਿਪ ਗਵਨ ਸਿੰਘ ਬਰ ।"
(ਕ੍ਰਿਸ਼ਨਾਵ, 1372)

**ਗਵਰਿ** : (ਗੌਰੀ ਦੇਵੀ).

"ਆਨਿ ਗਵਹਿ ਕੋ ਸੀਸ ਝੁਕਾਵਤ ।" (ਚਰਿਤ੍ਰ 355, 3-4)

**ਗਵਾਲੰਭ** : (ਦੇਖੋ, ਜੱਗ).

**ਗੜ੍ਹ** : (ਕਿਲ੍ਹਾ, ਦੁਰਗ).

"ਗੜ੍ਹ ਚੀਤੌੜ ਹਾਥ ਨਹਿ ਆਏ ।" (ਚਰਿਤ੍ਰ 199, 11)

**ਗੜ੍ਹ ਗਾੜ੍ਹ** : "ਗੜ੍ਹ ਗਾੜ੍ਹੇ ਤੇ ਮਾਂਝ ਪਰਜੋ ਸਰ ਜਾਇ ਕਰਿ ।" (ਚਰਿਤ੍ਰ 175, 18)

**ਗੜ੍ਹੀ ਸਿਨਸਿਨੀ** : (ਨਗਰ).

"ਦੇਸ ਤਪੀਸਾ ਕੇ ਬਿਖੈ ਗੜ੍ਹੀ ਸਿਨਸਿਨੀ ਏਕ ।
ਜੀਤਿ ਨ ਕੋਊ ਤਿਹ ਸਕਜੋ ਭਿਰ ਭਿਰ ਗਏ ਅਨੇਕ ।"
(ਚਰਿਤ੍ਰ 126, 1-1)

**ਗਾਇਬ** : (ਗਾਯਕ, ਗਵੈਯਾ).

"ਗਾਇਬ ਪੇਖ ਰਿਸੈਂ ਗਨ ਗੰਧ੍ਰਬ ।
ਨਾਰਬ ਦੇਖ ਬਧੂ ਸੁਰ ਲਾਜੈ ।" (ਕ੍ਰਿਸ਼ਨਾਵ, 531, 4)

**ਗਾਜੀਪੁਰ** : "ਗਾਜੀਪੁਰ ਕੇ ਮਾਂਝ ਸੁਤੇ ਦੋਊ ਰਹਹਿ ।" (ਚਰਿਤ੍ਰ 43, 3-3)

**ਗਾਜੀਰਾਇ** : "ਗਾਜੀ ਰਾਇ ਨਾਮ ਤਿੱਹ ਨਰ ਕੋ ।" (ਚਰਿਤ੍ਰ 317, 5-1)
"ਗਾਜੀਰਾਇ ਤਵਨ ਕੋ ਨਾਮਾ ।" (ਚਰਿਤ੍ਰ 392, 4-3)
"ਗਾਜੀਰਾਇ ਕੱਹ ਲਿਯਾ ਬੁਲਾਈ ।" (ਚਰਿਤ੍ਰ 391, 2, 1)

**ਗਾਨਕਲਾ** : "ਤੇਜ ਸਿੰਘ ਰਾਜਾ ਬਡੋ ਅਪ੍ਰਾਨ ਜਿੱਹ ਰੂਪ ।
ਗਾਨਕਲਾ ਤਾਕੀ ਸਖੀ ਰਤਿ ਕੇ ਰਹੈ ਸਰੂਪ । 1 ।
ਰਾਜਾ ਕੋ ਤਾਸੋਂ ਹਿਤ ਭਾਰੋ ।
ਦਾਸੀ ਤੇ ਰਾਨੀ ਕਰਿ ਡਾਰੋ ।
ਜੈਸੇ ਕਰੈ ਰਸਾਇਨ ਕੋਈ ।
ਤਾਂਬੇ ਸੋ ਸੋਲਾ ਸੋ ਹੋਈ ।" (ਚਰਿਤ੍ਰ 192, 1)

**ਗਾਰ** : (ਗਾਲ੍ਹ) "ਨੇਹੁ ਕਹਾਂ ਕਰਿਬੋ ਤਿਹ ਸੋਂ ਸਖੀ ਗ੍ਵਾਰਨਿਕੀ ਜਿਹ ਗਾਰ ਸਹੀ ਹੈ ।"
(ਸਵੈਟਕ 15, 4)

**ਗਾਰਵਦੇਸ** : ਗਿਰਿਵਜ੍ਰ ਦੇ ਆਸ-ਪਾਸ ਦਾ ਇਲਾਕਾ, ਹੁਣ ਇਸ ਦਾ ਨਾਉਂ ਰਾਜ ਗ੍ਰਿਹ ਹੈ.

"ਗਾਰਵ ਦੇਸ ਬਸਤ ਹੈ ਜਹਾਂ ।
ਗੌਰਸੈਨ ਰਾਜਾ ਥੋ ਤਹਾਂ ।" (ਚਰਿਤ੍ਰ 310, 1, 3)

**ਗਾਲਵ** : (1) ਵਿਸ੍ਵਾਮਿਤ੍ਰ ਰਿਖੀ ਦਾ ਪੁਤ੍ਰ.
(2) ਵਿਸ਼ਵਾਮਿਤ੍ਰ ਦਾ ਇਕ ਚੇਲਾ.
"ਗਾਲਵ ਆਦਿ ਅਨੰਤ ਮੁਨੀਸਰ ਬ੍ਰਹਮਹੂੰ ਤੇ ਨਹਿ ਜਾਤ ਗਨਾਯੇ ।"
(ਦਤਾਵ, 497, 2)

**ਗਾਵਰਾ** : (ਪਿੰਡ).
"ਲੋਕਨ ਕੀ ਰਛਨ ਕੇ ਕਾਜ ਕਰੁਨਾ ਨਿਧਿ ਮਹਾਂ ਛਲ ਕਰਿ ਕੈ ਬਚਾਇ ਲਯੋ ਗਾਵਰਾ ।" (ਕ੍ਰਿਸ਼ਨਾਵ, 224, 2)

**ਗਿਰ** : (ਪਹਾੜ). ਦੱਤਾ ਤ੍ਰੇ ਦੇ ਚੇਲਿਆਂ ਦੀ ਇਕ ਸਾਖ, ਜਿਨ੍ਹਾਂ ਦੇ ਨਾਮ ਪਿੱਛੇ ਗਿਰ ਸ਼ਬਦ ਹੋਂਦਾ ਹੈ.
(1) "ਗਿਰਤੇ ਉਤਰੀ ਦਲ ਬੈਰਨ ਕੇ ਪਰ ਯੋ ਉਪਮਾ ਉਪਜੀ ਮਨ ਮੈਂ ।"
(ਉਕਤਿ, 110, 3)
(2) "ਗਿਰ ਮੱਧਿ ਸਿੱਖ ਕਿੱਨੇ ਅਨੇਕ ।
ਗਿਰਭੇਸ ਸਹਿਤ ਸਮਝੇ ਬਿਬੇਕ । (ਦੱਤਾਵ, 163, 4)

**ਗਿਰਹੇਮ** : (ਸੁਮੇਰ ਪਰਬਤ).
"ਹਾਲਿ ਉਠਯੋ ਗਿਰਹੇਮ ਹਲਾਚਲ ਹੇਰਤ ਲੋਗ ਹਰੀ ਹਰਜੂ ਕੇ ।"
(ਚਰਿਤ੍ਰ 2, 15-3)

**ਗਿਰਿਜਾ** : (ਪਾਰਬਤੀ).
"ਗਿਰਿਜਾ ਗਾਇਤ੍ਰੀ ਲੋਕਾਣੀ ।" (ਨਾਮ ਚੌਧਵਾਂ ਗੁਰੂ 331, 2)
"ਬੈਠ ਤਬੈ ਗਿਰਿਜਾ ਅਰੁ ਦੇਵਨ ਬੁੱਧਿ ਇਹੈ ਮਨ ਮੱਧ ਵਿਚਾਰੀ ।"
(ਉਕਤਿ, 18-1)

**ਗਿਰਿਜਾ ਸੁਤ/ਗਿਰਿਜਾ ਨੰਦਨ/ਗਿਰਿਜਾ ਪੁਤ੍ਰ** : ਪਾਰਵਤੀ ਦਾ ਪੁਤ੍ਰ ਗਣੇਸ, ਕਾਰਤਿਕੇਯ, ਗੰਗਾ ਦਾ ਪੁਤ੍ਰ ਭੀਸ਼ਮ.
"ਗੰਗਾ ਗਿਰਜਾ ਪ੍ਰਿਥਮ ਕਹਿ ਪੁਤ੍ਰ ਸ਼ਬਦ ਪੁਨ ਦੇਹ ।" (ਸਨਾਮਾ, 161, 1)

**ਗਿਰਿਜਾ ਪਤਿ** : (1) ਪਾਰਵਤੀ ਦਾ ਭਰਤਾ, ਸ਼ਿਵ.
(2) ਗੰਗਾ ਦਾ ਪਤਿ, ਸ਼ਾਤਨੁ.

**ਗਿਲਜਾ** : ਮਤੀ ਪਠਾਣਾਂ ਦੀ ਇਕ ਸ਼ਾਖ (ਪਸ਼ਤੋ ਵਿਚ ਇਸ ਦਾ ਉਚਾਰਣ 'ਗਲੇਜ਼ੀ' ਹੈ).

**ਗੀਤਕਲਾ** : "ਐਂਡਰਾਇ ਭਾਟ ਦੀ ਗੀਤਕਲਾ ਤਿੱਹ ਤ੍ਰਿਯਾ ।" (ਚਰਿਤ੍ਰ 172, 1-2)

**ਗੀਧਕੇਤ** : "ਗੀਧਕੇਤ ਦਾਨਵ ਸਹਿਤ ਤਹਾਂ ਪਹੁੰਚੇ ਆਇ ।" (ਚਰਿਤ੍ਰ 52, 57)
(ਚਰਿਤ੍ਰ 405, 229)

**ਗੀਧ ਧੁਜਾ** : "ਗੀਧ ਧੁਜਾ ਕਾਕ ਧੁਜ ਰਾਛਸ ।" (ਚਰਿਤ੍ਰ 405, 232)

**ਗੀਰਧਬਾਣੇਸ਼** : (ਜਿਸ ਦੀ ਬਾਣੀ ਹੀ ਤੀਰ ਹੈ) (ਪੂਰਾ ਗੁਰੂ).
"ਕਿਧੋਂ ਗੀਰਬਾਣੇਸ ਹੂੰ ਕੇ ਸੁਧਾਰੇ ।" (ਚਰਿਤ੍ਰ 17, 12-3)

**ਗੁਆਲੇਰੀਯਾ** : "ਗੁਆਲੇਰੀਆ ਮਿਲਨ ਕਹੁ ਆਏ । (ਬਚਿਤ੍ਰ, ਅ. 11, 6)

**ਗੁਜਰਾਤ** : (1) ਬੰਬਈ ਹਾਤੇ ਦਾ ਪਰਗਨਾ, ਜਿਸ ਵਿਚ ਕੱਛ, ਕਾਠੀਆਵਾੜ, ਪਾਲਨਪੁਰ ਅਤੇ ਦਮਨ ਦਾ ਇਲਾਕਾ ਹੈ :—

"ਸ਼ਾਹ ਏਕ ਗੁਜਰਾਤ ਕੋ ਤਾਂਕੇ ਗ੍ਰਿਹ ਇਕ ਪੂਤ ।" (ਚਰਿਤ੍ਰ 68, 1)

"ਸ਼ਾਹ ਏਕ ਗੁਜਰਾਤ ਕੋ ਘੋਰਾ ਬੇਚਨ ਕਾਜ ।" (ਚਰਿਤ੍ਰ 72, 5)

(2) ਪੰਜਾਬ ਦਾ ਇਕ ਨਗਰ, ਇਹ ਲਾਲਾਮੂਸਾ ਅਤੇ ਵਜ਼ੀਰਾਬਾਦ ਦੇ ਮੱਧ ਹੈ.

**ਗੁਜਰਾਤਿ ਵੱਡੀ** : "ਭੂਪ ਬਡੀ ਗੁਜਰਾਤਿ ਬਖਨਿਯਤ." (ਚਰਿਤ੍ਰ 205, 1)

**ਗੁਪਾਲ** : (ਸ੍ਰੀ ਕ੍ਰਿਸ਼ਨ).

(1) "ਗੋਪ ਕੋ ਭੇਖ ਕਬੈ ਧਰਿ ਹੈ, ਹਰਿ ਕੁੰਜ ਗਰੀ ਕਬਿ ਆਨ ਬਸੈ ਹੈ ।" (ਸਵੈਟਕ, 13)

(2) "ਗੋਪਾਲਕ (ਗੋਪ) ਗੋਪ ਸਭੈ ਬ੍ਰਿਜਪੁਰ ਬਿਖੈ ਬੈਠ ਹਰਖ ਬਢਾਇ ।" (ਕ੍ਰਿਸ਼ਨਾਵ, 155, 1)

(3) ਗੁਲੇਰ ਦਾ ਰਾਜਾ, ਭੀਮਚੰਦ ਦਾ ਪੱਖੀ.

"ਗੋਪਾਲੇ ਸੁ ਅਬੈ ਗਹਿ ਲੀਜੈ ।" (ਬਚਿਤ੍ਰ, ਅ. 11, 15)

**ਗੁਪਾਲਮੋਚਨ** : (ਦੇਖੋ, ਕਪਾਲ ਮੋਚਨ).

**ਗੁਪੀਆ** : "ਗੁਪੀਆ ਸਭ ਸੇਵ ਕਰੈਂ ਤਿੱਹ ਕੀ ਚਿਤ ਦੈ ਤਿੱਹ ਮੈ ਹਿਤਕੈ ਹਰਿ ਮੈ ।" (ਕ੍ਰਿਸ਼ਨਾਵ, 286, 3)

**ਗੁਮਾਨਮਤੀ** : (ਕੁਪਤ ਸਿੰਘ ਦੀ ਰਾਣੀ).

"ਤ੍ਰਿਯਾ ਗੁਮਾਨ ਮਤੀ ਤਿੱਹ ਜਨਿਯਤ ।" (ਚਰਿਤ੍ਰ 151, 2)

**ਗੁਮਾਨੀਰਾਇ** : "ਰਾਇਗੁਮਾਨੀ ਤੱਹ ਇਕ ਛੱਤ੍ਰੀ ।" ਚਰਿਤ੍ਰ 387, 2)

**ਗੁਲਜ ਰਰਾਇ** : "ਇਸ਼ਕ ਤੰਬੋਲ ਸ਼ਹਰ ਜੱਹ ਸੋਹੈ ।
ਤੱਹ ਗੁਲਜਾਰ ਰਾਇ ਇੱਕ ਨਾਮਾ । 3 ।
ਸੋ ਕਾਜੀ ਕੀ ਸੁਤਾ ਨਿਹਾਰਾ ।
ਮਦਨ ਬਾਨ ਤਨ ਤਾਂਹਿ ਪ੍ਰਹਾਰਾ ।" (ਚਰਿਤ੍ਰ 353, 3)

**ਗੁਲ ਮਹਿਰ** : "ਏਕ ਸ਼ਾਹ ਕੋ ਪੂਤ ਗੁਲਮਹਿਰ ਭਾਖਿਯੇ ।" (ਚਰਿਤ੍ਰ 22, 3, 1)

**ਗੁਲਾਬਚੰਦ/ਗੁਲਾਬਰਾਇ** : ਬੀਬੀ ਬੀਰੋ ਜੀ ਦੇ ਉਦਰ ਤੋਂ ਬਾਬਾ ਸਾਧੂ ਜੀ ਦਾ ਦੂਜਾ ਪੁਤ੍ਰ.

"ਹਠੀ ਜੀਤਮੱਲੰ ਸੁ ਗਾਜੀ ਗੁਲਾਬੰ ।" (ਬਚਿਤ੍ਰ, ਅ. 8, 4-3)

**ਗੁਲਾਬੋ** : "ਮਥੁਰਾ ਨਾਮ ਹਮਾਰੇ ਰਹੈ ।
ਜਗ ਤਿੱਹ ਤ੍ਰਿਯਹਿ ਗੁਲਾਬੋ ਕਹੈ ।" (ਚਰਿਤ੍ਰ 341, 1-2)

**ਗੁਲਾਮ** : (ਮੁੱਲ ਖ਼ਰੀਦਿਆ ਨੌਕਰ).

"ਫੂਟਿ ਗਈ ਲੀਖਿ ਨਜਰਿ ਗੁਲਾਮੰ ।" (ਬਚਿਤ੍ਰ, ਅ. 11, 6-1)

**ਗੁਲੇਰ/ਗੁਲੇਰੇ** : (ਕਟੋਚ ਰਾਜਪੂਤਾਂ ਦੀ ਇਕ ਸ਼ਾਖ਼).

"ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ ।" (ਬਚਿਤ੍ਰ, ਅ. 9, 16)

**ਗੁੱਲੋ** : "ਗੁੱਲੋ ਇਕ ਖਤ੍ਰਾਨੀ ਆਹੀ ।
ਜੇਠਮੱਲ ਛੱਤ੍ਰੀ ਕੱਹ ਬਜਾਹੀ ।" (ਚਰਿਤ੍ਰ 363, 1-3)

**ਗੁਆਹਟੀ** : "ਨਰਕਾਸੁਰ ਰਾਜਾ ਬਡ ਗੁਆਹੱਟੀ ਕੋ ਰਾਇ ।" (ਚਰਿਤ੍ਰ 203, 1)

**ਗਆਬੰਦਰ** : "ਗੁਆਬੰਦਰ ਇਕ ਰਹਤ ਨ੍ਰਿਪਾਲਾ ।" (ਚਰਿਤ੍ਰ 269, 1-1)
(ਦੇਖੋਂ, ਗੋਆ).

**ਗੂਜਰ** : "ਗੂਜਰ ਹੋਇ ਜਦੁਰਾਇ ਕਹਾਵਤ, ਗਾਰੀ ਦਈ ਦੋਊ ਨੈਨ ਨਚੈਕੈ ।"
(ਕ੍ਰਿਸ਼ਨਾਵ, 2336, 3)

**ਗੂੜ** : (ਛਤ੍ਰੀ ਦੀ ਕੰਨਯਾ ਦੇ ਉਦਰ ਤੋਂ 'ਰਾਜ ਪੁਤ੍ਰ').
"ਗੂੜਗਉੜ" (ਅਕਾਲ, 195, 3)

**ਗੂੜ੍ਹਮਤੀ** : "ਗਹਰਵਾਰ ਰਾਜਾ ਇਕ ਅਤਿ ਬਲ ।
ਗੂੜ੍ਹਮਤੀ ਨਾਰੀ ਤਾਂਕੇ ਘਰ ।" (ਚਰਿਤ੍ਰ 327, 1-3)

**ਗੇਹਰਮਤੀ** : ਚਿੰਗਸੈਨ ਰਾਜਾ ਦੀ ਰਾਣੀ.
"ਗੈਹਰਮਤੀ ਨਾਰੀ ਤਿੱਹ ਕਹਿਯਤ." (ਚਰਿਤ੍ਰ 403, 1-3)

**ਗੈਨ** : (ਗਗਨ-ਅਕਾਸ).
"ਗੈਨ ਮੈਂ ਉਡਤ ਕੇਤੇ, ਜਲ ਮੈਂ ਰਹਤ ਕੇਤੇ, ਗਿਆਨ ਕੇ ਬਹੀਨ ਜਕ ਜਾਰੇ ਹੀ ਮਰਤ ਹੈ ।"
(ਅਕਾਲਉ, 89)

**ਗੈਨੀ** : "ਪਦੂਆ ਉਹਿਟਿਯਾ ਬਸੈ ਗੈਨੀ ਹਮਰੇ ਗਾਉਂ ।" (ਚਰਿਤ੍ਰ 13, 2)

**ਗੈਰਤ ਖ਼ਾਂ** : "ਨਾਹਰ ਖ਼ਾਂ ਗੈਰਤ ਖ਼ਾਂ ਮਾਰਾ ।" (ਚਰਿਤ੍ਰ 405, 298)

**ਗੋ** : (ਦੇਖੋਂ ਧਰਤੀ).

**ਗੋਹ** : "ਰਾਨੀ ਬਾਤ ਜਬੈ ਸੁਨ ਪਾਈ । ਏਕ ਗੋਹ ਕੌ ਲਯੋ ਮੰਗਾਈ ।
ਬਾਂਧਿ ਰਸਨ ਤਾਸੋਂ ਇਕਲਿਯੋ । ਤਾਹਿ ਦਰਾਇ ਦਿਵਾਰਹਿ ਦਿਯੋ ।
ਤਾਸੋਂ ਰਸਨ ਬਨ੍ਹਾਇ ਕੈ ਜਾਰਹਿ ਦਯੋ ਲੰਘਾਇ ।" (ਚਰਿਤ੍ਰ 140, 4, 2)

**ਗੇਵਰ ਮਤ** : (ਉਤਮ ਅਥਵਾ ਮਸਤ ਹਾਥੀ).
"ਸਤ੍ਰੂਅਨ ਕਰ੍ਹੀ ਬਨਾਇ ਕੈ ਦੰਤ ਨ ਦਾਬੇ ਕੋਇ ।
ਤਾਕੌ ਗੈਰਵ ਮਤ ਕੋ ਕਬਹੂ ਤ੍ਰਾਸ ਨ ਹੋਇ ।" (ਚਰਿਤ੍ਰ 89, 8-2)

**ਗੋਆ ਬੰਦਰ** : ਬੰਬਈ ਹਾਤੇ ਨਾਲ ਲਗਦਾ ਇਕ ਪਹਾੜੀ ਇਲਾਕਾ 62 ਮੀਲ ਲੰਮਾ 40 ਮੀਲ ਚੌੜਾ. ਜਿਸ ਤੇ ਸਨ 1510 ਵਿਚ ਪੁਰਤਗੇਜ਼ਾਂ ਨੇ ਕਬਜ਼ਾ ਕੀਤਾ. ਭਾਰਤ ਵਿਚ ਸਭ ਤੋਂ ਪਹਿਲਾਂ ਈਸਾਈ ਮਤ ਵਾਲਿਆਂ ਦਾ ਏਥੇ ਹੀ ਕਬਜ਼ਾ ਹੋਇਆ : (ਦੇਖੋਂ, ਗੁਆ ਬੰਦਰ).

**ਗੋਤ੍ਰ** : (ਦੇਖੋਂ, ਧਰਤੀ).

**ਗੋਕਲ/ਗੋਕਲ ਗਾਉ** : "ਗੋਕਲ ਕੋ ਬਲਭਦ੍ਰ ਸਿਧਾਯੋ ।" (ਕ੍ਰਿਸ਼ਨਾਵ, 2252)
"ਗੋਕਲ ਗਾਉ ਬੀਚ ਸਦਾ ਇਨ ਗੁਆਰਨ ਸੋਂ ਮਿਲਿ ਗੋਰਸ ਖਾਯੋ ।"
(ਕ੍ਰਿਸ਼ਨਾਵ, 2335)

**ਗੋਕਲ ਨਾਥ** : (ਸ੍ਰੀ ਕ੍ਰਿਸ਼ਨ).

"ਤੇਈਸ ਬਾਰ ਭਿਰ੍ਯੋ ਹਮ ਸੋਂ ਸੋਊ ਹੈ,
ਜਿੱਹ ਦੁਆਰਵਤੀ ਰਾਜਧਾਨੀ ।
ਭੇਦ ਲਹ੍ਯੋ ਸਬਹੀ ਛਲਿ ਕੈ ਇਹ ਆਯੋ ਹੈ ਗੋਕਲ ਨਾਥ ਗੁਮਾਨੀ ।"
(ਕ੍ਰਿਸ਼ਨਾਵ, 2319)

**ਗੋਖਾ ਨਗਰ** : "ਇੰਦ੍ਰ ਦੱਤ ਰਾਜਾ ਹੁਤੋ ਗੋਖਾ ਨਗਰ ਮਝਾਰ ।" (ਚਰਿਤ੍ਰ 88, 1)

**ਗੋਦਾਵਰਿ** : (ਗੋਦਾਵਰੀ). ਦੱਖਣ ਦੀ ਇਕ ਨਦੀ ਜੋ ਪੂਰਵੀ ਘਾਟ ਤੋਂ ਤ੍ਰਿਅੰਬਕ ਪਾਸੋਂ ਨਿਕਲ ਕੇ 898 ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿਚ ਜਾ ਡਿਗਦੀ ਹੈ. ਅਬਚਲ ਨਗਰ ਅਤੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਇਸ ਦੇ ਕਿਨਾਰੇ ਤੇ ਹੈ.

"ਗੋਦਾਵਰਿਤੀਰ । ਗਏ ਸਹਤਿ ਬੀਰ ।
ਤਜਿ ਰਾਮਚੀਰ । ਕੀਅ ਸੁਚ ਸਰੀਰ ।" (ਰਾਮਾਵ, 329)

**ਗੋਧਨ** : (ਗੋਵਰਧਨ ਪਹਾੜ). "ਰੱਛਨ ਗੋਧਨ ਕੇ ਹਿਤ ਕਾਨ ਉਠਾਯ ਲਯ ਗਿਰਿ ਗੋਧਨ ਜੈਸੇ ।" (ਉਕਤਿ, 1)

**ਗੋਪ** : (ਗੁਆਲੇ). (i) "ਗੋਪ ਕਹੈਂ ਇਹ ਸਾਧਨ ਕੋ ਦੁਖ ਦੂਰ ਕਰੈ ਮਨ ਮਾਂਹਿ ਗਡੈ ।"
(ਕ੍ਰਿਸ਼ਨਾਵ, 384)

(ii) "ਗੋਪ ਕੋ ਭੇਖ ਕਬੈ ਧਰਿ ਹੈ, ਹਰਿ ਕੁੰਜ ਗਰੀ ਕਬ ਆਨਿ ਬਸੈ ਹੈ ।"
(ਸਵੈਟਕ, 13)

(iii) "ਦਾਵਾਨਲ ਤੇ ਗੋਪ ਉਬਾਰੇ ।" (ਚਰਿਤ੍ਰ 320, 5-3)

**ਗੋਪਨ** : "ਦਾਵਾਨਲ ਤੇ ਰਾਖਿ ਸਕਲ ਗੋਪਨ ਕੋ ਲੀਨ ।" (ਕ੍ਰਿਸ਼ਨਾਵ, 142, 53)

**ਗੋਪਾਲ** : (1. ਗੁਆਲਾ, 2. ਸ੍ਰੀ ਕ੍ਰਿਸ਼ਨ, 3. ਗੁਲੇਰ ਦਾ ਰਾਜਾ) (ਦੇਖੋ ਗੁਪਾਲ).

**ਗੋਪਿਨ** : "ਗੋਪਿਨ ਕਥਾ ਬ੍ਰਿਲਾਪ ਕੀ ਭਈ ਸੰਤ ਸੁਨ ਲੇਹੁ ।" (ਕ੍ਰਿਸ਼ਨਾਵ, 796)

**ਗੋਪੀ** : (ਗੋਪਾਲ ਦੀ ਇਸਤ੍ਰੀ). "ਗੋਪੀ ਜਨ ਬਲਭ ਸਦਾ ਪ੍ਰੇਮ ਖਾਨ ਭਰਪੂਰ ।"
(ਕ੍ਰਿਸ਼ਨਾਵ, 1025)

"ਰਾਧਾ ਨਾਮ ਗੋਪਿ ਇਕ ਰਹੈ ।
ਕ੍ਰਿਸ਼ਨ ਕ੍ਰਿਸ਼ਨ ਮੁਖ ਤੇ ਨਿਤਿ ਕਹੈ ।" (ਚਰਿਤ੍ਰ 380, 3-1)

**ਗੋਪੀ ਨਾਥ** : "ਗੋਪੀਨਾਥ ਗੂਜਰ ਗੁਪਾਲ ਸਭੇ ਧੇਨਚਾਰੀ ਰਿਖੀਕੇਸ਼ ਨਾਮ ਕੈ ਮਹੰਤ ਲਹੀਅਤ ਹੈਂ ।" (ਅਕਾਲਉ, 74)

**ਗੋਪੀ ਰਾਇ** : "ਗੋਪੀ ਰਾਇ ਸ਼ਾਹ ਸੁਤ ਇਕ ਤੱਹ ।" (ਚਰਿਤ੍ਰ 381, 2)
(ਚਰਿਤ੍ਰ ਸੈਨ ਰਾਜਾ ਦੀ ਧਾਨੀ ਚਿਤ੍ਰਾਵਤੀ ਵਿਚ ਸੀ).

**ਗੋਬਿੰਦ** : ਗੋਬਿੰਦ ਨਾਮ ਧਰਯੋ ਹਰਿ ਕੋ ਇਹ ਤੇ ਮਨ ਆਨੰਦ ਯਾਦ ਭਏ ਹੈਂ ।"
(ਕ੍ਰਿਸ਼ਨਾਵ, 408)

**ਗੋਬਿੰਦ** : (ਸ੍ਰੀ ਕ੍ਰਿਸ਼ਨ) "ਗੋਬਿੰਦ ਨਾਮ ਧਰਯੋ ਹਰਿ ਕੋ ਇਹ ਤੇ ਮਨ ਆਨੰਦ ਧਾਦ ਭਏ ਹੈਂ ।" (ਕ੍ਰਿਸ਼ਨਾਵ, 408, 2)

**ਗੋਬਿੰਦ ਸਿੰਘ ਸਤਿਗੁਰੂ** : ਸਿੱਖ ਧਰਮ ਦੇ ਦਸਵੇਂ ਸਤਿਗੁਰੂ. ਮਾਤਾ ਗੁਜਰੀ ਜੀ ਦੇ ਉਦਰ ਤੋਂ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਸਪੁੱਤ੍ਰ. ਆਪ ਦਾ ਜਨਮ ਪਟਣੇ ਸਾਹਿਬ ਬਿਹਾਰ ਦੇ ਇਲਾਕੇ 'ਚ 23 ਪੋਹ ਸੰਮਤ 1723 ਨੂੰ ਹੋਇਆ. 12 ਮੱਘਰ ਸੰਮਤ 1732 ਨੂੰ ਸ੍ਰੀ ਅਨੰਦਪੁਰ ਸ੍ਰੀ ਗੁਰੂ ਨਾਨਕ ਦੇਵ ਦੇ ਸਿੰਘਾਸਨ ਤੇ ਵਿਰਾਜੇ. 1 ਵੈਸਾਖ ਸੰਮਤ 1756 ਨੂੰ ਕੇਸਗੜ੍ਹ ਦੇ ਦਿਵਾਨ ਵਿਚ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ. ਅੰਮ੍ਰਿਤ ਧਾਰੀਆਂ ਦੀ "ਖਾਲਸਾ" ਸੰਰਜਾ ਥਾਪੀ. ਆਦਮੀ ਦੇ ਨਾਉਂ ਨਾਲ 'ਸਿੰਘ,' ਇਸਤ੍ਰੀ ਦੇ ਨਾਉਂ ਨਾਲ 'ਕੌਰਿ' ਸ਼ਬਦ ਉਚਾਰਣ ਤੇ ਲਿਖਣ ਦਾ ਹੁਕਮ ਦਿੱਤਾ. ਸ੍ਰੀ ਅਬਚਲ ਨਗਰ (ਹਜ਼ੂਰ ਸਾਹਿਬ) 8 ਕੱਤਕ ਸੰਮਤ 1765 ਨੂੰ ਨੰਦੇੜ ਸ਼ਹਿਰ ਪਾਸ ਦੱਖਣ ਵਿਚ ਜੋਤਿ ਜੋਤ ਸਮਾਏ.

**ਗੋਬਿੰਦ ਚੰਦ** : ਸੀ. ਪੀ. ਦੇ ਇਲਾਕੇ ਪੁਸ਼ਪਾਵਤੀ ਰਾਜਾ ਗੋਬਿੰਦ ਚੰਦ ਦੀ ਰਾਜਧਾਨੀ ਸੀ. ਜਿਸ ਦਾ ਕੁਛ ਪ੍ਰਸੰਗ ਸ੍ਰੀ ਦਸਮ ਗ੍ਰੰਥ ਦੇ 91 ਚਰਿਤ੍ਰ ਵਿਚ ਹੈ. (ਦੇਖੋ, ਕਾਮਕੰਦਲਾ, ਮਾਧਵਨਲ).

**ਗੋਬਿੰਦ ਦਾਸ** : (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ).
"ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ।"
(ਰਾਮਾਵ, 864, 2)

**ਗੋਬਿੰਦ ਰਾਇ** : (ਦੇਖੋ ਗੋਬਿੰਦ ਸਿੰਘ ਸਤਿਗੁਰੂ).

**ਗੋਰਖ ਨਾਥ** : ਕਨਪਾਟੇ ਜੋਗੀਆਂ ਦਾ ਅਚਾਰਜ. ਇਹ ਨੌ ਨਾਥਾਂ ਵਿਚ ਗਿਣਿਆ ਜਾਂਦਾ ਹੈ.
"ਤਬ ਤੱਹ ਗੋਰਖ ਨਾਥ ਪਹੁੰਚਯੋ ਆਇ ਕੈ ।" (ਚਰਿਤ੍ਰ 209, 15)

**ਗੋਰਾ** : (ਚਿੱਟੇ ਰੰਗ ਦਾ).
"ਗੋਰੇ ਪੈ ਬਰਦ ਚੜਿ ਆਏ ਥੇ ਬਰਦ ਪਤਿ ਗੋਰੀ ਗਉਰਾ ਗੋਰੇ ਰੁਦ੍ਰ ਰਾਤੇ ਰਾਤੇ ਹ੍ਵੈ ਰਹੇ ।" (ਕ੍ਰਿਸ਼ਨਾਵ, 836, 4)

**ਗੋਲਬਜਾ ਬਾਨੀ** : (1) ਗੋਲ਼ਬੀਆਬਾਨੀ—ਉਹ ਰੇਗਸਤਾਨ ਜਿਸ ਦੇ ਚਾਰੇ ਪਾਸੇ ਕਿਤੇ ਜਲ ਅਤੇ ਸਬਜ਼ੀ ਨਾ ਹੋਵੇ.
(2) ਗੁਲੇ ਬੀਆਬਾਨ, ਮ੍ਰਿਗ ਤ੍ਰਿਸ਼ਨਾ ਦਾ ਜਲ.
"ਗੋਲਬਜਾ ਬਾਨੀ ਸਭ ਹੀ ਕੋ ਮਾਰਿ ਹੈ ।" (ਚਰਿਤ੍ਰ 217, 35)

**ਗੋਵਰਧਨ ਗਿਰ** : ਇਹ ਪਹਾੜ ਯੂ. ਪੀ. ਦੇ ਮਥੁਰਾ ਜ਼ਿਲੇ ਵਿਚ ਬ੍ਰਿਦਾਬਨ ਤੋਂ ਅਠਾਰ੍ਹਾਂ ਮੀਲ ਹੈ. ਇਸ ਉਪਰ ਕ੍ਰਿਸ਼ਨ ਦਾ ਪ੍ਰਸਿੱਧ ਮੰਦਰ ਹੈ.

**ਗੋਵਰਧਨ ਧਾਰੀ** : (ਸ੍ਰੀ ਕ੍ਰਿਸ਼ਨ). ਇੰਦ੍ਰ ਨੇ ਕੋਪ ਹੋ ਕੇ ਗੋਪਾਂ ਤੇ ਜਦ ਵਰਖਾ ਕੀਤੀ ਤਦ ਉਨ੍ਹਾਂ ਨੂੰ ਬਚਾਉਣ ਲਈ ਸ੍ਰੀ ਕ੍ਰਿਸ਼ਨ ਨੇ ਗੁਵਰਧਨ ਗਿਰ ਉਂਗਲ ਤੇ

ਚੱਕ ਕੇ ਏਸ ਹੇਠਾਂ ਗੋਪ ਬਚਾਏ ਤਦ ਤੋਂ ਸ੍ਰੀ ਕ੍ਰਿਸ਼ਨ ਦਾ ਏ ਨਾਮ ਹੈ.

**ਗੌਹਰਾਂ ਰਾਇ** : (1) ਮਰਗ ਜੌਹੜੇ ਵਿਚ ਬੈਰਮ ਖ਼ਾਂ ਰਹਿੰਦਾ ਸੀ.
"ਤਵਨ ਪਠਾਨੀ ਕੋ ਹੁਤੋ ਨਾਮ ਗੌਹਰਾਂ ਰਾਇ।" (ਚਰਿਤ੍ਰ 96, 2)
(2) (ਬਹੁਲੀਕ ਰਾਜਾ ਦੀ ਬੇਟੀ). "ਧਾਮ ਗੌਹਰਾ ਰਾਇ ਦੁਲਾਰੀ।"
(ਚਰਿਤ੍ਰ 391, 1-3)

**ਗੋਤਮ** : ਮਹਾਤਮਾ ਬੁੱਧ. ਇਸ ਦੀ ਮਾਤਾ ਮਾਯਾ ਦੇਵੀ ਇਸ ਦੇ ਜਨਮ ਹੋਣ ਪਿੱਛੋਂ ਸੱਤ ਦਿਨ ਜੀਵੀ. ਗੋਤਮੀ ਇਸ ਦੀ ਮਤੇਈ ਮਾਈ ਸੀ, ਜਿਸ ਨੇ ਏਸ ਨੂੰ ਪਾਲਿਆ.
"ਰਿਖੀ ਗੌਤਮ ਬਨ ਮੈਂ ਬਸੈ ਤਾਂਹਿ ਅਹਿਲਿਯਾ ਤ੍ਰੀਯ।" (ਚਰਿਤ੍ਰ 115, 1)

**ਗੌਰ** : (ਸ਼ਿਵਾ, ਭਵਾਨੀ). "ਆਨਿ ਗੌਰ ਕੌ ਸੀਸ ਝੁਕਾਵਹਿ।" (ਚਰਿਤ੍ਰ 88, 3-2)
"ਪੂਜ ਭਵਾਨੀ ਕੋ ਭਵਨ ਬਹੁਰਿ ਬਸੈ ਗ੍ਰਿਹ ਆਇ।"
(ਚਰਿਤ੍ਰ 88, 4-2)

**ਗੌਰ ਸੈਨ** : "ਗਾਰਵਦੇਸ ਬਸਤ ਹੈ ਜਹਾਂ।
ਗੌਰਸੈਨ ਰਾਜਾ ਥੋ ਤਹਾਂ।" (ਚਰਿਤ੍ਰ 310, 1-4)

**ਗੌਰਜਾ** : (ਭਵਾਨੀ, ਦੇਵੀ, ਪਾਰਬਤੀ).
"ਪੂਜ ਗੌਰਜਾ ਕੋ ਗ੍ਰਿਹ ਐ ਹੌਂ।"
(ਚਰਿਤ੍ਰ 88, 11; ਚਰਿਤ੍ਰ 91, 34-2)

**ਗੌਰਾਦੇਇ** : (i) ਗੌਰਾਦੇਇ ਨਾਰਿ ਤਿੱਹ ਸੋਹੈ।" (ਚਰਿਤ੍ਰ 349, 1-3)
(ii) "ਗੋਰਾ ਬਾਦਲ ਕੋ ਦਿਯੋ ਅਤਿ ਧਨ ਛੋਰਿ ਭੰਡਾਰ।"
(ਚਰਿਤ੍ਰ 199, 29-1)

**ਗੌਰਾਬਾਦਲ** : "ਤਬ ਪਦੁਮਿਨਿ ਇਹ ਚਰਤ ਬਨਾਯੋ।
ਗੋਰਾਬਾਦਲ ਨਿਕਟ ਬੁਲਾਯੋ।" (ਚਰਿਤ੍ਰ 199, 17)

**ਗੌਰਾਵਤੀ** : "ਗੌਰਿਪਾਲ ਇਕ ਸੁਨਾ ਨਰੇਸਾ।
ਗੌਰਾਵਤੀ ਨਗਰ ਤਿੱਹ ਕੋ ਹੈ।" (ਚਰਿਤ੍ਰ 349, 1)

**ਗੌਰਿ** : (ਕਾਲਕਾ, ਦੇਵੀ, ਭਵਾਨੀ).
"ਗੌਰਿ ਪੂਜਨੇ ਬਹਿਨਿ ਰੁਕਮਨੀ ਪਠਾਈ।" (ਚਰਿਤ੍ਰ 320, 17-1)
ਤਹ ਤੇ ਹਰੀ ਕ੍ਰਿਸ਼ਨ ਸੁਖਦਾਈ।" (ਚਰਿਤ੍ਰ 320, 17-2)

**ਗੌਰਿਪਾਲ** : "ਗੌਰਿਪਾਲ ਇਕ ਸੁਨਾ ਨਰੇਸ਼ਾ।" (ਚਰਿਤ੍ਰ 349, 1-1)

**ਗੌਰੀ** : (ਪਾਰਬਤੀ ਸ਼ਿਵ ਦੀ ਅਰਧੰਗੀ).
"ਤਿਨ ਗੌਰੀ ਕੋ ਰੂਪ ਨਿਹਾਰਜੋ।" (ਚਰਿਤ੍ਰ 141, 3)

**ਗੰਗ** : (ਗੰਗਾ). ਯੂ. ਪੀ. ਦੀ ਇਕ ਨਦੀ. ਜਿਸ ਵਿਚ ਇਸ਼ਨਾਨ ਕਰਨ ਤੋਂ ਹਿੰਦੂ ਪਾਪਾਂ ਦੀ ਨਵਿਰਤੀ ਮਨੰਦੇ ਹਨ.
"ਗੰਗ ਸਮੁਦ੍ਰਹਿ ਜਹਾਂ ਮਿਲਾਨੀ।" (ਚਰਿਤ੍ਰ 356, 3)

"ਗੰਗ ਜਮੁਨ ਭੀਤਰ ਬਸੈ ਕੈਲਾਖਰ ਕੀ ਦੂਨ।" (ਚਰਿਤ੍ਰ 25, 1)

**ਗੰਗਧਰ** : (ਸ਼ਿਵ). "ਗੰਗ ਜਟਨ ਮੈਂ ਧਾਰਿ ਗੰਗਧਰ ਨਾਮ ਸੁਹਾਯੋ।" (ਚਰਿਤ੍ਰ 130, 5-2)

**ਗੰਗਾ** : ਹਿੰਦੂ ਮਤ ਅਨੁਸਾਰ ਇਸ ਵਿਚ ਇਸ਼ਨਾਨ ਕਰਨ ਤੋਂ ਪਾਪਾਂ ਦੀ ਨਵਿਰਤੀ ਹੁੰਦੀ ਹੈ. ਇਸੇ ਖ਼ਿਆਲ ਨਾਲ ਹਿੰਦੂ ਮਰੇ ਪ੍ਰਾਣੀ ਦੇ ਹੱਡ (ਫੁੱਲ) ਇਸ ਵਿਚ ਪਾਉਂਦੇ ਹਨ. ਹਰਿਦਵਾਰ ਇਸ ਦੇ ਕੰਢੇ ਤੇ ਵਸਦਾ ਹੈ.

"ਚਲੇ ਚਲੇ ਗੰਗਾ ਪਹਿ ਆਏ।" (ਚਰਿਤ੍ਰ 52, 4)

"ਪਤਿ ਮਿਤ ਲੈ ਕੈ ਸੰਗ ਸਿਧਾਈ ਤੀਰਥਨ।
ਜਬ ਪਿਯਲੈਂ ਗੰਗਾ ਮਹਿ ਨੈਹੋ ਜਾਇਕੈ।
ਹੌ ਭਗਨੀ ਮੁਖ ਤੇ ਭਾਖਿ ਮਿਲੈਂਗੀ ਆਇਕੈ।" (ਚਰਿਤ੍ਰ 138, 5)

"ਪੁਨ੍ਯਮਾਨ ਦੂਸਰ ਜਨੁ ਗੰਗਾ।" (ਚਰਿਤ੍ਰ 269, 2)

**ਗੰਗਾਏਸ** : (1) ਰਾਜਾ ਸ਼ਾਤਨ. (2) ਸਮੁਦ੍ਰ.

"ਗੰਗਾ ਏਸ ਬਖਾਨਿ ਕੈ ਈਸ ਸ਼ਸਤ੍ਰ ਕਹਿ ਅੰਤ।" (ਸਨਾਮਾ, 256, 1)

**ਗੰਗਾਸੁਤ** : ਭੀਸ਼ਮ ਪਿਤਾਮਾ. ਗੰਗਾ ਨੂੰ ਰਾਜਾ ਸ਼ਾਤਨ ਦੀ ਵਹੁਟੀ ਲਿਖਿਆ ਹੈ. ਜਿਸ ਤੋਂ ਭੀਸ਼ਮ ਪਿਤਾਮਾ ਪੈਦਾ ਹੋਇਆ. ਇਸੇ ਕਾਰਨ ਉਸ ਨੂੰ ਗਾਂਗੇਯ ਭੀ ਲਿਖਿਆ ਹੈ.

**ਗੰਗਾਧਰ** : (ਸ਼ਿਵ, ਸਮੁਦ੍ਰ). (ਦੇਖੋ ਗੰਗਾਧਰ)

**ਗੰਗਾਦ੍ਰੀ** : "ਗੰਗਾਦ੍ਰੀ ਜਮੁਨਾਦ੍ਰੀ ਹਠੇ।" (ਚਰਿਤ੍ਰ 52, 43)

**ਗੰਗਾਰਾਮ** : ਬੀਬੀ ਬੀਰੋ ਜੀ ਦੇ ਉਦਰ ਤੋਂ ਬਾਬਾ ਸਾਧੂ ਜੀ ਦੇ ਚੌਥੇ ਸਪੁਤ੍ਰ.

"ਹਠਿਯੋ ਮਾਹਰੀ ਚੰਦਯੰ ਗੰਗਰਾਮੰ।
ਜਿਨੇ ਕਿਤੀਯੰ ਜਿਤਯੰ ਫੌਜ ਤਾਮੰ।" (ਬਚਿਤ੍ਰ, ਅ. 8, 5)

**ਗੰਗੇਵ** : (ਪਿਤਾਮਹ). ਗੰਗਾ ਦਾ ਪੁਤ੍ਰ ਭੀਸ਼ਮ. ਪਿਤਾ ਰਾਜਾ ਸ਼ਾਤਨ.

**ਗੰਗੈਰੀ** : (ਜਲ ਜੁਲਾਹਾ). ਜਲੰ ਜਿਉ ਗੰਗੈਰੀ। (ਬਚਿਤ੍ਰ, ਅ. 3, 37-4)

**ਗੰਜਗੜ੍ਹ** : "ਲੌਗ ਆਜੁ ਲਗਿ ਬਾਤਨ ਜਾਨਤ।
ਗੜ੍ਹਗੰਜ ਆਜ ਲੌ ਬਖ਼ਾਨਤ।" (ਚਰਿਤ੍ਰ 402, 12)

**ਗੰਡਕਾਸੁਤ** : ਸਪਤ ਗੰਡਕੀ ਪਹਾੜ ਤੋਂ ਗੰਡਕਾ ਨਦੀ ਨਿਕਲਦੀ ਹੈ. ਪਟਨੇ ਪਾਸ ਇਸ ਵਿੱਚ ਮਿਲ ਜਾਂਦੀ ਹੈ. ਇਸੇ ਵਿਚੋਂ ਕਾਲੇ ਰੰਗ ਦੇ ਗੋਲ ਪੱਥਰ ਨਿਕਲਦੇ ਹਨ, ਜੋ ਸਾਲਗ੍ਰਾਮ ਕਹੇ ਜਾਂਦੇ ਹਨ.

"ਪੂਜੈਂ ਹਮ ਤੁਮੈ, ਨਹਿ ਪੂਜੈਂ ਸੁਤ ਗੰਡਕਾ।" (ਕ੍ਰਿਸ਼ਨਾਵ)

**ਗੰਧਰਬ** : (ਦੇਵਤਿਆਂ ਦੇ ਰਾਗੀ).

"ਗੰਧਰਬ ਚਾਰਣ ਪ੍ਰਸਿੱਧ।" (ਕਲਕੀ, 516)

**ਗੰਧ੍ਰਬ** : (ਦੇਵਤਿਆਂ ਦੇ ਰਾਗੀ). (ਦੇਖੋ, ਗੰਧਰਬ)

"ਗੰਧ੍ਰਵ ਦੇਵ ਅਦੇਵਨ ਕੀ ਤ੍ਰਿਯ ਹੇਰ ਪ੍ਰਭਾ ਸਭ ਹੀ ਬਲ ਜਾਵੈ।" (ਚਰਿਤ੍ਰ 109, 20-4)

**ਗੰਧਰਬੀ** : "ਸੁਚੀ ਆਸਰੀ ਕਿੰਨ੍ਰਨੀ ਗੰਧਰਬੀ ਕਿਨ ਮਾਂਹਿ ।" (ਚਰਿਤ੍ਰ 5, 10)

**ਗੰਧਾਗਿਰ** : (ਗੰਧ ਮਾਦਨ ਪਹਾੜ). "ਗੰਧਾਗਿਰ ਪਰਬਤ ਜਿੱਹ ਧਾਮਾ ।" (ਚਰਿਤ੍ਰ 272, 1)

**ਗਿੰਗਲੀ** : (ਗਲੈਂ ਅੰਗੀ. ਜਿਸ ਦੇ ਚੰਦ੍ਰਮਾ ਮੱਥੇ ਤੇ ਧਾਰਨ ਕੀਤਾ ਹੈ 'ਦੁਰਗਾ'.)
"ਗਿੰਗਲੀ ਹਿੰਗਲੀ ਪਿੰਗਲਾ ।" (ਪਾਰਸ, 66)

**ਗੁੰਡਨ/ਗੁੰਡਾ** : (ਭੈੜੇ ਆਚਰਨ ਵਾਲਾ).
"ਗੁੰਡਨ ਸਾਥ ਕਰੈ ਗੁਜਰਾਨਾ ।" (ਚਰਿਤ੍ਰ 187, 2)

**ਗਾਂ** : (ਗ੍ਰਾਮ-ਪਿੰਡ). "ਨਾਂਹਿ ਲਖੈ ਹਮ ਕੈ ਜਨ ਗਾਂ ਕੇ ।" (ਕ੍ਰਿਸ਼ਨਾਵ, 295, 4)

**ਗਾਂਉ** : (ਪਿੰਡ, ਗ੍ਰਾਮ). "ਗਾਉਂ ਗਾਉਂ ਚੌਧਰੀ ਬੁਲਾਏ ।" (ਚਰਿਤ੍ਰ 208, 12)
"ਗੋਕਲ ਗਾਉਂ ਕੇ ਬੀਚ ਸਦਾ ਇਨ ਗੁਆਰਨ ਸੋਂ ਮਿਲਿ ਗੋਰਸ ਖਾਯੋ ।" (ਕ੍ਰਿਸ਼ਨਾਵ, 2335)

**ਗਾਂਗੇਵ ਭਾਨਜ** : (ਭੀਸ਼ਮ ਅਤੇ ਕਰਣ).
"ਗਾਂਗਵੇ ਭਾਨਜ ਕੱਹ ਮਾਰਯੋ ।" (ਨਰਵ, 6)

**ਗਾਂਧੀ** : (1) ਅਤਰ ਤਿਆਰ ਕਰਨ ਵਾਲਾ. (2) ਇੱਕ ਗੋਤ.
"ਗਾਂਧੀ ਇਕ ਖਤ੍ਰੀ ਤਹ ਭਾਰੋ । ਫਤਹਿਚੰਦ ਨਾਮਾ ਉਜਿਯਾਰੋ ।" (ਚਰਿਤ੍ਰ 89, 4-1)

**ਗਾਮ** : (ਪਿੰਡ, ਗ੍ਰਾਮ). "ਗਾਂਮ ਬਸਤਿ ਜਾਨਿਯੋ ਨਹੀ ਜਮ ਸੋਂ ਕਿਨ ਕਹਿ ਦੀਨ ।" (ਬਚਿਤ੍ਰ, ਅ. 13, 22)

**ਗਾਂਵ** : (ਪਿੰਡ, ਗ੍ਰਾਮ). "ਗਾਂਵ ਸੁਖੀ ਅਪਨੇ ਬਸਯੋ ਕਿਨ੍ਹੂ ਨ ਜਾਨਯੋ ਭੇਦ । (ਚਰਿਤ੍ਰ 62, 6)

**ਗੈਂਡੇ ਖ਼ਾਂ** : (ਫ਼ਤੇ ਮਤੀ ਦਾ ਪਤਿ).
"ਗੈਂਡੇ ਖ਼ਾਂ ਡੋਗਰ ਤੱਹ ਰਹੈ ।" (ਚਰਿਤ੍ਰ 364, 3)

**ਗੌਂਸ** : ਮੁਸਲਮਾਨ ਦਾ ਇਕ ਖ਼ਾਸ ਦਰਜਾ. ਕਈ ਮੁਸਲਮਾਨਾਂ ਦਾ ਨਿਸ਼ਚਾ ਹੈ ਕਿ ਗੌਂਸ ਫ਼ਕੀਰ ਧਯਾਨ ਪ੍ਰਾਇਣ ਹੋ ਕੇ ਆਪਣੇ ਅੰਗ ਵਖੇਰ ਦਿੰਦੇ ਹਨ.
"ਜੁਮੇ ਕੇ ਮਨੋ ਰੋਜ ਮੈਂ ਗ਼ੌਂਸ ਲੇਟੇ ।" (ਚਰਿਤ੍ਰ 405, 267-4)

**ਗੌਂਸ ਕੁਤਬ** : ਰਾਇ ਨੇ ਚਰਿਤ੍ਰ ਨ ਸਮਝਿਆ ਮਰਿਆ ਪਿਆ ਮ੍ਰਿਤ ਦੇਖਿਆ.
"ਤਾਂਕੌ ਗੌਂਸ ਕੁਤਬ ਕਰਿ ਜਾਨਾ ।" (ਚਰਿਤ੍ਰ 387, 9)

**ਗੌਂਸ ਮੁਰਾਤਿਬ** : "ਗੌਂਸ ਮੁਰਾਤਿਬ ਤੁਮੈਂ ਲਖਾਊਂ ।" (ਚਰਿਤ੍ਰ 387, 8)

**ਗਯਾਰਹ ਰੁਦ੍ਰ** : "ਗਯਾਰਹ ਰੁਦ੍ਰ ਭਾਨ ਸਭ ਆਏ ।" (ਕ੍ਰਿਸ਼ਨਾਵ, 1671)

**ਗ੍ਰਹ** : "ਗ੍ਰਿਹ ਪਲਟ ਜਾਨ ਕੀ ਤਜੀ ਆਸ ।" (ਰਾਮਵ, 25)

**ਗ੍ਰਹਿ** : "ਗ੍ਰਹਿ ਹੋਇ ਪੁਤ੍ਰ ਸਮ ਤੁਲਿ ਤੱਹਿ ।" (ਰੁਦ੍ਰਾਵ, 12)

**ਗ੍ਰਿਹ** : "ਗ੍ਰਿਹ ਕੋ ਐਂਚਿ ਕਵਰਿਯਾ ਦਈ ।" (ਚਰਿਤ੍ਰ 185, 5)

**ਗ੍ਵਾਰਨਿ** : "ਕਾਹੇ ਕੋ ਮਾਨ ਕਰੈ ਸੁਨ ਗ੍ਵਾਰਨਿ ਸਯਾਮ ਕਹੈ ਉਠ ਕੈ ਕਰ ਸੰਉ ।"
(ਕ੍ਰਿਸ਼ਨਾਵ, 690)

**ਗ੍ਵਾਰਿਨੀਯਾਂ** : "ਗ੍ਵਾਰਨੀਯਾਂ ਇਹ ਭਾਂਤ ਕਹੈਂ ਬ੍ਰਿਜ ਤੇ ਹਰਿ ਕੋ ਹਮ ਜਾਨ ਨ ਦੈਹੈਂ ।"
(ਕ੍ਰਿਸ਼ਨਾਵ, 806)

**ਗ੍ਵਾਰਿਏਰ** : (ਗੁਆਲੀਅਰ).
(i) "ਬਨਿਯੋ ਗ੍ਵਾਰਿਏਰ ਕੇ ਮਾਂਹੀ ।
ਘਰ ਧਨ ਬਹੁਤ ਖਰਚਤ ਕਛੁ ਨਾਹੀਂ । (ਚਰਿਤ੍ਰ 61, 1)
(ii) "ਗ੍ਵਾਰਿਏਰ ਗੜ੍ਹ ਮੋ ਰਹੈ ਭਦਸੈਨ ਨ੍ਰਿਪ ਨਾਮ ।" (ਚਰਿਤ੍ਰ 163, 1)

(ਘ)

**ਘੱਘਰ** : (ਨਦੀ). ਸਰਮੌਰ (ਨਾਹਨ) ਦੇ ਇਲਾਕੇ ਤੋਂ ਨਿਕਲ ਕੇ ਅੰਬਾਲੇ ਅਤੇ ਪਟਿਆਲੇ ਦੇ ਇਲਾਕੇ ਵਹਿੰਦੀ ਹੋਈ ਬੀਕਾਨੇਰ ਦੇ ਰਾਜ ਵਿਚ ਹਨੂਮਾਨਗੜ੍ਹ ਪਾਸ ਰੇਤ ਵਿਚ ਲੀਨ ਹੋ ਜਾਂਦੀ ਹੈ.
"ਘੱਘਰ ਆਦਿ ਉਚਾਰਿ ਕੈ ਈਸਰਾਸਤ੍ਰ ਕਹਿ ਅੰਤ ।" (ਸਨਾਮਾ, 344)

**ਘਟਕਾਨ** : (ਕੁੰਭਕਰਣ). ਰਾਵਣ ਦਾ ਭਾਈ.
"...ਘਟ ਕਾਨਹੁ ਸੇ ਪਲ ਬੀਚ ਪਛਾਰੇ ।" (ਬਚਿਤ੍ਰ, ਅ. 1, 95, 1)

**ਘਟੋਤਕਚ** : (ਹਿੰਡਿਬਾ ਦੇ ਉਦਰ ਤੋਂ ਭੀਮਸੈਨ ਦਾ ਪੁਤ੍ਰ. ਮਹਾਂ ਭਾਰਤ ਦੇ ਜੰਗ ਵਿਚ ਕਰਨ ਨੇ ਬਰਛੀ ਨਾਲ ਮਾਰਿਆ).
"ਲਛਮਨ ਅਉਰ ਘਟੋਤਕਚ ਏ ਪਦ ਪ੍ਰਥਮ ਉਚਾਰਿ ।" (ਸਨਾਮਾ, 55-1)

**ਘਟੋਦਭਵ** : ਅਗਸਤ ਮੁਨਿ (ਘੜੇ ਤੋਂ ਜਨਮਿਆ).
"ਅਗਸਤ ਆਦਿ ਜੇ ਬਡੇ ਤਪਸਤਪੀ ਵਿਸੇਖੀਏ । (ਅਕਾਲਉ, 179-3)

**ਘਣੀਅਰ** : (ਬੱਦਲ). "ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ ।" (ਚੰਡੀਵਾ, 13)

**ਘਨ ਸਿੰਘ** : (1) ਫ਼ਾਲਕਾ ਪਿੰਡ ਦਾ ਵਸਨੀਕ. ਇਸ ਨੇ ਅਨੰਦਪੁਰ ਦੇ ਜੰਗ ਵਿਚ ਵੱਡੀ ਬੀਰਤਾ ਦਿਖਾਈ.
(2) "ਘਨ ਸਿੰਘ ਘਾਤ ਸਿੰਘ ਦੋਊ ਜੋਧੇ ।" (ਕ੍ਰਿਸ਼ਨਾਵ, 1391-1)

**ਘਨਸਾਰ ਦੇ** : (ਅਭੈ ਸਾਡ ਰਾਜਾ ਦੀ ਰਾਣੀ).
"ਕੁੰਕਮ ਦੇ ਘਨਸਾਰ ਦੇ ਯੋ ਸ੍ਰਵਨਨ ਸੁਨਿ ਪਾਇ ।"
(ਚਰਿਤ੍ਰ 122, 13)

**ਘਨਸਯਾਮ** : "ਕਿਉਂ ਰੇ ਗੁਮਾਨ ਕਰੈਂ ਘਨਸਯਾਮ ਅਬੈ ਰਨ ਤੇ ਪੁਨਿ ਤੋਹਿ ਭਜੈ ਹੈ ।"
(ਕ੍ਰਿਸ਼ਨਾਵ, 1666, 1)

**ਘਨਸੁਰ ਸਿੰਘ** : "ਘਨਸੁਰ ਸਿੰਘ ਘਮੰਡ ਸਿੰਘ ਧਾਤੇ." (ਕ੍ਰਿਸ਼ਨਾਵ, 1391-3)

**ਘਨਿਸਯਾਮ** : "ਕੋਪ ਕੀਯੋ ਘਨਿਸਯਾਮ ਤਬੈ, ਅਰੁ ਨੈਨ ਦੁਹੂਨ ਤੇ ਨੀਰ ਬਹਾਯੋ ।"
(ਕ੍ਰਿਸ਼ਨਾਵ, 2372)

**ਘਮੰਚਕ੍ਰ** : (ਸੂਰਜ). "ਘਮੰਚਕ੍ਰ ਚਕ੍ਰੰ ਫਿਰੀ ਰਾਮ ਦੋਹੀ ।" (ਰਾਮਾਵ, 687)

**ਘਮੰਡ ਸਿੰਘ** : "...ਘਮੰਡ ਸਿੰਘ ਧਾਇ ।" (ਕ੍ਰਿਸ਼ਨਾਵ, 1391)

**ਘਰ** : (ਗ੍ਰਿਹਿ). "ਘਰ ਜਾਹੁ ਚਲੇ ਤਜਿ ਰਾਮ ਰਣੰ ਜਿਨ ਜੂਝ ਮਰੋ ਪਲ ਠਾਂਢ ਰਹੋ ।" (ਰਾਮਾਵ, 147)

**ਘਰਿ** : ਘਰਿ ਘਰਿ ਸਬਹੂੰ ਬਧਾਵਾ ਭਯੋ ।" (ਰਹੰਤਾਵ, 18)

**ਘਰਿਯਾਰੀ** : (ਘੜਿਆਲ ਬਜਾਉਣ ਵਾਲਾ).
"ਜਬ ਘਰਿਯਾਰੀ ਘਰੀ ਬਜਾਵੈ ।
ਤਬ ਵਹ ਮੇਖਿਕਿ ਤਹਾਂ ਲਗਾਵੈ ।" (ਚਰਿਤ੍ਰ 246, 22)

**ਘੜੁਕੋ** : (ਘਟੋਤਕਚ). "ਮਚਯੋ ਜੁੱਧ ਜਗ ਕਰਨ ਸੰਗੀ ਘੜੁਕੋ ।" (ਨਰਸਿੰਘਾਵ, 38)

**ਘਾਘਨਕਾਰੇ** : ਹਉਂ ਇਤ ਘੂਮਤ ਪ੍ਰੇਮ ਛਕੀ ਅਤਿ ਘੋਰਤ ਹੈ ਓਹ ਘਾਘਨ ਕਾਰੇ ।" (ਸਫੁਟਕ, 31-1)

**ਘਾਟਮਪੁਰ** : "ਘਾਟਮਪੁਰ ਕੁਰਰੇ ਬਿਖੈ ਏਕ ਮੁਗਲ ਕੀ ਬਾਲ ।" (ਚਰਿਤ੍ਰ 287, 1-1)
"ਘਾਟਮਪੁਰ ਇਕ ਭੂਪ ਭਨਿੱਜੈ ।" (ਚਰਿਤ੍ਰ 400, 1)

**ਘਾਤ ਸਿੰਘ** : "ਘਨ ਸਿੰਘ ਘਾਤ ਸਿੰਘ ਦੋਊ ਜੋਧੇ ।" (ਕ੍ਰਿਸ਼ਨਾਵ, 1391)

**ਘਿਸੂਆ** : "...ਘਿਸੂਆ ਮਨੋ ਫੇਰਤਾ ਹੈ ਲਰਕਾ." (ਕ੍ਰਿਸ਼ਨਾਵ, 2149)

**ਘੁਰਸਾਰਹਿ** : (ਤਬੇਲਾ). "ਹੋ ! ਤਾਂ ਪਾਛੇ ਘੁਰਸਾਰਹਿ ਘੋਰ ਬੰਧਾਇ ਹੋਂ ।" (ਚਰਿਤ੍ਰ 11, 8)

**ਘੁਰਕੀ** : ਮਹਾਨੰਦ ਮੁਰਦਾਰ ਕੀ ਘੁਰਕੀ ਤ੍ਰਿਯ ਕੋ ਨਾਮ । (ਚਰਿਤ੍ਰ 4, 3-1)

**ਘੋਘਰਾ** : (ਹਵਾ ਨਾਲ ਭਰਿਆ ਚੰਮ ਦਾ ਥੈਲਾ. ਉਚੀ ਥਾਂ ਤੋਂ ਕੁੱਦਣ ਲਈ ਜਿਉਂ ਸਹਿਨਾਈ ਪਾਣੀ ਵਿਚ ਤੈਰਨ ਲਈ ਹੋਂਦੀ ਹੈ).
"ਰੂੰਈ ਮਨਿਕ ਮੰਗਾਇ ਕੈ ਅੰਗ ਲਈ ਲਪਟਾਇ ।
ਬਾਂਧ ਘੋਘਰੇ ਪਵਨ ਲਖਿ ਕੂਦਤ ਭਯੋ ਰਿਸਾਇ ।" (ਚਰਿਤ੍ਰ 72, 14, 2)

**ਘੋਰਦਾੜ੍ਹ** : "ਅਮਿਤ ਅਸੁਰ ਉਪਰਾਜਿ ਸੁਲਯੋ ।
ਘੋਰਦਾੜ੍ਹ ਅਰੁ ਸ੍ਰੋਨਤ ਲੋਚਨ ।" (ਚਰਿਤ੍ਰ 405, 228)

**ਘੋਟਨਾ** : (ਭੰਗ ਆਦਿਕ ਨੂੰ ਘੋਟਨ ਵਾਲਾ ਸੋਟਾ).
"ਭਾਗ ਘੋਟਨਾ ਹਾਥ ਸੰਭਾਰਾ ।" (ਚਰਿਤ੍ਰ 380, 11, 3)

**ਘੋੜਾ** : (ਦੇਖੋ, ਪਸ਼ੂ).

**ਘੰਟ ਨਾਦ/ਘੰਟਾ ਕਰਣ** : (1) ਇਹ ਤਿੰਨ ਹੋਏ ਹਨ—(1) ਮੇਧਾ ਦੇ ਉਦਰ ਤੋਂ ਮੰਗਲ ਦਾ ਪੁਤ੍ਰ, (2) ਇਕ ਸ਼ਿਵ ਭਗਤ ਪਿਸਾਚ, (3) ਬ੍ਰਿਜਨਾਦ ਦਾਨਵ ਦਾ ਸੈਨਾਨੀ.

**ਘ੍ਰਿਤਚੀ/ਘ੍ਰਿਤਾਚੀ** (1) ਭਾਰਦਵਾਜ ਰਿਖੀ ਦੀ ਘਰਵਾਲੀ, (2) ਇਕ ਅਪਸਰਾ, ਜਿਸ ਤੋਂ ਸ਼ੁਕਦੇਵ ਜਨਮਿਆ, (3) ਚਾਵਨ ਰਿਖੀ ਦੇ ਪੁਤ੍ਰ ਪ੍ਰਮਿਤਿ ਨੇ ਇਸ ਦੇ ਗਰਭ ਤੋਂ ਗੁਰੁਨਾਮਾ ਪੁਤ੍ਰ ਪੈਦਾ ਕੀਤਾ, (4) ਭਾਰਦਵਾਜ ਇਸ ਤੇ ਮੋਹਤ ਹੋਇਆ, ਜਿਸ ਤੋਂ ਵੀਰਯ ਡਿੱਗ ਪਿਆ ਅਤੇ ਉਹ

ਵੀਰਯ ਦ੍ਰੋਣਿ (ਡੋਨੀ) ਵਿਚ ਰਖਣ ਤੋਂ ਦ੍ਰੋਣਚਾਰਜ ਜਨਮਿਆ।

(i) "ਬ੍ਰਿਖਭਾਨ ਸੁਤਾ ਕੀ ਬਰਾਬਰ ਮੂਰਤਿ ਸਜਾਮ ਕਹੈ ਸੁ ਨਹੀਂ ਘ੍ਰਿਤਚੀ ਹੈ।" (ਕ੍ਰਿਸ਼ਨਾਵ, 632)

(ii) "ਸਿੰਧੁ ਸੁਤਾ ਰੁ ਘ੍ਰਿਤਾਚੀ ਤ੍ਰਿਯਾ... ।" (ਕ੍ਰਿਸ਼ਨਾਵ, 578)

(ਚ)

**ਚਉਦਹ ਰਤਨ** : "ਚਉਦਾਹ ਰਤਨ ਆਨ ਰਾਖੇ ਗ੍ਰਿਹ।" (ਗਉਰ, 20)
(1) ਉਚੈ ਸ੍ਰਵਾ (ਘੋੜਾ), (2) ਅਪਸਰਾ (ਰੰਭਾ), (3) ਅੰਮ੍ਰਿਤ, (4) ਐਰਾਵਤ (ਹਾਥੀ), (5) ਸ਼ਰਾਬ, (6) ਸਾਰੰਗ (ਧਨੁਖ), (7) ਕਲਪ ਬ੍ਰਿਛ, (8) ਕਾਮਧੇਨ (ਗਊ), (9) ਕਾਲਕੂਟ (ਜ਼ਹਿਰ), 10) ਕੌਸਤਭਮਣਿ, (11) ਚੰਦ੍ਰਮਾ, (12) ਧਨੰਤਰਿ ਵੈਦ, (13) ਪਾਚ ਜਨਯ ਸੰਖ, (14) ਲਖਮੀ.

**ਚਉਦਹ ਲੋਕਾਂ** : (ਸੱਤ ਅਕਾਸ਼ ਅਤੇ ਸੱਤ ਪਾਤਾਲ).
"ਚਉਦਹ ਲੋਕਾਂ ਰਾਣੀ ਸਿੰਘ ਲਚਾਇਆ।" (ਚੰਡੀਵਾ, 20)

**ਚਉਦਹ ਵਿਦਯਾ** :

ਸ੍ਰੀ ਅੱਖਰ ਜਲ ਤਰਨ ਚਕਿਸਤਾ ਔਰ ਰਸਾਇਣ।
ਜੋਤਕ ਜੋਤਿ ਪ੍ਰਬੀਨ ਰਾਗਖਟ ਰਾਗਨਿ ਗਾਇਨ।
ਕੋਕ ਕਲਾ ਵਯਾਕਰਣ ਔਰ ਬਾਜੰਤ੍ਰ ਬਜਾਇਣ।
ਤੁਰਹਿ ਤੋਰ ਨਟ ਨ੍ਰਿਪ ਔਰ ਸਰ ਧਨੁਖ ਚਲਾਇਣ।
ਗਯਾਨ ਕਰਨ ਔ ਚਾਤੁਰੀ ਏਤ ਨਾਮ ਵਿਦਯਾ ਵਰੇ।
ਏਹ ਚਤੁਰਦਸ ਜਗਤ ਮੇ ਚਤੁਰ ਸਮਝ ਮਨ ਮੈਂ ਧਰੇ।

**ਚਉਦਣੋਚਕ** : (ਚੌਦਾਂ ਲੋਕ). "ਚਚਕ ਚਉਦਣੋ ਚਕੰ।" (ਰਾਮਾਵ, 573)

**ਚਉਪ ਸਿੰਘ** : "ਚਿਤ੍ਰ ਸਿੰਘ ਅਰੁ ਚਉਪ ਸਿੰਘ ਮਹਾਰਥੀ ਸੁਰ ਗਯਾਨ।" (ਕ੍ਰਿਸ਼ਨਾਵ, 1393)

**ਚਕਵਾ/ਚਕ੍ਰਵਾਕ** : (ਸੁਰਖਾਬ). (ਦੇਖੋ. ਪੰਛੀ)

**ਚੱਛਮਤੀ** : "ਇੰਦ੍ਰਕੇਤ ਛਤ੍ਰੀ ਹੁਤ ਚਛਮਤੀ ਲਹਿ ਲੀਨ।" (ਚਰਿਤ੍ਰ 213, 4)

**ਚੱਛਰਾਸੁਰ** : ਇਕ ਦੈਂਤ ਜਿਸ ਨੂੰ ਦੁਰਗਾ ਨੇ ਮਾਰਿਆ। (ਦੇਖੋ, ਚਿਛਰਾਸੁਰ)
"ਚਛੁਰਾਸੁਰ ਅਰਣ।" (ਅਕਾਲਉ, 229)

**ਚਟਸਾਰ** : (ਸਕੂਲ, ਪਾਠਸ਼ਾਲਾ).
"ਮਾਸ ਨਿਹਾਰ ਕੈ ਗ੍ਰਿਝ ਗੜੈਂ ਚਟਸਾਰ ਪੜੈ ਜਿਮ ਬਾਰਕ ਸੰਥਾ।" (ਉਕਤਿ, 18)

**ਚਤੁਰ ਸਿੰਘ** : (1) "ਚਤੁਰ ਸਿੰਘ ਰਾਜਾ ਤੱਹ ਭਾਰੋ।
ਚੰਦ੍ਰ ਬੰਸ ਮੈਂ ਰਹੈ ਉਜਿਯਾਰੋ।" (ਚਰਿਤ੍ਰ 67, 1)

(2) "ਚਪਲ ਸਿੰਘ ਅਰੁ ਚਤੁਰ ਸਿੰਘ ਚੰਚਲ ਸ੍ਰੀ ਬਲਵਾਨ ।"
(ਕ੍ਰਿਸ਼ਨਾਵ, 1393)

**ਚਤੁਰ ਕੁਅਰਿ** : ਬਿਧੀ ਸੈਨ ਰਾਜਾ ਦੀ ਲੜਕੀ ਬਿਧਯਮਤੀ ਸੀ.
"ਤਾਂਕੇ ਲਗਜ ਏਕ ਸੰਗ ਨੇਹਾ ।
ਚਤੁਰ ਕੁਅਰ ਤਿੱਹ ਨਾਮ ਭਨਿੱਜੈ ।" (ਚਰਿਤ੍ਰ 304, 3)

**ਚਤੁਰਾਨਨ** : (ਬ੍ਰਹਮਾ). "ਚਤੁਰਾਨਨ ਮੁਖ ਚਤੁਰ ਲੀਖ ਯਾਂਹੀ ਤੇ ਕਰੈ ।"
(ਚਰਿਤ੍ਰ 336, 8)

**ਚਤ੍ਰਆਨ** : (ਬ੍ਰਹਮਾ). "ਬਿਸੇਖ ਚਤ੍ਰਆਨ ਕੋ ।
ਅਸੇਖ ਸ੍ਵਾਦ ਚਾਖਿ ਹੈ ।" (ਬ੍ਰਹਮਾਵ, ਬਾਲਮੀਕ, 1-2)

**ਚਤ੍ਰ ਸਿੰਘ** : (ਚਰਿਤ੍ਰ 152 ਦੇ ਮੁੱਢ).

**ਚਪਲ ਸਿੰਘ** : (1) "ਚਪਲ ਸਿੰਘ ਰਾਜਾ ਬਡੋ ਰਾਜਕਲਾ ਤਿੱਹ ਨਾਰਿ ।"
(ਚਰਿਤ੍ਰ 69, 1)
(2) "ਚਪਲ ਸਿੰਘ ਅਰੁ ਚਤੁਰ ਸਿੰਘ ਚੰਚਲ ਸ੍ਰੀ ਬਲਵਾਨ ।"
(ਕ੍ਰਿਸ਼ਨਾਵ, 1393, 1)

**ਚਪਲਕਲਾ** : (1) "ਗਜਨ ਦੇਵ ਰਾਜਾ ਬਡੋ ਗਜਨੀ ਕੋ ਨਰਪਾਲ ।
ਚਪਲਕਲਾ ਇਕ ਰਾਜ ਦੁਲਾਰੀ ।" (ਚਰਿਤ੍ਰ 175, 3)
(2) "ਉਗ੍ਰ ਸਿੰਘ ਰਾਜਾ ਬਡੋ ਕਾਸਿਕਾਰ ਕੋ ਨਾਥ ।
ਚਪਲਕਲਾ ਤਾਕੀ ਸੁਤਾ ਸਬ ਸੁੰਦਰ ਤਿੱਹ ਅੰਗ ।"
(ਚਰਿਤ੍ਰ 202, 2)

**ਚਪਲਾ ਦੇ/ਚਪਲਾ ਮਤੀ** : ਪਿਰਥੀ ਪੁਰ ਦੇ ਰਾਜਾ ਪ੍ਰਿਥੀ ਸਿੰਘ ਦੇ ਬੇਟੇ ਮੇਦਨੀ ਸਿੰਘ ਨੇ ਚਪਲਾ ਦੇ ਸ਼ਾਹ ਦੁਲਾਰੀ ਜਦ ਦੇਖੀ ਤਦ.
"ਨਿਰਖਿ ਤਰੁਨਿ ਹ੍ਵੈ ਗਯੋ ਮਤਵਾਰਾ ।" (ਚਰਿਤ੍ਰ 397, 3)

**ਚਪਲਾਵਤੀ** : "ਭੈਰੋਂਪਾਲ ਸੁਨਾ ਇਕ ਰਾਜਾ ।
ਚਪਲਾਵਤੀ ਸੁਨੀ ਤਿੱਹ ਤ੍ਰਿਯਬਰ ।" (ਚਰਿਤ੍ਰ 307, 1)

**ਚਮੂੰ ਸਿੰਘ** : "ਸਿੰਘ ਚਮੂੰ ਪਤਿ ਅਤਿ ਬਲੀ ਭੁਜ ਬਲਿ ਤਾਂਹਿ ਅਖੰਡ ।"
(ਕ੍ਰਿਸ਼ਨਾਵ, 1394)

**ਚਰਵਾਰਾ** : (ਪਾਲ੍ਹੀ ਜੋ ਪਸ਼ੂਆਂ ਨੂੰ ਚਾਰਨ ਲਈ ਬਾਹਰ ਲੈ ਜਾਂਦਾ ਹੈ).
"ਇਕ ਚਰਵਾਰਾ ਸੋਂ ਤ੍ਰਿਯ ਅਟਕੀ ।" (ਚਰਿਤ੍ਰ 36, 1)

**ਚਰਵਾਰੇ** : (ਚਰਵਾਰਾ ਦਾ ਬਹੁ ਵਚਨ).
"ਚਰਵਾਰੇ ਬਹੁ ਤਿਨੈ ਚਰਾਵਹਿ ।"
"ਸਾਂਝ ਪਰੈ ਘਰ ਕੋ ਲੈ ਆਵਹਿ ।" (ਚਰਿਤ੍ਰ 36, 2-3)

**ਚਰਵਾਰੋ** : (ਪਾਲ੍ਹੀ). "ਏਤੇ ਪਰ ਕਹੈਂ ਚਰਵਾਰੋ ਸਯਾਮ ਧੇਨ ਹੈ ।"
(ਕ੍ਰਿਸ਼ਨਾਵ, 190-4)

**ਚਰਵੇਦਾਰ** : "ਜਲਕੇ ਅਸ੍ਰ ਅਸ੍ਰ ਇਕ ਜਾਯੋ ।
ਸੋ ਬਾਗਾ ਰਾਜਾ ਕੇ ਆਯੋ ।
ਚਰਵੇਦਾਰ ਤਾਂਹਿ ਲੈ ਗਯੋ ।" (ਚਰਿਤ੍ਰ 122, 12)

**ਚਰਣਾਯੁਧ** : (ਮੁਰਗਾ).

**ਚਰਪਟ ਨਾਥ** : ਇਕ ਯੋਗੀ, ਜੋ ਮਛੇਂਦ੍ਰ ਨਾਥ ਦੀ ਦ੍ਰਿਸ਼ਟੀ ਤੋਂ ਪੈਦਾ ਹੋਇਆ.
"ਚਕ੍ਰਿਤ ਚਿਤ ਚਟਪਟ ਹਵੈ ਦਿਖਸਾ ।
ਚਰਪਟ ਨਾਥ ਤਦਿਨ ਸੇ ਨਿਕਸਾ ।" (ਪਾਰਸ 333)

**ਚਰਿਤ੍ਰ ਸਿੰਘ** : "ਚਰਿਤ੍ਰ ਸਿੰਘ ਰਾਜਾ ਜਬ ਆਯੋ ।
ਸ੍ਰੀ ਨਿਸਿ ਰਾਜ ਪ੍ਰਭਾ ਤ੍ਰਿਯ ਤਹਾਂ ।" (ਚਰਿਤ੍ਰ 190, 3)

**ਚਰਿਤ੍ਰ ਸੈਨ** : "ਏਕ ਚਰਿਤ੍ਰ ਸੈਨ ਰਾਜਾ ਬਰ ।" (ਚਰਿਤ੍ਰ 381, 1)

**ਚਰਿਤ੍ਰਮਤੀ** : "ਨਾਰਿ ਚਰਿਤ੍ਰਮਤੀ ਤਾਂਕੇ ਘਰ ।" (ਚਰਿਤ੍ਰ 381, 1)

**ਚਰਿਤ੍ਰਾਵਤੀ** : "ਵਤੀ ਚਰਿਤ੍ਰਾ ਤਾਂਕੀ ਨਗਰੀ ।" (ਚਰਿਤ੍ਰ 381, 1)

**ਚਾਚਰਮਤੀ** : "ਮਾਨੀਸੈਨ ਨ੍ਰਿਪਤ ਕੋ ਨਾਮਾ ।
ਚਾਚਰਮਤੀ ਜਵਨ ਕੀ ਬਾਮਾ ।" (ਚਰਿਤ੍ਰ 30, 5)

**ਚਾਬਕ** : (ਕੋਰੜਾ). "ਚਟਕ ਚਪੇਟ ਸੀ ਲਗਤ ਚਿੰਤਾ ਨਾਥ ਬਿਨੁ ਚਾਬਕ ਸੋ ਚੋਰ ਲਾਗੈ ਚਾਦਨੀ ਚੁਰੈਲ ਸੀ ।" (ਸਵੈਟਕ 30, 4)

**ਚਾਮਰੇਵੰ** : (ਇਕ ਦੈਂਤ ਜੋ ਦੁਰਗਾ ਨੇ ਮਾਰਿਆ).
ਚਾਮਰ ਸੇਰਣ ਚਿੱਛਰਸੇ ਰਕਤਿਛਨ ਸੇ ਝਟ ਦੇ ਝਟਕਾਰੇ ।
(ਬਚਿਤ੍ਰ, ਅ. 1, 93)

**ਚਾਮਰੰਗ** : ਮਦਰਾਸ ਦੇ ਇਲਾਕੇ ਮਦਰਾਸ ਤੋਂ ਡੇਢ ਸੌ ਮੀਲ ਦੱਖਣ ਇੱਕ ਪ੍ਰਸਿੱਧ ਨਗਰ, ਜਿਥੇ ਮਹਾਂਦੇਵ ਦਾ ਮਸ਼ਹੂਰ ਮੰਦਿਰ ਹੈ.
"ਚਾਮਰੰਗ ਕੇ ਦੇਸ ਮੈਂ ਇੰਦ੍ਰ ਸਿੰਘ ਥੋ ਨਾਥ ।" (ਚਰਿਤ੍ਰ 86, 1)

**ਚਾਰਜ ਸੁਕ੍ਰਾ** : (ਸੁਕ੍ਰਾਚਾਰਜ). "ਦੁਤਿਯਾ ਓਰ ਤੇ ਚਾਰਜ ਸੁਕ੍ਰਾ ਰਿਸਾਯੋ ।"
(ਚਰਿਤ੍ਰ 123, 11, 2)

**ਚਾਰਣ** : (ਭੱਟ). "ਚਾਰਣ ਉਪਜ ਠਾਂਢ ਭੇ ਨਾਂਨਾ ।" (ਚਰਿਤ੍ਰ 405, 258)

**ਚਾਰ ਬਕਤ੍ਰ ਚਤੁਰਾਨਨ** : (ਬ੍ਰਹਮਾ).
"ਡਰਜੋ ਚਾਰ ਬਕਤ੍ਰ ਟਰਜੋ ਦੇਵ ਰਾਜੰ ।" (ਚੰਡੀ 2, 158)

**ਚਾਰਿਯਾਰ** : "ਚਾਰਿਯਾਰ ਮਿਲਿ ਮਤਾ ਪਕਾਯੋ ।
ਬਕਰਾ ਯਾ ਮੂਰਖ ਕੋ ਰਹਿਯੈ ।" (ਚਰਿਤ੍ਰ 106, 1)

**ਚਾਰਿ ਚੱਛ** : "ਪ੍ਰਬਲ ਸਿੰਘ ਦੱਛਿਨ ਕੋ ਨ੍ਰਿਪ ਬਰ । ਚਾਰਿ ਚੱਛੁ ਤਾਂਕੀ ਤ੍ਰਿਯ ਰਹਾਈ ।"
(ਚਰਿਤ੍ਰ 63, 1)

**ਚਾਰਿਨਾਰਿ** : (ਚਾਰ ਇਸਤ੍ਰੀਆਂ).
ਅੰਧਵਤੀ ਨਗਰੀ ਦੇ ਬਿਦਾਦਸੈਨ ਰਾਜਾ ਦੀ ਮੂਰਖਮਤਿ ਰਾਣੀ ਸੀ, ਜਿਸ ਤੋਂ ਪ੍ਰਜਾ ਦੁਖੀ ਹੋ ਕੇ ਦੇਸ ਛੱਡ ਗਈ. ਤਦ ਇਨ੍ਹਾਂ ਚਾਰਿ ਨਾਰਿ ਇਸਤ੍ਰੀਆਂ

ਨੇ ਕਿਹਾ.

"ਚਾਰਿ ਨਾਰਿ ਤਬ ਕਹਜੋ ਪੁਕਾਰਿ ।

ਹਮ ਐਹੈ ਜੜ੍ਹ ਨ੍ਰਿਪਹਿ ਸੰਘਾਰਿ ।" (ਚਰਿਤ੍ਰ 368, 3-3)

**ਚਿਚਰਦੇਵ/ਚਿੱਛੁਰਾਸੁਰ/ਚਿਛੁਰੇਵੰ** : ਇਕ ਦੈਂਤ ਜੋ ਦ੍ਰਿਸ਼ਟੀ ਨਾਲ ਹੀ ਵੈਰੀ ਨੂੰ ਨਾਸ ਕਰ ਦਿੰਦਾ ਸੀ. ਇਸ ਦਾ ਯੁੱਧ ਦੁਰਗਾ ਨਾਲ ਹੋਇਆ.

"ਚਿਛੁਰਾਸੁਰ ਮਾਰਣ ਪਤਿਤ ਉਧਾਰਣ ਨਰਕ ਨਿਵਾਰਣ ਗੂੜ੍ਹ ਗਤੇ ।" (ਅਕਾਲਉ, 211)

"ਚਿਛੁਰਾਸੁਰ ਹੰਤੀ ਖੰਕਾਲੀ ।" (ਪਾਰਸ, 543)

"ਹਠੀ ਚਿਛਰੇਵੰ......" (ਚੰਡੀਵਾ, 10-4)

**ਚਿਤਵਾ** : (ਚਿੱਤਾ).

"ਜਿਉ ਚਿਤਵਾ ਮ੍ਰਿਗ ਪੇਖ ਕੈ ਦਉਰਤ ਸ੍ਰਛ ਨਰੇਸ ਪੈ ਤਿਉਂ ਹਰਿ ਧਾਯੋ ।" (ਕ੍ਰਿਸ਼ਨਾਵ, 1284, 3)

[ਨੋਟ : ਸ੍ਰੀ ਕ੍ਰਿਸ਼ਨ ਰਾਜਾ ਸ੍ਰਛ ਸਿੰਹ ਤੇ ਇਉਂ ਜਾਪਦੇ ਜਿਵੇਂ ਹਰਨ ਤੇ ਚਿੱਤਾ ਜਾ ਪੈਂਦਾ ਹੈ, ਦੇਖੋ, ਸ੍ਰਛ.]

**ਚਿਤੌਰ ਗੜ੍ਹਿ/ਚਤੌੜ ਗੜ੍ਹ** : ਇਹ ਕਿਲਾ ਮੋਰੀ ਰਾਜਪੂਤ ਚਿਤ੍ਰਾਂਗ ਨੇ ਬਣਵਾਇਆ ਸੀ.

"ਰਤਨ ਸੈਨ ਰਾਨਾ ਰਹੈ ਗੜ੍ਹਿ ਚਿਤੌਰ ਕੇ ਮਾਂਹਿ ।" (ਚਰਿਤ੍ਰ 199, 1)

**ਚਿਤ੍ਰ ਸਿੰਘ** : (1) "ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ ।" (ਚਰਿਤ੍ਰ 2, 1)

(2) "ਚਿਤ੍ਰ ਸਿੰਘ ਅਰੁ ਚਉਪ ਸਿੰਘ ਮਹਾਰਥੀ ਸੁਰ ਗਯਾਨ ।" (ਕ੍ਰਿਸ਼ਨਾਵ, 1393)

**ਚਿਤ੍ਰਕਲਾ** : (1) "ਚਿਤ੍ਰਕਲਾ ਇੱਕ ਸਹਚਰੀ ਤਿੱਹ ਗ੍ਰਿਹ ਤਾਂਹਿ ਪਠਾਇ ।" (ਚਰਿਤ੍ਰ 9, 4-2)

(2) "ਚਿਤ੍ਰਕਲਾ ਰਾਨੀ ਹੁਤੀ ਬਡਭਾਗਨਿ ਤਿੱਹ ਠੌਰ ।" (ਚਰਿਤ੍ਰ 112, 2)

(3) "ਚਿਤ੍ਰਕਲਾ ਤੱਹ ਜਾਇ ਕੈ ਕਹੇ ਕੁਅਰ ਸੌਂ ਬੈਨ ।" (ਚਰਿਤ੍ਰ 142, 30)

(4) "ਚਿਤ੍ਰਕਲਾ ਕੋ ਬਚਨ ਸਤਿ ਕਰਿ ਮਾਨਿਯੋ ।" (ਚਰਿਤ੍ਰ 10, 9-2)

**ਚਿਤ੍ਰ ਕੁਅਰਿ** : "ਰੋਪਰ ਰਾਵ ਰੁਪੇਸ੍ਵਰ ਭਾਰੋ ।

ਚਿਤ੍ਰਕੁਅਰਿ ਰਾਨੀ ਇਕ ਤਾਂਕੇ ।" (ਚਰਿਤ੍ਰ 100, 1)

**ਚਿਤ੍ਰਕੇਤ** : "ਚਿਤ੍ਰਕੇਤ ਰਾਜਾ ਇਕ ਪੂਰਬ." (ਚਰਿਤ੍ਰ 386, 1)

' ਚਿਤ੍ਰਕੇਤ, ਬਚਿਤ੍ਰ, ਧੁਜ, ਸਸਿ ਧੁਜ, ਰਵਿਧੁਜ ਸੂਰ । (ਚਰਿਤ੍ਰ 248, 3)

' ਬੀਰਕੇਤ ਬਾਂਕੋ ਰਥੀ ਚਿਤ੍ਰਕੇਤ ਸੁਰ ਗਯਾਨ ।" (ਚਰਿਤ੍ਰ 52, 56)

**ਚਿਤ੍ਰਕੋਚ** : "ਚਿਤ੍ਰਕੋਚ ਇਕ ਨ੍ਰਿਪ ਹੁਤੇ ਢਾਕਾ ਸਹਰ ਮਝਾਰ ।" (ਚਰਿਤ੍ਰ 265, 2)

**ਚਿਤ੍ਰਦੇਵ** : ਚਿਤ੍ਰਦੇਵ ਕੌ ਹੇਰਤ ਭਈ ।" (ਚਰਿਤ੍ਰ 135, 16)

**ਚਿਤ੍ਰਦੇਵਿ** : "(1) ਚਿਤ੍ਰਦੇਵਿ ਇਕ ਰਾਨਿ ਨਗਰ ਮੈਂ ।" (ਚਰਿਤ੍ਰ 98, 4)

(2) "ਚਿਤ੍ਰਦੇਵਿ ਤਾਂਕੀ ਤ੍ਰਿਯਾ ਬੁਰੀ ਹ੍ਰਿਦੈ ਜਿੱਹ ਬੁਧਿ ।" (ਚਰਿਤ੍ਰ 58, 2)

**ਚਿਤ੍ਰ ਨਾਥ** : "ਰਾਜਾ ਏਕ ਪਹਾਰ ਕੋ ਚਿਤ੍ਰਨਾਥ ਤਿੱਹ ਨਾਮ ।" (ਚਰਿਤ੍ਰ 72, 1)

**ਚਿਤ੍ਰਨੀ** : "ਕਿਧੋਂ ਸੰਖਨੀ ਚਿਤ੍ਰਨੀ ਪਦੁਮਨੀ ਹੈ ।" (ਰਾਮਾਵ, 115)

**ਚਿਤ੍ਰ ਪ੍ਰਭਾ** : "ਚਿਤ੍ਰ ਪ੍ਰਭਾ ਤ੍ਰਿਯ ਸ਼ਾਹੁ ਕੀ ਜੈਮਲ ਨਾਮ ਸੁਨਾਰ ।" (ਚਰਿਤ੍ਰ 70, 1)

**ਚਿਤ੍ਰ ਬਰਣ** : "ਹੋ ! ਚਿਤ੍ਰਬਰਣ ਨ੍ਰਿਪ ਸੁਤ ਪਹਿ ਦਈ ਪਠਾਇਕੈ ।" (ਚਰਿਤ੍ਰ 246, 4)

**ਚਿਤ੍ਰਮਤੀ** : "ਚਿਤ੍ਰਮਤੀ ਤਸਕਰ ਕੁਅਰਿ ਹੈ ਤਿਨਕੀ ਸਰਦਾਰ ।" (ਚਰਿਤ੍ਰ 162, 2)
"ਓਡਛੇਸ ਜਾਕੀ ਹਿਤੂ ਚਿਤ੍ਰਮਤੀ ਤਿੱਹ ਨਾਮ ।" (ਚਰਿਤ੍ਰ 2, 18, 1)

**ਚਿਤ੍ਰਮੰਜਰੀ** : (1) "ਸੁਘਰਵਤੀ ਨਗਰ ਇਕ ਸੋਹੈ ।
ਸਘਰਸੈਨ ਰਾਜਾ ਤੱਹ ਕੋ ਹੈ ।
ਚਿਤ੍ਰਮੰਜਰੀ ਤਾਕੀ ਰਾਨੀ ।" (ਚਰਿਤ੍ਰ 243, 1)

(2) ਰਾਜਾ ਚਿਤ੍ਰਰਥ ਦੀ ਰਾਣੀ. "ਚਿਤ੍ਰਮੰਜਰੀ ਤਾਂਕੀ ਤ੍ਰਿਯ ਬਰ ।" (ਚਰਿਤ੍ਰ 248, 2)

(3) "ਭਨਿਯਤ ਏਕ ਨ੍ਰਿਪਤਿ ਕੀ ਦਾਰਾ ।
ਚਿਤ੍ਰਮੰਜਰੀ ਰੂਪ ਅਪਾਰਾ ।" (ਚਰਿਤ੍ਰ 256, 1)

**ਚਿਤ੍ਰਰਥ** : (1) "ਨਦੀ ਨਰਬਦਾ ਕੇ ਰਹੈ ਨ੍ਰਿਪਤਿ ਚਿਤ੍ਰਥ ਨਾਮ ।" (ਚਰਿਤ੍ਰ 248, 1)

(2) "ਪੂਰਬ ਦਿਸਿ ਰਥ ਚਿਤ੍ਰ ਨਰਾਧਿਪ." (ਚਰਿਤ੍ਰ 265, 1)

**ਚਿਤ੍ਰਰੂਪ** : "ਚਿਤ੍ਰਰੂਪ ਹੁਤੀ ਤਹਾਂ ਇਕ ਨਾਰਿ ਨਗਾਰ ਭੇਸ ।" (ਰੁਦਾਵ, ਪਾਰਸ, 132-2)

**ਚਿਤ੍ਰਰੇਖ** : "ਚਿਤ੍ਰਰੇਖ ਤਬ ਸੋਚ ਜਨਾਈ ।" (ਕ੍ਰਿਸ਼ਨਾਵ, 2195-2)

**ਚਿਤ੍ਰਰੇਖਾ/ਚਿਤ੍ਰ ਲੇਖਾ** : "ਚਿਤ੍ਰਰੇਖਾ ਸੁਨਿ ਏ ਬਚਨ ਹਿਤੂ ਹੇਤ ਦੁਖ ਪਾਇ ।" (ਚਰਿਤ੍ਰ 142, 18)

**ਚਿਤ੍ਰਵਤੀ** : "ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ ।" (ਚਰਿਤ੍ਰ 2, 1)

**ਚਿਤ੍ਰਾਪੁਰੀ** : "ਚਿਤ੍ਰਕੇਤ ਰਾਜਾ ਇਕ ਪੂਰਬ ।
ਚਿਤ੍ਰਾਪੁਰੀ ਨਗਰ ਤਿੱਹ ਸੋਹੈ " (ਚਰਿਤ੍ਰ 386, 1)

**ਚਿਨਾਰ** : (ਇਕ ਦਰਖਤ ਦੀ ਜਾਤੀ). "ਜਾਨਿਕ ਬਡੈ ਚਿਨਾਰ ਤਰੇ ਸੋਵਤ ਭਈ ।" (ਚਰਿਤ੍ਰ 222, 12-2)

**ਚਿਪਕ** : (ਦੇਖੋ, ਪੰਛੀ). "ਚਿਪਕ ਧੂਤਿਯ ਜਾਂਹਿ ਨ ਸਨੀ ।" (ਚਰਿਤ੍ਰ 307, 4-4)

**ਚੀਨ** : ਹੋ ! ਕੋਟਿ ਚੀਨ ਕੇ ਕਟਕ ਹਨੇ ਕਰਿ ਕੋਪ ਕਰਾਰੇ ।" (ਚਰਿਤ੍ਰ 217, 14)

**ਚੀਨ ਮਚੀਨ** : "ਬਹੁਰ ਚੀਨ ਮਚੀਨ ਕੀ ਦਿਸਿ ਕੋ ਕ੍ਰਿਯੋ ਪਯਾਨ ।" (ਚਰਿਤ੍ਰ 217, 15)

**ਚੀਲ** : "ਚੀਲ ਆਪ ਹੁਇ ਆਪਨੇ ਊਪਰਿ ਪਤਹਿ ਚੜਾਇ ।
ਰੁਕਮਨ ਕੋ ਗ੍ਰਹ ਥੋ ਜਹਾਂ ਤਹੀ ਪਹੁੰਚੀ ਆਇ ।
ਛੋਰਕੈ ਚੀਲ ਕੋ ਰੂਪ ਦਯੋ ਤ੍ਰੀਆ ਕੋ ਅਤਿ ਸੰਦਰਿ ਰੂਪ ਬਨਾਯੋ ।"
(ਕ੍ਰਿਸ਼ਨਾਵ, 2031)

**ਚੁਰਵਾ** : (ਚੋਰ). "ਗਾਰਨਿ ਦੇਖ ਦਬੈ ਬਿਸ੍ਵਾਸਰ ਹ੍ਵੈ ਚੁਰਵਾ ਤਿਨ ਭੱਛਨ ਆਯੋ "
(ਕ੍ਰਿਸ਼ਨਾਵ, 788, 2)

**ਚੁਰੈਲ** : (ਚੁੜੇਲ, ਭੂਤਨੀ). "ਮਰਿ ਕੈ ਹੋਇ ਚੁਰੈਲ ਲਲਾ ਕੋ ਲਾਗਿ ਹੋ ।"
(ਚਰਿਤ੍ਰ 220, 8-1)

**ਚੂਚਕ** : (ਹੀਰ ਦਾ ਪਿਤਾ).
"ਚੂਚਕ ਕੇ ਉਪਜੀ ਭਵਨ ਹੀਰ ਨਾਮ ਧਰਵਾਇ ।" (ਚਰਿਤ੍ਰ 98, 15)

**ਚੂੜਚੰਦ੍ਰ** : "ਚੰਦ੍ਰ ਚੂੜ ਇਕ ਰਹਤ ਭੁਪਾਲਾ ।" (ਚਰਿਤ੍ਰ 299, 1)

**ਚੇਟਕ ਨਾਥ** : "ਜੋਗੀ ਇਕ ਰਾਹਬਰ ਬਨਰਹੀ । ਓਟਕ ਨਾਥ ਤਾਂਹਿ ਜਗ ਕਹਈ ।"
(ਚਰਿਤ੍ਰ 216, 1)

**ਚੇਤਨਿ** : "ਰਤਨਸੈਨ ਰਾਨਾ ਰਹੈ ਗੜਿ ਚਿਤੌਰ ਕੇ ਮਾਂਹਿ ।
ਰਾਘੋ ਚੇਤਨਿ ਦੋ ਹੁਤੇ ਮੰਤ੍ਰੀ ਤਾਂਹਿ ਅਪਾਰ ।" (ਚਰਿਤ੍ਰ 199, 5)

**ਚੇਰੀ** : (ਟਹਿਲਣ, ਸੇਵਕਾ). ਰੁਦ੍ਰ ਦੇ ਉਪ ਅਵਤਾਰ ਦਤਾਤ੍ਰੇ ਦਾ ਅੱਠਵਾਂ ਗੁਰੂ.
"ਆਯੋ ਦੱਛ ਪ੍ਰਜਾਪਤਿ ਕੇ ਮੁਨ । ਤਹਾਂ ਏਕ ਚੇਰਕਾ ਨਿਹਾਰੀ ।
ਚੰਦਨ ਘਸਤ ਮਨੋ ਮਤਵਾਰੀ । ਏਕ ਚਿੱਤ ਨਹੀਂ ਚਿੱਤ ਚਲਾਵੈ ।
ਪ੍ਰਿਤਮਾ ਚਿਤ੍ਰ ਬਿਲੋਕ ਲਜਾਵੈ । ਦੱਤ ਲਏ ਸੰਨਯਾਸਨ ਸੰਗਾ ।
ਜਾਤ ਭਯੋ ਤੱਹ ਭੇਟਤ ਅੰਗਾ । ਸੀਸ ਉਚਾਇ ਨ ਤਾਸ ਨਿਹਾਰਾ ।
ਰਾਵ ਰੰਕ ਕੋ ਜਾਤ ਬਿਚਾਰਾ । ਤਾਂਕੋ ਦਤ ਬਿਲੋਕ ਪ੍ਰਭਾਵਾ ।
ਅਸਟਮ ਗੁਰੂ ਤਾਂਹਿ ਠਹਰਾਵਾ । (ਦੱਤ 198, 2)

**ਚੇਰਿਨ** : (ਬਹੁਬਚਨ). "ਚੇਰਿਨ ਕੇ ਸੰਗ ਦ੍ਵੂਹ ਬਚਾਯੋ ।" (ਚਰਿਤ੍ਰ 95, 1-4)

**ਚੇਰੀ** : "ਚੇਰੀ ਕੋ ਲਖ ਰੂਪ ਲੁਭਾਯੋ ।" (ਚਰਿਤ੍ਰ 170, 5-2)

**ਚੇਲਾ ਰਾਮ** : "ਚੇਲਾ ਰਾਮ ਤਹਾਂ ਹੁਤੋ ਏਕ ਸ਼ਾਹ ਕੋ ਪੂਤ ।"
(ਚਰਿਤ੍ਰ 230, 3; 64, 6-1)

**ਚੋਰ** : (ਤਸਕਰ). "ਚੋਰ ਆਵਤਿ ਅਤਿ ਨਾਰਿ ਨਿਹਾਰੋ ।" (ਚਰਿਤ੍ਰ 32, 4)

**ਚੋਰ ਰਾਜ** : (ਚੋਰਾਂ ਦਾ ਸਰਦਾਰ).
"ਚੋਰ ਰਾਜ ਜਰਿ ਕੈ ਮਰਯੋਂ ਚੋਰ ਮਰਯੋ ਬਿਖੁ ਖਾਇ ।" (ਚਰਿਤ੍ਰ 32, 13-1)

**ਚੌਕ ਚਾਂਦਨੀ** : (ਚਾਂਦਨੀ ਚੌਕ). ਇਹ ਨਾਉਂ ਦਿੱਲੀ ਦੇ ਵੱਡੇ ਬਜ਼ਾਰ ਦਾ ਹੈ. ਏਸੇ ਬਜ਼ਾਰ ਵਿਚ ਰਾਜ ਦੀ ਕੁਤਵਾਲੀ (ਪੁਲੀਸ ਸਟੇਸ਼ਨ) ਪਹਿਲਾਂ ਸੀ ਤੇ ਹੁਣ ਹੈ. ਇਸੇ ਜਗ੍ਹਾਂ ਦੇ ਕੋਲ ਹੀ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦਾ ਸੀਸ ਗੰਜ

ਗੁਰਦ੍ਵਾਰਾ ਹੈ :
"ਭੂਪ ਭਾਖਿ ਇਹ ਅਡਿਯਹੁ ਚੌਕ ਚਾਦਨੀ ਜਾਇ ।"
(ਚਰਿਤ੍ਰ 82, 27-2)
"ਤਿਨ ਕੌ ਚੌਕ ਚਾਂਦਨੀ ਮਾਰਜੌ ।" (ਚਰਿਤ੍ਰ 162, 12-2)

**ਚੌਦਾਂ ਪੁਰੀਆਂ** : ਚੌਦਹਿ ਪੁਰੀ ਬਿਲੋਕਿ ਕਹਿ ਤਹਾਂ ।" (ਚਰਿਤ੍ਰ 142, 14)
(ਦੇਖੋ, ਚੌਦਾਂ ਲੋਕ).

**ਚੌਦਾਂ ਰਤਨ** : "ਦੇਵ ਅਦੇਵ ਮਿਲਤ ਸਭ ਭਏ ।
ਛੀਰ ਸਮੁੰਦ ਮਥਬੇ ਕਹ ਗਏ ।" (ਚਰਿਤ੍ਰ 123, 2-3)
ਚੌਦਹ ਰਤਨ ਨਿਕਾਰੇ ਇਹ :
(1) ਉਚੈ ਸ੍ਰਵਾ ਘੋੜਾ, (2) ਅੰਮ੍ਰਿਤ, (3) ਐਰਾਵਤ ਹਾਥੀ, (4) ਸ਼ਰਾਬ, (5) ਸਾਰੰਗ ਧਨਖ, (6) ਕਲਪ ਬ੍ਰਿਛ, (7) ਕਾਮਧੇਨ ਗਊ, (8) ਕਾਲਕੂਟ, (9) ਕੌਸਤਕ ਮਣੀ, (10) ਚੰਦ੍ਰਮਾ, (11) ਧਨੰਤਰ ਵੈਦ, (12) ਪਾਚਜਨ ਸੰਖ, (13) ਰੰਭਾ, (14) ਲੱਛਮੀ.

**ਚੌਦਾਂ ਲੋਕ** : (ਸੱਤ ਆਕਾਸ਼ ਅਤੇ ਸੱਤ ਪਤਾਲ).
ਸੱਤ ਆਕਾਸ਼ : (1) ਸਤਯ, (2) ਸ੍ਵ, (3) ਜਨ, (4) ਤਪ, (5) ਭੁਵ, (6) ਭੂ, (7) ਮਹ.
ਸੱਤ ਪਤਾਲ : (1) ਅਤਲ, (2) ਸੁਤਲ, (3) ਤਲਾਤਲ, (4) ਪਤਾਲ, (5) ਮਹਾਤਲ, (6) ਰਸਾਤਲ, (7) ਵਿਤਲ.
"ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ ।"
(ਚਰਿਤ੍ਰ 217, 19-1)

**ਚੌੜ ਭਰਥ** : "ਚੌੜ ਭਰਥ ਸੰਨਯਾਸੀ ਰਹੈ ।
"ਬਾਲਕ ਰਾਮ ਏਕ ਬੈਰਾਗੀ ।
ਤਿਨ ਸੌ ਰਹੈ ਸਪਰਧਾ ਲਾਗੀ । 1 ।
ਏਕ ਦਿਵਸ ਤਿਨ ਪਰੀ ਲਰਾਈ ।
ਕੁਤਕਨ ਸੇਤੀ ਮਾਰਿ ਮਚਾਈ ।
ਕੰਠੀ ਕਹੂੰ ਜਟਨ ਕੇ ਜੂਟੇ ।
ਖੱਪਰ ਸੌਂ ਖੱਪਰ ਬਹੁ ਫੂਟੇ । 2 ।" (ਚਰਿਤ੍ਰ 158, 1)

**ਚੰਚਲ** : (ਸਿੰਘ).
"ਚਪਲ ਸਿੰਘ ਅਰੁ ਚਤੁਰ ਸਿੰਘ, ਚੰਚਲ ਸ੍ਰੀ ਭਲਵਾਨ ।"
(ਕ੍ਰਿਸ਼ਨਾਵ 1393)

**ਚੰਚਲਸੈਨ** : "ਚੰਚਲ ਸੈਨ ਨਿਰਪਤਿ ਇਕ ਨਰਵਰ ।" (ਚਰਿਤ੍ਰ 295, 1)

**ਚੰਚਲ ਕੁਅਰਿ** : ਮਗਧ ਦੇਸ ਦੇ ਰਾਜਾ ਦੀ ਰਾਨੀ,
"ਚੰਚਲ ਕੁਅਰਿ ਤਵਨ ਕੀ ਨਾਰੀ ।" (ਚਰਿਤ੍ਰ 210, 2)

**ਚੰਚਲ ਦੇ** : "ਚੰਚਲ ਸੈਨ ਨਿਰਪਤਿ ਇਕ ਨਰਵਰ ।
ਚੰਚਲਦੇ ਤਾਂਕੇ ਘਰ ਦਾਰਾ ।"
"ਚੰਚਲ ਦੇ ਤਾਕੀ ਨਾਹੀ ।" (ਚਰਿਤ੍ਰ, 295, 1-3; 370, 2-1)

**ਚੰਡ** : ਇਕ ਦੈਂਤ, ਮੁੰਡ ਦਾ ਛੋਟਾ ਭਾਈ.
(1) "ਚੰਡ ਬਚਾਇਯੋ ਜਾਨਿ ਕੈ ਅਉਰਨ ਮਾਰਨ ਹੇਤ ।" (ਉਕਿਤ, 102)
(2) (ਚੰਡੀ). "ਚੰਡ ਚਿਤਾਰੀ ਕਾਲਕਾ ਮਨ ਬਹਲਾ ਰੋਸ ਬਢਾਇ ਕੈ ।" (ਚੰਡੀਵ, 41, 2)

**ਚੰਡਾਸੁਰ** : "ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਨ ਖੂਨ ਖਤੇ ।" (ਅਕਾਲਉ, 114) (ਦੇਖੋ, ਚੰਡ)

**ਚੰਡਾਰ** : (ਨੀਚ ਜਾਤੀ ਦਾ ਮਨੁੱਖ).
"ਭਾਨ ਮਤੀ ਕੋ ਚਿੱਤ ਚੰਡਾਰ ਇਕ ਹਰ ਲਿਯੋ ।" (ਚਰਿਤ੍ਰ 309, 17-2)

**ਚੰਡਾਰਹਿ** : (ਚੰਡਾਲ).
"ਤਾਂਹੀ ਕੋ ਅਸਿ ਛੀਨਿ ਕੈ ਤਾਹਿ ਚੰਡਾਰਹਿ ਘਾਇ ।" (ਚਰਿਤ੍ਰ 65, 6-2)

**ਚੰਡਾਰਿਨਿ** : (ਚੰਡਾਲੀ). "ਚੰਡਾਰਿਨਿ ਕੋ ਭੇਸ ਬਨਾਵਾ ।" (ਚਰਿਤ੍ਰ 246, 8)

**ਚੰਡਾਰੀ** : (ਚੰਡਾਲ ਦੀ ਤ੍ਰੀਮਤ)
"ਝਾਰੂ ਏਕ ਹਾਥ ਤਿਹ ਲਿਯੋ । ਦੂਜੇ ਹਾਥ ਟੋਕਰਾ ਦਿਯੋ ।
ਮੁਹਰਨ ਔਰ ਰੁਪੈਯਨ ਭਰੋ । ਤਾਂਹਿ ਚੰਡਾਰੀ ਭਾਖਿ ਨਿਕੋਰ ।" (ਚਰਿਤ੍ਰ 378, 9-4)

**ਚੰਡਾਲਿਕ** : "ਲਖਿ ਚੰਡਾਲਿਕ ਅਧਿਕ ਲੁਭਾਈ ।" (ਚਰਿਤ੍ਰ 345, 2)

**ਚੰਡਾਲਿਯੇ** : ਹਰਿਦ੍ਵਾਰ ਦੇ ਰਾਜਾ ਦੀ ਬੇਟੀ ਸ੍ਰੀ ਰਸ ਰੰਗਮਤੀ ਭੂਪਸੈਨ ਰਾਜਾ ਨਾਲ ਵਿਆਹੀ, ਪਰ ਇਸ ਦੀ ਪ੍ਰੀਤੀ ਇਕ ਚੰਡਾਲ ਨਾਲ ਹੋ ਗਈ। ਰਾਨੀ ਨੇ ਚੰਡਾਲ ਹੱਥੋਂ ਰਾਜਾ ਮਰਵਾ ਦਿੱਤਾ। ਰਾਜਾ ਨਾਲ ਸਤੀ ਹੋਣ ਗਈ, ਪਰ ਚਿਖਾ ਤੋਂ ਉੱਠ ਭੱਜੀ, ਪ੍ਰਜਾ ਨੇ
"ਦੀਨੀ ਤਿਸੀ ਚੰਡਾਰਹਿ ਰਾਨੀ ।"
ਚੰਡਾਲ ਦੇ ਵੀਰਯ ਤੋਂ ਜੋ ਰਾਨੀ ਉਲਾਦ ਹੋਈ-
"ਆਜ ਲਗੇ ਚੰਡਾਲੀਯੇ ਭਾਖਤ ਤਿਨ ਕੋ ਨਾਂਵ ।" (ਚਰਿਤ੍ਰ 335, 9)

**ਚੰਡਿ** : "ਚੰਡਿਕਾਲਕਾ ਸ੍ਰਵਨ ਮੈਂ ਤਨਕ ਭਨਕ ਸੁਨਿ ਲੀਨ ।" (ਉਕਿਤ, 178)

**ਚੰਡਿਕਾ** : "ਲੋਪ ਚੰਡਿਕਾ ਹੋਇ ਗਈ ਸੁਰਪਤਿ ਕੌ ਦੇ ਰਾਜ ।" (ਉਕਿਤ, 53)
"ਲੋਪ ਚੰਡਿਕਾ ਜੂ ਭਏ ਦੇ ਦੇਵਨ ਕੋ ਰਾਜ ।" (ਚੰਡੀਚ 2, 43)

**ਚੰਡੀ** : "ਚੰਡੀ ਰਾਖਸ ਖਾਣੀ ਵਾਹੀ ਦੈਤ ਨੂੰ ।" (ਚੰਡੀਵਾ, 19)
"ਕੜਕ ਉਠੀ ਰਣ ਚੰਡੀ ਫਉਜਾ ਦੇਖਿਕੈ ।" (ਚੰਡੀਵਾ, 27)
"ਚੰਡੀ ਮਾਤਾ ਤੂੰ ਚਰਪਟ ਨਾਰੀ ।" (ਸੁਖਮਣਾ 7)

**ਚੰਡੀ ਦੀ ਵਾਰ** : ਵਾਰ ਸ੍ਰੀ ਭਗਉਤੀ ਜੀ ਕੀ ਦੇ ਮੁੱਢ.
ਏਸ ਬਾਣੀ ਵਿਚ ਦੁਰਗਾ ਦੇ ਰਾਕਸ਼ਾਂ ਨਾਲ ਜੰਗ ਦੀ ਕਥਾ ਹੈ.

**ਚੰਡੂਰ** : ਕੰਸ ਦਾ ਪ੍ਰਸਿੱਧ ਪਹਿਲਵਾਨ, ਜਿਸ ਨੂੰ ਅਖਾੜੇ ਵਿਚ ਸ੍ਰੀ ਕ੍ਰਿਸ਼ਨ ਨੇ ਮਾਰਿਆ.
"ਕੇਸੀ ਬਛਾਸੁਰ ਮੁਸਟ ਚੰਡੂਰ ਕੀਏ ਚਕਚੂਰ ਸੁਨਯੋ ਪੁਰ ਤੀਨੋ ।"
(ਕ੍ਰਿਸ਼ਨਾਵ, 1532)
"ਆਘਾਸੁਰ ਤ੍ਰਿਣਵਰਤ ਮੁਸ਼ਟ ਚੰਡੂਰ ਬਿਦਾਰੇ ।" (ਚਰਿਤ੍ਰ 142, 52)

**ਚੰਦ** : (ਚੰਦ੍ਰਮਾ, ਸੁਧਾਕਰ, ਨਿਸਰਾਜ).
"ਚੰਦ ਚਾਦਨੀ ਰਾਤਿ ਸਜਨ ਜੌ ਪਾਇਯੈ ।" (ਚਰਿਤ੍ਰ 220, 60)

**ਚੰਦ ਦੇ ਨਾਉਂ** : (1) ਉਡਪ, (2) ਅਜ, (3) ਅਤ੍ਰਿਨੇਤ੍ਰਜ, (4) ਅਮਤਿ, (5) ਅਮ੍ਰਿਤ, (6) ਅਮ੍ਰਿਤ ਸੂ, (7) ਔਖਧੀਸ਼, (8) ਏਣਤਿਲਕ, (9) ਏਣਾਕ, (10) ਇੰਦ੍ਰ, (11) ਸ਼ਸ਼ਧਰ, (12) ਸਸੁਲਾਛਨ, (13) ਸਸਭ੍ਰਿਤ, (14) ਸਸਿ, (15) ਸਮੁਦ੍ਰਨਵੀਨੀਤ, (16) ਸਰਵਰੀਸ, (17) ਸਾਰਸ, (18) ਸੀਤਭਾਨ, (19) ਸੀਤ ਮਰੀਚ, (20) ਸੀਤ ਰਿਸ਼ਮ, (21) ਸੁਧਾਕਰ, (22) ਸੁਧਾਧਰ, (23) ਸੁਧਾਨਿਧਿ, (24) ਸੁਧਾਂਸ, (25) ਸੁਧਾਂਗ, (26) ਸੋਮ, (27) ਸਿੰਧ ਜਨਮ, (28) ਸ੍ਵੇਤ, (29) ਸ੍ਵੇਤ ਦੁਗਤਿ, (30) ਸ੍ਵੇਤ ਬਾਜੀ, (31) ਹਰਿ, (32) ਹਰਿਣਾਂਕ, (33) ਹਿਮਦੁਗਤ, (34) ਹਿਮਾਸੁ, (35) ਕਲਾ ਨਿਧਿ, (36) ਕਲਾਮ੍ਰਿਤ, (37) ਕਲਾਵਾਨ, (38) ਕਲੇਦ, (39) ਕੁਮੁਦਨੀ, (40) ਕੁਮੁਦ ਬਾਧਵ, (41) ਕੁਮਦੇਸ, (42) ਕੌਮਦੀਪਤਿ, (43) ਖਦਜਾਸੁਤ, (44) ਖਦਮਸ.

**ਚੰਦਨ ਦੇ** : (ਸੁਧਾਸੈਨ ਰਾਜਾ). "ਚੰਦਨ ਦੇ ਤਿੱਹ ਨਾਰਿ ਭਨਿੱਜੈ ।" (ਚਰਿਤ੍ਰ 393, 1)

**ਚੰਦਨ ਰਾਇ** : ਇਕ ਚੰਦੇਲਾ ਰਾਜਪੂਤ ਸਰਦਾਰ ।
"ਜੂਝੇ ਚੰਦਨ ਰਾਇਨ ਨਾਮਾ ।" (ਬਚਿਤ੍ਰ, ਅ. 12, 10-2)

**ਚੰਦੇਰੀ** : ਸੀ. ਪੀ. ਦੇ ਲਲਿਤਪੁਰ ਜ਼ਿਲੇ ਦੀ ਪੁਰਾਣੀ ਨਗਰੀ.
(1) "ਹੋ ! ਸ਼ਹਰ ਚੰਦੇਰੀ ਮਾਂਝ ਵਹੈ ਆਵਤ ਭਈ ।" (ਚਰਿਤ੍ਰ 157, 24-4)
(2) "ਨਾਰਿ ਗਵਾਇ ਚੰਦੇਰੀ ਆਏ ।" (ਚਰਿਤ੍ਰ 320, 30-4)

**ਚੰਦੇਰੀਸ** : (ਸਿਸਪਾਲ). "ਚੰਦੇਰੀਸ ਹੂੰ ਕੌ ਤਬੇ ਬਾਨ ਮਾਰਾ ।" (ਚਰਿਤ੍ਰ 320, 25)

**ਚੰਦੇਰੀ ਕੋਟ** : ਮਧਭਾਰਤ ਦੇ ਲਲਿਤਪੁਰ ਜ਼ਿਲੇ ਦੀ ਪੁਰਾਣੀ ਨਗਰੀ,

**ਚੰਦੇਰੀ ਨਾਥ** : (ਸਿਸਪਾਲ, ਚੇਦਿਪਤ).

**ਚੰਦੇਲ** : ਹੇਮਵਤੀ ਦੇ ਉਦਰ ਤੋਂ ਚੰਦ੍ਰਮਾ ਦੀ ਉਲਾ,
"ਚੰਦੇਲ ਕੋਪਿਯੰ ਤਬੈ ।" (ਬਚਿਤ੍ਰ, ਅ. 11, 56)

**ਚੰਦੇਲੇ** : "ਮਘੇਲੇ ਧੱਧੇਲੇ ਬੁੰਦੇਲੇ ਚੰਦੇਲੇ ।" (ਚਰਿਤ੍ਰ 320, 19)

**ਚੰਦ੍ਰ** : (ਚੰਦ੍ਰਮਾ). "ਸੂਰ ਚੰਦ੍ਰ ਥਕਿ ਰਹੇ ਨ ਕਛੂ ਬਸਾਇਯੋ।" (ਚਰਿਤ੍ਰ 152, 4)
"ਦਹਿਨੇ ਓਰ ਚੰਦ੍ਰ ਕਹ ਦੀਨਾ।" (ਚਰਿਤ੍ਰ 405, 5-2)

**ਚੰਦ੍ਰ ਅਵਤਾਰ** : ਚਉਬੀ ਅਵਤਾਰਾਂ ਵਿਚੋਂ ਉਨ੍ਹੀਵਾਂ ਅਵਤਾਰ.
"ਅੰਧਿ ਨਿਸਾ ਦਿਨ ਭਾਨੁ ਜਰਾਵੈ।
ਲੋਗ ਸਬੈ ਇਹ ਤੇ ਅਕੁਲਾਨੇ।
ਭਾਂਤ ਹੀ ਭਾਂਤ ਕਰੇ ਹਰਿ ਸੇਵਾ।
ਤਾਂਤੇ ਪ੍ਰਸਨਿ ਭਏ ਗੁਰਦੇਵਾ।
ਧਰਿਯੋ ਸੁ ਚੰਦ੍ਰ ਅਵਤਾਰ।" (ਚੰਦ੍ਰਾਵ, 9)

**ਚੰਦ੍ਰਸੈਨ** : "ਚੰਦ੍ਰਦੇਵ ਕੇ ਬੰਸ ਮੈਂ ਚੰਦ੍ਰ ਸੈਨ ਇਕ ਭੂਪ।" (ਚਰਿਤ੍ਰ 56, 1)
"ਚੰਦ੍ਰਪੁਰੀ ਭੀਤਰ ਹੁਤੋ ਚੰਦ੍ਰਸੈਨ ਇਕ ਰਾਵ।" (ਚਰਿਤ੍ਰ 77, 1)
"ਮਾਰਵਾਰ ਇਕ ਭੂਪ ਭਨਿੱਜੈ।
ਚੰਦ੍ਰਸੈਨ ਤਿੱਹ ਨਾਮ ਕਹਿੱਜੈ।" (ਚਰਿਤ੍ਰ 338, 1)
"ਤੌਹਿਕ ਸ਼ਾਹ ਕੋ ਪੂਤ ਸੁਜਾਨਾ।
"ਚੰਦ੍ਰਸੈਨ ਨਾਮਾ ਬਲਵਾਨਾ।" (ਚਰਿਤ੍ਰ 401, 2-2)

**ਚੰਦ੍ਰ ਸਿੰਘ** : "ਰਾਜ ਏਕ ਭੁਟੰਤ ਕੋ ਚੰਦ੍ਰ ਸਿੰਘ ਤਿੱਹ ਨਾਮ।" (ਚਰਿਤ੍ਰ 87, 1)

**ਚੰਦ੍ਰਹਾਸ** : ਰਾਵਣ ਨੂੰ ਸ਼ਿਵ ਤੋਂ ਮਿਲੀ ਤਲਵਾਰ.
"ਚੰਦ੍ਰਹਾਸ ਏਕੈ ਕਰ ਧਾਰੀ।" (ਰਾਮਾਵ, 602, 1)

**ਚੰਦ੍ਰਕਲਾ** : (1) "ਚੰਦ੍ਰ ਦੇਵ ਦੇ ਬੰਸ ਵਿਚ ਚੰਦ੍ਰ ਸੈਨ ਰਾਜਾ ਦੀ ਰਾਣੀ ਚੰਦ੍ਰ ਕਲਾ ਸੀ." (ਚਰਿਤ੍ਰ 56, 1)
(2) "ਰਾਮਰੰਗ ਦੇ ਦੇਸ ਮੈਂ ਇੰਦ੍ਰ ਸਿੰਘ ਥੋ ਨਾਥ-ਚੰਦ੍ਰਕਲਾ ਤਾਕੀ ਤ੍ਰਿਯਾ।" (ਚਰਿਤ੍ਰ 86, 1)

**ਚੰਦ੍ਰ ਕਿਰਨਪੁਰ** : (ਸੂਰਜਕਲਾ ਰਾਜਾ ਦਾ).
"ਚੰਦ੍ਰ ਕਿਰਨਪਰ ਨਗਰ ਕਹਿੱਜੈ।" (ਚਰਿਤ੍ਰ 401, 1)

**ਚੰਦ੍ਰਕੇਤ** "ਮਸਹਦ ਕੋ ਰਾਜਾ ਬਡੋ ਚੰਦ੍ਰਕੇਤ ਰਣਧੀਰ।" (ਚਰਿਤ੍ਰ 218, 1)

**ਚੰਦ੍ਰਗਿਰਿ** : ਨਿਪਾਲ ਰਾਜ ਦਾ ਇਕ ਪਹਾੜ.

**ਚੰਦ੍ਰਚੂੜ** : "ਚੰਦ੍ਰਚੂੜ ਇਕ ਰਹਤ ਭੁਪਾਲਾ।" (ਚਰਿਤ੍ਰ 299, 1)

**ਚੰਦ੍ਰਚੂੜ** : ਗਨਪਤ ਸਿੰਘ ਰਾਜਾ ਦੀ ਰਾਨੀ ਚੰਚਲ ਦੇ ਸੀ. ਇਕ ਦਿਨ ਏਹ ਆਦਮੀ ਦਾ ਭੇਸ ਧਾਰ ਸੌਕਣ ਦੇ ਗਈ. ਰਾਜੇ ਦੇ ਕੰਨ ਭਰੇ ਮਹਿਲ ਅੰਦਰ ਰਾਣੀ ਪਾਸ ਓਪਰਾ ਆਦਮੀ ਆਉਂਦਾ ਹੈ. ਰਾਜਾ ਏਸ ਨੂੰ ਦੇਖ ਕੇ ਭਰਮ ਗਿਆ ਅਤ ਊਜ ਸੱਚੀ ਸਮਝੀ. ਰਾਜਾ ਏਸ ਨੂੰ ਤਲਵਾਰ ਨਾਲ ਜਦ ਮਾਰਨ ਲੱਗਾ ਤਦ ਦਤੂਰ ਸਉਕਣ ਨੇ ਕਿਹਾ.
ਹੇ ਮੂਰਖ ! ਏਸ ਇਸਤ੍ਰੀ ਨੇ ਮਰਦ ਦਾ ਭੇਸ ਧਾਰਨ ਕੀਤਾ ਹੋਇਆ ਹੈ ਤੂ ਇਸ ਨੂੰ ਮਨੁੱਖ (ਜਾਰ) ਸਮਝਦਾ ਹੈਂ.

"ਸੁਨ ਮੂਰਖ ਨ੍ਰਿਪ ਬਾਤ ਹਮਾਰੀ। ਬਸਤ ਏਕ ਦਿਜਬਰ ਇਹ ਗਾਵੈ। ਚੰਦ ਚੂੜ ਓਝਾ ਤਿਹ ਨਾਵੈਂ।"
ਬ੍ਰਹਮਡੰਡ ਤਿੱਹ ਪੂਤ ਕਰਾਵਹੁ। ਤਬ ਅਪਨਾ ਮੁਖ ਹਮੈ ਦਿਖਾਵੌ।
(ਚਰਿਤ੍ਰ 370, 12, 2)

ਜਬ ਰਾਜਾ ਤਿੱਹ ਓਰ ਸਿਧਾਯੋ। ਤਬ ਦਿਜ ਕੌ ਤ੍ਰਿਯ ਭੇਖ ਬਨਾਯੋ।
ਚੰਦ੍ਰ ਚੂੜ ਧਰਿ ਅਪਨਾ ਨਾਮ। ਪ੍ਰਾਪਤਿ ਭਈ ਨ੍ਰਿਪਤਿ ਕੇ ਧਾਮ।
ਤ੍ਰਿਯ ਦਿਜ ਹ੍ਵੈ ਇਹ ਬਾਤ ਬਤਾਈ।
ਜੋ ਨ੍ਰਿ ਦੋਖ ਕੋਹ ਦੇਖ ਲਗਾਵੈ। ਜਮਪੁਰ ਅਧਿਕ ਜਾਤਨਾ ਪਾਵੈ।
ਗਾਵਾ ਗੋਬਰ ਲੇਹੁ ਮਗਾਇ। ਤਾਕੀ ਚਿਤਾ ਬਨਾਵਹੁ ਰਾਇ।
ਤਾਮੈ ਬੈਠਿ ਜਰੈ ਜੋ ਕੋਊ। ਜਮਪੁਰ ਬਿਖੈ ਨ ਟੰਗਿਯੋ ਸੋਊ।
ਸੁਨਤ ਬਚਨ ਦਿਜ ਨਾਰਿ ਨ੍ਰਿਪ ਗੋਬਰ ਲਿਯਾ ਮੰਗਾਇ।
ਬੈਠ ਆਪ ਤਾਂ ਮਹਿ ਜਰਾ ਸਕਾ ਨ ਤ੍ਰਿਯ ਛਲ ਪਾਇ।
(ਚਰਿਤ੍ਰ 370, 11-1)

**ਚੰਦ੍ਰ ਦੇਵ** : "ਚੰਦ੍ਰਦੇਵ ਕੇ ਬੰਸ ਮੈਂ ਚੰਦ੍ਰਸੈਨ ਇਕ ਭੂਪ।" (ਚਰਿਤ੍ਰ 56, 1)

**ਚੰਦ੍ਰਪੁਰੀ** : "ਚੰਦ੍ਰਪੁਰੀ ਭੀਤਰ ਹੁਤੋ ਚੰਦ੍ਰਸੈਨ ਇਕ ਰਾਵ." (ਚਰਿਤ੍ਰ 77, 1)
"ਚੰਦ੍ਰਪੁਰੀ ਨਗਰੀ ਇਕ ਸੁਨੀ।" (ਚਰਿਤ੍ਰ 196, 1; 388, 2-1)

**ਚੰਦ੍ਰ ਪ੍ਰਭਾ** : "(ਭ੍ਰਿਟੰਤ ਦੇ ਰਾਜਾ ਚੰਦ੍ਰ ਸਿੰਘ ਦੀ ਰਾਣੀ).
"ਚੰਦ੍ਰਪ੍ਰਭਾ ਤਾਂਕੇ ਤ੍ਰਿਯ ਘਰ ਮੈਂ।" (ਚਰਿਤ੍ਰ 87, 2)

**ਚੰਦ੍ਰ ਭਗਾ** : (1) ਰਾਧਾ ਦੀ ਇਕ ਪਿਆਰੀ ਸਹੇਲੀ. (2) ਚੁਨਾਬ ਦਰਿਆ.
(1) "ਚੰਦ੍ਰਭਗਾ ਸਰਿਤਾ ਨਿਕਟ ਰਾਝਨ ਨਾਮਾ ਜਾਟ।"
(ਚਰਿਤ੍ਰ 98, 1)

"ਨ੍ਰਿਪ ਪੁਰ ਤਰੈ ਨਦੀ ਇਕ ਬਹੈ।
ਚੰਦ੍ਰ ਭਗਾ ਤਾਂਕੋ ਜਗ ਕਹੈ।" (ਚਰਿਤ੍ਰ 72, 3)
"ਏਕ ਅਹੀਰ ਨਦੀ ਤਟ ਰਹੀ।
ਚੰਦ੍ਰਭਗਾ ਸਰਿਤਾ ਤਟ ਭੈਂਸ ਚਰਾਵ।" (ਚਰਿਤ੍ਰ 28, 4)
(2) (ਇਕ ਗੋਪੀ). "ਚੰਦ੍ਰ ਭਗਾ ਅਰ ਚੰਦ੍ਰਮੁਖੀ ਮਿਲ......"
(ਕ੍ਰਿਸ਼ਨਾਵ, 556-1)

**ਚੰਦ੍ਰਭਾਨ** : ਚੰਦ੍ਰਭਾਨ ਜਾਟੂ ਬਟਿਹਾਯੋ।" (ਚਰਿਤ੍ਰ 176, 4)

**ਚੰਦ੍ਰਮਤੀ** : "ਉਤਰ ਦੇਸ ਨ੍ਰਿਪਤਿ ਇਕ ਭਾਰੋ।
ਚੰਦ੍ਰਮਤੀ ਤਾਂਕੀ ਪਟਰਾਨੀ।" (ਚਰਿਤ੍ਰ 24, 3)

**ਚੰਦ੍ਰਮੁਖੀ** : (ਚੰਦ੍ਰਮਾ ਜੈਸੇ ਮੁਖਵਾਲੀ ਗੋਪੀ).
"ਚੰਦ੍ਰਮੁਖੀ ਤਨ ਕੰਚਨ ਭਾਂਤ ਸਿ ਸੁੰਦਰ ਬਾਤ ਕਹੀ ਉਮਗੈ ਕੈ।"
(ਕ੍ਰਿਸ਼ਨਾਵ, 566-2)

**ਚੰਦ੍ਰਮਾ** : (ਚੰਦ). "ਕਾਲਕੂਟ ਅਰੁ ਚੰਦ੍ਰਮਾ ਸ਼ਿਵ ਕੌ ਦਏ ਬਨਾਇ ।"
(ਚਰਿਤ੍ਰ 123, 21-1)

**ਚੰਦ੍ਰਵਤੀ** : "ਬਾਂਕੋ ਬਲੀ ਸਸਪਾਲ ਹਨਜੋ ਜਿੱਹ ਕੀ ਚੰਦ੍ਰਵਤੀ ਰਜਧਾਨੀ ।"
(ਕ੍ਰਿਸ਼ਨਾਵ, 2344)

"ਮਾਰਵਾਰ ਇਕ ਭੂਪ ਭਨਿੱਜੈ ।
ਚੰਦ੍ਰਸੈਨ ਤਿੱਹ ਨਾਮ ਕਹਿਜੈ ।
ਚੰਦ੍ਰਵਤੀ ਤਿੱਹ ਪੁਰੀ ਬਿਰਾਜੈ ।" (ਚਰਿਤ੍ਰ 388, 2)

**ਚੰਦ੍ਰਾਗਿਰ** : ਸ੍ਰੀ ਰੰਗਪਤਨ ਪਾਸ ਇਕ ਪਹਾੜੀ ਜੋ ਜੈਨੀਆਂ ਦਾ ਪਵਿੱਤ੍ਰ ਤੀਰਥ ਹੈ,

**ਚੰਪਕਲਾ** : "ਚੰਪਾਵਤੀ ਨਗਰ ਦਿਸਿ ਦੱਛਿਨ ।
ਚੰਪਤਿ ਰਾਇ ਨ੍ਰਿਪਤ ਸੁਭ ਲੱਛਨ ।
ਚੰਪਾਵਤੀ ਧਾਮ ਤਿੱਹ ਦਾਰਾ ।
ਚੰਪਕਲਾ ਦੁਹਿਤਾ ਤਾਂਕੇ ਗ੍ਰਿਹ ।" (ਚਰਿਤ੍ਰ 268, 2)

**ਚੰਪਤਿਰਾਇ** : (ਦੇਖੋ, ਚੰਪਕਲਾ).

**ਚੰਪਾਦੇ** : ਅਛਲਸੈਨ ਰਾਜ ਦੀ.
"ਚੰਪਾ ਦੇ ਤਿੱਹ ਸੁਤਾ ਭਨਿੱਜੈ ।" (ਚਰਿਤ੍ਰ 394, 2-1)

**ਚੰਪਾਵਤੀ** : (1) ਰਾਜਪੂਤਾਨੇ ਦੇ ਚਤੁਸ ਨਗਰ ਦਾ ਹੀ ਪੁਰਾਣਾ ਨਾਉਂ ਹੈ.
(2) (ਦੇਖੋ, ਚੰਪਕਲਾ).

**ਚਿੰਗਸੈਨ** : "ਚਿੰਗਸੈਨ ਨਰਾਧਿਪ ਤਹਾਂ ।
ਚਿੰਜੀ ਸ਼ਹਰ ਬਸਤ ਹੈ ਜਹਾਂ ।" (ਚਰਿਤ੍ਰ 403, 1-2)

**ਚਿੰਜੀ ਸ਼ਹਰ** : (ਦੇਖੋ, ਚਿੰਗ ਸੈਨ. ਰਾਜਾ ਦੀ ਰਾਜਧਾਨੀ).

**ਚੁੰਮਕ** : (ਚਮਕ ਪੱਥਰ ਜੋ ਲੋਹੇ ਨੂੰ ਫੜਦਾ ਹੈ).
"ਜਿਉਂ ਟੂਕਰਾ ਪਿਖ ਚੁੰਮਕ ਡੋਲਤ ਬੀਚ ਮਨੋ ਜਲ ਲੋਹ ਕੀ ਸਈ ।"
(ਕ੍ਰਿਸ਼ਨਾਵ, 319-4)

**ਚਾਂਡੂਰ** : "ਚਾਂਡੂਰਹਿਂ ਮੁਸ਼ਟ ਕਹਿ ਪ੍ਰਹਰਿ ਕਰਿ ।" (ਚਰਿਤ੍ਰ 320, 6)
(ਦੇਖੋ ਚੰਡੂਰ).

**ਚਾਂਦਨ ਦੇਸ** : ' ਚਾਦਨ ਹੂੰ ਕੇ ਦੇਸ ਮੈਂ ਪ੍ਰਗਟ ਚਾਂਦਪੁਰ ਗਾਂਉ ।" (ਚਰਿਤ੍ਰ 94, 1-1)

**ਚਾਂਦਨੀ ਚੌਂਕ** : ਦਿੱਲੀ ਦਾ ਇਕ ਪ੍ਰਸਿੱਧ ਬਜ਼ਾਰ.
"ਤਿਨ ਕੌ ਚੌਂਕ ਚਾਂਦਨੀ ਮਾਰਜੋ ।" (ਚਰਿਤ੍ਰ 162, 12)

**ਚਾਂਦਪੁਰ** : "ਚਾਦਨ ਹੂੰ ਕੇ ਦੇਸ ਮੈਂ ਪ੍ਰਗਟ ਚਾਂਦਪੁਰ ਗਾਂਉ ।" (ਚਰਿਤ੍ਰ 94, 1)

**ਚਾਂਦਾ ਸ਼ਹਰ** : "ਚਾਂਦਾ ਸ਼ਹਰ ਬਸਤ ਜੱਹ ਭਾਰੋ ।
ਬਿਸੁਨਕੇਤ ਰਾਜਾ ਤੱਹ ਰਹਈ ।" (ਚਰਿਤ੍ਰ 214, 1-1)

**ਚਾਂਦਗੜ੍ਹ** : ਸੀ. ਪੀ. ਦਾ ਪ੍ਰਸਿੱਧ ਨਗਰ, ਪਹਿਲਾਂ ਇਸ ਨੂੰ ਚੰਦ੍ਰਪੁਰੀ ਕਹਿੰਦੇ ਸੇ,
(ਦੇਖੋ ਚੰਦ੍ਰਪੁਰੀ).

**ਚਾਂਦਿਯਨ** : "ਝਾਰ ਖੰਡਿਯਨ ਝਾਰਿ ਚਮਕਿ ਚਾਦਿਅਨ ਸੰਘਾਰਜੌ ।"
(ਚਰਿਤ੍ਰ 217, 7-2)

**ਚਾਂਭਾ ਜਾਟ** : "ਚਾਂਭਾ ਜਾਟ ਹਮਾਰੇ ਰਹੈ ।" (ਚਰਿਤ੍ਰ 54, 3-1)

**ਚਾਂਵਡ** : (ਇੱਲ੍ਹ, ਚੀਲ੍ਹ). ਦਤਾਤ੍ਰੇ ਦਾ ਸੋਲਵਾਂ ਗੁਰੂ.
"ਅਵਲੋਕ ਸਮਾਸ ਅਕਾਸ ਉਡੀ । ਅਤਿ ਜੁੱਧ ਤਹੀ ਤਿੱਹ ਸੰਗ ਮੰਡੀ ।
ਤਜ ਮਾਸ ਚੜਾ ਉਡਿ ਆਪ ਚਲੀ । ਤਜਿ ਤ੍ਰਾਸ ਭਈ ਥਿਰ ਭੂਮ ਥਲੰ ।
ਲਖਿ ਤਾਸ ਮਨੰ ਮੁਨਿ ਚਉਕ ਰਹਜੋ । ਚਿਤ ਸੋਰਸਵੋਂ ਗੁਰ ਤਾਸ ਕਹਜੋ ।"
(ਚਾਂਵਡ, 363)

(ਛ)

**ਛਕਤ ਸਿੰਘ** : "ਛਕਤ ਸਿੰਘ ਅਰ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ ।"
(ਕ੍ਰਿਸ਼ਨਾਵ, 2398)

**ਛਕਵਾਹੀ** : (ਜਲਾਹਾਰੀ).
"ਕਹੂੰ ਛਤ੍ਰਧਾਰੀ, ਕਹੂੰ ਛਲਾਧਰੇ ਛੈਲਭਾਰੀ, ਕਹੂੰ ਛਕਵਾਰੀ ਕਹੂੰ ਛਲਕੇ ਪ੍ਰਕਾਰ ਹੋ ।" (ਅਕਾਲ, 17-4)

**ਛੱਜ ਕਰਣ** : "ਛਜਾਦਿ ਕਰਣ ਏਕਾਦਿ ਪਾਵ." (ਕਲਕੀਵ, 509, 1)

**ਛਜਿਯਾ** : "ਛੀਰ ਸਤੁਦ੍ਰਵ ਕੇ ਹੁਤੇ ਰਹਤ ਰਾਇ ਸੁਖ ਪਾਇ ।
ਦਰਬ ਹੇਤ ਤਿੱਹ ਠੋ ਰਹੀ ਰਾਮਜਨੀ ਇਕ ਆਇ । 1 ।
ਛਜਿਯਾ ਜਾਕੋ ਨਾਮ ਸਕਲ ਜਗ ਜਾਨਯੀ ।" (ਚਰਿਤ੍ਰ 16, 2)

**ਛਜੂ ਅਹਿ** : "ਛਜੂ ਅਹਿ ਗਜੂਅਹਿ ਖ਼ਾਨ ਬੁਲਾਯੋ ।" (ਚਰਿਤ੍ਰ 122, 2)

**ਛਤ੍ਰ ਸਿੰਘ** : "ਛਤ੍ਰ ਸਿੰਘ ਅਰ ਮਾਨ ਸਿੰਘ ਸਤ੍ਰ ਸਿੰਘ ਬਲਵੰਡ ।"
(ਕ੍ਰਿਸ਼ਨਾਵ, 1394-1398)

**ਛਤ੍ਰਕੇਤ** : "ਉਤਰ ਦੇਸ ਰਾਵ ਇਕ ਕਹਿਯੈ । ਛਤ੍ਰ ਕੇਤ ਰਾਜਾ ਕੋ ਨਾਮਾ ।"
(ਚਰਿਤ੍ਰ 33, 1)
"ਛਤ੍ਰਕੇਤ ਨ੍ਰਿਪ ਭਏ ਅਧਿਕ ਹਿਤ ਮਾਨਿਯੈ ।" (ਚਰਿਤ੍ਰ 28-4)
"ਛਤ੍ਰਕੇਤ ਛਤ੍ਰੀ ਅਮਿਟ ਬਿਕਟਕੇਤ ਬਲਵਾਲ ।" (ਚਰਿਤ੍ਰ 52, 56)
"ਛਤ੍ਰਕੇਤ ਨ੍ਰਿਪਰਾਜ ਬਿਚੱਛਨ ।" (ਚਰਿਤ੍ਰ 242, 1)

**ਛਤ੍ਰਦੇਇ** : "ਸੋਰਠ ਸੈਨ ਏਕ ਭੁਪਾਲਾ । ਸੋਰਠ ਦੇ ਤਾਕੇ ਘਰ ਰਾਨੀ । 1 ।"
"ਛਤ੍ਰਿ ਸੈਨ ਤੱਹ ਸ਼ਾਹ ਭਨਿੱਜੈ । ਛਤ੍ਰ ਦੇਇ ਇਕ ਸੁਤਾ ਕਹਿੱਜੈ ।"
(ਚਰਿਤ੍ਰ 302, 2)

**ਛਤ੍ਰਮਤੀ** : ਰਾਧਾਵਤੀ ਨਗਰ ਦਾ ਕਰੂਰਕੇਤ ਰਾਜ ਸੀ ਤਿਸ ਦੀ
"ਛਤ੍ਰਮਤੀ ਰਾਨੀ ਜਗ ਕਹਈ ।" (ਚਰਿਤ੍ਰ 223, 1-4)

**ਛਤ੍ਰਮੰਜਰੀ** : 'ਉਤਰ ਦੇਸ ਰਾਵ ਇਕ ਕਹਿਯੋ ।
ਛਤ੍ਰਕੇਤ ਰਾਜਾ ਕੋ ਨਾਮਾ ।

ਰਾਜਾ ਛਤ੍ਰਕੇਤ ਕੀ ਨਾਰੀ।" (ਚਰਿਤ੍ਰ 33, 2-1)

**ਛਤ੍ਰਾਨੀ** : (ਛਤ੍ਰੀ ਦੀ ਇਸਤ੍ਰੀ). "ਹਾਡਿਯਨ ਸੁਤਾ ਤੁਰਕ ਨਹਿ ਦਈ।
ਛਤ੍ਰਾਣੀ ਤੁਰਕਾਨੀ ਨ ਭਈ।" (ਚਰਿਤ੍ਰ 297, 27-2)

**ਛਤ੍ਰਾਲਿਕਾ** : ਕਿ ਛਤ੍ਰਾਲਿਕਾ ਛੈ। (ਦੱਤਾਵ, 316-3)

**ਛਤ੍ਰਿਸੈਨ** : (ਦੇਖੋ, ਛਤ੍ਰ ਦੇਇ).

**ਛਪਾਕਰਿ** : (ਚੰਦ੍ਰਮਾ). ਨਿਰਖਿ ਛਪਾਕਰਿ ਕੀ ਛਬਿ ਲਾਜੈ। (ਚਰਿਤ੍ਰ 3, 4-4)

**ਛਬਿਮਾਨ ਮੰਜਰੀ** : (ਸੁਭਟਾਵਤੀ ਦੇ ਰਾਜਾ ਛਤ੍ਰਕੇਤ ਦੀ ਬੇਟੀ).
"ਇਕ ਛਬਿਮਾਨ ਮੰਜਰੀ ਦੁਹਿਤਾ ਸ਼ਾਹ ਕੀ।"
(ਚਰਿਤ੍ਰ 242, 3-1)

**ਛਬੀਲਦਾਸ** : ਸੰਕ੍ਰਾਵਤੀ ਨਗਰ ਦਾ ਸ਼ੰਕਰਸੈਨ ਰਾਜਾ ਸੀ।
"ਸੰਕਰ ਦੇ ਤਾਕੀ ਬਰ ਨਾਰੀ।
ਰੁਦ੍ਰਮਤੀ ਦੁਹਿਤਾ ਤਿੱਹ ਸੋਹੈ।
ਤਹਾਂ ਛਬੀਲਦਾਸ ਥੋ ਛਤ੍ਰੀ।
ਤਾਂਪਰ ਅਟਕ ਕੁਅਰਿ ਕੀ ਭਈ।" (ਚਰਿਤ੍ਰ 276, 3)

**ਛਰਿਯਾ** : (ਛਲੀਆ, ਕਪਟੀ).
(1) "ਉਰਦਾ ਬੇਗਨੀ ਖੱਜੇ ਜਹਾਂ ਅਨੇਕ.' (ਚਰਿਤ੍ਰ 82, 11)
(2) "ਏਤੇ ਪੈ ਸੰਤ ਸੁਨੋ ਹਿਤ ਕੈ ਸ਼ਿਵ ਸੋ ਛਰੀਯਾ ਪੁਨ ਰਾਖਤ ਕੋਈ।"
(ਕ੍ਰਿਸ਼ਨਾਵ, 2226, ਚੋਬਦਾਰ)

**ਛਲਬਲ ਸਿੰਘ** : "ਛਲਬਲ ਸਿੰਹ ਜਿਹ ਨਾਮ ਮਹਾਬੀਰ ਬਲਬੀਰ ਕੋ।"
(ਕ੍ਰਿਸ਼ਨਾਵ, 1399, 1)

**ਛਲੰਗੀ** : "ਉਠੇ ਛੈਲ ਛਲੰਗੀ ਛਾਲਾ ਪਾਈਆ।" (ਕਲਕੀ, 181, 3)

**ਛਾਛਕਾਮਨੀ** : (ਦੇਵੀ).
"ਬਿਸਹਰ ਕੋ ਇਕ ਹੁਤੇ ਨ੍ਰਿਪਾਲਾ।
ਛਾਛਕਾਮਨੀ ਕੀ ਪੂਜਾ ਹਿਤ।" (ਚਰਿਤ੍ਰ 338, 3-3)

**ਛਾਜ ਕਰਣ** : (1) "ਫੈਲਕੂਸ ਪਤਿਸ਼ਾਹ ਕੇ ਸੂਰ ਸਿਕੰਦਰ ਪੂਤਾ ਜੀਤ ਬੰਗਲਾ ਛਾਜ ਕਰਨ ਪਰ ਧਾਇਯੋ।" (ਚਰਿਤ੍ਰ 127, 6-1)
(2) ਹਾਥੀ : ਛੱਜ ਜੈਸੇ ਕੰਨਾ ਵਾਲਾ
(3) ਰਾਖਸ : "ਛਜਾਦਿ ਕਰਣ ਏਕਾਦਿ ਪਾਵ।" (ਕਲਕੀ 509, 1)

**ਛਾਤਕਾਮਨੀ** : (ਸੀਤਲਾ ਦੇਵੀ). "ਛਾਛਕਾਮਨੀ ਕੀ ਪੂਜਾ ਹਿਤ।"
(ਚਰਿਤ੍ਰ 338, 3)

**ਛਿਤਪਤਿ ਸੁਤ** :(ਰਾਜਕੁਮਾਰ), "ਤਬ ਛਿਤਪਤਿ ਸੁਤ ਦਰੁਮ ਪਰ ਚਰਯੋ।"
(ਚਰਿਤ੍ਰ 5, 11-4)

**ਛਿਤਪਤਿ ਸਿੰਘ** : "ਛਿਤਪਤਿ ਸਿੰਘ ਏਕ ਭੂਪਤ ਬਰ।" (ਚਰਿਤ੍ਰ 367. 1-3)

**ਛਿਤਾਲਾ** : (ਸੋਰਠ ਸੈਨ ਰਾਜਾ).
"ਤੇਜਵਾਨ ਬਲਵਾਨ ਛਿਤਾਲਾ ।" (ਚਰਿਤ੍ਰ 302, 1-2)

**ਛਿਤੰਕੀਸ** : (ਇਕੀਵਾਰ).
"ਕਰੀ ਛਤ੍ਰਹੀਣੰ ਛਿਤੰ ਕੀਸ ਬਾਰੰ ।" (ਪਾਰਸ, 34-1)

**ਛਿਨਾਰਿ** : (ਚੰਚਲ). "ਬਡੀ ਛਿਨਾਰ ਜਗਤ ਮੈ ਜਨਿਯਤ ।" (ਚਰਿਤ੍ਰ 15, 4-2)

**ਛੀਸਾਸਤ੍ਰ** : ਸਾਂਖ (ਕਰਤਾ ਕਪਲ), ਨਯਾਯ (ਕਰਤਾ ਗੋਤਮ), ਯੋਗ ਪਾਤੰਜਲ (ਕਰਤਾ ਸੇਸਨਾਗ), ਮੀਮਾਂਸਾ (ਕਰਤਾ ਜੈਮਨੀ), ਵੇਦਾਂਤ (ਕਰਤਾ ਬਯਾਸ), ਵੈਸੇਸਿਕ (ਕਰਤਾ ਕਣਮਦ).

**ਛੀਰ ਸਮੁਦ੍ਰ** : (ਦੁੱਧ ਦਾ ਸਮੁੰਦ੍ਰ).
"ਦੇਵ ਅਦੇਵ ਮਿਲਤ ਸਭ ਭਏ ।
ਛੀਰ ਸਮੁੰਦਰ ਮਥਬੇ ਕਹ ਗਏ ।" (ਚਰਿਤ੍ਰ 123, 1-2)
(ਦੋਹਾਂ ਨੇ ਸਮੁੰਦ੍ਰ ਰਿੜਕ ਕੇ ਚੋਂਦਾਂ ਰਤਨ ਕੱਢੇ .).

**ਛੀਰ ਸਾਗਰ** : "ਛੀਰ ਸਾਗਰ ਹੈ ਜਹਾਂ ਸੁਨਰਾਜ ਰਾਜ ਅਵਤਾਰ ।"
(ਪਾਰਸ, 137)
ਦੁੱਧ ਦਾ ਸਮੁਦ੍ਰ ਨਾਮਾਂਤਰ—(1) ਛੀਰ ਸਮੁਦ੍ਰ, (2) ਛੀਰ ਸਿੰਧੁ (3) ਛੀਰ ਨਿਧਿ, (4) ਛੀਰਾਵਧਿ.
"ਛੀਰ ਕੈਸੀ ਛੀਰਾ ਵਧ ਛਾਛ ਕੈਸੀ ਛਤ੍ਰਾ ਨੇਰ,
ਛਪਾਕਰ ਕੈਸੀ ਛਬ ਕਾਲਿੰਦ੍ਰੀ ਕੇ ਕੂਲਕੀ ।" (ਅਕਾਲਉ, 264)

**ਛੀਰ ਸਿੰਧ** : "ਛੀਰ ਸਿੰਧ ਹੁਤੋ ਜਹਾਂ ਤਿੱਹ ਠਾਮ ਪਹੁੰਚੇ ਆਨ ।"
(ਪਾਰਸ, 137)

**ਛੀਰ ਸਮੁਦ੍ਰ** : "ਛੀਰ ਸਮੁਦਰ ਮਥਬੇ ਕਹਿ ਗਏ ।" (ਚਰਿਤ੍ਰ 123, 1)

**ਛੀਰਾਵਧਿ** : "ਛੀਰ ਕੈਸੀ ਛੀਰਾਵਧਿ......" (ਅਕਾਲਉ, 164)

**ਛੇਮ ਕਰਨ** : "ਛੇਮ ਕਰਨ ਇਕ ਸਾਹ ਕੀ ਸੁਤਾ ਰਹੈ ਸੁ ਕੁਮਾਰਿ ।"
(ਚਰਿਤ੍ਰ 246, 3)

**ਛੈਲ ਕੁਅਰ** : ਨੈਪਾਲੀ ਕੇ ਦੇਸ ਮੈਂ ਰੁਦ੍ਰ ਸਿੰਘ ਨ੍ਰਿਪ ਰਾਜ ।
ਤਿਹ ਅਧਿਕੁ ਤਮ ਪ੍ਰਭਾ ਤ੍ਰਿਯ ਰਹੈ ।
ਸ੍ਰੀ ਤੜਿਤਾ ਕ੍ਰਿਤ ਪ੍ਰਭ ਦੁਹਿਤਾ ਤਿੱਹ ।
ਰਾਜਪੁਤ੍ਰੀ ਕੰਜਮਤੀ ਨੂੰ ਕਹਿਣ ਲਈ :
"ਛੈਲ ਕੁਅਰ ਕੌ ਤੈ ਮੁਹਿ ਆਨ ਮਿਲਾਇਦੈ ।" (ਚਰਿਤ੍ਰ 211, 4)

**ਛੈਲ ਦੇਇ** : "ਯੂਨਾ ਸ਼ਹਰ ਰੂਮ ਮਹਿ ਜਹਾਂ ।
ਦੇਵ ਛਤ੍ਰ ਰਾਜਾ ਇਕ ਤਹਾਂ ।
ਛੈਲ ਦੇਇ ਦੁਹਿਤਾ ਤਾਂਕੇ ਇਕ ।" (ਚਰਿਤ੍ਰ 288, 1)

**ਛੈਲਪੁਰੀ** : "ਤੱਹ ਇਕ ਛੈਲਪੁਰੀ ਸੰਨਯਾਸੀ ।" (ਚਰਿਤ੍ਰ 271, 2)

**ਛੋਹ ਸਿੰਘ** : "ਛਕਤ ਸਿੰਘ ਅਰ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ।"
(ਕ੍ਰਿਸ਼ਨਾਵ, 1398-2)

**ਛੋਣੀ** : (ਦੇਖੋ, ਧਰਤ).

**(ਜ)**

**ਜਸ ਸਿੰਘ** : ਅਸਮ ਸਿੰਘ ਜਸ ਸਿੰਘ ਪੁਨਿ ਇੰਦ੍ਰ ਸਿੰਘ ਬਲਵਾਨ।"
(ਕ੍ਰਿਸ਼ਨਾਵ, 1338)

**ਜਸਤਿਲਕ ਮੰਜਰੀ** : (ਕਸ਼ਮੀਰ ਦੇ ਰਾਜਾ ਦੀ ਬੇਟੀ).
"ਬੀਰ ਤਿਲਕ ਇਕ ਨ੍ਰਿਪਤਿ ਬਿਚਛਨ।
ਸ੍ਰੀ ਸੁਰਤਾਨ ਸਿੰਘ ਤਿਹ ਪੂਤਾ।"
(ਚਰਿਤ੍ਰ 247, 1-1; 147, 2-1)
"ਤਬ ਜਸ ਤਿਲਕ ਮੰਜਰੀ ਲਈ ਬੁਲਾਇਕੈ
ਬਜਾਹਿ ਦਈ ਨ੍ਰਿਪ ਸੁਤ ਕੇ ਸਾਖ ਬਨਾਇਕੈ।"
(ਚਰਿਤ੍ਰ 247, 11-1)

**ਜਸਮਾਤ** : (ਯਸ਼ੋਦਾ). "ਜਸਮਾਤ ਪ੍ਰਸੰਨ ਭਈ ਮਨਮੈ।
ਪਿਖ ਧਾਵਤ ਪੁਤ੍ਰਹਿੰ ਕੌ ਮਗ ਮੈ।" (ਕ੍ਰਿਸ਼ਨਾਵ, 118-2)

**ਜਸਰੋਟ** : (ਜਮਵਾਲ ਰਾਜਪੂਤਾਂ ਦੀ ਇਕ ਮੂੰਹੀ ਇਸੇ ਗੋਤ ਦਾ ਵਸਾਇਆ ਜਸਰੋਟਾ ਨਗਰ ਜੰਮੂ ਰਾਜ ਵਿੱਚ ਹੈ।).
"ਸੁਖੰਦੇਵ ਗਾਜ਼ੀ ਜਸਰੋਟ ਰਾਜੰ।" (ਬਚਿਤ੍ਰ, ਅ. 9, 3)

**ਜਸਵਾਰ** : (ਜਸਵਾਲ). (ਕਟੋਚ ਰਾਜਪੂਤਾਂ ਦੀ ਇਕ ਸ਼ਾਖ).
"ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ।"
(ਬਚਿਤ੍ਰ, ਅ. 9, 16-2) (ਦੇਖੋ ਜਸ੍ਵਾਰ)

**ਜਸਵਾਰੰ** : (ਜਸਵਾਲੀਏ).
"ਤੇ ਬੀਰ ਧਾਏ ਸੁ ਬੀਰੰ ਜਸਵਾਰੰ।" (ਬਚਿਤ੍ਰ, ਅ. 11, 50-3)

**ਜਸਵੰਤ** : "ਅਵਰੰਗ ਬੋਲਿ ਜਸਵੰਤੱਹਿ ਲੀਨੋ।" (ਚਰਿਤ੍ਰ 195, 3-3)

**ਜਸਵੰਤ ਸਿੰਘ** : "ਨੌ ਕੋਟੀ ਮਰਵਾਰ ਕੋ ਜਸਵੰਤ ਸਿੰਘ ਨਰੇਸ।"
(ਚਰਿਤ੍ਰ 195, 1-1)

**ਜਸਾਰੋਟ** : (ਜਸਰੋਟੇ ਦਾ).
"ਜਸਾਰੋਟ ਰਾਜੰ।" (ਬਚਿਤ੍ਰ, ਅ. 9, 3)

**ਜਸਧਾ** : (ਜਸੋਧਾ). ਨੰਦ ਗੋਪ ਦੀ ਘਰ ਵਾਲੀ, ਇਸੇ ਨੇ ਸ੍ਰੀ ਕ੍ਰਿਸ਼ਨ ਨੂੰ ਪਾਲਿਆ ਸੀ.
"ਭੂਖ ਲਗੀ ਜਬ ਹੀ ਹਰਿ ਕੌ ਤਬ ਪੈ ਜਸੁਧਾ ਥਨ ਕੌ ਤਿਨ ਚਾਹਿਯੋ।"
(ਕ੍ਰਿਸ਼ਨਾਵ, 104-1)

**ਜਸੂਸ** : "ਫਿਰ ਜਾਇ ਜਸੂਸਹਿ ਐਸ ਕਹਿਓ।" (ਗਿਆਨ, 304)

**ਜਸੋ** : ਜਸਵਾਲੀਆ ਜਸਰੋਟੀਆ ਦਾ ਸੰਖੇਪ.

"ਜਸੋ ਡਢਵਾਲੰ ਮਧੁਕਰ ਸੁ ਸਾਹੰ ।" (ਬਚਿਤ੍ਰ, ਅ. 8, 20-3)

**ਜਸੋਦ/ਜਸੋਧਾ/ਜਸੋਮਤ** : (ਯਸ਼ੋਦਾ, ਜਸੁਦਾ).

"ਜਬੈ ਜਸੋਧਾ ਸੁਇ ਗਈ ਮਾਯਾ ਕਿਯੋ ਪ੍ਰਕਾਸ਼ ।" (ਕ੍ਰਿਸ਼ਨਾਵ, 68-1)

"ਨੰਦ ਜਸੋਮਤ ਮੋਹ ਬਢਾਇਕੈ ।" (ਕ੍ਰਿਸ਼ਨਾਵ, 1416-4)

**ਜਹਮਤੀ** : (ਬਿਮਾਰ, ਰੋਗੀ). "ਭਏ ਜਹਮਤੀ ਨੈਨ ।" (ਚਰਿਤ੍ਰ 264)

**ਜਹਾਂਗੀਰ** : ਬਿਹਾਰੀ ਮੱਲ ਕਛਵਾਹੇ ਦੀ ਪੁਤ੍ਰੀ (ਮਰੀਅਮ ਜਮਾਨੀ) ਦੇ ਉਦਰ ਤੋਂ ਬਾਦਸ਼ਾਹ ਅਕਬਰ ਦਾ ਬੇਟਾ,

(i) "ਜਹਾਂਗੀਰ ਪਤਿਸ਼ਾਹ ਕੇ ਬੇਗਮ ਨੂਰ ਜਹਾਂ ।" (ਚਰਿਤ੍ਰ 48, 1-1)
(ii) "ਜਹਾਂਗੀਰ ਆਦਲ ਮਰਿ ਗਯੋ ।" (ਚਰਿਤ੍ਰ 82, 1-1)
(iii) "ਜਹਾਂਗੀਰ ਜਬ ਤਖ਼ਤ ਸੁਹਾਵੈ ।" (ਚਰਿਤ੍ਰ 121, 1-1)
(iv) "ਜਹਾਂਗੀਰ ਬੈਠਾ ਥੋ ਜਹਾਂ ।" (ਚਰਿਤ੍ਰ 276, 15-4)

**ਜਹਾਂਨਤਾਬ** : (ਜਹਾਨ ਨੂੰ ਰੌਸ਼ਨ ਕਰਨ ਵਾਲਾ).

"ਰੁਖਸਰ ਜਹਾਨ ਤਾਬਾ ।" (ਰਾਮਾਵ, 6633)

**ਜਹਾਨਾਬਾਦ** : (1) ਪੀਲੀ ਭੀਤ ਦੇ ਜ਼ਿਲ੍ਹੇ ਇਕ ਕਸਬਾ.

(2) ਦਿੱਲੀ "ਸ਼ਹਰ ਜਹਾਨਾਬਾਦ ਬਸਤ ਜੱਹਿ ।
ਸ਼ਾਹਜਹਾਂ ਜੁ ਰਾਜ ਕਰਤ ਤਹਿੰ । (ਚਰਿਤ੍ਰ 278, 1-1)
"ਜਾਇ ਜਹਾਨਾਬਾਦ ਮੈਂ ਦੈ ਹੋਂ ਧਨ ਪਹੁਚਾਇ ।" (ਚਰਿਤ੍ਰ 74, 7-2)
"ਸ਼ਹਰ ਜਹਾਨਾਬਾਦਿ ਉਜਿਯਾਰੋ ।" (ਚਰਿਤ੍ਰ 135, 2-2)
"ਛੋਰਿ ਜਹਾਨਾਬਾਦ ਤਹਾਂ ਜਸਵੰਤ ਗਯੋ ।" (ਚਰਿਤ੍ਰ 195, 4-1)

**ਜਖ** : (ਯਕ).

"ਜਖਛ ਕੇ ਸੰਗ ਕਿਧੋਂ ਮੁਸਲੀ ਹਰਿ ਜੁੱਧ ਕਰਯੋ ਅਤਿ ਕੋਪ ਸੰਭਾਰਯੋ ।" (ਕ੍ਰਿਸ਼ਨਾਵ, 648-1)

**ਜਗ** : (ਸੰਸਾਰ, ਜਗਤ).

"ਜਗ ਜਾਰੀਆ ਜਿੱਹ ਜੁਵਾਲ ।" (ਗਿਆਨ, 319-2)
"ਜਗ ਐਸ ਰੀਤ ਚਲਾਇ ।" (ਕਲਕੀਵ, 585-1)

**ਜਗ ਸਿੰਘ** : ਜੀਵਨ ਸਿੰਘ ਚਲਯੋ ਜਗ ਸਿੰਘ ਸਦਾ ਸਿੰਘ ਲੈ ਜਸ ਸਿੰਘ ਰਸਾਯੋ ।" (ਕ੍ਰਿਸ਼ਨਾਵ, 1402-3)

**ਜੱਗ** : (ਭੋਜ). "ਜੱਗ ਅਨਲ ਤੇ ਜੋ ਮੁਕਟਿ ਉਪਜਿਓ ਸੋ ਮੁਹਿ ਦੇਹੁ ।" (ਕ੍ਰਿਸ਼ਨਾਵ, 1555-2)

**ਜਗਤ** : (ਦੁਨੀਆ, ਸੰਸਾਰ). "ਜਗਤ ਜਸ ਪਾਵਹੀਂ ।" (ਕਲਕੀਵ, 581, 4)

**ਜਗਤ ਸਿੰਘ** : "ਜਗਤ ਸਿੰਘ ਅਤਿ ਗਰਬੁ ਜੁ ਕੀਨੋ ।" (ਕ੍ਰਿਸ਼ਨਾਵ, 1360-3)

"ਇਕ ਜਗਤ ਸਿੰਘ ਜੀਵਨ ਬਚਜੋਂ ਛਤ੍ਰਾਪਨ ਦ੍ਰਿਢ ਧਰ ਹੀਏ ।"
(ਕ੍ਰਿਸ਼ਨਾਵ, 1, 359, 4)

**ਜੱਗ** : (ਭੋਜ). ਜੱਗ ਅਨਲ ਤੇ ਜੋ ਮੁਕਟਿ ਉਪਜਿਓ ਸੋ ਮੁਹਿ ਦੇਹੁ ।"
(ਕ੍ਰਿਸ਼ਨਾਵ, 1555-2)

**ਜਗਤ** : (ਦੁਨੀਆ, ਸੰਸਾਰ).
"ਜਗਤ ਜਸ ਪਾਵਹੀ" ।" (ਕਲਕੀ, 581-4)

**ਜਗਤ ਸਿੰਘ** : " ਜਗਤ ਸਿੰਘ ਅਤਿ ਗਰਬੁ ਜੁ ਕੀਨੋ ।" (ਕ੍ਰਿਸ਼ਨਾਵ, 1360-3)
"ਇਕ ਜਗਤ ਸਿੰਘ ਜੀਵਨ ਬਚਜੋ ਛਤ੍ਰਾਪਨ ਦ੍ਰਿਢ ਧਰ ਹੀਏ ।"
(ਕ੍ਰਿਸ਼ਨਾਵ, 1359, 4)

**ਜਗਤ ਕੀ ਰਾਨੀ** : (ਚੰਡੀ, ਭਵਾਨੀ).
"ਪ੍ਰਫੁਲੱਤਿ ਭਈ ਜਗਤ ਕੀ ਰਾਨੀ ।" (ਚਰਿਤ੍ਰ 405, 34-2)

**ਜਗਤ ਕੇ ਪਤਿ** : "ਬਰੌਂ ਜਗਤ ਕੇ ਪਤਹਿ ਸੁਧਾਰੀ ।
ਤਾਤੇ ਕਰੌਂ ਦੀਨ ਹ੍ਵੈ ਸੇਵਾ ।" (ਚਰਿਤ੍ਰ 405, 31-2)

**ਜਗਤਾ** : (ਧਰਤੀ).

**ਜਗਤਾਗਰ** : (ਜਗਤ ਦਾ ਮੂਲ ਕਾਰਣ).
"ਗਹੋ ਸਰਣ ਜਗਤਾਗਰ ।" (ਹਜ਼ਾਰੇ ਸ਼ਬਦ ਪਾ. 10)

**ਜਗਤਾਵਲਿ** : "ਜਗਤਾਵਲ਼ ਕਰਤਾ, ਜਗਤ ਪ੍ਰਹਰਤਾ, ਸਭ ਜਗ ਭਰਤਾ, ਸਿੱਧ ਭਰੈ ।"
(ਗਿਆਨ, 26-2)

**ਜਗਦੀਸ/ਜਗਤ ਨਾਥ** : (1) (ਕਰਤਾਰ).
"ਸੋਚ ਵਿਚਾਰ ਕੀਯੋ ਚਿਤ ਮੌ ਮੁਨਿ ਏ ਫਲ ਦੈਵ ਕਹਾਂ ਉਪਜਾਯੋ ।
......ਕੈ ਜਗਦੀਸ ਕ੍ਰਿਪਾ ਕਰਿਯੋ ਪਰ ਮੋਰੇ ਰਿਝਾਵਨ ਕਾਜ ਬਨਾਯੋ ।" (ਚਰਿਤ੍ਰ 124, 13-4)
(2) (ਇੱਕ ਕਵੀ).
"ਦੇਹਿ ਅਸੀਸ ਕਹੈ ਜਗਦੀਸ ਇਹ ਜੋਰੀ ਜਿਯੋ ਜੁਗ ਚਾਰਿ ਤਿਹਾਰੀ ।" (ਚਰਿਤ੍ਰ 108, 11-4)

**ਜਗੰਨਾਥ** : (ਸ੍ਰੀ ਕ੍ਰਿਸ਼ਨ). "ਅਤਿ ਪਾਪਨਿ ਜਗੰਨਾਥ ਪਰ ਬੀੜਾ ਲੀਯੋ ਉਠਾਇ ।
"ਕਪਟ ਰੂਪ ਸੋਹਰ ਸਜੇ ਗੋਕਲ ਪਹੁੰਚੀ ਜਾਇ ।" (ਕ੍ਰਿਸ਼ਨਾਵ, 83)

**ਜਗਤੇਸਰ** : "ਜਗਤੇਸਰ ਹੈ ।" (ਕਲਕੀ, 348-1)

**ਜਗਤੇਸ੍ਵਰ** : "ਜਗਤੇਸ੍ਵਰ ਹੈ ।" (ਜਾਪੁ 172-1; 175-4)

**ਜਗਤ੍ਰ** : (ਸੰਸਾਰ). "ਜਗਤ੍ਰ ਕਰਣ ਕਾਰਣ ਕਰਿ ਦੁਤਿਯ ਮੋਹਿ ਮਾਨੀਐ ।"
(ਪਾਰਸ, 157-4)

**ਜਗਤ੍ਰਮਾਤ** : (ਜਗਤ ਮਾਤ, ਮਾਯਾ, ਦੁਰਗਾ, ਤਲਵਾਰ).

**ਜਗਤੁੱਲਾ ਖ਼ਾਂ** : (ਰੰਘੜ ਸਰਦਾਰ).

ਅਨੰਦਪੁਰ ਦੇ ਦੂਜੇ ਜੰਗ ਵਿਚ ਪਹਾੜੀਆਂ ਨਾਲ ਰਲ ਕੇ ਸਿੱਖਾਂ ਨਾਲ ਲੜਨ ਆਇਆ. ਦੂਜੇ ਦਿਨ ਦੇ ਜੰਗ ਵਿਚ ਭਾਈ ਸਾਹਿਬ ਸਿੰਘ ਜੀ ਦੀ ਗੋਲੀ ਨਾਲ ਇਹ ਮਾਰਿਆ ਗਿਆ.

**ਜਗਨਾਥਾ** : (ਕਰਤਾਰ). "ਰਨ ਦਾਰੁਨ ਰਚਾ ਜਗਨਾਥਾ ।" (ਚਰਿਤ੍ਰ 405, 7-4)

**ਜਗਨਾਯਕ** : (ਕਰਤਾਰ). "ਜਗਨਾਯਕ ਸੋਂ ਪ੍ਰੇਮ ਲਗਾਯੋ ।" (ਚਰਿਤ੍ਰ 80, 3-3)

**ਜਗਪਤਿ** : 'ਜਗਪਤਿ ਸੂਲ ਕੋਪ ਤਬ ਆਯੋ ।' (ਚਰਿਤ੍ਰ 405, 9-1)

**ਜੱਗਪੁਰਖ** : (ਯਗ੍ਯ ਦੀ ਬਲੀ ਲੈਣ ਵਾਲਾ ਪ੍ਰਧਾਨ ਦੇਵਤਾ).
"ਜੱਗ ਕੁੰਡਹੁ ਤੇ ਉਠੇ ਤਬ ਜੱਗਪੁਰਖ ਕੁਲਾਇ । (ਰਾਮਾਵ, 50-4)

**ਜਗ ਬਕਤ੍ਰ** : (ਦੇਖੋਂ, ਜੁਗ ਬਕਤ੍ਰ).

**ਜਗਬੰਦਨ** : "ਜਗਬੰਦਨ ਇਕ ਸ਼ਾਹੁ ਬਡੋ ਸੁ ਬਖਾਨਿਯੈ ।" (ਚਰਿਤ੍ਰ 176, 1-1)

**ਜਗਮਾਇ/ਜਗਮਾਤ** : "ਜਬ ਬਹੁ ਤਹ ਤਪਸਾ ਕਰੀ ਪ੍ਰਗਟ ਭਈ ਜਗ ਮਾਇ ।" (ਚਰਿਤ੍ਰ 297, 96-1)
"ਕ੍ਰਿਪਾ ਕਰੀ ਜਗਮਾਤ ਭਵਾਨੀ ।" (ਚਰਿਤ੍ਰ 405, 32-3)

**ਜਗਾਜਤ ਸਿੰਘ** : "ਬਾਲਮ ਸਿੰਘ ਮਹਾਂਮਤਿ ਸਿੰਘ ਜਗਾਜਤ ਸਿੰਘ ਲਏ ਅਸ ਧਾਯੋ ।" (ਕ੍ਰਿਸ਼ਨਾਵ, 1402-1)

**ਜਗਿਸ੍ਰੀ** : (ਯੋਗਿਰਾਜ). "ਮਸਤਕਰਨ ਇਕ ਨ੍ਰਿਪਤਿ ਜਗਿਸ੍ਰੀ ।
ਤੇਜਵਾਨ ਬਲਵਾਨ ਤਪਸ੍ਰੀ ।" (ਚਰਿਤ੍ਰ 160, 1-1)

**ਜਗੰਨਾਥ** : "ਜਗੰਨਾਥ ਕੱਹ ਭੂਪ ਸਿਧਾਯੋ ।' (ਚਰਿਤ੍ਰ 361, 3-1)
"ਜਗੰਨਾਥ ਕੋ ਨਿਰਖਿ ਦਿਵਾਲਾ (ਚਰਿਤ੍ਰ 361, 3-1)

**ਜਗੰਨਾਥ** : "ਜੋਤ ਕੇ ਜਗਿੰਦਾ, ਜੰਗ ਜਾਫ਼ਰੀ ਦਿਹੰਦਾ, ਮਿਤ੍ਰ ਮਾਰ ਕੇ ਮਲਿੰਦਾ, ਪੈ ਕੁਨਿੰਦਾ ਕੈ ਬਖਾਨੀਐ ।" (ਗਿਆਨ, 46-1)

**ਜੱਛ** : (ਯਕ). ਕੁਬੇਰ ਦੀ ਅਰਦਲ ਵਿਚ ਰਹਿਣ ਵਾਲੇ.
"ਜੋਗਨਿ ਜੱਛ ਕਹੂੰ ਹਰਖਾਏ ।" (ਚਰਿਤ੍ਰ 405, 16-1)

**ਜੱਛਣੀ** : (1) ਰੁਦ੍ਰ ਦੇ ਉਪ ਅਵਤਾਰ ਦੱਤ ਦਾ ਤੇਈਸਵਾਂ ਗੁਰੂ
(2) (ਜੱਛ ਦੀ ਇਸਤ੍ਰੀ). "ਕਿਧੌਂ ਜਛਨੀ ਕਿੰਨ੍ਰਨੀ ਨਾਗਨੀ ਹੈ ।" (ਰਾਮਾਵ, 113)

**ਜੱਛ** : (ਦੇਖੋਂ ਜਕ).

**ਜਛਨ** : (ਜਛ ਦਾ ਬਹੁ ਬਚਨ).

**ਜੱਛਰਾਜ** : (ਕੁਬੇਰ). "ਜਛੱਨ ਜੱਛ ਰਾਜ ਕਰ ਮਾਨਾ ।" (ਬ੍ਰਹਮਾਵ ਅਧਾਤਾ, 141-3)

**ਜਜਾਤੀ** : (ਦੇਖੋਂ, ਜੁਜਾਤੀ, ਨਹੁਸ). ਪਜੰਵਾਂ ਚੰਦ੍ਰਾਵੰਸੀ ਰਾਜਾ. ਇਹ ਯਦ ਅਤੇ ਪੁਰਵੰਸ਼ ਦਾ ਮੋਢੀ ਸੀ. ਪੁਰ ਨੇ ਪਿਤਾ ਦਾ ਬੁਢੇਪਾ ਅੰਗੀਕਾਰ ਕਰ ਲਿਆ, ਇਸ ਗੱਲ ਤੇ ਪਿਤਾ ਪੁਤ੍ਰ ਨੂੰ ਰਾਜ ਦੇ ਕੇ ਬਨ ਨੂੰ ਚਲਾ ਗਿਆ.

**ਜਟਧਾਰੀ** : (ਸ਼ਿਵ). "ਜੱਟ ਛੋਰ ਰੁਦ੍ਰ ਤੱਹ ਨਚੀਯੰ ।" (ਸੂਰਜਵ, 24-2)
"ਜਟ ਜੋਗ ਜਾਸ ਸੋਭੰਤ ਸੀਸ ।" (ਅਕਾਲ ਪ੍ਰਥਮ ਗੁਰੂ, 58-4)

**ਜਟਾਊ** : (ਸਜੇਨੀ ਦੇ ਉਦਰ ਤੋਂ ਅਰੁਣ ਦਾ ਪੁਤ੍ਰ. ਸੰਪਾਤੀ ਦਾ ਭਾਈ, ਗਿਰਝਾਂ ਦਾ ਰਾਜਾ. ਸ੍ਰੀ ਰਾਮਚੰਦ੍ਰ ਦਾ ਭਗਤ).
"ਪੱਛਰਾਜ ਰਾਵਨ ਮਾਰਿਕੈ ਰਘੁਰਾਜ ਸੀਤਹਿ ਲੈ ਗਯੋ ।
ਨਭਿ ਓਰ ਖੋਰ ਨਿਹਾਰ ਕੈ ਸੁ ਜਟਾਊ ਸੀਅ ਸੰਦੇਸ ਦਯੋ ।"
(ਰਾਮਾਵ, 364-2)

**ਜਟਾਣੀ** : ਜਟਾਧਰ (ਸ਼ਿਵ) ਦੀ ਰਾਣੀ. ਦੁਰਗਾ.
"ਮਾਰੇ ਵੀਰ ਜਟਾਣੀ ਦਲ ਵਿਚ ਅੱਗਲੇ ।" (ਚੰਡੀਵਾ, 20, 3)

**ਜਟਾਧਰ** : (ਸ਼ਿਵ). "ਮਾਨਹੁ ਜਟਾਧਰ ਕੀ ਜਟ ਤੇ ਜਨੁ ਰੋਸ ਕੈ ਗੰਗ ਕੋ ਨੀਰ ਢਰਿਓ ਹੈ ।"
(ਚੰਡੀਚ 1, 68)

**ਜਟਾਯੁ** : "ਉਤ ਰਾਵਣ ਆਨ ਜਟਾਯੁ ਘਿਰੇ ।" (ਰਾਮਾਵ, 363-2)
(ਦੇਖੋ, ਜਟਾਊ).

**ਜਟਾਲੀ/ਜਟਾਲੇ** : (1) (ਜਟਧਾਰੀ). "ਚੱਲੇ ਜਾਣੂ ਜਟਾਲੇ ਨ੍ਹਾਵਣ ਗੰਗ ਨੂੰ ।"
(ਚੰਡੀਵਾ, 46, 6)
(2) (ਬਧ ਕੇ ਗੱਲ ਕਹਿਣ ਵਾਲੇ). "ਬਹੁਤੇ ਬੀਰ ਜਟਾਲੀ ਉੱਠੇ ਆਖਕੈ ।" (ਚੰਡੀਵਾ, 44-3)

**ਜਟਿਯਾਰਾ** : (ਜਟਾਵਾਲਾ).
"ਨਿੰਬੂ ਕਦਮ ਸੁ ਵਟ ਜਟਿ ਯਾਰੋ ।"
(ਚਰਿਤ੍ਰ 256, 6-2; 259, 24, 3)

**ਜਟੀ** : (1) (ਜਟਧਾਰੀ). "ਜਟੀ ਦੰਡ ਮੁੰਡੀ ਕਹੂੰ ਹਾਥ ਆਵੈ ।" (ਪਾਰਸ, 30-4)
(2) (ਸ਼ਿਵ). "ਜਟਾ ਜੂਟ ਕੋ ਧਾਰਿ ਜਟੀ ਲਾਮ ਸਦ ਮੋਹੈ ।"
(ਚਰਿਤ੍ਰ 130, 5-3)

**ਜਨਕ** : (ਮਿਥਲਾ ਦਾ ਰਾਜਾ. ਸੀਤਾ ਦਾ ਪਿਤਾ. ਸ੍ਰੀ ਰਾਮਚੰਦ੍ਰ ਦਾ ਸਹੁਰਾ).
"ਸੀਮਤਜ ਆਪਨੀ ਬਿਰਾਨੇ ਦੇਸ ਲਾਂਘ ਲਾਂਘ ਮਿਥਲੇਸ ਕੇ ਪਹੂਚੇ ਦੇ ਆਨ ਕੈ ।"
(ਰਾਮਾਵ, 174-1)
"ਆਨ ਕੈ ਜਨਕ ਲੀਨੋ ਕੰਠ ਸੋ ਲਗਾਇ ਤਿਹੂੰ ਆਦਰ ਦੁਰਤ ਕੈ ਅਨੰਤ ਭਾਂਤ ਲਏ ਹੈਂ ।" (ਰਾਮਾਵ, 176-1)
(2) ਜਾਣੋਂ ਦੀ "ਜਨਕ ਸਿਚਾਨ ਮਾਸ ਲਖ ਟੂਟੇ" (ਰਾਮਾਵ, 598-4)

**ਜਨਕਪੁਰ/ਜਨਕਪੁਰੀ** : ਮਿਥਿਲਾ ਦੀ ਰਾਜਧਾਨੀ, ਰਾਜਾ ਜਨਕ ਦੀ ਨਗਰੀ.
"ਬਾਨੇ ਫਹਰਾਨੇ ਘਹਰਾਨੇ ਦੁੰਦਭ ਅਰਰਾਨੇ ਜਨਕਪੁਰੀ ਕੌ ਨੀਅਰਾਨੇ ਬੀਰ ਜਾਇਕੈ ।" (ਰਾਮਾਵ, 175-1)

**ਜਨਮੇਜ/ਜਨਮੇਜਾ** : "ਜਨਮੇਜ ਰਾਜ ਮਹਾਨ ।" (ਗਿਆਨ)
ਅਰਜਨ ਦਾ ਪੜੋਤਾ, ਪਰੀਕਿਤ ਦਾ ਪੁਤ੍ਰ.
"ਅਸੁਮੇਦ ਕਹੁ ਦੀਨੋ ਰਾਜਾ ।
ਜਨਮੇਜਾ ਕੀ ਸੁਰਤਿ ਕਰਾਈ ਅਸੁਮੇਦ ਕੈ ਵਜੀ ਵਧਾਈ ।"
(ਗਿਆਨ, 244-3)

**ਜਨੁਕੀਸ** : (ਬ੍ਰਹਮਾ). "ਆਪ ਹਾਥ ਜਨੁਕੀਸ ਸਵਾਰੀ." (ਕ੍ਰਿਸ਼ਨਾਵ; ਚਰਿਤ੍ਰ 220)

**ਜਪਿੰਦਾ** : (ਜਪਨ ਵਾਲਾ). "ਜਾਪ ਕੇ ਜਾਪਿਦਾ. ਖੈਰ ਖੂਬ ਕੇ ਦਿਹੰਦਾ, ਖੂਨ ਮਾਫ ਕੇ ਕੁਨਿੰਦਾ ਹੈ ।
"ਅਭਿਜਰੂਪ ਫੀਨੀਐ ।" (ਗਿਆਨ, 46-3)

**ਜਨੂ** : (ਦੇਖੋ ਜਾਨੂ).

**ਜਬਰਖ਼ਾਨ** : "ਜਾਹਦਖਾਨਹੁ ਜਬਰਖਾਨ ਸੁ ਵਾਹਦਖਾਨ ਗਏ ਸੰਗ ਸੂਰੇ ।"
(ਕ੍ਰਿਸ਼ਨਾਵ, 1601-1)

**ਜਮ** : "ਤਬ ਜਮ ਕੇ ਹਰਿ ਅਸਤ੍ਰ ਚਲਾਯੋ ।
ਹ੍ਵੈ ਪ੍ਰਤੱਛ ਜਮ ਨ੍ਰਿਪ ਪਰ ਧਾਯੋ ।" (ਕ੍ਰਿਸ਼ਨਾਵ, 148?)

**ਜਮਕੇ ਘਰ** : (ਜਮਪੁਰੀ). "ਤੋਂ ਜਮ ਕੇ ਘਰ ਕੋ ਦੋਊ ਜੈ ਹੈ ।" (ਚਰਿਤ੍ਰ 116, 2-4)

**ਜਮਦਗਨ/ਜਮਦਗਨਿ** : ਸਤਜਤੀ ਦੇ ਉਦਰ ਤੋਂ ਰਿਚੀਕ ਦਾ ਪੁਤ੍ਰ. ਪ੍ਰੇਸਨਜਿਤ ਰਾਜਾ ਦੀ ਪੁਤ੍ਰੀ. ਰੇਣਕਾ ਇਸ ਦੀ ਅਰਧੰਗੀ ਸੀ. ਗਾਜੀਪੁਰ ਜ਼ਿਲ੍ਹੇ ਦਾ ਜ਼ਮਾਨੀਆ ਨਗਰ ਇਸ ਦੀ ਰਾਜਧਾਨੀ ਸੀ.
"ਦਿਜ ਜਗ ਦਗਨ ਜਗਤ ਮੋ ਸੋਹਤਾ ।
ਨਿਤ ਉਠਿ ਕਰਤ ਅਘਨ ਓਘਨ ਹਤ ।" (ਪਰਸਰਾਮ, 64)

**ਜਮਨ/ਜਮਨਾ** : (ਸੂਰਜ ਦੀ ਪੁਤ੍ਰੀ). ਇਹ ਪ੍ਰਸਿੱਧ ਨਦੀ ਟੇਰੀ ਰਾਜ ਤੋਂ ਨਿਕਲ ਕੇ ਪ੍ਰਯਾਗ ਰਾਜ ਪਾਸ ਗੰਗਾ ਨਾਲ ਮਿਲ ਜਾਂਦੀ ਹੈ.
"ਸੂਰਜ ਕੀ ਦੁਹਿਤਾ ਜਮਨਾ ਇਹ ਨਾਮ ਪ੍ਰਭੂ ਜਗ ਜਾਹਿਰ ਸਾਰੇ ।"
(ਕ੍ਰਿਸ਼ਨਾਵ, 2095-2)
"ਜਮਨਾ ਨਦੀ ਨਿਕਟਿ ਬਹੇ ਜਨੁਕਪੁਰੀ ਅਲਿਕੇਸ਼ ।"
(ਚਰਿਤ੍ਰ 72, 1-2)

**ਜਮਨਾਦ੍ਰੀ** : (ਜਮਨਾ ਦੇ ਕੰਢਿਆਂ ਤੇ ਵਸਨ ਵਾਲੇ).
ਗੰਗਾਦ੍ਰੀ ਜਮਨਾਦ੍ਰੀ ਹਠੇ । (ਚਰਿਤ੍ਰ 32, 34-1)

**ਜਮਪੁਰ** : ਸੰਯਮਨੀ, ਯਮਰਾਜ ਦੀ ਰਾਜਧਾਨੀ.
"ਜਮਪੁਰ ਅਧਿਕ ਜਾਤਨਾ ਪਾਵੈ ।" (ਚਰਿਤ੍ਰ 370, 14-4)

**ਜਮਬਾਹਣ** : (ਝੋਟਾ). "ਜਮਬਾਹਣ ਜਿਉਂ ਅਰੜਾਏ ।" (ਚੰਡੀਵਾ, 23-3)

**ਜਮਰਾਜ/ਜਮਰਾਜਾ** : (ਧਰਮ ਰਾਜ).

"ਜਮਰਾਜਾ ਰਿਖ ਏਕ ਕੇ ਘਰ ਮੈਂ ਕਿਯੋ ਪਯਾਨ ।"
(ਚਰਿਤ੍ਰ 196, 11-1)

**ਜਮਲਸੈਨ :** (ਜਮਲਾ ਟੌਡੀ ਦਾ ਰਾਜਾ).
"ਜਮਲਸੈਨ ਰਾਜਾ ਬਲਵਾਨਾ ।" (ਚਰਿਤ੍ਰ 338, 1-1)
(ਦੇਖੋ, ਜਮਲਾ ਟੌਡੀ)

**ਜਮਲਾ ਟੌਡੀ** : "ਜਮਲਾ ਟੌਡੀ ਕੋ ਤਰਪਾਲਾ ।" (ਚਰਿਤ੍ਰ 338, 1) (ਦੇਖੋ, ਜਮਲਸੈਨ)

**ਜਮਲਾਰਜਨ** : ਨਲਕੂਵਰ ਅਤੇ ਮਣਿਗ੍ਰੀਵ ਦਾ ਹੀ ਨਾਮ ਹੈ. ਏਹ ਨਾਰਦ ਦੇ ਸ੍ਰਾਪ ਨਾਲ ਦਰਖ਼ਤ ਬਣੇ.
ਅਰਜੁਨ ਬਿਰਛ ਬਣ ਕੇ ਬ੍ਰਿਜ ਭੂਮਿ ਵਿਚ ਪੈਦਾ ਹੋਏ. ਸ੍ਰੀ ਕ੍ਰਿਸ਼ਨ ਨੇ ਉਖਲ਼ ਫਸਾ ਕੇ ਤੋੜੇ ਇਉਂ ਛੁਟਕਾਰਾ ਪਾ ਕੇ ਦੇਵ ਲੋਕ ਨੂੰ ਗਏ.

**ਜਮਲੇਸ੍ਵਰ :** "ਜਮਲੇਸ੍ਵਰ ਨ੍ਰਿਪ ਸੋ ਯੋਂ ਭਾਖੀ ।" (ਚਰਿਤ੍ਰ 338, 10-3)

**ਜਮੁ** : (ਧਰਮ ਰਾਜ ਦਾ ਦੂਤ).
"ਜਿਉਂ ਰਿਸ ਡੰਡ ਲੀਏ ਜਮੁ ਆਵੈ । ਤੈਸੇ ਹੀ ਮੁਸਲੀ ਛਬ ਪਾਵੈ ।"
(ਕ੍ਰਿਸ਼ਨਾਵ, 2167, 4)

**ਜਯ ਸਿੰਘ :** "ਕਰਮ ਸਿੰਘ ਜਯ ਸਿੰਘ ਅਉਰ ਭਟ ਹਨ ਮੈਂ ਆਏ ।"
(ਕ੍ਰਿਸ਼ਨਾਵ, 1359-1)

**ਜਯਾ/ਜਯੰਤੀ** : (ਦੇਖੋ ਧਰਤੀ).
"ਜਯਾ ਜੰਗਣੀ ਜੰਗ ਕਰਤਾ ਜਯੰਤੀ ।" (ਚੰਡੀਚ 250, 3)

**ਜਰਵਾਣਾ** : (ਵੀਰ ਭਦ੍ਰ).
"ਜਾਗ ਸੁ ਜੰਗੀ ਜੁੱਧ ਨੂੰ ਜਰਵਾਣਾ ਜਣੁ ਅਰੜਾਇ ਕੈ ।"
(ਚੰਡੀਵਾ, 41)

**ਜਰਾਸਿੰਧ :** ਜਰਾਸਿੰਘ ਦਾ ਭੀਮ ਨਾਲ ਸਤਾਈ ਦਿਨ ਜੰਗ ਹੋਇਆ. ਜਦ ਭੀਮ ਹਾਰਦਾ ਦਿੱਸਿਆ ਤਦ ਸ੍ਰੀ ਕ੍ਰਿਸ਼ਨ ਨੇ ਤੀਲਾ ਹੱਥ ਵਿਚ ਲੈ ਕੇ ਭੀਮ ਨੂੰ ਜਰਾਸਿੰਘ ਦੇ ਮਾਰਨ ਦੀ ਜੁਗਤ ਦੱਸੀ ਕਿ ਜਿਵੇਂ ਮੈਂ ਤੀਲਾ ਵਿਚਕਾਰੋਂ ਚੀਰ ਦਿੱਤਾ ਹੈ ਤਿਵੇਂ ਤੂੰ ਜਰਾਸਿੰਘ ਨੂੰ ਚੀਰ ਦੇ. ਕਿਉਂਕਿ ਇਸ ਦਾ ਸਰੀਰ ਦੋ ਟੁਕੜਿਆਂ ਨੂੰ ਜੋੜ ਕੇ ਬਣਿਆ ਹੋਇਆ ਹੈ. ਦੇਖੋ, ਸਿੰਧਜਰਾ.
"ਜਰਾਸਿੰਧ ਸਿਰ ਨਾਇ ਕੈ ਧਾਮ ਗਯੋ ਪਛਤਾਇ" (ਕ੍ਰਿਸ਼ਨਾਵ, 1951-1)

**ਜਰਾਸਿਧ** : ਕੰਸ ਦਾ ਸਹੁਰਾ. ਇਹ ਸ੍ਰੀ ਕ੍ਰਿਸ਼ਨ ਦਾ ਵੱਡਾ ਵੈਰੀ ਸੀ.
"ਜਰਾਸਿੰਧ ਕੀ ਚਮੂੰਹ ਸੰਘਾਰੀ ।" (ਕ੍ਰਿਸ਼ਨਾਵ, 3207, 1)

**ਜਰਾਰਿ** : (ਅੰਮ੍ਰਿਤ). "ਆਨ ਜਰਾਰਿ ਦਯੋ ਹਮ ਕੋ ਫਲ ।" (ਚਰਿਤ੍ਰ 209, 42)

**ਜਰਿਯਾਖੇਲ** : (ਜਰਿਯਨਾਮੇ ਦੇਵੀ). ਕਈ ਪਹਾੜਨਾਂ ਆਪਣੇ ਵਿਚ ਜਰਿਯਾ ਦੇਵੀ ਆਈ ਦੱਸ ਕੇ ਖੇਲਦੀਆਂ ਹਨ ਤੇ ਪੁੱਛਿਆ ਦਿੰਦੀਆਂ ਹਨ.
"ਜਰਿਯਾ ਖੇਲ ਕੂਕ ਜਬ ਦੀਜੈ ।
ਨਾਮ ਸਵਤ ਹਮਰੀ ਕੋ ਲੀਜੈ ।" (ਚਰਿਤ੍ਰ 178)

**ਜਲਸਿੰਧੁ ਏਸ** : (ਅਟਕ ਦਰਿਆ ਦਾ ਸ੍ਵਾਮੀ ਵਰਣ).
"ਜਲ ਸਿੰਧੁ ਏਸ ਬਖਾਨਿਕੈ ਆਯੁਧ ਅੰਤ ਬਖਾਨ।" (ਸਨਾਮਾ, 329-1)

**ਜਲਨ ਸੈਨ** : "ਜਲਜ ਸੈਨ ਇਕ ਭੂਪ ਭਨਿੱਜੈ।" (ਕ੍ਰਿਸ਼ਨਾਵ, 373, 1)

**ਜਲਨ** : "ਤਹਾਂ ਧਾਮ ਪਤਿਸ਼ਾਹ ਕੇ ਜਲਨ ਨਾਮਾ ਪੂਤ।" (ਚਰਿਤ੍ਰ 103, 2)

**ਜਲਾਧਿਪ/ਜਲਾਧਿਪਤਿ** : (ਵਰੁਣ). "ਯਾਂਹੀ ਕੇ ਪੀਵਨ ਕੋ ਮਦਰਾ ਹਿਤ ਸਯਾਮ ਜਲਾਧਿਪ ਦੇ ਪਠਾਯੋ।" (ਕ੍ਰਿਸ਼ਨਾਵ, 2259-2)

**ਜਲਾਲ ਸ਼ਾਹ** : "ਸ਼ਾਹ ਜਲਾਲ ਸ਼ਿਕਾਰ ਕੌ ਇਕ ਦਿਨ ਨਿਕਸਯੋ ਆਇ।" (ਚਰਿਤ੍ਰ 103, 4)

**ਜਲਾਲ ਖ਼ਾਂ** : (ਔਰੰਗਜ਼ੇਬ ਬਾਦਸ਼ਾਹ ਦਾ ਮਨਸਬਦਾਰ, ਜੋ ਪਹਾੜੀ ਰਾਜਿਆਂ ਤੋਂ ਮਸੂਲ ਲੈਣ ਆਇਆ ਸੀ).
"ਲਏ ਗੁਰਜ ਚੱਲੰ ਸੁ ਜਲਾਲ ਖਾਨੰ।" (ਬਚਿਤ੍ਰ, ਅ. 11, 33)

**ਜਲੀ ਖ਼ਾਂ** : "ਰੂਮ ਸ਼ਹਰ ਕੇ ਸ਼ਾਹ ਕੀ ਸੁਤਾ ਜਲੀਖ਼ਾਂ ਨਾਮ।" (ਚਰਿਤ੍ਰ 201, 1)

**ਜੱਲੂ** : (ਜਲੂਬਾਰ). ਠੱਟਾ ਦੇਸ ਏਸ੍ਵਰ ਮੁਹ ਜਾਯੋ।
"ਜਲੂ ਬੂਬਨਾ ਕੋ ਤਬੇ ਅਧਿਕ ਬਢਤ ਭਯੋ ਨੇਹ।" (ਚਰਿਤ੍ਰ 103, 13-1; 103, 33-2)

**ਜਲੇਸ** : (ਵਰੁਣ). "ਸੇਸ ਸਲੇਸ ਸੁਰੇਸ ਸਭ ਪੁਰੀ ਬਸਾਏ ਆਨਿ।" (ਚਰਿਤ੍ਰ 120, 7)

**ਜਲੰਧਰ** : (1) (ਇਕ ਦੈਤ ਜੋ ਸ਼ਿਵ ਦੀ ਕ੍ਰੋਧ ਅਗਨੀ ਤੋਂ ਸਮੁਦ੍ਰ ਵਿਚੋਂ ਉਪਜਿਆ).
(2) ਜਲੰਧਰ ਦੈਂਤ ਦਾ ਵਸਾਯਾ ਨਗਰ। (ਚਰਿਤ੍ਰ 120)

**ਜਲੰਧਰ ਦੈਂਤ** : "ਮਹਾਂ ਰੁਦ੍ਰ ਤਬ ਕੋਪ ਨਿਵਾਰਯੋ।
ਬਾਰਿਧ ਮੈ ਪਾਵਕ ਕੋ ਡਾਰਯੋ।
ਸਕਲ ਤੇਜ ਇਕੱਠੇ ਹ੍ਵੈ ਗਯੋ।
ਤਾਂਤੇ ਦੈਤ ਜਲੰਧਰ ਭਯੋ।" (ਚਰਿਤ੍ਰ 120, 4)

**ਜਲੰਧਰੀ** : ਜਲੰਧਰ ਦੀ ਇਸਤ੍ਰੀ ਵ੍ਰਿੰਦਾ. (2) ਜਲੰਧਰ ਦੇ ਨਾਸ਼ ਲਈ ਸ਼ਿਵ ਨੂੰ ਸਹਾਇਤਾ ਦੇਣ ਵਾਲੀ ਦੁਰਗਾ.
"ਜਲੰਧਰੀ ਤਾ ਦਿਨ ਤੇ ਨਾਮਾ।
ਜਪੋ ਚੰਡਿਕਾ ਕੋ ਸਭ ਜਾਮਾ।" (ਜਲੰਧਰਾਵ, 27-1)

**ਜੜ੍ਹ** : (ਮੂਰਖ, ਬੁੱਧਿਹੀਨ).
"ਅਸ ਤਜਿ ਭਜਿ ਜੜ੍ਹ ਘਰ ਗਯੋ ਛਲ ਨਹਿ ਲਖਯੋ ਬਨਾਇ।" (ਚਰਿਤ੍ਰ 106, 6-2)

**ਜ਼ਾਹਦ ਖ਼ਾਂ** : (1) "ਜ਼ਾਹਦ ਖ਼ਾਨਹੁ ਜਬਰਖਾਨ ਸੁ ਵਾਹਦ ਖਾਨ ਗਏ ਸੰਗ ਸੂਰੇ।" (ਕ੍ਰਿਸ਼ਨਾਵ, 1600, 1)
(2) "ਜ਼ਾਹਦ ਖਾਂ ਲਤਫੁਲਹ ਖ਼ਾਂ ਇਨਹੂੰ ਕਰ ਖੰਡਨ ਖੰਡਹਿ ਡਾਰਯੋ।" (ਕ੍ਰਿਸ਼ਨਾਵ, 1911, 2)

(3) "ਜ਼ਾਹਿਦ ਖਾਂ ਆਗੇ ਹੁਤੋ ਬੇਗ ਯੂਸਫ਼ ਗਯ ਆਇ ।"
(ਚਰਿਤ੍ਰ 7, 4-1)

**ਜਾਗਸੇਨਿ** : (ਦ੍ਰੋਪਦੀ). ਯਗਯਸੇਨ (ਦਰੁਪਦ) ਦੀ ਪੁਤ੍ਰੀ. ਅਞਾਣ ਲਿਖਾਰੀਆਂ ਨੇ ਜਾਗਸੇਨ ਅਸ਼ੁੱਧ ਸ਼ਬਦ ਲਿਖਿਆ ਹੈ.

"ਜਾਗਸੇਨਿ ਕੋ ਪ੍ਰਿਥਮ ਕਹਿ ਪਤਿ ਪਦ ਬਹੁਰ ਉਚਾਰ ।
ਅਨੁਜ ਆਦਿ ਸੱਤਾਤ ਅਰਿ ਸਭ ਸਰ ਨਾਮ ਅਪਾਰ ।" (ਸਨਾਮਾ, 179)

**ਜਾਜੁੱਲਿਕਾ** : (ਬਿਜਲੀ).
"ਕਿ ਜਾਜੁੱਲਿਕਾ ਛੈ ।" (ਦਤਾਵ-ਬ੍ਰਿਤ, 298, 1)

**ਜਾਟ** : (ਇਹ ਲੋਕ ਖੇਤੀ, ਫ਼ੌਜ ਦੀ ਨੌਕਰੀ ਕਰਦੇ ਹਨ. ਉਦਾਰ, ਬਹਾਦੁਰ, ਨਿਸਕਪਟ ਅਤੇ ਬਲਵਾਨ ਹੋਂਦੇ ਹਨ).
"ਏਕ ਜਾਟ ਜੰਗਲ ਬਸੈ ਧਾਮ ਕਲਹਨੀ ਨਾਰਿ ।" (ਚਰਿਤ੍ਰ 40, 1)
"ਏਕ ਜਾਟ ਦਿੱਲੀ ਮਹਿ ਰਹੈ ।
ਨੈਨੋਂ ਨਾਮ ਜਗਤ ਤਿੱਹ ਕਹੈ ।" (ਚਰਿਤ੍ਰ 45, 1)
"ਮਾਝਾ ਦੇਸ ਜਾਟ ਇਕ ਰਹੈ ।
ਰਾਮ ਸੀਂਹ ਨਾਮਾ ਜਗ ਕਹਈ ।" (ਚਰਿਤ੍ਰ 89, 1)
ਰਾਵੀ ਤੀਰ ਜਾਟ ਇਕ ਰਹੈ ।
ਮੇਹੀਵਾਲ ਨਾਮ ਜਗ ਕਹੈ ।" (ਚਰਿਤ੍ਰ 101, 1)

**ਜਾਟਕੀਦਾਰਾ** : (ਜੱਟ ਦੀ ਵਹੁਟੀ). "ਤਿਹ ਇਕ ਹੁਤੀ ਜਾਟ ਕੀ ਦਾਰਾ ।"
(ਚਰਿਤ੍ਰ 312, 3-1)

**ਜਟਨੀ** : (ਜੱਟੀ). "ਵਹ ਜੜ੍ਹ ਏਕਜਟਨੀ ਸੋ ਰਤਿ ।" (ਚਰਿਤ੍ਰ 253, 2-1)

**ਜਾਦਵ/ਜਾਦਵੇਸ਼/ਜਾਦੋ ਰਾਇ/ਜਾਦੋ ਰਾਯ** : (ਜਾਦਵਵੰਸ਼ੀ ਸ੍ਰੀ ਕ੍ਰਿਸ਼ਨ).
"ਜਾਦਵ ਭਾਜਤ ਜੈਸੇ ਅਜਾ, ਖੜਗੇਸ਼ ਮਨੋ ਮ੍ਰਿਗ ਰਾਜ ਭਯੋ ਹੈ ।"
(ਕ੍ਰਿਸ਼ਨਾਵ, 1438-2)

**ਜਾਦੋ ਰਾਇ ਬਲਭਾ** : (ਸ੍ਰੀ ਕ੍ਰਿਸ਼ਨ ਦੀ ਪਿਆਰੀ. ਜਮੁਨਾ ਨਦੀ).
"ਜਾਦੋ ਰਾਇ ਬਲਭਾ ਆਦਿ ਬਖਾਨੀਐ ।" (ਸਨਾਮਾ, 848-1)

**ਜਾਨਕੀ** : (ਸੀਤਾ). ਸ੍ਰੀ ਰਾਮ ਚੰਦ੍ਰ ਦੀ ਰਾਨੀ.
ਰਾਜਾ ਜਨਕ ਦੀ ਬੇਟੀ, ਲਹੁ ਅਤੇ ਕੁਸ਼ੀ ਦੀ ਮਾਤਾ.
"ਜਾਨਕੀ ਸੁਭੰਗਿ ।" (ਰਾਮਾਵ, 267-4)
"ਪਠੇ ਜਾਨਕੀ ਭੇਟ ਦੈ ਦੈ ਦੁਰੰਤੰ ।" (ਰਾਮਾਵ, 686, 2)

**ਜਾਨਕੀ ਨਾਥ/ਜਾਨਕੀ ਪਤਿ/ਜਾਨਕੀ ਵਰ** : (ਸ੍ਰੀ ਰਾਮ ਚੰਦ੍ਰ).
"ਜੁਝੇ ਸੁਭ੍ਰਾਤ ਭਰਥਣੋਂ ਸੁਣੰਤ ਜਾਨਕੀ ਪਤੰ ।"
(ਰਾਮਾਵ, 795, 1)

**ਜਾਨੁ** : (ਚੰਦ੍ਰ ਵੰਸ਼ੀ ਰਾਜਾ).

ਇਕ ਰਿਖੀ ਕੌਸ਼ਿਨੀ ਦੇ ਉਦਰ ਤੋਂ ਸੁਹੋਤ੍ਰ ਦਾ ਪੁਤ੍ਰ. ਇਸ ਨੇ ਇਕ ਵੇਰ ਗੰਗਾ ਪੀ ਲਈ ਭਗੀਰਥ ਰਿਖੀ ਦੇ ਕਹਿਣ ਪੁਰ ਕੰਨ ਥੀਂ ਕੱਢੀ. ਉਸ ਦਿਨ ਤੋਂ ਗੰਗਾ ਦਾ ਨਾਉਂ ਜਾਨਵੀ ਹੋਯਾ.

ਭਾਗਲਪੁਰ ਦੇ ਪਛਮ ਸੁਲਤਾਨ ਗੰਜ ਪਾਸ ਜਨ੍ਹ ਦਾ ਆਸ਼ਰਮ ਹੈ.

(ਦੇਖੋ ਜਾਨ੍ਹਵੀ)

**ਜਾਨ੍ਹਵਿ/ਜਾਨ੍ਹਵੀ** : ਗੰਗਾ. ਇਹ ਹਿੰਦੂਆਂ ਦੀ ਪਵਿਤ੍ਰ ਨਦੀ ਹੈ. ਇਸ ਵਿਚ ਸਨਾਨ ਅਤੇ ਮਰੇ ਪ੍ਰਾਣੀ ਦੀਆਂ ਅਸਤੀਆਂ ਪ੍ਰਵਾਹ ਕਰਨ ਤੋਂ ਮੁਕਤੀ ਮੰਨਦੇ ਹਨ.
ਸ੍ਰੀ ਜਾਨ੍ਹਵਿ ਕੌ ਦਰਸ਼ਨ ਕੀਨੋ ।" (ਚਰਿਤ੍ਰ 52, 4-3)
(ਦੇਖੋ ਜਾਨ੍ਹ).

**ਜਾਪੇ** : (ਜਲ ਪ੍ਰਵਾਹ). "ਜਾਪੇ ਚੱਲੇ ਰੱਤ ਦੇ ਸਲਲੇ ਜਟਧਾਰੀ ।" (ਚੰਡੀਵਾ, 18, 6)

**ਜਾਫ਼ਰ** " ਜਾਫ਼ਰ ਸੈਦ ਰਹਾ ਨਹਿ ਬਰਜੋ ।" (ਚਰਿਤ੍ਰ 405, 215-2)

**ਜਾਫ਼ਰ ਸੈਦ** : "ਜਾਫਰ ਸੈਦ ਰਹਾ ਨਹੀਂ ਬਰਜੋ ।" (ਚਰਿਤ੍ਰ 405, 215-2)

**ਜ਼ਾਫ਼ਰ ਖ਼ਾਂ** : "ਹਿੰਮਤ ਖਾਂ ਪੁਨ ਜ਼ਾਫ਼ਰ ਖ਼ਾਂ ਇਨਹੂ ਮੁਸਲੀ ਜੂਗਦਾ ਸਿਉਂ ਪ੍ਰਹਾਰਯੋ ।"
(ਕ੍ਰਿਸ਼ਨਾਵ, 1911, 3)

**ਜਾਫ਼ਰੀ** : (ਜਿੱਤ). "ਜੰਗ ਜਾਫ਼ਰੀ ਦਿਰੰਦਾ ।" (ਗਿਆਨ ਪ੍ਰਬੋਧ)

**ਜਾਬਮਾਲ** : "ਧੂਮ੍ਰ ਅੱਛ ਸੁ ਜਾਬਮਾਲ ਬੁਲਾਇ ਬੀਰ ਪਠੈ ਦਏ ।
ਸ਼ੋਰ ਕੋਰ ਕਰੋਰ ਕੈ ਜਹਾਂ ਰਾਮ ਥੇ ਤਹਾਂ ਜਾਤ ਭੇ ।" (ਰਾਮਾਵ, 369-1)

**ਜਾਂਬਮਾਲੀ** : (ਜੰਬੁਮਾਲੀ). ਪ੍ਰਹਸ ਰਾਖਸ ਦਾ ਬੇਟਾ. ਰਾਵਣ ਦਾ ਸੈਨਾਨੀ ਗਧਿਆਂ ਦੇ ਰੱਥ ਤੇ ਸਵਾਰ ਹੋ ਕੇ ਹਨੂਮਾਨ ਨਾਲ ਯੁੱਧ ਕਰਨ ਗਿਆ ਅਤੇ ਉਸ ਨੇ ਇਸ ਨੂੰ ਮਾਰਿਆ.
"ਜਾਂਬਮਾਲ ਭਿਰੇ ਕਛੂ ਧੁਨੀ ਅਰਿ ਐਸਏਈ ਕੈਲਏ ।" (ਰਾਮਾਵ, 370-1)

**ਜਾਂਬਵਤੀ** : ਜਾਬਵਾਨ ਦੀ ਕੰਨਯਾ. ਜਿਸ ਨਾਲ ਸ੍ਰੀ ਕ੍ਰਿਸ਼ਨ ਦਾ ਵਿਆਹ ਹੋਯਾ.
"ਭੂਲ ਭਈ ਹਮ ਤੇ ਪ੍ਰਭ...ਯੌ ਕਹਿਕੈ ਦਹਿਤਾ ਜੁਹੁਤੀ ਬ੍ਰਿਜਨਾਥ ਕੇ ਅਗ੍ਰਜ ਰਾਖ ।" (ਕ੍ਰਿਸ਼ਨਾਵ, 2052-4)

**ਜਾਬਵਾਨ** : (ਜਾਮਵਾਨ). "ਜਾਮਵਾਨ ਬਧ ਸਿੰਘ ਕੋ ਮਨ ਲੈ ਮਨਿ ਸੁਖ ਪਾਇ ।"
(ਕ੍ਰਿਸ਼ਨਾਵ, 2043-1)

**ਜਾਬ ਵੰਤ** : (ਰਿੱਛਾਂ ਦਾ ਸਰਦਾਰ ਜਾਮਵੰਤ).
"ਜਾਮਵੰਤ ਸੁਖੈਲ ਨੀਲ ਹਨੁਵੰਤ ਅੰਗਦ ਕੇਸਰੀ ।" (ਰਾਮਾਵ, 367-3)

**ਜਾਮਦਗਨੰ** : ਪਰਸਰਾਮ, ਜਮਦਗਨ ਦਾ ਬੇਟਾ).
"ਭਯੋ ਜਾਮਦਗਨੰ ਦਿਜੰ ਅਵਤਾਰੰ ।" (ਪਰਸਰਾਮਾਵ, 5-1)

**ਜਾਮਵਾਨ** : (ਜਾਮਵੰਤ). (ਦੇਖੋ ਜਾਬਵਾਨ ਅਤੇ ਜਾਬਵੰਤ) ਬ੍ਰਹਮਾ ਨੇ ਇਕ ਵਾਰ ਅਵਾਸੀ ਲਈ ਜਾਮਵਾਨ ਉਸ ਦੇ ਮੂੰਹ ਵਿਚੋਂ ਜਨਮਿਆ.

**ਜਾਲਪ ਸਿੰਘ** : "ਜਾਲਪ ਸਿੰਘ ਅਰੁ ਗਜਾ ਸਿੰਘ ਅਤਿ ਕੋਪ ਬਢਾਏ ।"
(ਕ੍ਰਿਸ਼ਨਾਵ, 1359-2)

**ਜਾਲਪਾ** : (ਬਾਣੀ ਦੀ ਦੇਵੀ). "ਜਾਲਪਾ ਜਯੰਤੀ...... ।" (ਅਕਾਲਉ, 224, 3)

**ਜਾਲੰਧਰ** : (ਗੋਰਖ ਨਾਥ ਦਾ ਪ੍ਰਸਿੱਧ ਚੇਲਾ).
"ਜਾਲੰਧਰ ਕੋ ਭੇਸ ਧਰਿ ਤਹਾਂ ਪਹੂੰਚ੍ਯੋ ਜਾਇ ।" (ਚਰਿਤ੍ਰ 120, 24-1)

**ਜਿਉਨਾਰ** : (ਖਾਣ ਯੋਗ ਪਦਾਰਥ).
ਕਾਸਿਟਕਾ ਸਭ ਦੇਸ ਕੀ ਸਭ ਦੇਸ ਕੀ ਜਿਉਨਾਰ ।
(ਗਿਆਨ, 146-2)

**ਜਿਸਨ** : (ਇੰਦ੍ਰ). "ਕ੍ਰਿਸ਼ਨ ਜਿਸਨ ਜਿਨ ਰਹੇ ਦੰਡ ਰਘਪਤਿ ਤੇ ਲਿਨੋ ।"
(ਪਾਰਸ, 166-2)

**ਜਿਸਨੁ ਅਨੁਜ** : (ਵਾਮਨ). ਇੰਦ੍ਰ ਦਾ ਛੋਟਾ ਭਾਈ.
"ਜਿਸਨ ਦੇ ਸਣੀ ਆਦਿ ਭਣਿਜੈ ।" (ਸਨਾਮਾ, 1218-1)

**ਜਿੰਨਾਤ** : "ਦੇਵ ਭੂਤ ਜਿੰਨਾਤ ਕੱਹਿ ਲੇਵਹਿ ਨਿਕਟ ਬੁਲਾਇ ।" (ਚਰਿਤ੍ਰ 135, 3-1)

**ਜੀਤਮੱਲ** : ਬੀਬੀ ਬੀਰੋ ਜੀ ਦੇ ਉਦਰ ਤੋਂ ਸ੍ਰੀ ਬਾਬਾ ਸਾਧੂ ਜੀ ਦਾ ਤੀਜਾ ਸਪੁਤ੍ਰ.
"ਹਠੀ ਜੀਤ ਮਲੰ ਸੁਗਾਜੀ ਗੁਲਾਬੰ । ਰਣੰ ਦੇਖੀਏ ਰੰਗ ਰੂਪੰ ਸਹਾਬੰ ।"
(ਬਚਿਤ੍ਰ, ਅ. 8, 4, 3)

**ਜੀਯੋ** : "ਛਤ੍ਰਾਨੀ ਇਸਤ੍ਰੀ ਇਕ ਰਹੈ ।
ਜੀਯੋ ਨਾਮ ਤਾਂਹਿ ਜਗ ਕਹੈ ।" (ਚਰਿਤ੍ਰ 253, 1)

**ਜੀਵਨ ਸਿੰਘ** : "ਜੀਵਨ ਸਿੰਘ ਚਲ੍ਯੋ .... " (ਕ੍ਰਿਸ਼ਨਾਵ, 1402-3)

**ਜੁਹਾਕ** : (ਅਜ਼ਦਹਾਕ). ਇਹ ਫ਼ਾਰਸ ਦੇ ਬਾਦਸ਼ਾਹ ਜਮਸ਼ੇਦ ਨੂੰ ਮਾਰ ਕੇ ਉਸ ਦੇ ਤਖ਼ਤ ਪਰ ਬੈਠਾ.
"ਸੁਨ ਜੁਹਾਕ ਪਾਯੋ ਇਹ ਬਿਧਿ ਜਬ ।" (ਚਰਿਤ੍ਰ 402, 12-3)

**ਜੁਗਣ** : (ਜੋਗਣੀਆਂ). "ਪਤ੍ਰ ਜੁਗਦ ਭਰੈ ।" (ਰਾਮਾਵ, 389-1)

**ਜੁਗਨਿ** : (ਜੋਗਣੀਆਂ). "ਜੁਗਨਿ ਦੈਤ ਅਧਿਕ ਹਰਖਾਨੇ ।" (ਚਰਿਤ੍ਰ 200, 7-1)

**ਜੁਗ ਬਕਤ੍ਰ** : (ਚਾਰ+ਮੂਹ, ਬ੍ਰਹਮਾ).
ਏਥੇ ਜੁਗ ਬਕ੍ਰ ਦੀ ਥਾਂ ਜੁਗਬਕਤ੍ਰ ਗਲਤ ਲਿਖਿਆ ਹੈ.
ਜੁਗ ਬਕਤ੍ਰ ਹੁਇ ਕਰੇ ਬੇਦ ਬਖਜਾਨ । (ਸਨਾਮਾ, 19-2)

**ਜੁਗਿਯਹਿ** : "ਜੁਗਿਯਹਿ ਡਾਰਿ ਕੁਠਰਿਯਹਿ ਦਯੋ ।" (ਚਰਿਤ੍ਰ 85, 8-2)

**ਜੁਗਿਯਾ** : ਜੁਗਿਯਾ ਹ੍ਵੈ ਕੇ ਬਕਤ੍ਰ ਤੇ ਪਤਿਯਾ ਲਿਖੀ ਬਨਾਯਿ । (ਚਰਿਤ੍ਰ 85, 9)

**ਜੁਜਾਤ** : (ਪੌਣ ਸਮਾਨ ਹੋਵੇ ਜਿਸ ਦੀ ਗਤੀ). ਨਹੁਸ ਦਾ ਪੁਤ੍ਰ. ਪੰਜਵਾਂ ਚੰਦ੍ਰਵੰਸ਼ੀ ਰਾਜਾ.
ਸੁਕ੍ਰਾ ਚਾਰਜ ਯੋ ਕਹਯੋ ਕੀਜੈ ਯਹੈ ਬਿਚਾਰ ।
ਰਾਜ ਜੁਜਾਤਹਿ ਦੀਜਯੋ ਯਹੈ ਮੰਤ੍ਰ ਕੋ ਸਾਰ ।" (ਚਰਿਤ੍ਰ 117, 5-2)

**ਜੁਝਾਰ** : (ਜੂਝਨ ਵਾਲਾ=ਜੋਧਾ).
"ਜੁੱਝ ਅਜੁੱਝ ਜੁਝਾਰ ਹੀ ।" (ਨਰਸਿੰਘਾਵ, 20-2)

**ਜੁਝਾਰ ਸਿੰਘ** : (1) ਇਕ ਪਹਾੜੀ ਰਾਜਪੂਤ ਜੋ ਦਿਲਾਵਰ ਖ਼ਾਂ ਦਾ ਭੇਜਿਆ ਅਨੰਦਪੁਰ

ਤੇ ਚੜ੍ਹ ਕੇ ਆਯਾ. ਪਰ ਭਲਾਨ ਪਹੁੰਚਨ ਤੇ ਇਸ ਦਾ ਟਾਕਰਾ ਰਾਜਾ ਗਜ ਸਿੰਘ ਜਸਵਾਲੀਏ ਨਾਲ ਹੋਇਆ ਅਰ ਮਾਰਿਆ ਗਿਆ.

"ਉਤੈ ਜੁਝਾਰ ਸਿੰਘ ਭਜੋ ਆਡਾ ।
ਜਿਮ ਰਨ ਖੰਭ ਭੂਮਿ ਰਨਿ ਗਾਡਾ ।" (ਬਚਿਤ੍ਰ, ਅ. 12, 3-1)

(2) ਜੁਝਾਰ ਸਿੰਘ ਬਾਬਾ, ਮਾਤਾ ਜੀਤੋ ਜੀ ਦੇ ਉਦਰ ਤੋਂ ਸੰਮਤ 1747 ਨੂੰ ਜਨਮੇ, ਚਮਕੌਰ ਦੇ ਜੰਗ ਵਿਚ 8 ਪੋਹ ਨੂੰ ਸ਼ਹੀਦ ਹੋਏ.

**ਜੁਧਮਾਲੀ** : (ਫਤੇ ਦਾ ਹਾਰ ਪਹਿਰਨ ਵਾਲਾ).
"ਸਬੈ ਸਤਰੁ ਜੀਤ ਮਹਾਂ ਜੁਧਮਾਲੀ ।" (ਰਾਮਾਵ, 695-2)

**ਜੁਧਕਰਨ** : "ਅਜੈ ਚੰਦ ਪੂਰਬ ਕੀ ਦਿਸਿ ਨ੍ਰਿਪ ।
ਜੁੱਧ ਕਰਨ ਰਾਜਾ ਕੋ ਭ੍ਰਾਤਾ ।" (ਚਰਿਤ੍ਰ 263, 2-1)

**ਜੁਧਿਸ਼ਟਰ** : ਕੁੰਤੀ ਦੇ ਉਦਰ ਤੋਂ ਰਾਜਾ ਪਾਂਡੁ ਦਾ ਜੇਠਾ ਪੁਤ੍ਰ.
"ਪਾਂਡਵ ਕੇ ਪਾਂਚੋਂ ਸੁਤ ਸੂਰੇ ।
ਅਰਜਨ ਭੀਮ ਯੁਧਿਸਟਰ ਰੂਰੇ ।
ਨਕੁਲ ਅਵਤਰ ਸਾਹਦੇਵ ਭਨਿੱਜੈ ।" (ਚਰਿਤ੍ਰ 184, 1-1)

**ਜੁਬਨਕਲਾ** : (ਸੂਰਤ ਦੇ ਸੁਕ੍ਰਿਤ ਸਿੰਘ ਰਾਜਾ ਦੀ ਰਾਨੀ).
"ਜੁਬਨ ਕਲਾ ਰਾਨੀ ਰਹੈ ਜਾਂਕੇ ਨੈਨ ਬਿਸਾਨ ।" (ਚਰਿਤ੍ਰ 166, 1-2)

**ਜੁਮਾ** : (ਸ਼ੁਕ੍ਰਵਾਰ). "ਜੁਮੇ ਕੇ ਮਨੋ ਰੋਜ਼ ਮੈਂ ਮੋਂਸ ਲੇਟੇ ।" (ਚਰਿਤ੍ਰ 405, 267-4)

**ਜੁਲਾਹਾ** : "ਚਲਯੋ ਜੁਲਾਹੋ ਸਾਹੁਰੇ ਉਡਿਜਾ ਕਹਤਾ ਜਾਇ ।
ਬਧਿਕਨ ਕੁਸਗੁਨ ਜਾਨਿਕੈ ਮਾਰਯੋ ਤਾਂਇ ਬਨਾਇ ।" (ਚਰਿਤ੍ਰ 93, 1)

**ਜੁਵਾਲੰਧਰੀ** : "ਨਮੋ ਜੋਗ ਜੁਵਾਲੰਧਰੀ ਸਰਬ ਦਾਤ੍ਰੀ ।" (ਚੰਡੀਚ, 235-4)

**ਜੂਨਾਗੜ੍ਹ** : (ਕਾਠੀਆਵਾੜ ਵਿੱਚ ਇਕ ਰਿਆਸਤ).
"ਬਿਸ਼ਨਕੇਤ ਰਾਜਾ ਬਡੋ ਜੂਨਾਗੜ੍ਹ ਕੋ ਈਸ ।" (ਚਰਿਤ੍ਰ 224, 1)

**ਜੇਠਮੱਲ** : "ਗੁੱਲੋ ਇਕ ਖਤ੍ਰਾਨੀ ਆਹੀ ।
ਜੇਠ ਮੱਲ ਛਤ੍ਰੀ ਕੱਹ ਬਜਾਹੀ ।" (ਚਰਿਤ੍ਰ 363, 1-4)

**ਜੇਬਤੁਲਨਿਸਾ** : (ਇਕ ਆਰਫਦੀਨ ਕਾਜੀ ਸੀ).
"ਸੁਤਾ ਜੇਬਉਲਨਿਸਾ ਤਵਨ ਕੀ ।" (ਚਰਿਤ੍ਰ 353, 2-3)

**ਜੈ** : (ਦੇਵਕੀ ਦਾ ਤੀਜਾ ਪੁਤ੍ਰ).
"ਅਉਰ ਭਯੋ ਸੁਤ ਜੋ ਤਿਹ ਕੇ ਗ੍ਰਹ ਨਾਮ ਧਰਯੋ ਤਿਹ ਕੋ ਤਿਨਹੂੰ ਜੈ ।"
(ਕ੍ਰਿਸ਼ਨਾਵ, 51-1)

**ਜੈ ਸਿੰਘ** : "ਚੁਅਮ ਰਾਜ ਜੈ ਸਿੰਘ ਦਰਆਮਦ ਮੁਸਾਫ਼ ।" (ਹਕਾਯਤ 3, 53-3)

**ਜੈ ਦਰਥ** : ਵ੍ਰਿਧਕਤ੍ਰ ਦਾ ਪੁਤ੍ਰ ਸੁਰਾਸ਼ਟ੍ਰ (ਕਾਠੀਆਵਾੜ) ਦਾ ਰਾਜਾ । ਇਹ ਦੁਰਯੋਧਨ ਦੀ ਭੈਣ ਦੁਸ਼ਲਾ ਦਾ ਪਤੀ ਅਤੇ ਸੁਰਥ ਦਾ ਪਿਤਾ ਸੀ. ਜੈਦਰਥ ਨੂੰ ਮਹਾਂਭਾਰਤ ਦੇ ਜੰਗ ਵਿਚ ਅਰਜਨ ਨੇ ਮਾਰਿਆ ਸੀ, ਇਸ ਲਈ ਇਹ ਅਰਜਨ ਦਾ

ਨਾਉਂ ਹੈ.

"ਬਿਜੈ ਕਪਿ ਜੁੱਧ ਜੈਦ੍ਰਤਰਿ ਸੂਰਜ ਜਾਰਿ ਫੁਨ ਭਾਖੁ ।"

(ਸਨਾਮਾ, 119-1)

**ਜ਼ੈਨ ਅਲਾਵਦੀਨ** : ਸ਼ਾਹ ਜੈਨ ਅਲਾਵਦੀਨ ਜਹ ।

ਆਯੋ ਕੁਮਾਰ ਰਹਨ ਚਾਕਰ ਤਹ ।" (ਚਰਿਤ੍ਰ 336, 10-1)

**ਜ਼ੈਨ ਖ਼ਾਨ** : "ਜੈਨਖਾਨ ਜੁ ਬਰੋ ਸੁਤਾ ਕੋ ਆਇ ਕੈ ।" (ਚਰਿਤ੍ਰ 207, 16-2)

"ਜੈਨ ਖ਼ਾਨ ਮੂਰਖ ਸੁਨਿ ਏ ਬਚਨ ਫੂਲਿ ਗਯੋ ।" (ਚਰਿਤ੍ਰ 207, 17-1)

**ਜ਼ੈਨਲਾਬਦੀ** : "ਜੈਨਲਾਵਦੀ ਸ਼ਾਹ ਕੋ ਤਬ ਹੀ ਦਯੋ ਭਜਾਇ ।

ਰਤਨ ਸੈਨ ਰਾਨਾ ਗਏ ਗੜਿ ਇਹ ਚਰਿਤ੍ਰ ਦਿਖਾਇ ।"

(ਚਰਿਤ੍ਰ 199, 10-4; 297, 94-4)

**ਜ਼ੈਨਾਬਾਦੀ** : "ਸੋ ਇਕ ਰਹੇ ਮੁਗ਼ਲ ਕੀ ਬਾਮਾ.

ਜੈਨਾਬਾਦੀ ਤਾਂਕੋ ਨਾਮਾ ।" (ਚਰਿਤ੍ਰ 7, 3-1)

**ਜ਼ੈਮਲਸੁਨਾਰ** : "ਏਕ ਲਹੌਰ ਸੁਨਾਰੋ ਰਹੈ । ਅਤਿ ਤਸਕਰ ਤਾ ਕੋ ਜਗ ਕਹੈ ।

ਚੰਦੀ ਚਿਤ੍ਰਪ੍ਰਭਾ ਤ੍ਰਿਯ ਸਾਹੁ ਕੀ ਜੈਮਲ ਨਾਮ ਸੁਨਾਰ ।

ਘਾਟ ਘੜਤ ਭਜੇ ਸੁਰਨ ਕੋ ਤਵਨ ਤ੍ਰਿਯਾ ਕੇ ਦ੍ਵਾਰ ।"

(ਚਰਿਤ੍ਰ 70, 2-1)

**ਜੋਗਸੈਨ** : "ਜੋਗਸੈਨ ਰਾਜਾ ਇਕ ਅਤਿ ਬਲ ।

ਅਰਿ ਅਨੇਕ ਜੀਤੇ ਜਿਨ ਦਲ ਮਲਿ ।" (ਚਰਿਤ੍ਰ 312, 1-1)

**ਜੋਗਨੀ** : "ਚਤ੍ਰ ਸਾਠਿ ਮਿਲਿ ਜੋਗਨੀ ਗੀਤ ਗਾਯੋ ।" (ਚਰਿਤ੍ਰ 97, 13)

**ਜੋਗਨੇਸੁਰੀ** : ਰਿਖਿ ਗੌਤਮ ਬਨ ਮੈਂ ਬਸੈ ਤਾਂਹਿ ਅਹਿਲਿਯਾ ਤ੍ਰਿਯ ।

ਗੌਤਮ ਰਿਖਿ ਕੇ ਦੇਵ ਸਭ ਗਏ ਕੌਨ ਹੂੰ ਕਾਜ ।

ਰੂਪ ਅਹਿਲਜਾ ਕੌ ਨਿਰਖਿ ਰੀਝ ਰਹਯੋ ਸੁਰ ਰਾਜ ।

ਬਾਸਵ ਕੀ ਛਬਿ ਹੇਰਿ ਤ੍ਰਿਯਾ ਹੂੰ ਬਸਿ ਭਈ । 5 ।

ਹਰ ਅਰਿ ਸਰ ਤਾਕੌਂ ਹਨਯੋ ਘਾਯਲਿ ਭਈ ਸੁਮਾਰ ।

ਕੌਨ ਉਪਾਇ ਸੁਰੇਸਹਿ ਪੈਯੇ ।

ਪੈਠ ਸਹਚਰੀ ਤਾਂਹਿ ਬੁਲੈਯੈ । 7 ।

ਜੋਗਨੇ ਸੁਰੀ ਸਹਚਰੀ ਸੋ ਤਿਨ ਲਈ ਬੁਲਾਇ ।

ਸਕਲ ਭੇਦ ਸਮੁਝਾਇ ਕੈ ਹਰ ਪ੍ਰਤਿ ਦਈ ਪਠਾਇ । 8 ।

(ਚਰਿਤ੍ਰ 115-8)

**ਜੋਗਮਤੀ** : (ਬਾਣਾਸੁਰ ਰਾਜਾ ਦੀ ਰਾਣੀ).

"ਜੋਗਮਤੀ ਤਾਂਕੀ ਪਟਰਾਨੀ ।" (ਚਰਿਤ੍ਰ 142, 2-1)

**ਜੋਗਮਾਇਅਤ** : ਜੋਗਮਾਇਤ ਜਗ ਤਾਰਨੀ ਕੀਨੀ ਦੀਨਾ ਨਾਥ ।"

(ਸੁਖਮਣਾ, ਸਲੋਕ 7, 1-2)

**ਜੋਗਿਨਿ** : ਦੁਰਗਾ ਦੀ ਅੜਦਲ ਵਿਚ ਰਹਿਣ ਵਾਲੀ ਘੋਰ ਦੇਵੀ. (ਚਰਿਤ੍ਰ 97, 13-2)
"ਜੋਗਿਨਿ ਜੱਛ ਕਹੂੰ ਹਰਖਏ ।" (ਚਰਿਤ੍ਰ 405, 16)

**ਜੋਗਿਯਨ** : "ਦੇਹ ਕਰੂਪ ਭੂਪ ਕੋ ਭਾਰਾ ।
ਨਿਜੁ ਤ੍ਰਿਯ ਸਾਥ ਨ ਰਾਖਤ ਪਯਾਰਾ ।
ਰੈਨਿ ਦਿਵਸ ਜੋਗਿਯਨ ਬੁਲਾਵੈ ।
ਜੋਗ ਸਾਧਨਾ ਚਹੈ ਕਿ ਆਵੈ ।" (ਚਰਿਤ੍ਰ 389, 2-3)

**ਜੋਗੀ** : (ਜੋਗਾਭਿਆਸੀ).
"ਇਕ ਜੋਗੀ ਬਨ ਮੈ ਹੁਤੋ ਦਰੁਮ ਮੈ ਕੁਟੀ ਬਨਾਇ ।" (ਚਰਿਤ੍ਰ 5, 3)
"ਜੋਗੀ ਏਕ ਤਹਾਂ ਤਬ ਆਯੋ ।" (ਚਰਿਤ੍ਰ 322, 9)
"ਏਕ ਹੁਤੋ ਤਿਹ ਠਾਂਕੋ ਜੋਗੀ ।
ਨਾਂਮੀ ਕਰਿ ਨਾਰੀ ਤਿਨ ਭੋਗੀ ।" (ਚਰਿਤ੍ਰ 45, 3-3)
"ਜੋਗੀ ਇਕ ਸੁੰਦਰ ਤੱਹ ਆਯੋ ।" (ਚਰਿਤ੍ਰ 357, 2)

**ਜੋਗੀ ਸੁਰਗ ਨਾਥ** : (ਸ੍ਰੀ ਛਬਿਮਤੀ ਦਾ ਪ੍ਰੇਮੀ).
"ਸੁਰਗਨਾਥ ਜੋਗੀ ਕਾ ਨਾਮਾ ।" (ਚਰਿਤ੍ਰ 34, 3-1)

**ਜੋਗੇਸ਼** : (ਵੱਡੇ ਜੋਗੀਆਂ ਦਾ). ਜੁਗੇਸ਼ ਭੇਸ ਧਾਰ ਕੈ ।
ਭਜੇ ਹਥਿਯਾਰ ਡਾਰ ਕੈ ।
ਪੁਕਾਰ ਆਰਤੰ ਚਲੇ ।
ਬਿਸੁਰ ਸੂਰਮਾ ਭਲੇ ।" (ਚੰਡੀਚ, 3-4)

**ਜੋਗੇਸ੍ਵਰ** : "ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ ।" (ਜਾਪੁ, 51-1)

**ਜੋਜਿਤ** : "ਜੋਜਿਤ ਜਗ ਆਪਨ ਨ ਕਹੈਯੈ ।" (ਚਰਿਤ੍ਰ 33, 20)

**ਜੋਤਿਮਤੀ** : ਪੱਛਿਮ ਦੇ ਰਾਜਾ ਰਨ ਮੰਡਨ ਸਿੰਘ ਦੀ ਬੱਲਿ ।...
"ਜੋਤਿਮਤੀ ਦੁਹਿਤਾ ਤਿੱਹ ਸੋਹੈ ।" (ਚਰਿਤ੍ਰ 178, 1)

**ਜੋਧਨ ਦੇਵ** : "ਜੋਧਨ ਦੇਵ ਜਾਟ ਇਕ ਰਹੈ ।" (ਚਰਿਤ੍ਰ 107, 1)

**ਜੋਧਬਾਇ** : ਬਾਦਸ਼ਾਹ ਜਹਾਂਗੀਰ ਦੀ (ਰਾਜਪੂਤ ਜਾਤਿ ਦੀ) ਬੇਗਮ.
ਹਰਿ ਧਾਵਤ ਹਥਿਨੀ ਭਜ ਗਈ ।
ਨੂਰਜਹਾਨ ਟਿਕ ਠਾਂਢ ਨ ਭਈ ।
ਜੋਧਬਾਇ ਯਹਿ ਤਾਂਹਿ ਨਿਹਾਰਯੋ ।
ਤਾਕਿ ਤੁਪਕ ਕੋ ਘਾਇ ਪ੍ਰਹਾਰਯੋ ।
ਸਿੰਘ ਪ੍ਰਾਨ ਤਬ ਹੀ ਤਜੇ ਲਗੇ ਤੁਪਕ ਕੇ ਘਾਇ । (ਚਰਿਤ੍ਰ 48, 18-19)

**ਜੋਬਨ ਸਿੰਘ** : "...ਜੋਬਨ ਸਿੰਘ ਮਹਾਂਬਰ ਪਾਯੋ ।" (ਕ੍ਰਿਸ਼ਨਾਵ, 1402, 2)

**ਜੋਬਨ ਕੁਅਰਿ** : "ਐਸੇ ਉਦੈਪੁਰੀ ਕੇ ਮੁਖ ਤੇ ਬਚ ਜੋਬਨ ਕੁਅਰਿ ਜਬੈ ਸੁਨਿ ਪਾਯੋ ।"
(ਚਰਿਤ੍ਰ 164, 7)

**ਜੋਬਨਖਾਂ** : (ਗਜਨੀ ਦੇ ਰਾਜਾ ਗਜਨਦੇਵ ਦੇ ਕਿਲ੍ਹੇ ਗਿਰਦ ਜੋਬਨ ਖਾਂ ਨੇ ਘੇਰਾ ਪਾ ਲਿਆ).

"ਜੋਬਨ ਖਾਂ ਤਿੱਹ ਦੁਰਗ ਕੌ ਘੇਰਾ ਕਿਯੋ ਬਨਾਇ।" (ਚਰਿਤ੍ਰ 175, 4)

**ਜੌਹਰੀ** : (ਹੀਰੇ ਲਾਲ ਪਰਖਣ ਵਾਲਾ).
"ਬੱਚਾ ਜੌਹਰੀ ਕੋ ਤਿਨ ਹੇਰਯੋ।" (ਚਰਿਤ੍ਰ 105, 1)

**ਜ਼ੰਗ** : "ਜ਼ੰਗ ਘੁੰਗਰੂ ਟਲੱਕਾ ਉਪਜੰਤ ਰਾਗ ਅਨੰਤ।" (ਗਿਆਨ, 151-4)

**ਜ਼ੰਗਲ** : "ਏਕ ਜਾਟ ਜੰਗਲ ਬਸੈ ਧਾਮ ਕਲਹਨੀ ਨਾਰਿ।
ਜੋ ਵਹੁ ਕਹਤ ਸੁ ਨਾ ਕਰਤ ਗਾਰਿਨ ਕਰਤ ਪ੍ਰਹਾਰ।" (ਚਰਿਤ੍ਰ 40, 1)

**ਜ਼ੰਗਿਨ** : ਪ੍ਰਥਮ ਜੰਗ ਜੰਗਿਨ ਸੋ ਕਰਿਯੋ।" (ਚਰਿਤ੍ਰ 217, 2)

**ਜੰਤ੍ਰ ਕਲਾ** : (ਤਿਰਹੁਤ ਪੁਰ ਦੇ ਇਲਾਕੇ ਤਿਰਹੁਤਪੁਰ ਦੀ ਰਾਣੀ).
"ਜੰਤ੍ਰਕਲਾ ਰਾਨੀ ਇਕ ਤਾਂਕੇ।" (ਚਰਿਤ੍ਰ 119, 1)

**ਜੰਬੁਕ** : (ਗਿੱਦੜ). "ਜੰਬੁਕ ਗੀਧ ਮਾਸੁ ਲੈ ਗਏ।" (ਚਰਿਤ੍ਰ 405, 106-2)

**ਜੰਭ** : (ਮਹਿਖਾਸੁਰ ਦਾ ਪਿਤਾ, ਜਿਸ ਨੂੰ ਇੰਦ੍ਰ ਨੇ ਮਾਰਿਆ).
(1) "ਭੂਪ ਮੇਧ ਕਰੋ ਸਬੈ ਤੁਮ ਆਜ ਜੱਗ ਅਰੰਭ।
ਸਤਿਜੁਗ ਮਾਂਹਿ ਭਯੋ ਜਿੱਹ ਬਿਧ ਕੀਨ ਰਾਜੈ ਜੰਭ।" (ਪਾਰਸ, 123)
(2) ਪ੍ਰਹਿਲਾਦ ਦਾ ਬੇਟਾ.
(3) (ਹਿਰਨਯਕਸ਼ਿਪ ਦੈਤ ਦਾ ਪੁਤ੍ਰ ਜਿਸ ਨੂੰ ਦੁਰਗਾ ਨੇ ਮਾਰਿਆ).
"ਨਮੋ ਅੰਬਿਕਾ ਜੰਭਹਾ ਜੋਤਿ ਰੂਪਾ।" (ਚੰਡੀਚ, 2)
(4) (ਇਕ ਦੈਂਤ ਜਿਸ ਨੂੰ ਸ੍ਰੀ ਰਾਮ ਚੰਦ੍ਰ ਨੇ ਮਾਰਿਆ).
"ਵਜਾਸ ਜੀਤਯੋ ਜਿਨੈ ਜੰਭ ਮਾਰਿਓ ਉਨੈ।" (ਰਾਮਾਵ, 380-3)
(5) ਸਤਿਜੁਗ ਮਾਹ ਭਯੋ ਜਿਹੀ ਵਿਧ ਕੀਨ ਰਾਜੈ ਜੰਭ।" (ਪਾਰਸ, 123)

**ਜੰਭਹਾ** : (ਜੰਭ ਨੂੰ ਮਾਰਨ ਵਾਲਾ).
(1) ਇੰਦ੍ਰ (2) ਦੁਰਗਾ (3) ਸ੍ਰੀ ਰਾਮਚੰਦ੍ਰ

**ਜੰਭਾਸੁਰ** : "ਬਿਸੁਨ ਸਾਥ ਜੰਭਾਸੁਰ ਲਰਯੋ।
ਤਾਂਕੋ ਪ੍ਰਾਨ ਲਛਿਮੀ ਹਰਯੋ।" (ਚਰਿਤ੍ਰ 302, 2)

**ਜੰਮੂ** : (ਇਕ ਪਹਾੜੀ ਰਿਆਸਤ ਜਿਸ ਵਿਚ ਕਸ਼ਮੀਰ ਭੀ ਸ਼ਾਮਿਲ ਹੈ),
'ਮੀਆਂ ਖਾਂ ਜੰਮੂ ਚਹਿ ਆਯੋ।" (ਬਚਿਤ੍ਰ, ਅ. 9, 1-2)

**ਜ੍ਵਾਲਾਛ** : (ਦੈਂਤ).
"ਬਿੜਾਲਾਛ ਜ੍ਵਾਲਾਛ ਧੂਮ੍ਰਾਛ ਜੋਧੇ।" (ਚਰਿਤ੍ਰ 123, 15)

**ਜ੍ਵਾਲਾਛਨ** : (ਦੈਂਤ).
"ਰਕਤਬੀਜ ਜ੍ਵਾਲਾਛਨ ਸਬਹੀ।" (ਚਰਿਤ੍ਰ 120, 10)

**ਜ੍ਵਾਲੰਧਰੀ** : (ਦੇਖੋ ਜੁਲਾਵੰਧਰੀ).

(ਝ)

**ਝਖਕੇਤਮਤੀ** : (ਬਿਭਾਸਕਰਨ ਦੀ ਰਾਣੀ),
"...ਝਖਕੇਤ ਮਤੀ ਭਨਿ।" (ਚਰਿਤ੍ਰ 339, 5)

**ਝਖਕੇਤੁ** : (ਮਗਰਮੱਛ ਦੇ ਚਿੰਨ੍ਹ ਦੀ ਧੁਜਾ ਵਾਲਾ, ਕਾਮਦੇਵ).
"ਲਖਿ ਤਿੰਹ ਛਬਿ ਝਖਕੇਤ ਰਹੈ ਉਰਝਾਇਕੈ ।" (ਚਰਿਤ੍ਰ 156, 3)

**ਝੜਾਝੜ ਸਿੰਘ** : "ਸਿੰਘ ਝੜਾਝੜ...... ।" (ਕ੍ਰਿਸ਼ਨਾਵ, 1422, 1)

**ਝੜਾਝੜ ਖ਼ਾਨ** : "ਨਾਹਰਖਾਨ ਝੜਾਝੜ ਖਾਨਾ ।" (ਚਰਿਤ੍ਰ 405, 2-1)
"ਨਾਹਿਰਖਾਨ ਝੜਾਝੜ ਖਾਂ...... ।" (ਕ੍ਰਿਸ਼ਨਾਵ, 1600, 1)

**ਝੜੰਗਖ਼ਾਨ** : "ਖਾਨ ਨਿਹੰਗ ਭੜੰਗ ਝੜੰਗ ਲਰੇ...... ।" (ਕ੍ਰਿਸ਼ਨਾਵ, 1600)
"ਔਰ ਝੜੰਗ ਖਾਨ ਰਨ ਧਾਯੋ ।" (ਚਰਿਤ੍ਰ 405, 202-3)

**ਝਾਕਨਿ** : (ਗਿਰਝ, ਗਿੱਧ, ਜੋ ਦੂਰੋਂ ਅਸਮਾਨ ਵਿਚ ਉੱਡੀ ਜਾਂਦੀ ਧਰਤੀ ਤੇ ਪਏ ਮਾਸ ਨੂੰ ਦੇਖ ਲੈਂਦੀ ਹੈ).
"ਮਾਸ ਅਹਾਰ ਕਰਤ ਕਹੂੰ ਝਾਕਨਿ ।" (ਚਰਿਤ੍ਰ 405, 356-3)

**ਝਾਰਖੰਡ** : "ਨ੍ਰਿਪ ਇਕ ਝਾਰਖੰਡ ਕੇ ਦੇਸਾ ।" (ਚਰਿਤ੍ਰ 384, 1-2)

**ਝਾਰਖੰਡਿਯਨ** : "ਝਾਰਖੰਡਿਯਨ ਝਾਰਿ ਚਮਕਿ ਚਾਦਿਯਨ ਸੰਘਾਰਜੋ ।
(ਚਰਿਤ੍ਰ 217, 7)

**ਝਿਲਮਿਲ ਦੇ** : "ਸੁਨਿਯਤ ਏਕ ਸ਼ਾਹ ਦੀ ਦਾਰਾ ।
ਝਿਲਮਿਲ ਦੇ ਤਿੰਹ ਨਾਮ ਭਨਿੱਜੈ ।" (ਚਰਿਤ੍ਰ 298, 1-3)

**ਝੂਝਨ ਸਿੰਘ** : "...ਝੂਝਨ ਸਿੰਘ ਗਏ ਤਿੰਹ ਸਾਮੁਹੇ ਲੈ ਸੁ ਘਨੋ ਦਲ ।"
(ਕ੍ਰਿਸ਼ਨਾਵ, 1422)

**ਝਿੰਗੜਾ** : (ਦੁਰਗਾ).
"ਝਿੰਗੜਾ ਪਿੰਗੜਾ ਜਾਲਪਾ ।" (ਪਾਰਸ, 73-1)

**ਝੀਵਰ** : "ਐਂਚਤਕਯੋ ਹਲ ਸੋਂ ਦਲ ਕੋ ਜਿਮ ਖੈਂਚਤ ਦੁਇ ਕਰਿ ਝੀਵਰ ਜਾਗੀ ।"
(ਕ੍ਰਿਸ਼ਨਾਵ, 1067, 4)

(ਟ)

**ਟਕਾ** : (ਅਧਿਆਨੀ).
"ਬੀਸ ਸਹੰਸ ਟਕਾ ਤਿਸੈ ਦਈ ਛਿਮਾਹੀ ਬਾਂਧਿ ।" (ਚਰਿਤ੍ਰ 23, 12-2)

**ਟਿਬਰੰਗਨਿ** : (ਪਰੀਆਂ ਦੇ ਬੱਚੇ).
"ਆਠਿ ਪਰ ਹਠ ਠਾਂਨਿ ਤਹੀਂ ਸਿਰਦਾਰਨ ਤੇ ਟਿਬਰੰਗਨਿ ਭੇਟੇ ।"
(ਚਰਿਤ੍ਰ 2, 16-2)

**ਟੌਂਕ ਟੋਡਾ** : "ਸ਼ਹਰ ਟੌਂਕ ਟੋਡਾ ਬਿਖੈ ਨ੍ਰਿਪਤਿਕਲਾ ਇਕ ਬਾਲ ।" (ਚਰਿਤ੍ਰ 234, 1)

(ਠ)

**ਠੱਗ** : (1) ਏਕ ਚੋਰ ਤਾਂਕਹ ਠਗ ਬਰਯੋ ।" (ਚਰਿਤ੍ਰ 38, 1)
( ) (ਬੰਚਕ). "......ਮਗ ਮੋ ਠਗ ਜਯੋ ।" (ਰਾਮਾਵ, 344)

**ਠੱਟਾ** : ਅਸ਼ਟ ਨਦੀ ਜਿੱਹ ਠਾਂ ਮਿਲਿ ਗਈ ।
ਠਟਾ ਸ਼ਹਿਰ ਬਸਯੋ ਤੱਹ ਭਾਰੋ ।" (ਚਰਿਤ੍ਰ 103, 1)

**ਠਠਿਆਰੇ** : (ਠਠੇਰੇ).

"ਘਾੜ ਘੜਨ ਠਠਿਆਰੇ ਜਾਣੁ ਬਣਾਇ ਕੈ ।" (ਚੰਡੀਵਾ, 35-6)

**ਠਿੰਗਲਾ ਠਿੰਗਲਾਪਾਣਿ** : (ਦੇਵੀ ਜੋ ਹੱਥ ਵਿਚ ਠੇਂਗਾ, ਕੁਤਕਾ, ਮੂਸਲ ਰਖਦੀ ਹੈ).

"ਠਿੰਗਲਾ ਹਿੰਗਲਾ ਪਿੰਗਲਾ ਪ੍ਰਾਸਣੀ ।" (ਪਾਰਸ, 72-1)

"ਜਪੈ ਹਿੰਗੁਲਾ ਠਿੰਗਲਾ ਪਾਣਿ ਦੇਵੀ " (ਪਾਰਸ, 21-3)

**(ਡ)**

**ਡਢਵਾਰ (ਡਢਵਾਰੰ)/ਡਢਵਾਲੀਏ** : (ਇਕ ਰਾਜਪੂਤਾਂ ਦੀ ਮੂੰਹੀਂ). ਦਾਤਾਰਪੁਰ ਦੇ ਰਾਜਵੰਸ਼ੀ ਇਸੇ ਗੋਤ ਦੇ ਹੈਨ. ਹੁਸ਼ਿਆਰਪੁਰ ਜ਼ਿਲ੍ਹੇ ਵਿਚ ਇਸ ਗੋਤ ਦੇ ਬਹੁਤ ਮਿਲਦੇ ਹਨ.

"ਪ੍ਰਿਥੀਚੰਦ ਚਢਿਓ ਡਢੇ ਡਢਵਾਰੰ ।" (ਬਚਿਤ੍ਰ, ਅ. 9, 4-1)

**ਡਉਰੀ** : (ਬਕਬਾਦਣ ਜਿਸ ਦੀ ਗੱਲ ਸਮਝੀ ਨਾ ਜਾਵੇ).

"ਬਕੈ ਤ ਡਉਰੀ ।" (ਰਾਮਾਵ, 222-4)

**ਡਾਕਿ** : (ਚੁੜੇਲ, ਡਾਇਣ).

"ਡਾਕਿ ਅਚੈ ਕਹੁੱ ਸ੍ਰੋਣ ਡਕਾਡਕ ।" (ਚਰਿਤ੍ਰ 405, 202-1)

**ਡਾਕਣੀ** : "ਡਾਕਣੀ ਸਾਕਣੀ ਝਾਕਣੀ ਕਾਕੜਾ ।"

(ਪਾਰਸ, 71, 3; ਚਰਿਤ੍ਰ 405, 269)

**ਡਾਕਨੀ** : "ਡਾਕਨਿ ਝਾਕਿ ਕਿਲਕਿਟੀ ਮਾਰਹਿੰ ।" (ਚਰਿਤ੍ਰ 405, 315)

**ਡਾਵਲਾ** "ਇਕੀ ਚੁਣ ਚੁਣ ਝਾੜਉ ਕੱਢੀਅਨ, ਰੇਤ ਵਿਚਹੁ ਸੁਇਨਾ ਡਾਵਲੇ ।"

(ਚੰਡੀਵ, 8-6)

**ਡਿਗ** : (ਇਕ੍ਵਾਕ ਵੰਸ਼ੀ ਇਕ ਪ੍ਰਤਾਪੀ ਰਾਜਾ).

"ਏਕੁ ਭੂਪ ਛਤ੍ਰੀ ਡਿਗ ਨਾਮਾ ।<br>ਧਰਜੋ ਤਾਂਹਿ ਕਿਰਲਾ ਕੋ ਜਾਮਾ ।" (ਕ੍ਰਿਸ਼ਨਾਵ, 2243-1)

**ਡਿਗਬਾਚ** : "ਡਿਗ ਮੇਰੋ ਥੋ ਨਾਉ ਏਕ ਦੇਸ਼ ਕੋ ਭੂਪ ਹੌਂ । (ਕ੍ਰਿਸ਼ਨਾਵ, 2249)<br>ਸੋ ਤੁਮ ਕਥਾ ਸੁਨਾਉ ਜਾਤੇ ਹਉ ਕਿਰਲਾ ਭਯੋ ।"

"ਨਾਥ ਹਉ ਤੋਂ ਨਿਤਾ ਪ੍ਰਤਿ ਸੋਨੇ ਕੋ ਬਨਾਇ ਸਾਜ,<br>ਗਊ ਸਤਿ ਦੇਤੋ ਦਿਜਸੁਤ ਕਉ ਬੁਲਾਇ ਕੈ ।<br>ਏਕ ਗਉ ਮਿਲੀ ਮੇਰੀ ਪੁੰਨ ਕਰੀ ਗਊਅਨ ਸੈਂ,<br>ਜੋ ਹਉ ਪੁੰਨ ਕਰਬੇ ਕਉ ਰਾਖਤ ਮੰਗਾਇ ਕੈ ।<br>ਸੋਊ ਪੁੰਨ ਕਰੀ ਡੀਠ ਤਾਹੀ ਦਿਜ ਪਰੀ ਕਹਯੋ,<br>ਮੇਰੀ ਗਊ ਤਾਕੋ ਧਨੁ ਦੈ ਰਹਿਓ ਸੁਨਾਇ ਕੈ ।<br>ਵਾ ਨ ਧਨ ਲਯੋ ਮੋਹ ਇਹੈ ਸ੍ਰਾਪ ਦਯੋ,<br>ਹੋਹੁ ਕਿਰਲਾ ਕੂਆ ਕੋ ਹਉ ਸੁ ਭਯੋ ਤਾਂਤੇ ਆਇ ਕੈ ।"

(ਕ੍ਰਿਸ਼ਨਾਵ, 2250)

**ਡੋਗਰ** (1) "ਡੋਗਰ ਛਪਜੋ ਹਾਥ ਨਹਿ ਆਯੋ ।" (ਚਰਿਤ੍ਰ 36, 8-1)
(2) ਗਊਆਂ ਮੱਝਾਂ ਰਖਣ ਵਾਲੀ ਜਾਤ ਦੇ ਲੋਕ. ਡੋਗਰ ਕਹਾਉਂਦੇ ਹਨ.
"ਮੈਂਡੇ ਖਾਂ ਡੋਗਰ ਤਹ ਰਹੈ ।" (ਚਰਿਤ੍ਰ 36, 1-3)

**ਡੋਮ** : "ਡੋਮ ਭਾਟ ਢਾਢੀਨ ਕੌ ਦੀਨਾ ਦਰਬੁ ਅਪਾਰ ।" (ਚਰਿਤ੍ਰ 25, 9)

**ਡੰਡਕਾਰ** : (ਇਕ ਜੰਗਲ ਜੋ ਵਿੰਧਾਜ ਤੋਂ ਗੁਦਾਵਰੀ ਨਦੀ ਤਕ ਫੈਲਿਆ ਹੋਇਆ ਹੈ).
"ਡੰਡਕਾਰ ਕੇ ਬੀਚ ਜਬੈ ਤ੍ਰਿਯ ਵੈ ਗਈ ।" (ਚਰਿਤ੍ਰ 149, 4)

**ਡੰਡੀ** : (ਸੰਨਯਾਸੀ). "ਕਹੂੰ ਡੰਡੀ ਹ੍ਵੈ ਪਧਾਰੇ ।" (ਅਕਾਲਉ, 15)

## (ਢ)

**ਢਾਕਾ** : ਬੰਗਾਲ ਦਾ ਇੱਕ ਪਰਗਨਾ, ਅਤੇ ਪੁਰਾਣਾ ਸ਼ਹਿਰ, ਏਸ ਸ਼ਹਿਰ ਵਿਚ ਢੱਕੇਸ੍ਵਰੀ ਦੁਰਗਾ ਦਾ ਮੰਦਿਰ ਹੈ.
"ਚਿਤ੍ਰ ਕੌਚ ਇਕ ਨ੍ਰਿਪ ਹੁਤੋ ਢਾਕਾ ਸ਼ਹਰ ਮਝਾਰ ।" (ਚਰਿਤ੍ਰ 265, 2-2)

**ਢਾਢਿਸੈਨ** : ਸ੍ਰੀ ਦਸਮ ਗ੍ਰੰਥ ਸਾਹਿਬ ਦੇ 405ਵੇਂ ਚਰਿਤ੍ਰ ਵਿਚ ਲਿਖਿਆ ਹੈ ਕਿ ਜਦ ਸ੍ਵਾਸਵੀਰਯ ਦਾਨਵ ਨਾਲ ਮਹਾਕਾਲ ਦਾ ਯੁੱਧ ਹੋਇਆ, ਤਦ ਮਹਾਕਾਲ ਦੇ ਪਸੀਨੇ ਤੋਂ ਢਾਢੀਆਂ ਦਾ ਮੂਰਿਸ ਵੰਸ਼ ਦਾ ਵਡੇਰਾ ਜਿਸ ਤੋਂ ਕੁਲ ਚਲੀ, ਪੈਦਾ ਹੋਇਆ.

"ਬਦਨ ਪ੍ਰਸੇਨ ਧਰਨਿ ਜੋ ਪਰਾ .. ਢਾਢਿਸੈਨ ਢਾਢੀ ਬਪੁ ਲਯੋ ।"
"ਕਰਖਾਬਾਰ ਉਚਾ ਰਤ ਭਯੋ ।" (ਚਰਿਤ੍ਰ 405, 110-3)

(1) ਵੰਸ਼ ਦਾ ਵਡੇਰਾ (ਜਿਸ ਤੋਂ ਕੁਲ ਚੱਲੀ).
(2) ਬੀਰਸੈਨ ਨਰਵਰ ਦੇ ਰਾਜਾ ਦਾ ਬੇਟਾ (ਸੁਰਨਮਤੀ ਰਾਨੀ ਦੇ ਉਦਰੋਂ).
(3) ਸੂਰਸੈਨ ਨਵਕੋਟੀ ਦੇ ਰਾਜਾ ਦੀ ਬੇਟੀ (ਬੀਰਕਲਾ ਰਾਨੀ ਦੇ ਉਦਰੋਂ).
ਏਹ ਦੋਵੇਂ ਰਾਜਾ ਕਰੂਛੇਤ੍ਰ ਗ੍ਰਹਣ ਦੇ ਮੌਕੇ ਨ੍ਹਾਵਨ ਆਏ. ਦੋਹਾਂ ਦੀਆਂ ਰਾਣੀਆਂ ਗਰਭਵਤੀਆਂ ਸਨ, ਦੋਹਾਂ ਪਰਿਵਾਰਾਂ ਦਾ ਆਪਸ ਵਿਚ ਪ੍ਰੇਮ ਪੈ ਗਿਆ ਅਤੇ ਉਨ੍ਹਾਂ ਆਪਸ ਵਿਚ ਇੱਕ ਦੂਸਰੇ ਦੀ ਬੱਚੀ ਬੱਚੇ ਨਾਲ ਵਿਆਹ ਕਰਨਾ ਮੰਨ ਲਿਆ. ਸਿਆਣੇ ਹੋਣ ਤੇ ਵਿਆਹ ਹੋਇਆ.
(4) ਛੰਦਾਂ ਵਿਚ ਵਾਰ ਉਚਾਰਨ ਲੰਮਾ.

**ਢੋਲਨ** : (ਪਿਆਰਾ). "ਭਾਖੈ ਢੋਲਨ ਕਹਾਂ ਰੇ ।" (ਰਾਮਾਵ, 656-4)

**ਢੋਲਾ** : (1) ਸੰਮਸ ਨਾਮ ਸੁਤਾ ਕੋ ਧਰਿਯੋ । ਢੋਲਾ ਨਾਮ ਪੂਤ ਉਚਰਿਯੋ ।"
ਖਾਰਿਨ ਬੀਚ ਡਾਰਿ ਦੋਊ ਬਜਾਹੇ ।" (ਚਰਿਤ੍ਰ 161, 11-1)
(2) ਪਿਆਰਾ
"ਢੋਲਾ ਦੇਸ ਹਮਾਰੇ ਆਯੋ ।" (ਚਰਿਤ੍ਰ 161, 23-1)

## (ਤ)

**ਤਊਆ** : (ਤਾਇਆ, ਪਿਤਾ ਦਾ ਵੱਡਾ ਭਾਈ).
"ਤਊਅਨ ਮਾਰਹੁ ਸਾਥ ਚਲੇ ।" (ਕ੍ਰਿਸ਼ਨਾਵ )

**ਤਈਲੰਗਵਾਰੇ** : (ਇਕ ਦੱਖਣੀ ਇਲਾਕਾ. ਉਸ ਦੇ ਵਸਨੀਕ).
"......ਤਈਸੰਗਵਾਰੇ ।" (ਪਾਰਸ, 39-2)

**ਤਸਕਰ** : "ਇਕ ਅਬਲਾ ਥੀ ਜਾਟਕੀ ਤਸਕਰ ਸੌਂ ਤਿੰਹ ਨੇਹ ।" (ਚਰਿਤ੍ਰ 104, 1)

**ਤਕਰੀ** : (ਤਕੜੀ).
"ਕਰ ਤਕਰੀ ਪਕਰਤ ਰਹਜੋ ਕਸੀ ਨ ਕਮਰ ਕ੍ਰਿਪਾਲ ।"
(ਚਰਿਤ੍ਰ 245, 16-2)

**ਤਖਾਨ** : (ਬਾਢੀ). "ਮਾਨੋ ਤਖਾਨਨ ਕਾਨਨ ਮੈ ਕਟਿਕੈ ਕਰਵਤ੍ਰਨ ਸੋ ਦਰੁਮ ਡਾਰੇ ।"
(ਕ੍ਰਿਸ਼ਨਾਵ, 2134-4)

**ਤੱਛਕ** : (1) ਕਦਰੂ ਦਾ ਪੁੱਤ੍ਰ ਇਕ ਨਾਗ ਜਿਸ ਨੇ ਰਾਜਾ ਪਰੀਛਿਤ ਨੂੰ ਡੰਗਿਆ ਸੀ. ਜਨਮੇਜੇ ਦੇ ਸਰਪ ਮੇਧ ਜੱਗ ਵਿਚ ਅਸਤੀਕ ਮੁਨੀ ਨੇ ਇਸ ਦੇ ਪ੍ਰਾਣ ਬਚਾਏ ਸੇ.
(2) ਵਿਸ੍ਵਕਰਮਾ ਬਾਢੀਆਂ ਦਾ ਗੁਰੂ.

**ਤੱਛਕ ਕੋ ਲਰਿਕਾ** : (ਸਪੋਲ੍ਹੀਆ).
"ਮਾਨਹੁ ਤੱਛਕ ਕੋ ਲਰਿਕਾ ਖਗਰਾਜ ਲਖਜੋ ਗਹਿ ਲੀਲ ਲਜੋ ਹੈ ।"
(ਕ੍ਰਿਸ਼ਨਾਵ, 1092-4)

**ਤਛਜਾ** : (ਤੱਛਕ ਦੀ ਪੁਤ੍ਰੀ).
"ਹੋ ! ਜਿਨਕੀ ਪ੍ਰਭਾ ਬਿਲੋਕਿ ਤੱਛਜਾ ਲਾਜਹੀ ।" (ਚਰਿਤ੍ਰ 302, 10)

**ਤਤਾਰਖਾਨ** : "ਅਭੈ ਸਾਂਡ ਕਹਲੂਰ ਕੇ ਰਾਜਾ ਨੇ ।
ਖ਼ਾਨ ਤਤਾਰ ਖੇਤ ਤਿਨ ਮਾਰਜੋ ।" (ਚਰਿਤ੍ਰ 122, 1)

**ਤਤਾਰੀ** : (ਤਤਾਰ ਦੇਸ ਦੇ). ਤੁਰਕਾਂ ਅਤੇ ਮੰਗੋਲਾਂ ਨੂੰ ਤਤਾਰੀ ਆਖਦੇ ਹਨ. ਭਾਰਤ ਅਤੇ ਫ਼ਾਰਸ ਦੇ ਉਤਰ ਕੈਸਪਿਜਨ ਸਮੁੰਦ੍ਰ ਤੋਂ ਲੈ ਕੇ ਚੀਨ ਦੇ ਉੱਤਰ ਪ੍ਰਾਂਤ ਤੀਕ ਇਹ ਇਲਾਕਾ ਹੈ.
"ਨੱਚੇ ਤਤਾਰੀ ।" (ਪਾਰਸ, 303-4)

**ਤਪਸਪਤੀ** : (ਮਹਾਨ ਤਪੀ).
"ਅਗਸਿਤ ਆਦਿ ਜੇ ਬਡੇ ਤਪਸਪਤੀ ਬਿਸੇਖਿਐ ।"
(ਅਕਾਲਉ, 179-3)

**ਤਪਤੀ ਨਦੀ** : ਇਹ ਦੱਖਣ ਵਿਚ ਵਹਿੰਦੀ, ਅਰਬ ਸਾਗਰ ਵਿਚ ਜਾ ਮਿਲਦੀ ਹੈ. ਇਸੇ ਦੇ ਕੰਢੇ ਸੂਰਤ ਸ਼ਹਿਰ ਹੈ.
"ਤਪਤੀ ਨਦੀ ਤੀਰ ਤਿੱਹ ਬਹੈ ।" (ਚਰਿਤ੍ਰ 111, 9-1)

**ਤਪੀਸਾ** : "ਦੇਸ ਤਪੀਸਾ ਕੇ ਰਹੈ ਆਠ ਚੋਰਟੀ ਨਾਰ ।" (ਚਰਿਤ੍ਰ 162, 1)

**ਤਮਰਾਰਸੁਰ** : (ਅੰਧਕਦੈਤ).
"ਹਰੋ ਤਮਰਾਰਸੁਰੰ ।" (ਰੁਦ੍ਰਾਵ, 14)

**ਤਰਿਯਾ** : (ਤੈਰਾਕ). "ਤਰਿਯਾ ਹੁਤੇ ਨ ਮਰੇ ਬਰੂਡਕਰ ।" (ਚਰਿਤ੍ਰ 24, 3-3)

**ਤਰੁਜਨਾਥ** : ਅਖੰਰਤ (ਕਾਠ ਦਾ ਸਰਦਾਰ). ਸਨਾਮਾ

"ਤਰੁਜ ਸ਼ਬਦ ਕੋ ਆਦਿ ਬਖਾਨੋ । ਨਾਥ ਸਬਦ ਤਿੰਹ ਅੰਤ ਪ੍ਰਮਾਨੋ ।
ਪਿਸ਼ਟਵੇ ਸਬਦ ਸੁ ਬਹੁਤ ਭਨੀਜੈ । ਨਾਮ ਜਾਨ ਤੁਪਕ ਕੋ ਲੀਜੈ ।"
(ਸਨਾਮਾ, 708)

**ਤਰੁਨਕਲਾ** : "ਤਰੁਨਕਲਾ ਤਰੁਨੀ ਤਬੈ ਅਧਿਕ ਕਟਾਛ ਦਿਖਾਇ ।
ਮੂੜ ਮੁਗ਼ਲ ਕੋ ਆਤਮਾ ਛਿਨ ਮੈਂ ਲਯੋ ਚੁਰਾਇ ।" (ਚਰਿਤ੍ਰ 215, 10)

**ਤਰੰਗਨੀ** : (ਨਦੀ). "ਸ੍ਰਉਨਤ ਤਰੰਗਨੀ ਉਠਾਇ ਕੋਪ ਬਲਬੀਰ ਮਾਰ ਮਾਰ ਤੀਰ ਰਿਪ ਖੰਡਕੀਏ ਰਨ ਮੈਂ ।" (ਕ੍ਰਿਸ਼ਨਾਵ, 1054-1)

**ਤੜਿਤਾ ਕ੍ਰਿਤ** : (ਸਖੀ).
"ਪੜਿ ਪਤਿਯਾ ਤਾਕੀ ਤੁਰਤ ਰੀਝਿ ਗਏ ਬ੍ਰਿਜ ਨਾਥ ।
ਸਖੀ ਏਕ ਪਠਵਤ ਭਏ ਮੈਨ ਪ੍ਰਭਾ ਕੇ ਸਾਥ । 18 ।
ਰਾਧਾ ਸੋਂ ਮਿਲਨੋ ਬਦਯੋ ਜਲ ਜਮਨਾ ਮੈ ਜਾਇ । 19 ।
ਸਖੀ ਤੁਰਤ ਤ ਹ ਕੋ ਚਲੀ ਸ੍ਰੀ ਜਦੁਪਤਿ ਕੇ ਹੇਤ ।
ਜੈਸੇ ਪਵਨ ਪ੍ਰਚੰਡ ਕੈ ਤਨ ਨ ਦਿਖਾਈ ਦੇਤ । 20 ।
ਸੋ ਹਰਿ ਰਾਧਾ ਪ੍ਰਤਿ ਪਠੀ ਭੇਦ ਸਕਲ ਮਸਝਾਇ ।
ਤੜਤਾਕ੍ਰਿਤ ਜਾਕੋ ਸਖੀ ਚਤੁਰਿ ਕਹਤ ਤ੍ਰਿਯ ਆਇ ।"
(ਚਰਿਤ੍ਰ 12, 21)

**ਤੜਿਤਾ ਦੇ** : (ਪਲਵਲ ਦੇ ਰਾਜਾ ਦੀ ਰਾਨੀ).
"ਤੜਿਤਾ ਦੇ ਤਿੰ ਹ ਨਾਰਿ ਭਨਿੱਜੈ ।" (ਚਰਿਤ੍ਰ 399, 1)

**ਤਾਇਫ਼ੇ** : (ਕੰਚਨੀਆ=ਵੇਸਵਾ).
"ਇਕ ਸੌ ਸਾਠਿ ਤਾਇਫ਼ੇ ਬਹੇ ।" (ਚਰਿਤ੍ਰ 168, 24-4)

**ਤਾਸਬੇਗ** : "ਅਲਿਮਰਦਾਂ ਕੋ ਸੁਤ ਇਕ ਰਹੈ ।
ਤਾਸਬੇਗ ਨਾਮਾ ਜਗ ਕਹੈ ।" (ਚਰਿਤ੍ਰ 105, 1)

**ਤਾਹਰਿਖਾਂ** : "ਤਬ ਤਾਹਰਿਖਾਂ ਇਹ ਦੇਖ ਦਸ਼ਾ ਕਬਿ ਸਜਾਮ ਕਹੈ ਭਜ ਗਯੋ ਨ ਟਿਕਯੋ ।" (ਕ੍ਰਿਸ਼ਨਾਵ, 1603-4)

**ਤਾਹਿਰਬੇਗ** : "ਤਾਹਿਰਬੇਗ ਟਿਕਾ ਸੰਗ੍ਰਾਮਾ ।
ਅੰਤ ਗਿਰਯੋ ਭਿਰਿ ਕੈ ਦ੍ਵੈ ਜਾਮਾ ।" (ਚਰਿਤ੍ਰ 504, 211-3)

**ਤਾਛੀ** : (ਤੱਛਕ ਦੀ ਬੇਟੀ).
"ਕੈ ਇਹ ਕਿੰਨਰ ਕੀ ਦੁਹਿਤਾ, ਕਿਧੌਂ ਨਾਗਨ ਕੀ ਕਿਧੌਂ ਹੈ ਇਹ ਤਾਛੀ ।"
(ਕ੍ਰਿਸ਼ਨਾਵ, 571-3)

**ਤਾਪਤੀ** : (ਇੱਕ ਨਦੀ). (ਦੇਖੋ, ਸੂਰਜ ਸੁਤਾ ਅਤੇ ਤਪਤੀ).
ਸੂਰਜ ਦੀ ਪੁਤ੍ਰੀ ਜੋ ਛਾਯਾ ਤੋਂ ਜਨਮੀ. ਇਹ ਚੰਦ੍ਰਵੰਸੀ ਰਾਜਾ ਸੰਬਰਣ ਨਾਲ ਵਿਆਹੀ ਗਈ. ਫੇਰ ਕਿਸੇ ਕਾਰਣ ਨਦੀ ਰੂਪ ਧਾਰ ਕੇ ਗੌਨਾ ਗਿਰਿ ਤੋਂ ਨਿਕਲ ਕੇ 436 ਮੀਲ ਵਹਿੰਦੀ ਅਰਬ ਸਾਗਰ ਵਿਚ ਜਾ ਮਿਲੀ. ਏਸ ਦੇ ਪ੍ਰਸਿੱਧ

ਨਾਉਂ ਹੈਨ :

(1) ਸਨਕਾ, (2) ਸਿਆਮਾ, (3) ਕਾਪਿਲਾ, (4) ਤਪਨੀ, (5) ਤਬਤੀ, (6) ਤਾਂਬ੍ਰੀ, (7) ਤਾਰਾ.

**ਤਾਰਕਾ** : ਸੁਕੇਤ ਜਕ ਦੀ ਬੇਟੀ, ਸੁੰਦ ਦੀ ਇਸਤ੍ਰੀ, ਮਰੀਚ ਦੀ ਮਾਂ. ਇਸ ਨੂੰ ਰਿਖੀ ਵਿਸ੍ਵਾਮਿਤ੍ਰ ਦੀ ਪ੍ਰੇਰਨਾ ਕਰਣ ਤੋਂ ਸ੍ਰੀ ਰਾਮ ਚੰਦ੍ਰ ਨੇ ਮਾਰਿਆ.

"ਰਾਹ ਮਾਰਤ ਰਾਛਸੀ ਜਹ ਤਾਰਕਾ ਗਨ ਨਾਮ।" (ਰਾਮਾਵ, 64)

**ਤਾਲਕੇਤ** : "ਤਾਲਕੇਤ ਖਟ ਬਕ੍ਰਧੁਜ ਜੋਧਾ ਹੁਤੇ ਬਿਸੇਖ।" (ਚਰਿਤ੍ਰ 52, 64)

**ਤਿਹਾੜੋ** : "ਭੂਪ ਤ੍ਰਿਹਾਟਕ ਸੈਨ ਦੀ ਨਗਰੀ।"

"ਨਗਰ ਤਿਹਾੜੋ ਜਾਂਹਿ ਕਹਿੱਜੈ।" (ਚਰਿਤ੍ਰ 379, 1)

**ਤਿੱਬਤ** : "ਭਾਰਤ ਦੇ ਉੱਤਰ ਵੱਲ ਇੱਕ ਪਹਾੜੀ ਦੇਸ (ਭੋਟ) ਇਸ ਦੇ ਉੱਤਰ ਪੂਰਬ ਵੱਲ ਚੀਨ, ਦੱਖਣ ਵੱਲ ਨੈਪਾਲ, ਪੱਛਮ ਵੱਲ ਕਸ਼ਮੀਰ ਹੈ.

"ਤਿੱਬਤ ਜਾਇ ਤਬਲ ਕੌ ਦੀਨੋ।" (ਚਰਿਤ੍ਰ 317, 13)

"ਤਿੱਬਤ ਕੋ ਇਕ ਰਾਇ ਸੁਲੱਛਨ।" (ਚਰਿਤ੍ਰ 236, 1)

**ਤਿੱਬਤੀ** : (ਤਿੱਬਤ ਵਾਸੀ).

"...ਤਿੱਬਤੀ ਧਿਆਇ ਦੋਖ ਦੇਹ ਕੇ ਦਲਤ ਹੈਂ।" (ਅਕਾਲਉਤ੍ਰ, 255-3)

**ਤਿਰਹੁਤ/ਤਿਰਹੁਤਪੁਰ** : ਮਿਥਲਾ ਦੇਸ, ਜਿਥੇ ਸੀਤਾ ਦਾ ਪਿਤਾ ਰਾਜਾ ਜਨਕ ਰਾਜ ਕਰਦਾ ਸੀ. ਮੁਜ਼ੱਫ਼ਰਪੁਰ ਅਤੇ ਦਰਭੰਗਾ ਦਾ ਇਲਾਕਾ.

"ਤਿਰਹੁਤ ਮੈ ਤਿਰਹੁਤਪੁਰ ਭਾਰੋ।" (ਚਰਿਤ੍ਰ 119, 11)

**ਤਿਰਹੁਤਿ** : "ਬਲਵੰਡ ਸਿੰਘ ਤਿਰਹੁਤਿ ਕੋ ਨ੍ਰਿਪ ਬਰ।" (ਚਰਿਤ੍ਰ 160, 1)
(ਦੇਖੋ ਤਿਰਹੁਤਪੁਰ).

**ਤਿਰਜਕਜੋਨਿ** : (ਜੋ ਆਦਮੀ ਦੀ ਤਰ੍ਹਾਂ ਖੜੋ ਕੇ ਨਾ ਚੱਲ ਸਕਣ).

"ਤਿਰਜਕ ਜੋਨਿ ਜੁ ਅਪਰ ਅਪਾਰਾ।" (ਚਰਿਤ੍ਰ 266, 21-2)

**ਤਿਰਦਸਿ ਕਲਾ** : "ਤਿਰਦਸਿ ਕਲਾ ਏਕ ਬਰ ਨਾਰੀ।
ਚੰਰਨ ਕੀ ਅਤਿ ਹੀ ਹਿਤਕਾਰੀ।" (ਚਰਿਤ੍ਰ 193, 1)

**ਤਿਲਕੁ** : "ਪੂਰਬ ਦਿਸਿ ਇਕ ਤਿਲਕ ਨ੍ਰਿਪਤ ਬਰ।" (ਚਰਿਤ੍ਰ 246, 1)

**ਤਿਲਕ ਕੁਅਰਿ** "ਸ੍ਰੀ ਮਨਿ ਤਿਲਕੁ ਕੁਅਰਿ ਇਕ ਰਾਜਾ।" (ਚਰਿਤ੍ਰ 257, 3)

**ਤਿਲਕ ਬੀਰ** : "ਬੀਰ ਤਿਲਕ ਇਕ ਨ੍ਰਿਪਤਿ ਬਿਚੱਛਨ।" (ਚਰਿਤ੍ਰ 247, 3)

**ਤਿਲਕ ਮੰਜਰੀ** : "ਤਬ ਜਸ ਤਿਲਕਮੰਜਰੀ ਲਈ ਬੁਲਾਇ ਕੈ।" (ਚਰਿਤ੍ਰ 247, 11)

"ਬਨਿਯਾ ਏਕ ਓਡਛੇ ਰਹਈ।
ਤਿਲਕਮੰਜਰੀ ਤਾਂਕੀ ਨਾਰੀ।" (ਚਰਿਤ੍ਰ 44, 1)

**ਤਿਲਚੁਗਨਾ** : (ਤੇਲੀ). "ਤਿਲਚੁਗਨਾ ਪਰ ਗਾਨਕਲਾ ਅਟਕਤ ਭਈ।"
(ਚਰਿਤ੍ਰ 192, 4)

**ਤਿਲੋਤਮਾ/ਤਿਲੋਤਮਹਿ** : ਸੁੰਦ ਅਤੇ ਅਪਸੁੰਦ ਦੇ ਮਾਰਨ ਲਈ ਬ੍ਰਹਮਾ ਨੇ ਤਿਲੋਤਮਾ

ਅਪਸਰਾ ਰਚੀ, ਜਦ ਤਿਲੋਤਮਾ ਵਿੰਧ੍ਯ ਪਰਬਤ ਤੇ ਗਈ ਜਿਥੇ ਸੁੰਦ ਅਤੇ ਅਪਸੁੰਦ ਰਹਿੰਦੇ ਸੇ, ਦੋਵੇਂ ਏਸ ਨੂੰ ਦੇਖ ਕੇ ਮੋਹਿਤ ਹੋ ਗਏ, ਅਤੇ ਦੋਵੇਂ ਆਪੋ ਆਪਣੀ ਵਹੁਟੀ ਬਣਾਉਣ ਲਈ ਯਤਨ ਕਰਨ ਲੱਗੇ. ਤਿਲੋਤਮਾ ਨੇ ਕਿਹਾ.

"ਮੈ ਉਸ ਨੂੰ ਵਰ੍ਹਾਂਗੀ ਜੋ ਯੁੱਧ ਵਿਚ ਫ਼ਤੇ ਪਾਵੇਗਾ।" ਇਸ ਪੁਰ ਦੋਵੇਂ ਆਪਸ ਵਿਚ ਲੜ ਮਰੇ.

"ਤੀਰ ਤਿਲੋਤਮ ਕੇ ਚਲ ਆਏ......
ਦੁਹੂੰ ਭ੍ਰਾਤ ਵਧਕੈ ਤ੍ਰਿਯਾ ਗਈ ਬ੍ਰਹਮਪੁਰ ਧਾਇ।"

(ਚਰਿਤ੍ਰ 116)

"ਤੁਰਤ ਬਨਾਇ ਤਿਲੋਤਮਾਹਿ ਆਨ੍ਯੋ ਤਹਾਂ ਉਤਾਲ।"

(ਚਰਿਤ੍ਰ 116, 6)

**ਤਿਲੰਗ** : ਇਕ ਦੱਖਣੀ ਦੇਸ. ਇਸ ਨਾਮ ਦਾ ਕਾਰਣ ਇਹ ਹੈ ਕਿ ਇਸ ਵਿਚ (1) ਸ੍ਰੀਸੈਲ, (2) ਕਾਲੇਸ੍ਵਰ, ਅਤੇ (3) ਭੀਮੇਸ੍ਵਰ ਨਾਮਕ ਤਿੰਨ ਪਹਾੜ ਹਨ, ਜਿਨ੍ਹਾਂ ਉਪਰ ਤਿੰਨ ਸ਼ਿਵਲਿੰਗ ਹਨ.

"ਪੁਨਿ ਮਾਰ੍ਹਾਸਟ੍ਰ ਤਿਲੰਗ ਦ੍ਰੋੜ ਤਿਲ ਤਿਲ ਕਰਿ ਖੰਡ੍ਯੋ।"

(ਚਰਿਤ੍ਰ 217, 7)

**ਤਿਲੰਗੀ** : (ਤਿਲੰਗ ਦੇਸ਼ ਦੀ ਬੋਲੀ, ਤੇਲਗੂ, ਤਿਲੰਗਵਾਸੀ).

".. ...ਦਿੜਵੈ ਟਿਲੰਗੀ ਪਹਚਾਨੈ ਧਰਮਧਾਮ ਹੈ।" (ਅਕਾਲ 254, 4)

**ਤੀਨ ਮੁੰਡ** : ਤ੍ਰਿਸਿਰਾ ਅਤੇ ਤ੍ਰਿਮੁੰਡ

"ਪਠਯੋ ਤੀਨ ਮੁੰਡੰ।" (ਰਾਮਾਵ, 441-1)

**ਤੀਨ ਲੋਕ** : (ਸੁਰਗ, ਮ੍ਰਿਤ, ਪਤਾਲ) (ਦੇਖੋ ਤ੍ਰਿਮੁੰਡ).

"ਤੀਨ ਲੋਕ ਜਾਂਕੋ ਸਦਾ ਨਿਤਿ ਉਠਿ ਕਰਤ ਜੁਹਾਰ।" (ਚਰਿਤ੍ਰ 80, 1)

**ਤੀਰ ਸਤੁਦ੍ਰਬ** : "ਤੀਰ ਸਤੁਦ੍ਰਬ ਕੇ ਹੁਤੋ ਰਹਤ ਰਾਇ ਸੁਖ ਪਾਇ।" (ਚਰਿਤ੍ਰ 16, 1)

"ਤੀਰ ਸਤੁਦ੍ਰਬ ਕੇ ਹੁਤੋ ਪੁਰ ਅਨੰਦ ਇਕ ਗਾਉਂ।" (ਚਰਿਤ੍ਰ 21, 3)

**ਤੀਰਥ** : (1) ਪਵਿਤ੍ਰ ਸਥਾਨ, ਨਦੀ ਆਦਿਕ (2) ਮਾਤਾ-ਪਿਤਾ, ਗੁਰੂ ਜਿਸ ਤੋਂ ਪਾਪਾਂ ਦੀ ਨਵਿਰਤੀ ਹੋਵੇ ਸ਼ੁਭ ਗੁਣ ਪ੍ਰਾਪਤ ਹੋਣ).

"ਤੀਰਥ ਕੋਟਿ ਕੀਏ ਇਸਨਾਨ... ।" (ਤ੍ਵਪ੍ਰਸਾਦਿ ਸਵੈਯੇ ਪਾ. 10)

**ਤੁਸਾਰ** : (ਤੁਖਾਰ), ਅਥਰਵ ਵੇਦ ਅਨੁਸਾਰ ਹਿਮਾਲੇ ਦੇ ਉੱਤਰ ਪੱਛਮ ਦਾ ਦੇਸ. ਏਥੋਂ ਦੇ ਘੋੜੇ ਪ੍ਰਸਿੱਧ ਹੈਨ.

"ਏਕ ਸਉ ਗਜ ਏਕ ਸਉ ਰਥਿ, ਦੁਇ ਸਹੰਸ੍ਰ ਤੁਖਾਰ।"

(ਗਿਆਨ, 143-2)

**ਤੁਪਖ਼ਾਨਾ** : (ਤੋਪਖ਼ਾਨਾ).

"ਡਿਵਡਾ ਚੁਨਤ ਭਈ ਤੁਪਖ਼ਾਨਾ।" (ਚਰਿਤ੍ਰ 332, 5-3)

**ਤੁਰਕ** : (ਤੁਰਕਿਸਤਾਨ ਦਾ ਵਸਨੀਕ).
"ਕਹੂੰ ਹੁਇਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ ।" (ਅਕਾਲਉ, 12, 2)

**ਤੁਰਕ** : "ਤਾਂਸੋ ਰਤਿ ਮਾਨਤ ਹੁਤੇ ਹਿੰਦੂ ਤੁਰਕ ਅਨੇਕ ।" (ਚਰਿਤ੍ਰ 4, 2)

**ਤੁਰਕੱਛ** : (ਤੁਰਕੀ, ਤੁਰਕਿਸਤਾਨ ਦਾ).
"ਤੁਰਕੱਛ ਤੁਰੰਗ ਸਪੱਛ ਬਡੋ ।" (ਕਲਕੀਵ, 141-2)

**ਤੇਜ ਸਿੰਘ** : (ਗਾਨ ਕਲਾ ਦਾ ਪ੍ਰੇਮੀ). "ਤੇਜ ਸਿੰਘ ਰਾਜਾ ਬਡੋ ਅਪ੍ਰਮਾਨ ਜਿੰਹ ਰੂਪ ।" (ਚਰਿਤ੍ਰ 192, 1-1)

**ਤੇਜਸ ਸਿੰਘ** : "ਅਉਰ ਮਹਾਂਬਲੀ ਸਿੰਘ ਹੁਤੋ ਸੰਗ ਤੇਜਸ ਸਿੰਘ ਕੋ ਮਾਰ ਲਯੋ ।" (ਕ੍ਰਿਸ਼ਨਾਵ, 1565)

**ਤੇਗ ਬਹਾਦੁਰ ਸਤਿਗੁਰੂ** : ਸਿੱਖ ਧਰਮ ਦੇ ਨੌਂਵੇਂ ਸਤਿਗੁਰ. ਆਪ ਦਾ ਜਨਮ ਮਾਤਾ ਨਾਨਕੀ ਜੀ ਦੇ ਉਦਰ ਤੋਂ 5 ਬੈਸਾਖ, ਸੰਮਤ 1678 ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗ੍ਰਹਿ ਹੋਇਆ. ਗੱਦੀ ਬੈਠੇ, 24 ਚੇਤ ਸੰਮਤ 1722. ਜੋਤੀ ਜੋਤ ਸਮਾਏ 12 ਮੱਘਰ ਸੰਮਤ 1732, ਦਿੱਲੀ.
"ਤੇਗ ਬਹਾਦਰ ਸਿਮਰੀਐ ਘਰ ਨਉਨਿਧੀ ਆਵੈ ਧਾਇ ।" (ਚੰਡੀਵ, 1-5)
"ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ।" (ਬਚਿਤ੍ਰ, ਅ. 5, 16)

**ਤੇਪੀਸਾ** : (ਤਪੀਸਾ). ਦੇਸ ਤਪੀਸਾ ਕੇ ਬਿਖੈ ਗੜ੍ਹੀ ਸਿਨਸਿਨੀ ਏਕ ।" (ਚਰਿਤ੍ਰ 126, 1)

**ਤੈਮੂਰ** : (1) ਮੁਗਲਵੰਸ਼ੀ ਸਮਰਕੰਦ ਦਾ ਬਾਦਸ਼ਾਹ, ਜਿਸ ਨੂੰ 'ਤਿਮਰਲੰਘ' ਭੀ ਆਖਦੇ ਹਨ. ਇਹ 9 ਅਪ੍ਰੈਲ 1336 ਵਿਚ 'ਕੁਸ' ਵਿਚ ਤੁਰਗਾਈ ਦੇ ਘਰ ਤਕੀਨਾ ਖਾਤੂਨ ਦੇ ਉਦਰ ਤੋਂ ਜਨਮਿਆ. 17 ਦਿਸੰਬਰ 1398 ਨੂੰ ਨਾਸਿਰੁਦੀਨ ਮਹਮੂਦ ਨੂੰ ਜਿੱਤ ਕੇ ਦਿੱਲੀ ਦੇ ਤਖ਼ਤ ਤੇ ਬੈਠਾ. ਸ਼ਹਿਰ ਬੁਰੀ ਤਰ੍ਹਾਂ ਲੁਟਿਆ, ਫੂਕਿਆ, ਇਕ ਲਖ ਆਦਮੀ ਕਤਲ ਕੀਤਾ. ਹਰਿਦ੍ਵਾਰ, ਜੰਮੂ, ਮੇਰਟ ਵਿੱਚ ਕਤਲਾਮ ਕਰਦਾ ਬਹੁਤੇ ਲੜਕੇ ਲੜਕੀਆਂ ਗੁਲਾਮੀ ਲਈ ਲੜ ਕੇ ਦੇਸ਼ ਨੂੰ ਪਰਤ ਗਿਆ. ਸਮਰਕੰਦ ਵਿਚ 28 ਫ਼ਰਵਰੀ ਸੰਨ 1405 ਨੂੰ ਮਾਰਿਆ.

(2) ਅਹਿਮਦ ਸ਼ਾਹ ਦੁਰਾਨੀ ਦਾ ਬੇਟਾ. ਇਸ ਨਾਲ ਸਿੱਖਾਂ ਦਾ ਸੰਨ 1756 ਨੂੰ ਘੋਰ ਯੁੱਧ ਹੋਯਾ, ਇਹ ਲਾਹੌਰ ਖਾਲੀ ਛੱਡ ਕੇ ਭੱਜ ਗਿਆ. ਖਾਲਸਾ ਜੀ ਦਾ ਲਾਹੌਰ ਤੇ ਪਹਿਲੀ ਵੇਰ ਕਬਜ਼ਾ ਹੋਯਾ. ਇਹ 1772 ਵਿਚ ਕਾਬੁਲ ਦੇ ਤਖ਼ਤ ਤੇ ਬੈਠਾ. 17 ਮਈ 1793 ਵਿਚ ਮਰ ਗਿਆ.
"ਕੂਜਾ ਸ਼ਾਹ ਤੈਮੂਰ... ।" (ਹਕਾਯਤ 7, 45-1)

**ਤੈਲੰਗਾ** : (ਤ੍ਰਿਕਲਿੰਗ-ਤ੍ਰਿਲਿੰਗ).
'ਤੈਲੰਗਾ ਜੱਹਦੇਸ ਅਪਾਰਾ ।
ਸਮਰਸੈਨ ਤੱਹ ਕੋ ਸਰਦਾਰਾ ।" (ਚਰਿਤ੍ਰ 217, 1)

**ਤੰਤ੍ਰਕਲਾ** : "ਤੰਤ੍ਰਕਲਾ ਤਾਂਕੋ ਸਦਾ ਜਪਤ ਆਠਹੂੰ ਜਾਮ ।"
(ਚਰਿਤ੍ਰ 162, 13; 119, 3-2)

**ਤੁੰਦਕਲਾ** : "ਤੁੰਦਕਲਾ ਤਦ ਬਨ ਬਿਖੈ ਐਸੋ ਚਰਿਤ ਬਨਾਇ ।" (ਚਰਿਤ੍ਰ 162, 13)

**ਤੰਦ੍ਰੀ** : (ਸੁਸਤੀ). "ਚਲੇ ਬਰਬਰੀ ਅਰਮਨੀ ਛਾਡ ਤੰਦ੍ਰੀ ।" (ਕਲਕੀ, 464-2)

**ਤਾਂਬ੍ਰਕਲਾ** : "ਮੁੰਡਿਯਾ ਤਾਂਬ੍ਰਕਲਾ ਪੈ ਆਏ । ਹਮ ਸਭ ਸੰਨਯਾਸੀਨ ਦੁਖਾਏ ।
ਜਬਰਾਨੀ ਐਸੇ ਸੁਨਿ ਲਈ ।" (ਚਰਿਤ੍ਰ 158, 15)

**ਤ੍ਰਿਹਾਟਕ ਸੈਨ** : "ਭੂਪ ਤ੍ਰਿਹਾਟਕ ਸੈਨ ਭਨਿਜੈ ।
ਜਾਂਹਿ ਤ੍ਰਿਹਾਟਕ ਪੁਰੀ ਬਖਾਨੈ । (ਚਰਿਤ੍ਰ 379, 1-1)

**ਤ੍ਰਿਗਤਦੇਸ** : ਜਲੰਧਰ ਅਤੇ ਕਾਂਗੜੇ ਦੇ ਇਲਾਕੇ ਦਾ ਪੁਰਾਣਾ ਨਾਉਂ).
"ਤ੍ਰਿਗਤਿ ਦੇਸ ਈਸ੍ਵਰ ਹੂੰ ਆਯੋ ।" (ਚਰਿਤ੍ਰ 52, 50-2: 200, 1-1)

**ਤ੍ਰਿਗਤਿਦੇਸੇਸ੍ਵਰ** : (ਦੇਖੋ ਤ੍ਰਿਗਤਿ ਦੇਸ).
"ਤ੍ਰਿਗਤਿ ਦੇਸ ਏਸ੍ਵਰ ਬਡੋ ਦੁਰਗਤਿ ਸਿੰਘ ਇਕ ਭੂਪ ।"
(ਚਰਿਤ੍ਰ 200, 1)

**ਤ੍ਰਿਜਟੀ** : (ਬਿਭੀਸ਼ਣ ਦੀ ਭੈਣ, ਜੋ ਅਸ਼ੋਕ ਬਨ ਵਿਚ ਸੀਤਾ ਪਾਸ ਰਹਿੰਦੀ ਸੀ).
"ਤਬ ਕਹੇ ਬੈਣ ਤ੍ਰਿਜਟੀ ਬੁਲਾਇ ।" (ਰਾਮਾਵ, 476-1)

**ਤ੍ਰਿਣਾਵਰਤ** : (ਇੱਕ ਦੈਤ ਜੋ ਕੰਸ ਦਾ ਸੇਵਕ ਸੀ, ਏਹ ਸ੍ਰੀ ਕ੍ਰਿਸ਼ਨ ਨੇ ਮਾਰਿਆ).
ਜੈਸੇ ਤ੍ਰਿਣਾਵਤ ਅਉ ਅਘਕੋ ਸੁ ਬਕਾਸਰ ਕੋ ਬਧ ਜਾ ਮੁਖ ਫਾਰਿਓ ।"
(ਕ੍ਰਿਸ਼ਨਾਵ, 2481-1)
"ਤ੍ਰਿਣਾਵਰਤ ਲੈ ਉਡਯੋ ਤਾਂਹਿੰ ਨਭਿ ਮਾਹਿੰ ਬਿਹੰਡਯੋ ।"
(ਕ੍ਰਿਸ਼ਨਾਵ, 1026-2)

**ਤ੍ਰਿਦਸਕਲਾ** : "ਤ੍ਰਿਦਸਕਲਾ ਤਾਹੂੰ ਸੋ ਬਿਹਾਰੀ ।" (ਚਰਿਤ੍ਰ 193, 2)

**ਤ੍ਰਿਦਸੇਸ੍ਵਰ** : (ਦੇਵਤਿਆਂ ਦਾ ਮੁਖੀਆ=ਇੰਦ੍ਰ).
"ਬਲਗੁਨ ਬੀਰਜ ਮੈ ਜਨੁਕ ਤ੍ਰਿਦਸੇਸ੍ਵਰ ਕੇ ਭਾਵ ।" (ਚਰਿਤ੍ਰ 77, 1-2)

**ਤ੍ਰਿਦਿਵੇਸ** : (ਚੰਦ੍ਰਮਾ). "ਆਦਿ ਸ਼ਬਦ ਤ੍ਰਿਦਿਵੇਸ ਬਖਾਨੋ ।" (ਸਨਾਮਾ, 1261-1)

**ਤ੍ਰਿਨਾਲੈ** : (ਕੁਟੀਆ). "ਨਦੀ ਤੀਰ ਇਕ ਰਚਯੋ ਤ੍ਰਿਨਾਲੈ ।" (ਚਰਿਤ੍ਰ 240, 5-1)

**ਤ੍ਰਿਨੈਣੰ/ਤ੍ਰਿਨੈਨ** : (1) (ਸ਼ਿਵ). ਜਿਸ ਦੇ ਤਿੰਨ ਨੇਤ੍ਰ ਅਗਨ, ਸੂਰਜ ਅਤੇ ਚੰਦ੍ਰਮਾ ਹੈਨ.
(2) ਵਿਦ੍ਵਾਨ ਜਿਸ ਦੇ ਤੀਜਾ ਨੇਤ੍ਰ ਵਿਦਯਾ ਦਾ ਹੈ । ਦੇਖੋ ਪੰਕਜ ਪੂਤ (ਬ੍ਰਹਮਾ).
"ਦੋਉ ਕਹਤ ਬਿਚਾਰ ਇਹ ਪੰਕਜ ਪੂਤ ਤ੍ਰਿਨੈਨ ।"

**ਤ੍ਰਿਪੁਰ** : (ਤਿੰਨ ਨਗਰ). ਮਯ ਦਾਨਵ ਨੇ ਤਾਰਕ ਦੈਂਤ ਦੇ ਤਿੰਨਾਂ ਪੁਤ੍ਰਾਂ ਲਈ ਤਿੰਨ ਨਗਰ

ਬਣਾਏ, (1) ਸੁਰਗ ਵਿਚ ਸੋਨੇ ਦਾ, (2) ਅਕਾਸ਼ ਵਿਚ ਚਾਂਦੀ ਦਾ, (3) ਪ੍ਰਿਥਵੀ ਤੇ ਲੋਹੇ ਦਾ. ਸ਼ਿਵ ਨੇ ਇਕੋ ਤੀਰ ਨਾਲ ਤਿੰਨੇ ਭਾਈ ਅਤੇ ਤਿੰਨੇ ਨਗਰ ਨਾਸ਼ ਕਰ ਦਿੱਤੇ.

"ਤ੍ਰਿਪੁਰੈਂ ਇਕ ਦੈਂਤ ਬਢਯੋ ਤ੍ਰਿਪੁਰੰ ।" (ਰੁਦ੍ਰਾਵ, 9-1)

"ਤ੍ਰਿਪੁਰ ਜੁੱਧ ਜੇਤਾ ਚਲਯੋ ਜਣਈਸੰ ।" (ਰਾਮਾਵ, 710-2)

**ਤ੍ਰਿਪੁਰ ਦੈਤ** : (ਦੇਖੋ ਤ੍ਰਿਪੁਰ). ਤ੍ਰਿਪੁਰ ਦੈਤ ਮਯਦਾਨਵ ਦੇ ਤਿੰਨਾਂ ਪੁਤ੍ਰਾਂ ਦੇ ਨਗਰਾਂ ਤੇ ਕਬਜ਼ਾ ਕਰ ਬੈਠਾ, ਤਦ "ਸ਼ਿਵ ਧਾਇ ਚਲਯੋ ਤਿੰਹ ਮਾਰਨ ਕੋ ।
ਜਗ ਕੇ ਸਬ ਜੀਵ ਉਬਾਰਨ ਕੋ ।" (ਰੁਦ੍ਰਾਵ, 11-2)

**ਤ੍ਰਿਪੁਰ ਪਾਲ** : "ਤ੍ਰਿਪੁਰਪਾਲ ਰਾਜਾ ਥੋ ਤਹਾਂ ।" (ਚਰਿਤ੍ਰ 305, 1)

**ਤ੍ਰਿਪੁਰ** : ਮਹਾਂ ਭਾਰਤ ਅਨੁਸਾਰ ਤਾਰਕ ਦੈਂਤ ਦੇ ਤਿੰਨ ਪੁਤ੍ਰਾਂ ਲਈ ਮਥ ਦੈਂਤ ਦੀਆਂ ਬਣਾਈਆਂ ਪੁਰੀਆਂ ।

"ਤ੍ਰਿਪੁਰੈਂ ਇਕ ਦੈਂਤ ਬਢਯੋ ਤ੍ਰਿਪਰੰ ।" (ਰੁਦ੍ਰਾਵ, 11)

**ਤ੍ਰਿਪੁਰਪਾਲ** : (ਤ੍ਰਿਪੁਰਾ ਸ਼ਹਿਰ ਦਾ ਰਾਜਾ).
'ਤ੍ਰਿਪੁਰਪਾਲ ਰਾਜਾ ਥੋ ਤਹਾਂ ।" (ਚਰਿਤ੍ਰ 305, 1-2)

**ਤ੍ਰਿਪੁਰਾਰ** : "ਤੈਹੀਂ ਮਾਰੇ ਤ੍ਰਿਪੁਰਾਰ ਕਾਧਿ ਸੁ ਰਾਵਨ ਮਾਰ ਘਨੋ ਰਨ ਪਾਰਯੋ ।" (ਕ੍ਰਿਸ਼ਨਾਵ, 1003)

**ਤ੍ਰਿਪੁਰਮਤੀ** : (ਤ੍ਰਿਪੁਰਪਾਲ ਰਾਜਾ ਦੀ ਰਾਣੀ)
"ਤ੍ਰਿਪੁਰਮਤੀ ਤਾਂਕੀ ਬਰ ਨਾਰੀ ।" (ਚਰਿਤ੍ਰ 305, 1)

**ਤ੍ਰਿਪੁਰਾ ਸ਼ਹਿਰ** : ਰਾਜਾ ਤ੍ਰਿਪੁਰਪਾਲ ਦੀ ਰਾਜਧਾਨੀ.
"ਤ੍ਰਿਪੁਰਾ ਸ਼ਹਿਰ ਬਸਤ ਹੈ ਜਹਾਂ ।" (ਚਰਿਤ੍ਰ 305, 1-1)

**ਤ੍ਰਿਪੁਰਾਰਿ** : (ਸ਼ਿਵ). "ਪ੍ਰਥਮ ਤ੍ਰਿਪੁਰ ਕੋ ਘਾਇ ਰੁਦ੍ਰ ਤ੍ਰਿਪੁਰਾਰ ਕਹਾਯੋ ।" (ਚਰਿਤ੍ਰ 130, 5-1)

**ਤ੍ਰਿਪੁਰਾਂਤਕ ਅਰਿ** : (ਸ਼ਿਵ ਦਾ ਵੈਰੀ=ਕਾਂਮ).
"ਤ੍ਰਿਪਰਾਂਤਕ ਅਰਿ ਅਤਿ ਮੁਹਿ ਭਯੋ ।" (ਚਰਿਤ੍ਰ 52, 106-3)

**ਤ੍ਰਿਪੰਰ** : "ਸ਼ਿਵ ਧਾਇ ਚਲਾ ਤਿੱਹ ਮਾਰਨ ਕੋ
ਕਰ ਕੋਪ ਤਜਯੋ ਸਿਤ ਸੁੱਮ ਸੁਰੰ ।
ਇਕ ਬਾਰ ਹੀ ਨਾਸ ਕੀਯੋ ਤ੍ਰਿਪੰਰ ।' (ਰੁਦ੍ਰਾਵ, 11)

**ਤ੍ਰਿਪੁਰਾਰਿਕਲਾ ਸ੍ਰੀ** : "ਸ੍ਰੀ ਤ੍ਰਿਪੁਰਾਰਿਕਲਾ ਤਾਂਕੀ ਤ੍ਰਿਯ ।" (ਚਰਿਤ੍ਰ 224, 2)

**ਤ੍ਰਿਬੇਣੀ/ਤ੍ਰਿਬੇਨੀ/ਤ੍ਰਿਬੈਨੀ** : ਪ੍ਰਯਾਗ ਰਾਜ, ਜਿਥੇ ਸਰਸ੍ਵਤੀ, ਗੰਗਾ ਅਤੇ ਜਮਨਾ ਨਦੀਆਂ ਮਿਲਦੀਆਂ ਹਨ.
"ਜਬ ਹੀ ਜਾਤ ਤ੍ਰਿਬੇਣੀ ਭਏ ।" (ਬਚਿਤ੍ਰ, ਅ. 7, 1)
ਇਹ ਸਥਾਨ ਹਿੰਦੂਆਂ ਦਾ ਵੱਡਾ ਤੀਰਥ ਹੈ.
"ਗੰਗਹਿ ਸਿੰਧ ਜਹਾਂ ਮਿਲਯੋ ਬਲਭਦ੍ਰ ਜਹਾਂ ਚਲਿ ਨ੍ਹਾਯੋ ।

ਫੇਰ ਤ੍ਰਿਬੈਨੀ ਮੈ ਕੇ ਇਸਨਾਨ ਦੇ ਦਾਨ ਹਰਿ ਦੁਆਰ ਸਿਧਾਯੋ ।'
(ਕ੍ਰਿਸ਼ਨਾਵ, 2389-2)

ਤ੍ਰਿਮੁੰਡ : (1) ਰਾਵਣ ਦਾ ਬੇਟਾ ਜੋ ਹਨੂਮਾਨ ਨੇ ਲੰਕਾ ਯੁੱਧ ਵਿਚ ਮਾਰਿਆ.
(2) ਇਕ ਰਾਖਸ ਖਰ ਦਾ ਸੈਨਾਨੀ
(3) ਕੁਬੇਰ
"ਪਠਿਯੋ (ਪਠਯੋ) ਤੀਨ ਮੁੰਡੰ ।" (ਰਾਮਾਵ, 441)
"ਹਨਯੋ ਖ਼ਸਟ ਨੈਣੰ ।" (ਰਾਮਾਵ, 443)

ਤ੍ਰਿਲੋਕੀ ਰਾਜ : "ਅਕਾਲਪੁਰਖ, ਜੋ ਤਿੰਨਾਂ ਲੋਕਾਂ ਦਾ ਰਾਜਾ ਹੈ.
"ਤ੍ਰਿਲੋਕ ਰਾਜ ਕੀਤੀਯੰ ।" (ਚੰਡੀਚ, 1-4)

ਤਰੇਤਾ : (ਦੂਜਾ ਜੁੱਗ). "ਤ੍ਰੇਤਾ ਬਿਤੀਤ ਜੁਗ ਦੁਆਪੁਰਾਨ ।' (ਮਨੁਰਾਜਾ, 5-1)

ਤ੍ਰਿੰਬਕ : "ਤ੍ਰਿਬਕ ਮਹਾਂ ਰੁਦ੍ਰ ਹੈ ਜਹਾਂ ।" (ਚਰਿਤ੍ਰ 378, 1-3)

ਤ੍ਰਿਬਕਦੱਤ : "ਤ੍ਰਿੰਬਕਦਤ ਨਰਾਧਪ ਤਹਾਂ ।" (ਤ੍ਰਿਬਕ ਵਿਚ) (ਚਰਿਤ੍ਰ 378, 1-4)

ਤ੍ਰਿੰਬਕਪੁਰ : (ਤ੍ਰਿੰਬਕਦੱਤ ਰਾਜਾ ਦੀ ਨਗਰੀ). "ਤ੍ਰਿੰਬਕਪੁਰ ਤਾਂਕੋ ਬਹੁ ਸੋਹੈ ।"
(ਚਰਿਤ੍ਰ 378, 2-2)

ਤ੍ਰਿਭਵਣ : (ਤਿੰਨ ਲੋਕ). ਸਵਰਗ, ਪਾਤਾਲ, ਪ੍ਰਿਥਵੀ.
"ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਿਤ ।"
(ਜਾਪੁ 1)

ਤ੍ਰਿਭੰਗੀ : (1) ਸ੍ਰੀ ਕ੍ਰਿਸ਼ਨ,
"ਕਿਉ ਨਹਿ ਹੋਵੈ ਪ੍ਰਸੰਨਤ ਸੁ ਮਾਤ ਭਯੋ ਜਿਨ ਕੇ ਗ੍ਰਹ ਤਾਤ ਤ੍ਰਿਭੰਗੀ ।"
(ਕ੍ਰਿਸ਼ਨਾਵ, 114, 4)

(2) ਤਿੰਨ ਭੰਗ (ਬਲ)
ਸ੍ਰੀ ਕ੍ਰਿਸ਼ਨ ਮੁਰਲੀ ਬਜਾਉਣ ਸਮੇਂ ਪੇਟ, ਕਮਰ ਅਤੇ ਗਰਦਨ ਵਿਚ (ਤਿੰਨ) ਵਲ੍ਹ (ਖਮ) ਪਾ ਕੇ ਬਾਂਕੀ ਮੂਰਤ ਬਣਾਇਆ ਕਰਦਾ ਸੀ.
"ਕਾਨ੍ਹ ਤਰੈ ਤਰੁ ਕੇ ਮੁਰਲੀ ਸੁ ਬਜਾਇ ਉਠਯੋ ਤਨ ਕੋ ਕਰ ਐਂਡਾ ।
(ਕ੍ਰਿਸ਼ਨਾਵ, 195-1)

(ਤ੍ਰਿਗੁਣਾ). "ਤ੍ਰਿਭੰਗੀ ਅਨੰਗੇ ।" (ਜਾਪੁ, 71-4)

(3) ਇਕ ਛੰਦ.

ਤ੍ਰਿਮੁੰਡ : (ਦੇਖੋ ਤੀਨ ਮੁੰਡ). ਰਾਵਣ ਦਾ ਬੇਟਾ ਜੋ ਹਨੂਮਾਨ ਨੇ ਲੰਕਾ ਯੁੱਧ ਵਿਚ ਮਾਰਿਆ.

ਤਰੇਕਾਲ ਦਰਸੀ : (ਤਿੰਨਾਂ ਕਾਲਾਂ ਦਾ ਜਾਣੂੰ ਭੂਤ, ਵਰਤਮਾਨ, ਭਵਿੱਖ).
"ਕ੍ਰਿਪਾ ਸਿੰਧੁ ਕਾਲਤ੍ਰੈ ਦਰਸੀ ..... ।" (ਹਜ਼ਾਰੇ ਸ਼ਬਦ, 4)

ਤਰੇਣ : ਸ਼ਿਵ 2 ਗਜਾਨੀ.
"ਤੁਮ ਕਹੋ ਜਥਾਮਤਿ ਤ੍ਰੈਣ ਤੰਤ ।' (ਅਕਾਲਉ, 23, 4)

(ਬ)

**ਬਨੇਸਰ** : ਮਹਾਂਦੇਵ 'ਸ਼ਿਵ' ਦਾ ਅਸਥਾਨ ਹੋਣ ਕਰਕੇ ਤੀਰਥ ਅਤੇ ਸ਼ਹਿਰ ਦਾ ਨਾਉਂ ਬਨੇਸਰ ਹੋ ਗਿਆ, ਇਹ ਕਰਨਾਲ ਦੇ ਜ਼ਿਲ੍ਹੇ ਹਿੰਦੂਆਂ ਦੇ ਪ੍ਰਸਿੱਧ ਤੀਰਥ ਕੁਰੂਕੇਤ੍ਰ (ਕੁਰੂਕਸ਼ੇਤ੍ਰ) ਦੇ ਅੰਤਰਗਤ ਹੈ.

(ਦ)

**ਦਉਭਯਾ** : ਮਾਦ੍ਰੀ ਅਤੇ ਅਸ੍ਵਨੀ ਕੁਮਾਰ ਦੇ ਸੰਬੰਧ ਤੋਂ ਜੌੜੇ ਭਰਾ ਨਕੁਲ ਅਤੇ ਸਹਿਦੇਵ.
"ਦਉ ਭਯਾ ਪੰਚਾਲਿ ਪਤਿ ਕਹਿ ਪੁਨਿ ਭ੍ਰਾਤ ਉਚਾਰਿ ।" (ਸਨਾਮਾ, 169-1)

**ਦਓਜਈ** : (ਦਾਓਜਈ). ਮਨਸੂਰ ਅਤੇ ਮੰਗੀਜ਼ਈ ਪਠਾਣਾਂ ਦੀ ਇਕ ਸ਼ਾਖ਼.
"ਚਉਜਈ ਅਫ਼ਰੀਦੀਏ ਕੋਪ ਧਾਏ ।" (ਚਰਿਤ੍ਰ 96, 15-1)
"ਦਾਓਜਈ ਰੁਹੇਲੇ ਆਏ ।" (ਚਰਿਤ੍ਰ 297, 51)

**ਦਈਤ** : ਦਿਤੀ ਦੇ ਗਰਭ ਤੋਂ ਕਸ਼ਯਪ ਦੀ ਸੰਤਾਨ.
"ਦਈਤ ਰਚੇ ਦੁਸ਼ਟ ਦੁਖਦਾਈ ।" (ਬਚਿਤ੍ਰ, ਅ. 6. 6-2)

**ਦਈਤ ਗੁਰੂ** : (ਸ਼ੁਕ੍ਰ). "ਦਈਤਗੁਰੂ ਇਮ ਬਚਨ ਬਖਾਨਾ ।" (ਰਹੰਤ, 3-1)

**ਦਈਤਪਤਿ** : "ਕਹਿ ਹਾਰਜੋ ਕਪਿ ਕੋਟਿ ਦਈਤ ਪਤਿ ਏਕ ਨ ਮਾਨੀ ।" (ਰਾਮਾਵ, 378-1)

**ਦਈਤ ਭੂਪ** : "ਤਿਸੈ ਰਾਮ ਜਾਨੋ ਸਹੀ ਦਈਤ ਭੂਪੰ ।" (ਰਾਮਾਵ, 402-4)

**ਦਈਤ ਰਾਜੰ** . ਇਹੈ ਦੈਈਤ ਰਾਜੰ ਦੁਰੰ ਦ੍ਰੋਹ ਮੂਲੋ ।" (ਰਾਮਾਵ, 404-2)

**ਦਈਵ** : (ਦੇਵਤਾ). "ਠਟੇ ਦਈਵ ਦਾਨੋ ।" (ਬਚਿਤ੍ਰ, ਅ. 1, 25-2)

**ਦਸ ਸਿਰ** : (ਰਾਵਣ).
"ਦਸ ਸਿਰ ਬਲਸੋ ਸਿਯ ਹਰਿ ਲੀਨੀ ।" (ਚਰਿਤ੍ਰ 171, 11-3)

**ਦਸ ਸੀਸ** : "......ਦਸ ਸੀਸ ਧੁਨੈ ਹੈ ।" (ਰਾਮਾਵ, 386-3)

**ਦਸ ਸੀਸਨ** : "ਦਸ ਸੀਸਨ ਰਾਵਨ ਰਰੈ ਲਿਖਤ ਬੀਸ ਭੁਜ ਜਾਇ ।" (ਚਰਿਤ੍ਰ 109, 17-1)

**ਦਸ-ਸੈ-ਭੁਜ** : (ਸਹੰਸ੍ਰ ਬਾਹੁ) (ਦੇਖੋ ਸਹਸ ਬਾਹੁ).

**ਦਸ ਕੰਠ/ਦਸ ਕੰਧ/ਦਸ ਕੰਧਰ** : (ਵੇਖੋ ਦਸ ਗ੍ਰੀਵ). "ਦੇਹ ਸੀਅ ਦਸਕੰਧਰ ਛਾਹਿ ਨਹੀਂ ਦੇਖਨ ਪੈਹੋਂ ।" (ਰਾਮਾਵ, 376)

**ਦਸ ਗ੍ਰੀਵ** : "ਦਸ ਗ੍ਰੀਵਹਿ ਜਿਨ ਹਰਾ ਸੁਭਟ ਸੰਭਾਸੁਰ ਖੰਡਯੋ ।" (ਪਾਰਸ, 166)

**ਦਸ ਗ੍ਰੀਵਾ** : "ਦਸ ਗ੍ਰੀਵਾ ਦਸ ਕੰਧ ਭਨਿ ਅਰਿ ਪਦ ਬਹੁਰ ਉਚਾਰ । (ਸਨਾਮਾ, 188-1)

**ਦਸਰਥ** : (ਰਾਜਾ ਅਜ ਦਾ ਬੇਟਾ, ਸ੍ਰੀ ਰਾਮਚੰਦ੍ਰ ਦਾ ਪਿਤਾ).
"ਅਵਧਪੁਰੀ ਭੀਤਰ ਬਸੈ ਅਜਸੁਤ ਦਸਰਥ ਰਾਵ ।" (ਚਰਿਤ੍ਰ 102, 1)

**ਦਸਲ** : (ਧ੍ਰਿਤਰਾਸ਼ਟਰ ਦਾ ਪੁਤ੍ਰ). "ਦਸਲਾ ਕਰਭਿਖ ਆਦਿ ਕਹਿ ਅੰਤ ਸਬਦ ਅਰਿ ਭਾਖ ।" (ਸਨਾਮਾ, 158-1)

**ਦਸੰਗ੍ਰੀਵ** : (ਰਾਵਣ). ਰਾਮਾਨਾਥ ਦੀਨੋ ਦਸੰਗ੍ਰੀਵ ਤਾਂਕੋ ।" (ਰਾਮਾਵ, 404-4)
**ਦਸੋਨਾਗ** : (ਦਿਗਜ). "ਪ੍ਰਿਥੀ ਚਾਲ ਕੀਨੋ ਦਸੋ ਨਾਗ ਭਾਗੇ ।" (ਚਰਿਤ੍ਰ 217, 12)
(ਨੋਟ : ਸ਼ੁੱਧ ਪਾਠ ਹੈ "ਦਿਸਾਂ ਨਾਗ ਭਾਗੇ ।" ਦਿਗੱਜ ਹਾਥ ਨੱਠੇ.)
**ਦਹਸਿਰ** : (ਰਾਵਣ-ਲੰਕਨਾਥ).
**ਦੱਖਣ** : (ਇੱਕ ਦਿਸਾ ਚੜ੍ਹਦੇ ਵੱਲ ਮੂੰਹ ਕਰਕੇ ਜੇ ਖੜੀਏ, ਤਦ ਸੱਜੇ ਪਾਸੇ ਦੀ ਦਿਸਾ).
"ਦੱਖਣ ਕੌ ਭਖਣ ਕੀਓ ਸਰ ਸੋਂ ਰਾਮਕੁਮਾਰ ।" (ਸਨਾਮਾ, 239-1)
**ਦੱਗ** : (ਗ਼ੁਲਾਮ=ਜਿਸ ਦੇ ਪਿੰਡੇ ਤੇ ਦਾਮ ਦਿੱਤਾ ਹੈ).
ਇਨ੍ਹਾਂ ਨੂੰ ਫੌਜ ਦੇ ਅਗਲੇ ਦਸਤੇ ਵਿਚ ਰਖਦੇ ਸੇ ਤਾਕਿ ਭੱਜ ਨਾ ਜਾਣ.
"ਭੈ ਦੱਗ ਆਦਮ ਭੱਗੇ ਹਟੀ ਗਹਿ ਗਹਿ ਕਰ ਦਾਂਤਨ ਤ੍ਰਿਣਾਂ ।"
(ਰਾਮਾਵ, 374-4)

**ਦਗਬਾਜਨ** : (ਕਪਟੀ). "ਬਿੱਪਨ ਸੇਵ ਸਦਾ ਕਰੀਯੋ ਦਗਬਾਜਨ ਜੀਵਤ ਜਾਨ ਨ ਦੀਜੋ ।"
(ਕ੍ਰਿਸ਼ਨਾਵ, 1950)

**ਦੱਛ** : (ਦਕਸ਼). ਇਕ ਪ੍ਰਜਾਪਤਿ. (ਦੇਖੋ ਦੱਛ ਪ੍ਰਜਾਪਤਿ).
**ਦੱਛਨ** (1) "ਕਾਸ਼ੀ ਦੇ ਭੂਪ ਕੋ ਪੂਤ ਸੁ ਦਛਨ ਤਾ ਮਨ ਮੈ ਅਤਿ ਕ੍ਰੋਧ ਬਢਾਯੋ ।"
(ਕ੍ਰਿਸ਼ਨਾਵ, 2276)
(2) ਦਿਸ਼ਾ ਦੇਖੋ, ਦਖਣ. "ਦੱਛਨ ਦੀਆ ਲੱਛਨ ਕੇ ਬਾਲਾ ।"
(ਰਾਮਾਵ, 857-3)
**ਦੱਛਨਹਿ** : "ਦਛਨਹਿ ਜੀਤਿ ਪੱਟਨ ਉਪੱਟਿ ਸੁਕਿਯ ਪਯਾਨ ਪੁਨਿ ਪਸਾਚਿਮਹਿ ।"
(ਚਰਿਤ੍ਰ 217, 7)
**ਦਛਨਿ** : "ਦਛਨਿ ਕੋ ਰਾਜਾ ਰਹੈ ਧਨ ਕਰਿ ਭਰੇ ਭੰਡਾਰ ।" (ਚਰਿਤ੍ਰ 264, 1)
**ਦੱਛ ਪ੍ਰਜਾਪਤਿ** : ਬ੍ਰਹਮਾ ਦਾ ਮਾਨਸ ਪੁਤ੍ਰ. ਇਹ ਸੰਸਾਰ ਰਚਨਾ ਦਾ ਵੱਡਾ ਸਹਾਇਕ ਸੀ.
"ਦਸ ਸਹੰਸ੍ਰ ਦੁਹਿਤਾ ਤਾਂਕੇ ਘਰ ।" (ਗਉਰ ਬਧੇਕਛਨੰ, 8-4)
ਇਨ੍ਹਾਂ ਵਿਚੋਂ ਦਸ ਧਰਮ ਰਾਜ, 13 ਕਸਜਪ, 27 ਚੰਦ੍ਰਮਾ, 1 ਸ਼ਿਵ ਨੂੰ ਵਿਆਹੀ
ਬਾਕੀ ਦੀਆਂ ਦਾ. "ਤਿਨ ਇਕ ਬਾਰ ਸੁਯੰਬਰ ਕੀਯਾ ।......
ਜੋ ਬਰ ਰੁਚੈ ਬਰਹੁ ਅਬ ਸੋਈ ।
ਊਚ ਨੀਚ ਰਾਜਾ ਹੁਇ ਕੋਈ ।" (ਗਉਰ ਬਧਹਿ, 9)
ਏਹੋ ਪ੍ਰਚੇਤਾ ਦਾ ਪੁਤ੍ਰ ਦਛ ਹੈ.
"ਦਛ ਪ੍ਰਜਾਪਤਿ ਜਿਨ ਉਪਜਾਇ ।" (ਬਚਿਤ੍ਰ, ਅ. 2, 168)
**ਦੱਛਿਨ** : (1) ਪ੍ਰਬਲ ਸਿੰਘ ਦੱਛਿਨ ਕੋ ਨ੍ਰਿਪ ਬਰ ।' (ਚਰਿਤ੍ਰ 631, 1)
(2) "ਦੱਛਿਨ ਕੋ ਰਾਜਾ ਬਡੋ ਸੰਭਾ ਨਾਮ ਸੁ ਬੀਰ ।" (ਚਰਿਤ੍ਰ 215, 1)
**ਦਛਿਨਸੈਨ** : "ਦੱਛਿਨਸੈਨ ਦੱਛਨੀ ਰਾਜਾ ।" (ਚਰਿਤ੍ਰ 284, 1)
"ਸੁਨਾ ਸ਼ਹਰ ਬਗਦਾਦ ਕੇ ਦੱਛਿਨ ਸੈਨ ਨਰੇਸ਼ ।" (ਚਰਿਤ੍ਰ 289, 1)
"ਦੱਛਿਨ ਸੈਨ ਸੁ ਦੱਛਿਨ ਨ੍ਰਿਪ ਇਕ ।" (ਚਰਿਤ੍ਰ 314, 1)

**ਦਛਿਨ ਦੇ** : ਸੁਨਾ ਮੇਹਰ ਬਗਦਾਦ ਕੇ ਦਛਿਨ ਸੈਨ ਨਰੇਸ਼।
"ਦਛਿਨ ਦੇ ਤਾਂਕੇ ਤਰੁਨਿ ਰਹਤ ਸੁ ਰਤਿਕੇ ਭੇਸ।"
(ਚਰਿਤ੍ਰ 289, 1-2)

**ਦੱਛਿਨ ਦੇਸ** : "ਦੱਛਿਨ ਦੇਸ ਨ੍ਰਿਪਤ ਵਹ ਬਰੀ।" (ਚਰਿਤ੍ਰ 24, 8)
"ਦੱਛਿਨ ਦੇਸ ਬਿਚਛੱਨ ਨਾਰੀ।" (ਚਰਿਤ੍ਰ 67, 1; ਚਰਿਤ੍ਰ 92, 1)

**ਦੱਛਿਨ ਪੈਂਡ** : (ਦੱਖਣ ਵੱਲ ਦੇ ਰਸਤੇ). ਮਹੋਬੇ ਦਾ ਮਿਤ੍ਰ ਸਿੰਘ ਰਾਠ :—
"ਦੱਛਿਨ ਪੈਂਡ ਚਲਨ ਨਹਿ ਦੇਈ।
ਕੂਟਿ ਲੂਟਿ ਲੋਗਨ ਕਹ ਲੇਈ।" (ਚਰਿਤ੍ਰ 65, 1-2)

**ਦੱਛਿਨ ਰਾਇ** : "ਦੱਛਿਨ ਰਾਇ ਏਕ ਤੁਹ ਚਾਕਰ।" (ਚਰਿਤ੍ਰ 284, 2)

**ਦੱਛਿਨਵਤੀ** : "ਦਛਿਨਵਤੀ ਬਸਤ ਰਜਧਾਨੀ।" (ਚਰਿਤ੍ਰ 284, 1)

**ਦੱਛਨੀ ਰਾਇ** : (ਦੱਛਨ ਸੈਨ ਰਾਜਾ ਦਾ ਨੌਕਰ).
"ਦਛਿਨੀ ਰਾਇ ਏਕ ਤਹ ਚਾਕਰ।" (ਚਰਿਤ੍ਰ 284, 2-1)

**ਦੱਤ** : ਰੁਦ੍ਰ ਦਾ ਪਹਿਲਾ ਉਪ ਅਵਤਾਰ.
"ਦੱਤ ਰਾਮਾਨੰਦ ਕਹੈਂ ਸੁ ਕਰਿਯਹੁ।" (ਚਰਿਤ੍ਰ 158, 18)

**ਦਤਾਤਰੇ** : "ਸੰਨਯਾਸੀ ਦੱਤਾਤ੍ਰੈ ਮਾਨੈ।" (ਚਰਿਤ੍ਰ 158, 16)
"ਦਤਤ੍ਰਿਨ ਬੁਲਾਵਤ ਭਈ।" (ਚਰਿਤ੍ਰ 158, 15-4)

**ਦਧੀਚਿ ਰਿਖੀ** : ਦੈਂਤ ਇਸ ਨੂੰ ਦੇਖ ਕੇ ਭੱਜ ਜਾਂਦੇ ਸਨ. ਇਹ ਸ਼ਾਂਤਿ ਦੇ ਗਰਭ ਤੋਂ ਅਥਰਵਾ ਦਾ ਪੁਤ੍ਰ ਸੀ. ਦੇਖੋ ਅਸਤ੍ਰ ਅਤੇ ਸਸਤ੍ਰਾਂ ਦਾ ਨੋਟ.

**ਦਨੁ** : ਦਕਸ਼ ਦੀ ਪੁਤ੍ਰੀ ਅਤੇ ਕਸ਼ਯਪ ਦੀ ਇਸਤ੍ਰੀ. ਜਿਸ ਤੋਂ ਦਾਵਨ ਪੈਦਾ ਹੋਏ.

**ਦਮਯੰਤੀ/ਦਮਵੰਤਯਹਿ/ਦਮਵੰਤੀ** : ਬਿਦ੍ਰਭ ਦੇਸ ਦੇ ਰਾਜਾ ਭੀਮਸੈਨ ਦੀ ਬੇਟੀ.
"ਦਮਵੰਤੀ ਤਾਂਕੀ ਸੁਤਾ ਜਾਕੋ ਰੂਪ ਅਪਾਰ।" (ਚਰਿਤ੍ਰ 157, 2)
"ਦਮਵੰਤਯਹਿ ਸੰਦੇਸ ਨ੍ਰਿਪਤਿਨਲ ਕੋ ਦਯੋ।" (ਚਰਿਤ੍ਰ 157, 14-2)

**ਦਮਾਵਤਿ** : "ਜਨੁ ਨਲ ਮਿਲੀ ਦਮਾਵਤਿ ਆਈ।" (ਚਰਿਤ੍ਰ 298, 15)

**ਦਮੋਦਰੀ** : (ਰਾਵਣ ਦੀ ਰਾਣੀ ਇਹ ਪਤੀ ਨੂੰ ਸਦਾ ਹਿਤ ਦੀ ਸਲਾਹ ਦਿੰਦੀ ਸੀ).

**ਦੱਯਾ** : (ਪਰਮੇਸ਼ਰ), "ਦਯਾ ਕੀ ਸੰਹੁ।" (ਚਰਿਤ੍ਰ 2)

**ਦਯਾਰਾਮ** : ਜਾਤੀਮਲ ਦਾ ਪੁਤ੍ਰ (ਬ੍ਰਾਹਮਣ). ਜਿਸ ਨੇ ਭੰਗਾਣੀ ਦੇ ਜੰਗ ਵਿਚ ਵੱਡੀ ਬੀਰਤਾ ਨਾਲ ਸ਼ਤਰੂਆਂ ਦਾ ਮੁਕਾਬਲਾ ਕੀਤਾ.
"ਕ੍ਰਪਾਲੋ ਦੇਵਤੇਸੰ ਦਯਾਰਾਮ ਜੁੱਧੰ। ਕਿਯੋ ਦ੍ਰੋਨਕੀ ਜਯੋਂ ਮਹਾਂ ਜੁੱਧ ਸੁੱਧੰ।"
(ਬਚਿਤ੍ਰ, ਅ. 8, 6)

**ਦਯੰਤ** : (ਦੈਂਤ). "ਏਕ ਮਹਾਂ ਬਲਵੰਤ ਦਯੰਤ।" (ਕ੍ਰਿਸ਼ਨਾਵ, 1466-1)

**ਦਰਸੋ** : ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸੇਵਕ, ਇਸ ਨੇ ਹੁਸੈਨੀ ਅਤੇ ਪਹਾੜੀ ਰਜਿਆਂ ਨਾਲ ਡਟ ਕੇ ਜੰਗ ਕੀਤਾ ਅਤੇ ਸ਼ਹੀਦੀ ਪਾਈ।
"ਸਾਤ ਸਵਾਰਨ ਕੇ ਸਹਿਤ ਜੂਝੇ ਸੰਗਤ ਰਾਇ।

ਦਰਸੋਂ ਸੁਨਿ ਜੁੱਝੈ ਤਿਨੈ ਬਹੁਰ ਜੁੱਝਤ ਭਯੋ ਆਇ ।" (ਬਚਿਤ੍ਰ, ਅ. 11, 57)

**ਦਰਪਕਲਾ** : ਸ੍ਯਾਲਕੋਟ ਦੇ ਦੇਸ ਮੈ ਦਰਪਕਲਾ ਇਕ ਬਾਮ ।" (ਚਰਿਤ੍ਰ 154, 1)

**ਦਰਾ** : ਦੋ ਪਹਾੜਾਂ ਦੇ ਮਧ੍ਯ ਦਾ ਰਸਤਾ.

"ਕਾਬੁਲ ਦਰਾ ਬੰਦ ਜਬ ਭਯੋ ।" (ਚਰਿਤ੍ਰ 195, 3-1)

**ਦਰਿਆਈ ਹੈ** : (ਦਰਆਈ ਘੋੜਾ).

"ਘੋਰੀ ਏਕ ਨਦੀ ਤਟ ਗਈ ।
ਦਰਿਆਈ ਹੈ ਲਾਗਤ ਭਈ ।" (ਚਰਿਤ੍ਰ 145, 2-2)

**ਦਰਿਯਾ ਖ਼ਾਂ** : (ਬਾਦਸ਼ਾਹ ਸ਼ਾਹਜਹਾਂ). "ਦਰਿਯਾਖ਼ਾਂ ਪਰਿ ਅਧਿਕ ਰਿਸਾਯੋ ।" (ਚਰਿਤ੍ਰ 82, 1)

**ਦਰੀ** : (ਕੰਦਰਾਂ ਪਹਾੜ ਦੀ ਖੋਹ).

"ਅਤਿ ਆਰਤਵੰਤ ਦਰੀਨ ਧਸੇ ਹੈਂ ।" (ਉਕਤਿ, 73-4)

**ਦਰੀਆਵਨ ਰਾਜੈ** : (ਸਰਤਾਪਤਿ=ਵਰਣ).

"ਜਾਇ ਕੈ ਠਾਂਢਿ ਕਰਯੋ ਜਬਹੀ ਪਹਚਾਨ ਲਯੋ ਦਰੀਆਵਨ ਰਾਜੈ ।" (ਕ੍ਰਿਸ਼ਨਾਵ, 409-4)

**ਦਲਦਲ** : (ਜਿਲ੍ਹਣ=ਗਡਣ).

"ਦਲਦਲ ਏਕ ਤਕਾਇਕੈ ਦਯੋ ਦਮਾਮੋ ਜਾਇ ।" (ਚਰਿਤ੍ਰ 207, 9-1)

**ਦਲਥੰਭਨ ਦੇਇ** : (ਸਬਲ ਸਿੰਘ ਰਾਜਾ ਦੀ ਰਾਣੀ).

"ਦਲਥੰਭਨ ਦੇਇ ਤਿੱਹ ਨਾਰਿ ।" (ਚਰਿਤ੍ਰ 357, 2)

**ਦਲੀਸ** : (ਦਿਲੀਪ੍ਰਤਿ). "ਤਬ ਆਨ ਦਲੀਪ ਦਲੀਸ ਭਏ ।" (ਦਲੀਪ 102, 2)

**ਦਲੀਪ** : (1) ਦਿੱਲੀ ਦਾ ਸ੍ਵਾਮੀ, (2) ਅਸਮਾਨ ਦਾ ਪੁਤ੍ਰ, ਭਗੀਰਥ ਦਾ ਪਿਤਾ, (3) ਮਾਨ ਦਾ ਪੁਤ੍ਰ ਜਿਸ ਦਾ ਜ਼ਿਕਰ ਪਹਿਲੀ ਹਕਾਯਤ ਵਿਚ ਆਇਆ ਹੈ, (4) ਬ੍ਰਹਮਾ ਦਾ ਉਪ ਅਵਤਾਰ.

(1) ਦਿੱਲੀ ਪਤਿ ਕੀ ਕਾਨਿ ਨ ਧਰੈ ।" (ਚਰਿਤ੍ਰ 297, 99)

(2) "ਜੋਰ ਘਨੋ ਧਨੁ ਸ੍ਯਾਮ ਭਨੈ ਸੁ ਦਿਲੀ ਪਤਿ ਪੈ ਚਲਿ ਅਰਜਨ ਆਯੋ ।" (ਕ੍ਰਿਸ਼ਨਾਵ, 2315-4)

(3) "ਹਿਕਾਯਤ ਸ਼ੁਨੀਦੇਮ ਰਾਜਹਿ ਦਿਲੀਪ ।" (ਹਕਾਯਤ, 1-5)

(4) ਰਣ ਮੋ ਜਨ ਮਾਨ ਮਹੀਪ ਹਏ । ਤਬ ਆਨਿ ਦਿਲੀਪ ਦਿਲੀਸ ਭਏ ।
ਬਹੁ ਭਾਂਤਨ ਦਾਨਵ ਦੀਹ ਦਲੇ । ਸਭ ਠੌਰ ਸਬੈ ਉਗ ਧਰਮ ਧਰੇ ।
। 120 ।
ਮੂਰਖ ਕੋਈ ਰਹੈ ਨਹੀ ਪਾਵਾ । ਬਾਰ ਬੂਢ ਸਭ ਸੋਧ ਪਢਾਵਾ ॥ 126 ।
(ਦਲੀਪ ਰਾਜਾ ਕੋ ਰਾਜ)

**ਦਲੇਲ ਖ਼ਾਂ** : ਮਰਯੋ ਰਨ ਦਾਰਨ ਦਿਲਾਵਰ ਦਲੇਲ ਖ਼ਾਂ ਸਿਚਾਨਨ ਕੀ ਭਾਂਤਿ ਰਨ ਭੂਮ ਝਟਪਟੀ ਸੀ." (ਕ੍ਰਿਸ਼ਨਾਵ, 1608-1)

**ਦਵਾਰਿਵਤੀ** : "ਦਵਾਰਿਵਤੀ ਉਗ੍ਰੇਸ ਜਿਮਗਰਾ ।" (ਚਰਿਤ੍ਰ 203, 7)
**ਦਾਓਜ਼ਈ** : "ਦਾਓਜ਼ਈ ਰੁਹੇਲੇ ਆਏ ।" (ਚਰਿਤ੍ਰ 297, 51)
(ਦੇਖੋ ਦਊਜਈ).
**ਦਾਨਵ** : (ਰਾਖਸ). "ਦਾਨਵ ਏਕ ਲੰਕ ਤੇ ਆਯੋ ।" (ਚਰਿਤ੍ਰ 100, 2)
**ਦਾਨਵ ਗੁਰੂ** : (ਸ਼ੁਕਾਚਾਰਜ).
**ਦਾਨਵੇਸੰ** : (1) (ਸੁਸਾਹੁ) "ਹਠਯੋ ਦਾਨਵੇਸੰ ।" (ਰਾਮਾਵ, 88-1)
(2) (ਰਾਜਾ ਬਲ) "ਹਸੇ ਦੇਵ ਸਰਬੰ ਰਿਸਯੋ ਦਾਨਵੇਸੰ ।"
(ਉਕਤਿ 163-3)
**ਦਾਨਵੇਂਦ੍ਰ** : (ਰਾਜਾ ਬਲਿ). "ਦਾਨਵਿੰਦ੍ਰ ਪ੍ਰਿਥਵੀਸ ਸੰਘਾਰੇ ।" (ਚਰਿਤ੍ਰ 52, 112)
**ਦਾਨੋ** : (ਰਾਖਸ). "ਦਾਨੋ ਉਠੇ ਕੋਪ ਕਰਿ ਤਬਹੀ ।" (ਚਰਿਤ੍ਰ 123, 1)
**ਦਾਰਕ** : (ਸ੍ਰੀ ਕ੍ਰਿਸ਼ਨ ਦਾ ਰਥਵਾਹੀ).
"ਦਾਰਕ ਸੋਂ ਕਹਯੋ ਹਾਂਕਿ ਰਥ ਪੁਨ ਆਏ ਜੱਹ ਖੇਤ ।" (ਕ੍ਰਿਸ਼ਨਾਵ, 1232)
**ਦਾਰਾ** : (ਦਾਰਾਸ਼ਕੋਹ). ਸ਼ਾਹ ਜਹਾਨ ਦਾ ਵੱਡਾ ਪੁਤ੍ਰ. ਇਸ ਦਾ ਜਨਮ 20 ਮਾਰਚ 1615 ਨੂੰ ਹੋਇਆ. ਸੰਨ 1648 ਤੋਂ 1652 ਤਕ ਗੁਜਰਾਤ ਦਾ ਸੂਬਾ ਰਿਹਾ. 30 ਅਗਸਤ 1659 ਨੂੰ ਔਰੰਗਜ਼ੇਬ ਦੇ ਇਸ਼ਾਰੇ ਨਾਲ ਕਤਲ ਕੀਤਾ ਗਿਆ. ਇਹ ਸੂਫ਼ੀ ਖ਼ਿਆਲਾਂ ਦਾ ਸੀ. ਗੁਰੂ ਹਰਿਰਾਇ ਦਾ ਸ਼ਰਧਾਲੂ ਸੀ. ਅਤੇ ਵਿਦਵਾਨ ਸੀ. ਇਸ ਨੇ ਕਈ ਪੁਸਤਕ ਲਿਖੇ.
"ਨਾ ਦਾਰਾਬ ਦਾਰਾ ਦਰਆਮਦ ਸ਼ੁਮਾਰ ।" (ਹਕਾਯਤ 7, 43-2)
**ਦਾਰਾ ਕੈਯਾਨ ਵਸ਼ੀ** : (1) ਫਾਰਸ ਦਾ ਬਾਦਸ਼ਾਹ.
"ਦਾਰਾ ਸੇ ਦਲੀਸਰ ਦ੍ਰਜੋਧਨ ਸੇ ਮਾਨਧਾਰੀ ਭੋਗ ਭੋਗ ਭੂਮ ਅੰਤ ਭੂਮ ਮੈ ਮਿਲਤ ਹੈਂ ।" (ਅਕਾਲਉ, 78-2)
"ਬਹੁਰਿ ਸ਼ਾਹ ਦਾਰਾ ਕੋ ਮਾਰਯੋ ।" (ਚਰਿਤ੍ਰ 217, 3-1)
(2) ਇਸਤ੍ਰੀ. "—ਭਜਤ ਭਯੋ ਅੰਬਰ ਦੀ ਦਾਰਾ ।" (ਚੰਦ੍ਰਾਵ, 13-1)
**ਦਾਰਕ** : (ਸ੍ਰੀ ਕ੍ਰਿਸ਼ਨ ਦਾ ਰਥਵਾਹੀ).
"ਹਮਰੋ ਰਥ ਦਾਰੁਕ ਤੈ ਕਹਿ ਸਾਜ
ਭਲੀ ਬਿਧਿ ਸਿਉ ਅਬ ਤਾਰਨ ਕਉ ।" (ਕ੍ਰਿਸ਼ਨਾਵ, 1047-1)
**ਦਾਵਾਨਲ** : "ਦਾਵਨਲ ਤੇ ਰਖਿ ਸਕਲ ਗੋਪਨ ਕੌ ਲੀਨੋ ।" (ਚਰਿਤ੍ਰ 142, 53)
**ਦਾੜ੍ਹਗਾੜ੍ਹ/ਦਾੜ੍ਹਧਰ** : (1) ਸੂਰ (ਵਰਾਹ ਭਗਵਾਨ).
"ਧਰਯੋ ਵਿਸਨੁ ਤਉ ਦਾੜ੍ਹਗਾੜ੍ਹਾਵਤਾਰੰ ।"
(ਵੈਰਾਹਵ, 4-2)
(2) "ਧਰਦਾੜ੍ਹ ਜਯੋਂ ਰਣ ਗਾਢ ਹ੍ਵੈ ।" (ਕਲਕੀਵ, 561-3)
**ਦਿਉਸਰਾਣੈ** : (ਸੂਰਜ). "ਰਾਤ੍ਰਿ ਬੀਤੀ ਉਦਯ ਦਿਉਸਰਾਣੈ ।"
(ਬਚਿਤ੍ਰ ਅ 9, 21-3)

**ਦਿਆਲ** : (ਬਿਝੜਵਾਲ ਦਾ ਰਾਜਾ).
"ਤਹਾਂ ਏਕ ਬਾਜਿਯੋ ਮਹਾਂਬੀਰ ਦਿਆਲੰ ।
ਰਖੀ ਲਾਜ ਜੇਨੈ ਸਬੈ ਬਿਝੜਵਾਲੰ ।" (ਬਚਿਤ੍ਰ, ਅ. 9, 16)

**ਦਿਸਾ** : "ਦਿਸ਼ਾ ਚਾਰ ਜੀਤੀ ਫਿਰਯੋ ਫੇਰ ਬਾਜੀ ।" (ਰਾਮਾਵ, 731, 1)
"ਦਿਸਾਚਾਰਿ ਜਿੱਹ ਕਰਤ ਜੁਹਾਰੀ ।" (ਚਰਿਤ੍ਰ 111, 1)

**ਦਿਸਾ ਬਸਤ੍ਰ** : (ਦਿਸਪਟ=ਦਿਗੰਬਰ)
"ਦਿਸਾ ਬਸਤ੍ਰ ਰਾਜੰ ।" (ਬਚਿਤ੍ਰ, ਅ. 1, 42-3)

**ਦਿਸਾ ਬਾਰੁਣੀ** : (ਪੱਛਮ ਦਿਸ਼ਾ).
"ਦਿਸਾ ਬਾਰਣੀ ਮੈ ਰਹੈਂ ਏਕ ਰਾਜਾ ।" (ਚਰਿਤ੍ਰ 286, 1-1)

**ਦਿਸਾਗਿਨਿ** : "ਏਕ ਦਿਸਾਗਿਨਿ ਸੌ ਰਹੈ ਤਾਂਕੀ ਪ੍ਰੀਤ ਅਪਾਰ ।" (ਚਰਿਤ੍ਰ 194, 2)

**ਦਿੱਗਜ** : ਪੁਰਾਣਾਂ ਵਿਚ ਅੱਠ ਦਿਸ਼ਾ ਵਿਚ ਅੱਠ ਹਾਥੀ ਮੰਨੇ ਹਨ, ਜੋ ਪ੍ਰਿਥਵੀ ਨੂੰ ਥੰਮੀ ਖਲ੍ਹੋਤੇ ਹਨ.
"ਦਾਰੁਨ ਦੀਰਘ ਦਿਗੱਜ ਸੇ ਬਲ ਸਿੰਘਹ ਕੇ ਬਲ ਸਿੰਘ ਧਰੈ ਹੈਂ ।"
(ਉਕਤਿ, 26-1)

**ਦਿਗਪਾਲ** : "ਕਾਂਪ ਉਠੀ ਸੁਦਿਸ਼ਾ ਬਿਦਿਸ਼ਾ ਦਿਗਪਾਲਨ ਫੇਰ ਪ੍ਰਲੈ ਅਨੁਮਾਨੇ ।"
(ਰਾਮਾਵ, 612, 3)

**ਦਿਜ** : (ਬ੍ਰਾਹਮਣ). "ਦਿਜ ਸੁਨ ਬਾਤ ਚਲੇ ਸਭ ਧਾਮਾ ।" (ਗਿਆਨ, 295-1)

**ਦਿਜਨ** : (ਬ੍ਰਾਹਮਣ ਦਾ ਬਹੁਬਚਨ). "ਭੋਜਨ ਸਮੈਂ ਦਿਜਨ ਕੋ ਆਯੋ ।"
(ਚਰਿਤ੍ਰ 40, 6-2)
"ਦਿਜਨ ਦਾਨ ਦੀ ਦੁਜਨ ਸਿਰ ਖੜਗ ਬਜੈਬੈ ।" (ਚਰਿਤ੍ਰ 245, 19-1)

**ਦਿਜਬਰ** : (ਸ੍ਰੇਸ਼ਟ=ਪੂਜਨੀਕ ਬ੍ਰਾਹਮਣ).
"ਤਾਂਤੇ ਮੈਂ ਆਪਨੇ ਸਦਨ ਦਿਜਬਰ ਲਿਯੋ ਬੁਲਾਇ ।" (ਚਰਿਤ੍ਰ 6, 8-1)

**ਦਿਜਬਰ ਸਿੰਘ** : "ਦਿਜਬਰ ਸਿੰਘ ਏਕ ਦਿਜ ਤਾਂਕੇ ।" (ਚਰਿਤ੍ਰ 165, 3)

**ਦਿਜਬਰ ਸੈਨ** : "ਸੋਰਠ ਦੇਸ ਬਸਤ ਹੈ ਜਹਾਂ ।
ਦਿਜਬਰ ਸੈਨ ਨਰਾਧਿਪ ਤਹਾਂ ।" (ਚਰਿਤ੍ਰ 344, 1)

**ਦਿਜਰਾਜ** : (ਬ੍ਰਹਮਾ).
"ਭਟ ਜੂਝਿ ਅਰੂਝਿ ਗਿਰੇ ਧਰਣੀ ਦਿਜਰਾਜ ਭ੍ਰਮਯੋ ਸਿਵ ਧਯਾਨ ਡਿਗਯੋ ।"
(ਰਾਮਾਵ, 611, 4)

**ਦਿਜਰਾਮ** : (ਪਰੁਸ਼ਰਾਮ).
"ਤੁਹੀ ਆਪ ਦਿਜਰਾਮ ਕੌ ਰੂਪ ਧਰ ਹੈਂ ।
ਨਿਛਤ੍ਰਾ ਪ੍ਰਿਛੀ ਵਾਰ ਇੱਕੀਸ ਕਰਹੈਂ ।" (ਚਰਿਤ੍ਰ 15, 3)

**ਦਿਜਿਸਟ** : (ਪੂਜਯ ਬ੍ਰਹਮਣ). "ਬਿਸ਼ਿਸਟ ਕੋ । ਦਿਜਿਸਟ ਕੋ ।" (ਰਾਮਾਵ, 209-2)

**ਦਿਜਿੰਦ੍ਰ** : "ਬਾਹ ਗਹੀ ਤਤਕਾਲ ਦਿਜਿੰਦ੍ਰਹਿ ।" (ਮਾਧਾਤ, 110-4)

**ਦਿਜ਼ੇਸ** : (ਬ੍ਰਹਮਾ). "ਕੋਊ ਦਿਜ਼ੇਸ਼ ਕੋ ਮਾਨਤ ਹੈ***।" (ਸਵੈਯੇ 33, 16-1)
**ਦਿੱਤਜ** : (ਦੈਂਤ, ਰਾਖਸ). "ਦਿੱਤਜ ਅਦਿਤਜਨ ਬੈਰ ਬਢਾਵਾ।" (ਚਰਿਤ੍ਰ 405, 98)
**ਦਿਤਯਾਦਿਤ** : (ਦੈਂਤ ਅਤੇ ਦੇਵਤਾ).
"ਦਿਤਯਾਦਿਤ ਗਾਢੇ ਦੁਹੂੰ ਓਰ ਗਾਜੇ।" (ਚਰਿਤ੍ਰ 120, 2; ਕੱਛਾਵ, 5-2)
**ਦਿਤਿ** : (ਦਕਸ਼ ਦੀ ਪੁਤ੍ਰੀ). ਕੱਸਪ ਦੀ ਇਸਤ੍ਰੀ ਜਿਸ ਤੋਂ ਦੈਂਤ ਉਤਪੰਨ ਹੋਏ).
"ਜਨ ਦਿਤਿ ਗ੍ਰਹ ਰਵਿ ਸਸਿ ਦੋਊ ਸੋਹੈ।" (ਰਾਮਾਵ, 165, 4)
**ਦਿਨਮਨਿ** : (ਸੂਰਜ). "ਦਿਨ ਮਨਿ ਚੜ੍ਯੋ ਰੈਨਿ ਮਿਟਿ ਗਈ।" (ਚਰਿਤ੍ਰ 405, 36-2)
"**ਦਿਨ ਰਾਜ** : ਮਨ ਯੋਂ ਉਪਜੀ ਉਪਮਾ ਰਿਤ ਪਾਵਸ ਅਭ੍ਰਨ ਮੈ ਦਿਨਰਾਜ ਫਬੈ।"
(ਕ੍ਰਿਸ਼ਨਾਵ, 1161; ਅਕਾਲਉ, 253-3)
**ਦਿਨਾਂਤ** : (ਚੰਦ੍ਰਮਾ). "ਧਰ ਹੋਂ ਦਿਨਾਂਤਵਤਾਰ।" (ਚੰਦ੍ਰਮਾਵ, 8-3)
**ਦਿਰਬਪਾਲ** : (ਕੁਬੇਰ). "ਚਿਤੰ ਤਾਸ ਚੀਨੋ ਸਹੀ ਦਿਰਬਪਾਲੰ।" (ਅਜਰਾਜਾ, 67-3)
**ਦਿਲ** : "ਦਿਲ ਵਿਚ ਰੋਹ ਬਢਾਇਕੈ ਮਾਰਿ ਮਾਰਿ ਪੁਕਾਰੈ।" (ਚੰਡੀਵਾ, 9-5)
**ਦਿਲਵਾਲੀ** : (ਦਿੱਲੀਵਾਸੀ).
"ਦਿਲ ਕੇ ਦਿਲਵਾਲੀ ਤੇਰੀ ਆਗਯਾ ਮੇ ਚਲਤ ਹੈ।" (ਅਕਾਲਉ, 255-3)
**ਦਿਲਵਾਲੀ ਰਾਇ** : "ਤਹ ਇਕ ਹੁਤੋ ਰਾਇ ਦਿਲਵਾਲੀ।" (ਚਰਿਤ੍ਰ 291, 3-1)
**ਦਿਲਾਵਰ ਖ਼ਾਂ** : (1) ਔਰੰਗਜ਼ੇਬ ਬਾਦਸ਼ਾਹ ਦਾ ਇਕ ਪੰਜ ਹਜ਼ਾਰੀ ਫ਼ੌਜਦਾਰ ਜੋ ਪਹਾੜੀ ਰਾਜਿਆਂ ਨੂੰ ਸੋਧਣ ਗਿਆ. ਏਸ ਨੇ ਆਪਣਾ ਬੇਟਾ ਦਸਮੇਸ਼ ਵੱਲ ਭੇਜਿਆ ਜੋ ਖ਼ਾਲਸੇ ਦੇ ਮਾਰੇ ਬਕਾਰੇ ਤੋਂ ਘਬਰਾ ਕੇ ਭੱਜ ਗਿਆ.
"ਤਬ ਲੌ ਖ਼ਾਨ ਦਿਲਾਵਰ ਆਏ। ਪੂਤ ਆਪਨ ਹਮ ਓਰ ਪਠਾਏ। ਕਰੇ ਸੂਰਮਾ ਸੀਤ ਪਿੰਗੰ ਪ੍ਰਮਾਨੰ। ਭਜੇ ਖ਼ਾਨ ਖ਼ੂਨੀ ਬਿਤਾ ਸ਼ਸਤ੍ਰ ਝਾਰੇ।" (ਬਚਿਤ੍ਰ, ਅ. 10, 5)
(2) "ਮਚਯੋ ਰਨ ਦਾਰਨ ਦਿਲਾਵਰ ਦਲੇਲਖਾਂ ਸਿਚਾਢਨ ਕੀ ਭਾਂਤਿ ਰਨ ਭੂਮ ਝਟ ਪਟੀ ਸੀ।" (ਕ੍ਰਿਸ਼ਨਾਵ, 1608-1)

**ਦਿੱਲੀ** : ਜਨਮਾ ਦੇ ਕਿਨਾਰੇ ਪੁਰਾਣਾ ਸ਼ਹਿਰ. ਇਸ ਦੇ ਇਹ ਪ੍ਰਸਿੱਧ ਨਾਉਂ ਹਨ :—
(1) ਹਸਤਪੁਰ, (2) ਦਿੱਲੀ, (3) ਪਾਂਡਵ ਨਗਰ, (4) ਯੋਗਨਿਪੁਰ.
ਦਿੱਲੀ ਸਜ ਸਭ ਹੀ ਦਲ ਆਏ। (ਕ੍ਰਿਸ਼ਨਾਵ, 2312-1)
"ਏਕ ਜਾਟ ਦਿੱਲੀ ਮਹਿ ਰਹੈ।" (ਚਰਿਤ੍ਰ 45, 1)
"ਜਬ ਰਾਨੀ ਦਿੱਲੀ ਮੌ ਗਈ।" (ਚਰਿਤ੍ਰ 195, 10)
"ਤਾਂਹਿ ਬ੍ਰਿਛ ਮਹਿ ਡਾਰਿ ਆਪੁ ਦਿੱਲੀ ਗਯੋ।" (ਚਰਿਤ੍ਰ 222,16)
"ਬਹੁਰੌ ਸ਼ਹਰ ਦਿੱਲੀ ਮਹਿ ਗਈ।" (ਚਰਿਤ੍ਰ 278, 6)
"ਤਿਨ ਦੇਖਾ ਦਿੱਲੀ ਕੋ ਏਸ਼ਾ।" (ਚਰਿਤ੍ਰ 390, 3)
**ਦਿਲੀਸ** : (ਦਿੱਲੀ ਦੇ ਬਾਦਸ਼ਾਹ).
"ਅਬ ਲੌ ਸਦਨ ਕੇ ਦਿਲੀਸ ਕੇ ਦ੍ਰਿਗਨ ਬਿਲੋਕੇ ਨਾਹਿ।" (ਚਰਿਤ੍ਰ 135, 13)

**ਦਿਲੀ ਕੋ ਏਸ** : (ਅਕਬਰ).
'ਤਿਨ ਦੇਖਾ ਦਿਲੀ ਕੋ ਏਸਾ ।" (ਚਰਿਤ੍ਰ 390, 3-1)
**ਦਿਲੀਪ** : (ਦੇਖੋ ਦਲੀਪ).
(ਸੂਰਜਵੰਸੀ ਰਘੁ ਦਾ ਪਿਤਾ) ।
"ਭਯੋ ਦਲੀਪ ਜਗਤ ਕੋ ਰਾਜਾ ।" (ਦਲੀਪ, 121-3)
"ਹਕਾਯਤ ਸ਼ੁਨੀਦੇਮ ਰਾਜਹ ਦਲੀਪ ।" (ਹਕਾਜਤ 5, 1)
**ਦਿਲੀਪ ਸਿੰਘ** : "ਜਬ ਦਿਲੀਪ ਸਿੰਘ ਨੈਨ ਨਿਹਾਰਾ ।" (ਚਰਿਤ੍ਰ 264, 40-3)
"ਸਿੰਘ ਦਿਲੀਪ ਸੁਧਾਰਿ ਬਸਤ੍ਰ ਬੈਠੇ ਜਹਾਂ ।
ਲੋਕੰਜਨ ਦ੍ਰਿਗ ਡਾਰ ਜਾਤ ਭੀ ਤ੍ਰਿਯ ਤਹਾਂ ।" (ਚਰਿਤ੍ਰ 264, 20-2)
**ਦਿਵ** : (ਸ੍ਵਰਗ).
"ਮਾਨਹੁ ਪ੍ਰਾਨ ਚਲਯੋ ਦਿਵ, ਆਨਨ ਕਾਜ ਵਿਦਾ ਬ੍ਰਿਜਰਾਜ ਪੈ ਆਯੋ ।"
(ਕ੍ਰਿਸ਼ਨਾਵ, 1701-2)
**ਦਿਵਰਾਜ** : (ਇੰਦ੍ਰ). "ਦੇਵਨ ਜੁਤ ਦਿਵਰਾਜ ਡਰਾਨਾ ।" (ਚੰਡੀਚ, 2, 80-4)
"ਦਿਵਰਾਜ ਭ੍ਰਮਯੋ ਸ਼ਿਵ ਧਯਾਨ ਡਿਗਯੋ" (ਰਾਮਾਵ, 611-4)
**ਦਿਵਾਰਦਨ** : (ਦੈਤਯ). "ਕਰ ਰੋਸ ਦਿਵਾਰਨਦਨ ਧਾਇ ਪਰੇ ।" (ਰਾਮਾਵ, 608-2)
**ਦਿਵਾਰਿ** : (ਦੈਤਯ).
"ਲਖ ਦੇਵ ਦਿਵਾਰਿ ਸਭੈ ਥਹਰੇ ।" (ਨਰਸਿੰਘਾਵ, 9-1)
**ਦਿਵਾਰੰ** : (ਦੇਤਯ). "ਦੇਵ ਦਿਵਾਰੰ ਲਖ ਲੋਭੰ ।" (ਰਾਮਾਵ, 601-4)
**ਦਿਵਾਲਾ** : (ਦੇਵ ਮੰਦਿਰ). "ਜਗੰਨਾਥ ਕੋ ਨਿਰਖ ਦਿਵਾਲਾ ।" (ਚਰਿਤ੍ਰ 361, 3)
**ਦਿਵੋਦਾਸ** : (1) ਹਰਿਵੰਸ ਅਨੁਸਾਰ. ਵਧ੍ਰਯ੍ਸ਼ ਦਾ ਪੁਤ੍ਰ.
(2) ਮਹਾਭਾਰਤ ਅਨੁਸਾਰ. ਭੀਮਾਰਥ ਦਾ ਪੁਤ੍ਰ. ਚੰਦ੍ਰਵੰਸ਼ੀ ਰਾਜਾ.
(3) ਰਿਗਵੇਦ ਅਨੁਸਾਰ. ਇਕ ਪਵਿਤ੍ਰ ਆਤਮਾ ਰਾਜਾ. ਇਸ ਲਈ ਇੰਦ੍ਰ ਨੇ ਸੰਬਰ ਦੈਂਤ ਦੀਆਂ ਇਕ ਸੌ ਲੜਕੀਆਂ ਨਾਸ਼ ਕੀਤੀਆਂ.
**ਦੀਨ ਸ਼ਾਹ** : (ਸ੍ਰੀ ਗੁਰੂ ਨਾਨਕ ਦੇਵ).
"ਦੀਨ ਸ਼ਾਹ ਇਨੋਕੋ ਪਹਿਚਾਨੋ ।" (ਬਚਿਤ੍ਰ, ਅ. 13, 9)
**ਦੀਨ ਦਯਾਲ** : (1) (ਕਰਤਾਰ). "ਦੀਨ ਦਿਆਲ ਗਰੀਬ ਨਿਵਾਜਾ ।"
(ਬਚਿਤ੍ਰ, ਅ. 2, 1)
(2) ਚਾਦਨ ਦੇਸ ਦੇ ਚਾਂਦਪੁਰ ਗਾਂਉ ਦਾ ਇਕ ਬ੍ਰਾਹਮਣ.
"ਬਿਪ੍ਰ ਏਕ ਤਿੱਹ ਠਾਂ ਰਹੈ ਦੀਨ ਦਯਾਲ ਤਿੱਹ ਨਾਉਂ ।"
(ਚਰਿਤ੍ਰ 94, 1)
**ਦੀਨਾ ਬੇਗ** : ਸ਼ਾਹੀ ਸੈਨਾ ਦਾ ਪੰਜਹਜ਼ਾਰੀ ਸਰਦਾਰ ਜੋ ਕਲਗੀਧਰ ਜੀ ਨਾਲ ਜੰਗ ਕਰਨ ਲਈ ਸੂਬਾ ਸਰਹੰਦ ਦਾ ਭੇਜਿਆ ਆਇਆ, ਜੰਗ ਵਿਚ ਘਾਇਲ ਹੋ ਕੇ ਭੱਜ ਗਿਆ.

**ਦੀਪ** : (1) (ਟਾਪੂ). "ਦੀਪ ਦਾਨ ਤਰੁਨੀ ਤਿਨ ਕੀਨਾ ।" (ਚਰਿਤ੍ਰ 403, 7)
(2) (ਦੀਵਾ). "ਦੀਪ ਜਰਜੋ ਧੌਲਰ ਜਬ ਸਹਿਯਹੁ ।" (ਚਰਿਤ੍ਰ 328, 4-3)
**ਦੀਪਕਲਾ** : "ਦੀਪਕਲਾ ਨਾਮਾ ਹੁਤੀ ਦੁਹਿਤਾ ਰਾਜ ਕੁਮਾਰਿ ।" (ਚਰਿਤ੍ਰ 90, 3)
**ਦੀਜਾ** : (ਦੀਵਾ, ਲੈਂਪ). "ਪਤੰਗ ਜਿਉਂ ਟੂਟ ਪਰੇ ਅਵਿਲੋਕ ਦੀਯਾ ।"
(ਕ੍ਰਿਸ਼ਨਾਵ, )
"ਦੀਯਾ ਬੁਝਾਇ ਤ੍ਰਿਯ ਰੋਜ ਬੁਲਾਵੈ ।" (ਚਰਿਤ੍ਰ 311, 14-3)
**ਦੀਰਘ ਕਾਇ** : (ਵੱਡੇ ਸਰੀਰ ਵਾਲਾ ਦੈਂਤ ਇਸ ਨੂੰ ਸੂਰਜ ਨੇ ਮਾਰਿਆ).
"ਦੀਰਘ ਕਾਇ ਐਸੋ ਰਿਪੁ ਭਯੋ ।" (ਸੂਰਜਾਵ, 8-3)
**ਦੀਰਘ ਦਾੜ੍ਹ** : (ਦੇਖੋ ਅਤਿ ਕਾਇ)
"ਦੀਰਘ ਦਾੜ੍ਹ ਦਾਨਵ ਚੜ੍ਹਿ ਆਯੋ ।" (ਚਰਿਤ੍ਰ 405, 3-2)
**ਦੀਵਟ** : (ਦੀਵੇ, ਮਸਾਲਾਂ).
"ਜਾਰ ਦੀਵਟੈਂ ਤਸਕਰ ਧਾਏ ।" (ਚਰਿਤ੍ਰ 186, 2-3)
**ਦੁਆਪੁਰ** : (ਤੀਸਰਾ ਜੁਗ). "ਦੁਆਪਰ ਸੇ ਬਡਕੀਨ ਅਖਰਿ ।" (ਗਿਆਨ, 2124)
**ਦੁਆਰਕਾ** : (ਸ੍ਰੀ ਕ੍ਰਿਸ਼ਣ ਦੀ ਰਾਜਧਾਨੀ).
"ਦੁਆਰਕਾ ਜੈਸੇ ਰਚੀ ਪ੍ਰਭ ਜੂ ਤੁਮ, ਮੋ ਪੁਰ ਤੈਸੇ ਰਚੋ ਸੁ ਸੁਨਾਯੋ ।"
(ਕ੍ਰਿਸ਼ਨਾਵ, 2097)
**ਦੁਆਰਾਵਤੀ** : (ਦ੍ਵਾਰਾਵਤੀ). ਬਹੁਤ ਦਰਵੱਜਿਆਂ ਵਾਲੀ ਨਗਰੀ. ਬੰਬਈ ਹਾਤੇ ਕਾਠੀਆਵਾੜ ਬੜੌਦਾ ਰਾਜ ਅੰਦਰ ਸਮੁਦ੍ਰ ਕਿਨਾਰੇ ਇਕ ਪੁਰੀ. ਇਸ ਦੀ ਗਿਣਤੀ ਹਿੰਦੂਆਂ ਦੀ ਸੱਤ ਪੁਰੀਆਂ ਵਿਚ ਹੈ. ਇਹ ਬਹੁਤ ਚਿਰ ਤੀਕ ਯਾਦਵਾਂ ਦੀ ਰਾਜਧਾਨੀ ਰਹੀ.
"ਦੁਆਰਾਵਤੀ ਹੂੰ ਕਉ ਸਜਾਮ ਭਨੈ ਜਦੁਰਾਇ ਭਲੀ ਬਿਧ ਬਿਉਤ ਬਨਾਯੋ ।"
(ਕ੍ਰਿਸ਼ਨਾਵ, 1962-4)

**ਦੁਸ਼ਟ ਸਿੰਘ** : (ਸਰਬ ਸਿੰਘ ਰਾਜਾ ਦਾ ਭਾਈ).
"ਦੁਸ਼ਟ ਸਿੰਘ ਤਾਂਕੋ ਭ੍ਰਾਤਾ ਭਨਿ ।" (ਚਰਿਤ੍ਰ 396, 2-1)
**ਦੁਸ਼ਟ ਦਮਨ** : (ਦੁਸ਼ਟਾਂ ਨੂੰ ਮਾਰਨ ਵਾਲਾ).
"ਰਤਨਮਾਲ ਅਤੇ ਗੁਰਪ੍ਰਤਾਪ ਸੂਰਜ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਉਹ ਰੂਪ, ਜੋ ਹੇਮਕੁੰਟ ਤੇ ਤਪ ਸਾਧਨ ਕਰ ਰਿਹਾ ਸੀ.
ਤਪਨ ਤਪੋ ਨਿਤ ਉਗ੍ਰ ਤੇਜ ਹ੍ਵੈ, ਦੁਸ਼ਟ ਦਮਨ ਨਿਜ ਨਾਮ ਧਰਾਇ ।"
(ਗੁਰਪ੍ਰਤਾਪ ਸੂਰਜ)
**ਦੁਸਾਸਨ/ਦੁਹਸਾਸਨ** : ਕੁਰਵੰਸ਼ੀ ਰਾਜਾ ਧ੍ਰਿਤਰਾਸ਼ਟਰ ਦਾ ਪੁਤ੍ਰ ਅਤੇ ਦੁਰਯੋਧਨ ਦਾ ਛੋਟਾ ਭਾਈ. ਜੋ ਦ੍ਰੋਪਦੀ ਨੂੰ ਰਣਵਾਸ ਵਿਚੋਂ ਕੇਸ਼ਾਂ ਤੋਂ ਫੜ ਕੇ ਸਭਾ ਵਿਚ ਲਿਆਇਆ ਸੀ ਅਤੇ ਭੀਮ ਸੈਨ ਦੇ ਹੱਥੋਂ ਮਾਰਿਆ ਗਿਆ ਸੀ.

"ਹੋ ! ਦੋਨ੍ਰਜ ਕ੍ਰਿਪਾ ਦੁਸਾਸਨ ਕੋ ਸਜੋਦਨ ਹਰਯੋ ।"
(ਚਰਿਤ੍ਰ 137, 33-4)

**ਦੁਹਿਤਾ** : (ਲੜਕੀ). "ਦੁਹਿਤਾ ਸਹਿਤ ਅਤਿਥ ਕੇ ਭੇਸਾ ।" (ਚਰਿਤ੍ਰ 297, 95)

**ਦੁੱਖਰੀ** : (ਦੁੱਖ ਮਿਟਾਉਣ ਵਾਲੀ).
"ਸਾਵਜਾ ਸੰਭਿਰੀ ਸਿੰਧੁਲਾ ਦੁੱਖਰੀ ।" (ਪਾਰਸ, 63-3)

**ਦੁਗਾਨਾ** : (ਨਮਾਜ਼ ਵੇਲੇ ਦੋ ਹਕਾਤਾਂ ਦਾ ਪਾਠ).
"ਜਹਾਂ ਨਮਾਜੀ ਪੜ੍ਹਤ ਦੁਗਾਨਾ ।" (ਚਰਿਤ੍ਰ 323, 8-4)

**ਦੁਤਰੰਗੀ** : (ਦਰੁਤਰੰਘੀ=ਬਿਜਲੀ).
"ਘਨਮੇ ਚਮਕੈ ਦੁਤਰੰਗੀ ।" (ਕ੍ਰਿਸ਼ਨਾਵ, )

**ਦੁਧਰੀ** : (ਦੂਧਰੀ). (ਦੇਖੋ ਦੂਧਰੀ, ਗਊ).

**ਦੁਬੀਰ** (ਮਾਹੀਗੀਰ, ਦੁਧੀਰਯ).
"ਅਵਿਲੋਕ ਦੁਧੀਰਯ ਏਕ ਤਹਾਂ ।" (ਰੁਦ੍ਰਾਵ-ਦਤਾਵ, 366-3)

**ਦੁਬਹੀਆ** : (ਦੋ ਬਾਹਾਂ ਵਾਲਾ=ਆਦਮੀ).
"ਗਹਿ ਗਹਿ ਪਾਨਿ ਕ੍ਰਿਪਾਣ ਦੁਬਹੀਆ ਰਣ ਭਿਰੇ ।" (ਸੂਰਜਾਵ, 10-1)

**ਦੁਰਗ** : 1. ਇਕ ਦੈਂਤ, ਜੋ ਦੁਰਗਾ ਨੇ ਮਾਰਿਆ 2. ਕਿਲ੍ਹਾ
"ਦੁਰਯੋ ਜਾਇ ਦੁਰਗੰ ।" (ਗਿਆਨ, 282-3)

**ਦੁਰਗਸ਼ਾਹ** : (ਮਹਾਰਾਣੀ ਦੁਰਗਾ).
"ਲੈ ਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ ।" (ਚੰਡੀਵ, 52)
"ਹਿਕ ਦਿਹਾੜੇ ਨਾਵਣ ਆਈ ਦੁਰਗਸ਼ਾਹ ।" (ਚੰਡੀਵ, 4)

**ਦੁਰਗਦੱਤ** : "ਦੁਰਗਦੱਤ, ਰਾਜਾ ਬਸਿ ਭਯੋ ।" (ਚਰਿਤ੍ਰ 148, 1)
"ਦੁਰਗਦੱਤ ਫਲ ਅਮਰ ਜਬੈ ਨ੍ਰਿਪ ਕਰ ਪਰਯੋ ।" (ਚਰਿਤ੍ਰ 209, 29)

**ਦੁਰਗਦਾਸ** : ਦੁਰਗਦਾਸ ਸੁਨਿ ਗਤਿ ਤਿਸੈ ਰਾਖਯੋ ਕੋਟਿ ਦਿਲਾਜ ।"
(ਚਰਿਤ੍ਰ 195, 7)

**ਦੁਰਗਾ** : (ਦੁਰਗਦੈਂਤ ਦੇ ਮਰਨ ਕਰਕੇ ਇਹ ਨਾਉਂ ਪਿਆ).
"ਇਤਿ ਮਹਖਾਸਰ ਦੈਂਤ ਮਾਰੇ ਦੁਰਗਾ ਆਇਆ ।" (ਚੰਡੀਵ, 20)
"ਦੁਰਗਾ ਬੈਣ ਸੁਣੰਦੀ ਹੱਸੀ ਹੜ ਹੜਾਇ ।" (ਚੰਡੀਵਾ, 5)

**ਦੁਰਜਨ ਸਿੰਘ** : "ਦੁਰਜਨ ਸਿੰਘ ਰਾਵ ਇਕ ਭਾਰੀ ।" (ਚਰਿਤ੍ਰ 111, 1)

**ਦੁਰਜੋਧਨ** : (ਦੁਰਯੋਧਨ). ਗਾਂਧਾਰੀ ਦੇ ਉਦਰ ਤੋਂ ਧ੍ਰਿਤਰਾਸ਼ਟਰ ਦਾ ਵੱਡਾ ਪੁਤ੍ਰ. ਪਾਂਡਵਾਂ ਦਾ ਭਾਰੀ ਵੈਰੀ.
"ਏਕ ਨਿਦਾਨ ਕਰੈ ਰਨ ਮੈ ਕਿਧੋਂ ਪਾਰਥਹੀ ਕਿ ਦੁਜੋਧਨ ਹ੍ਵੈ ਹੈ ।"
(ਚਰਿਤ੍ਰ 173, 28-4)
"...ਦੁਜੋਧਨ ਸੇ ਮਾਨਧਾਰੀ ਭੋਗ ਭੋਗ ਭੂਮ ਅੰਤ ਭੂਮ ਮੈ ਮਿਲਤ ਹੈ ।"
(ਅਕਾਲਉ, 78-4)

**ਦੁਰਦ** : (ਹਾਥੀ).
"ਮੱਤ ਦੁਰਦ ਜਿਉਂ ਸਿੰਘ ਪੈ ਆਵਤ ਕੋਪ ਬਢਾਇ।" (ਕ੍ਰਿਸ਼ਨਾਵ, 1364-4)

**ਦੁਰਬਾਸਾ** : ਇਕ ਵੱਡਾ ਕ੍ਰੋਧੀ ਰਿਖੀ. ਅਤ੍ਰੀ ਅਤੇ ਅਨਸੂਯਾ ਦਾ ਪੁਤ੍ਰ.
"ਦੁਰਬਾਸਾ ਸਬੈ ਕਸਪ ਤੇ ਆਦ ਲੈ ਕੈ।" (ਰਾਮਾਵ, 696-4)

**ਦੁਰਾਨੀ** : ਸੱਦੋਜ਼ਈ ਪਠਾਨ ਦੁਰਾਨੀ ਸਦਾਉਂਦੇ ਹਨ.

**ਦੂਖਣ/ਦੂਖਨ** : (ਦੂਸਣ) ਰਾਵਣ ਦਾ ਭਾਈ ਜੋ ਖਰ ਦੇ ਨਾਲ ਪੰਚਵਟੀ ਵਿਚ ਰਹਿੰਦਾ ਸੀ. ਸੂਪਨਖਾ ਦਾ ਨੱਕ ਕੰਨ ਵੱਢਣ ਪਿੱਛੋਂ ਇਹ ਸ੍ਰੀ ਰਾਮਚੰਦ੍ਰ ਦੇ ਹੱਥੋਂ ਮਾਰਿਆ ਗਿਆ.
"ਦੂਖਣ ਅਉ ਖਰਦਈਤ ਪਠਾਏ।" (ਰਾਮਾਵ, 337, 4)

**ਦੂਣ** : (ਪਹਾੜਾਂ ਨਾਲ ਘਿਰੀ ਪੱਧਰ ਧਰਤੀ).
"ਗੰਗ ਜਮਨ ਭੀਤਰ ਬਸੈ ਕੈਲਾਖਰ ਕੀ ਦੂਨ।" (ਚਰਿਤ੍ਰ 25, 1-1)

**ਦੂਤਮਤੀ** : "ਦੂਤਮਤੀ ਦਾਸੀ ਹੁਤੀ ਤਬਹੀ ਲਈ ਬੁਲਾਇ।" (ਚਰਿਤ੍ਰ 209, 18)

**ਦੂਤੀ** : (1) (ਪ੍ਰੇਮੀ ਦਾ ਸੰਦੇਸ ਪਹੁਚਾਉਣ ਵਾਲੀ ਇਸਤ੍ਰੀ).
"ਤਬ ਦੂਤੀ ਇਹ ਬਾਤ ਬਨਾਈ।" (ਚਰਿਤ੍ਰ 397, 5-4)
(2) "ਪੂਛਨ ਤਵਨ ਦੂਤਿਯਹਿ ਲਾਗਯੋ।" (ਚਰਿਤ੍ਰ 198, 1-1)

**ਦੂਧਰੀ** : (ਦੇਖੋ ਗਊ).

**ਦੂਲਹਿ ਦੇਈ** : "ਇਤ ਦਿਸਿ ਦੂਲਹ ਦੇਈ ਕੁਮਾਰੀ।" (ਚਰਿਤ੍ਰ 405, 41)

**ਦੂਲਹੀ/ਦੂਲੋ** : ਲਾੜੀ=ਬਿਆਹੁਲੀ; ਲਾੜਾ=ਬਿਆਂਹਦੜ.
"ਬੈਠੇ ਤਬੈ ਦੋਊ ਦੂਲੋ ਦੂਲਹੀ ਸੁਹਾਵਤੀ।" (ਕ੍ਰਿਸ਼ਨਾਵ.)

**ਦੇਸਤਲੱਟੀ** : (ਮੁਲਕ ਵਿਚ ਬੇਚੈਨੀ).
"ਦੇਸਤ ਲਟੀ ਬਸਨ ਨ ਦੇਵਹਿ।" (ਚਰਿਤ੍ਰ 207, 3-3)

**ਦੇਸੀ** : (ਇਸ਼ਾਰਾ, ਸੈਨਤ).
"ਤੁਹਿ ਦੇਖਤ ਦੇਸੀ ਉਹਿ ਦਈ।" (ਚਰਿਤ੍ਰ 148, 7-3)

**ਦੇਸੇਸ** : (ਰਾਜਾ).
"ਇਹ ਦੇਸੇਸ ਨਯਾਯ ਨਹਿ ਕਰਯੋ।" (ਚਰਿਤ੍ਰ 104, 6-4)

**ਦੇਹਰਾ** : (ਦੇਵ ਮੰਦਿਰ).
"ਦੇਹਰਾ ਮਸੀਤ ਸੋਈ***।" (ਅਕਾਲਉ, 86-1)

**ਦੇਗ, ਤੇਗ** : "ਦੇਗ਼ ਤੇਗ਼ ਜਗ ਮੈ ਦੋਊ ਚਲੈ।" (ਕ੍ਰਿਸ਼ਨਾਵ, 436-3)

**ਦੇਬਿੱਦਤ** : "ਦੇਬਿੱਦਤ ਰਾਨਿਯਹਿ ਨਿਹਾਰਯੋ।" (ਚਰਿਤ੍ਰ 131, 3)

**ਦੇਵ** : (1) (ਦੇਵਤੇ) "ਦੇਵ ਅਦੇਵ ਮਿਲਤ ਸਭ ਭਏ।" (ਚਰਿਤ੍ਰ 123, 1)
(2) (ਰਾਖਸ) "ਮਾਰਿ ਦੇਵ ਜਾਂਕੌ ਰਨ ਜਾਵੇ।
ਪੜਿ ਸੰਜੀਵਨਿ ਤਾਂਹਿ ਜਿਯਾਵੈ।" (ਚਰਿਤ੍ਰ 321, 1-3)

**ਦੇਵ ਸੁਤਾ** : (ਦੇਵਤਾ ਦੀ ਬੇਟੀ).

"ਅਘਟ ਸਿੰਘ ਤਿਹ ਠਾਕੋ ਰਾਜਾ ।
ਜਾ ਸਮ ਔਰ ਨਾ ਬਿਧਨਾ ਸਾਜਾ ।
ਕਹਤ ਦੈਤਜਾ ਹਮ ਹੀ ਬਰ ਹੈ । ਦੇਵ ਸੁਤਾ ਭਾਖੈ ਹਮ ਕਰਿ ਹੈ ।"

(ਚਰਿਤ੍ਰ 256, 22)

**ਦੇਵਕੀ** : ਉਗ੍ਰਸੈਨ ਦੀ ਭਤੀਜੀ, ਜੋ ਇਸ ਨੇ ਬੇਟੀ ਕਰਕੇ ਪਾਲੀ. ਸ੍ਰੀ ਕ੍ਰਿਸ਼ਨ ਦੀ ਮਾਤਾ.
"ਦੇਵਕੀ ਬਾਲਕ ਜਾਨ ਤਿਨੈ ਕਬਿ ਸਯਾਮ ਕਹੈ ਉਠ ਕੰਠ ਲਗਾਏ ।"

(ਕ੍ਰਿਸ਼ਨਾਵ, 2432)

"ਉਗ੍ਰਸੈਨ ਕੀ ਕੰਨਿਕਾ ਨਾਮ ਦੇਵਕੀ ਤਾਸ ।
ਸੋਮਵਾਰ ਦਿਨ ਜਠਰ ਤੇ ਕੀਨੋ ਤਾਹਿ ਪ੍ਰਕਾਸ਼ ।" (ਕ੍ਰਿਸ਼ਨਾਵ, 16-1)

**ਦੇਵਕੀ ਸੁਤ/ਦੇਵਕੀ ਤਨੈਯਾ/ਦੇਵਕੀ ਨੰਦਨ/ਦੇਵਕੀ ਬਾਲ/ਦੇਵਕੀ ਲਾਲ** :
"ਦੇਵਕੀ ਤਨੈਯਾ ਕਹੋ, ਮੁਸਲੀ ਕੇ ਭੈਯਾ ਕਹੋ,
ਰਾਧਾ ਕੇ ਰਸੈਯਾ ਕਹੋ, ਮੁਰਕੈ ਮਰੈਯਾ ਹੈ ।" (ਸਫੋਟਕ, 25-1)
"ਦੇਵਕੀ ਬਾਲਕ ਜਾਨ ਤਿਨੈ ਕਬਿ ਸਯਾਮ ਕਹੈ ਉਠ ਕੰਠ ਲਗਾਏ ।"

(ਕ੍ਰਿਸ਼ਨਾਵ, 2432)

"ਪਾਇ ਪਰੈ ਤਹਿ ਕੈ ਬਹੁਰੋ ਉਠ ਦੇਵਕੀ ਲਾਲ ਪਰਾਕ੍ਰਮ ਦੀਨੀ ।"

(ਕ੍ਰਿਸ਼ਨਾਵ, 997-2)

[ਨੋਟ : ਇਹ ਸਭ ਨਾਮ ਸ੍ਰੀ ਕ੍ਰਿਸ਼ਨ ਦੇ ਜਾਣੋ.]

**ਦੇਵ ਛਤ੍ਰ** : "ਯੂਨਾ ਸ਼ਹਰ ਰੂਮ ਮੈਂ ਜਹਾਂ । ਦੇਵ ਛਤ੍ਰ ਰਾਜਾ ਇਕ ਤਹਾਂ ।"

(ਚਰਿਤ੍ਰ 288, 1)

**ਦੇਵ ਜਾਨਿ/ਦੇਵ ਜਾਨੀ** : (ਦੇਵਬਨੀ). ਸੁਰਕਾਚਾਰਯ ਦੀ ਪੁਤ੍ਰੀ, ਰਾਜਾ ਯਯਾਤਿ ਦੀ ਰਾਣੀ.
"ਕਿਧੌਂ ਦੇਵਜਾਨੀ ਕਿਧੌਂ ਮੈਨਜਾਈ ।" (ਚਰਿਤ੍ਰ 20, 5-2)
"ਸੁਕ੍ਰਾਚਾਰਜ ਦਾਨਵ ਕੋ ਗੁਰ ।
ਦੇਵਜਾਨਿ ਇਕ ਸੁਤਾ ਤਵਨ ਕੀ ।" (ਚਰਿਤ੍ਰ 321, 2-1)

**ਦੇਵਤਰੁ** : (ਦੇਵ ਵ੍ਰਿਕ-ਦੇਵਦਾਰੁ).

**ਦੇਵਤੇਸ** : (ਇੰਦ੍ਰ). ਦੇਵਤੇਸ ਜਬ ਰੁਦ੍ਰ ਨਿਹਾਰਯੋ ।
ਮਹਾਂ ਕੋਪ ਕਰਿ ਬਜ੍ਰ ਪ੍ਰਹਾਰਯੋ । (ਚਰਿਤ੍ਰ 120, 2)
"ਦੇਵਤੇਸ ਸਹੰਸ੍ਰ ਭੇ ਭਗ ਜਾਸਿ ਪਾਇ ਅਨੇਕ ।" (ਪਾਰਸ, 82-4)

**ਦੇਵ ਦੋਖੀ** : (ਕੁੰਭਕਰਣ, ਕੁੰਭਕਾਨ੍ਹ). "ਉਠਯੋ ਦੇਵਦੋਖੀ ਗਦਾ ਲੀਸ ਪਾਨੰ ।"

(ਰਾਮਾਵ, 416-4)

**ਦੇਵਮੰਦਲ** : (ਸੁਰਗ). "ਬਿਹਾਰ ਦੇਵ ਮੰਡਲੰ ਕਟੰਤ ਖੱਗ ਧਾਰਯੰ ।" (ਰਾਮਾਵ, 311-4)

**ਦੇਵ ਰਾਇ/ਦੇਵਰਾਜ** : (1) (ਇੰਦ੍ਰ-ਸੁਰਪਤਿ). ਦੇਵ ਰਾਇ ਜੀਅ ਮੋ ਭਲ ਮਾਨਾ ।"

(ਰਹੰਤ, 18-1)

"ਦੇਵਰਾਜ ਗ੍ਰਿਹ ਕੋ ਮਗਲੀਨੋ ।" (ਚਰਿਤ੍ਰ 117, 1)

(2) ਦੇਵਰਾਜ ਕੋ ਰਾਜ ਛਿਨਾਵਾ ।" (ਚੰਡੀ ਚਰਿਤ੍ਰ, 44)

**ਦੇਵਰਾਨ** : "ਦੇਵਰਾਨ ਹੰਡੂਰ ਕੋ ਰਾਜਾ ਏਕ ਰਹੈ ।" (ਚਰਿਤ੍ਰ 194, 1-1)

**ਦੇਵਲ** : (ਦੇਵ ਮੰਦਿਰ).
"ਇਨ ਪਥ ਸ਼ਿਵ ਦੇਵਲ ਕੋ ਲਯੋ ।" (ਚਰਿਤ੍ਰ 367, 26-2)

**ਦੇਵ ਲੋਕ** : (1) ਇੰਦ੍ਰ ਦਾ ਨਿਵਾਸ ਸਥਾਨ. (2) ਸੱਚਖੰਡ.
"ਜਬ ਹਮ ਧਰਮ ਕਰਮ ਮੋ ਆਏ । ਦੇਵਲੋਕ ਤਬ ਪਿਤਾ ਸਿਧਾਏ ।"
(ਬਚਿਤ੍ਰ, ਅ. 7, 3-4)

**ਦੇਵ ਲੋਗ** : "ਦੇਵ ਲੋਗ ਲਉ ਸੁਨੀ ਪੁਕਾਰਾ ।" (ਚੰਡੀ ਚਰਿਤ੍ਰ, 80)

**ਦੇਵਾਂਤਕ** : "ਨਾਗੜ ਦੀ ਨਾਰਾਂਤਕ ਗਿਰਤ ਦਾਗੜ ਦੀ ਦੇਵਾਂਤਕ ਧਾਯੋ ।"
(ਰਾਮਾਵ, 392-1)

**ਦੇਵਿਸ** : (ਇੰਦ੍ਰ). "ਦੇਵਿਸ ਤਬ ਗਾਜੀਯ ।" (ਚੰਡੀਚ, 39-1)

**ਦੇਵੀ** : (ਦੁਰਗਾ). 'ਦੇਵੀ ਭਗਤ ਪਛਾਨਿ ਤਿੱਹ ਲਗਨ ਨ ਦੀਨੋ ਘਾਇ ।'
(ਚਰਿਤ੍ਰ 97, 20)
"ਦੇਵੀ ਮਾਰੇ ਦੈਤ ਬਹੁ ਪ੍ਰਬਲ ਨਿਬਲ ਸੇ ਕੀਨ ।" (ਉਕਤਿ, 37-1)

**ਦੇਵੇਸ** : (ਇੰਦ੍ਰ). "ਦੇਵੇਸੁ ਬੁਲਾਯੋ ਰਾਜ ਬਠਾਯੋ ਛਤ੍ਰ ਫਿਰਾਯੋ ਸੁਖ ਦੀਨੋ ।"
(ਮਛਾਵ, 54-2)

**ਦੇਵੇਸੁਰ** : (ਇੰਦ੍ਰ). 'ਸੁਵਰਣ ਕਿੰਕਣੀ ਕੇਸ ਜਨੁਕ ਦੂਸਰੈ ਦੇਵੇਸੁਰ ।' (ਪਾਰਸ, 200-4)

**ਦੇਵਾਂਤ** : (ਰਾਵਣ ਦਾ ਬੇਟਾ. ਨਾਰਾਂਤ ਦਾ ਭਾਈ ਜੋ ਹਨੂਮਾਨ ਨੇ ਮਾਰਿਆ).

**ਦੈਤ** : (ਰਾਖਸ). "ਦੈਤ ਭੇਦ ਪਾਵਤ ਜਬ ਭਏ ।" (ਚਰਿਤ੍ਰ 321, 4)

**ਦੈਤਜਾ** : (ਦੈਤ ਪੁਤ੍ਰੀ). "ਕਹਤ ਦੈਤਜਾ ਹਮਹੀ ਬਰਹੈ ।" (ਚਰਿਤ੍ਰ 256, 22-1)
(ਦੇਖੋ ਦੇਵਸੁਤਾ).

**ਦੈਤਬਕਤ੍ਰ** : (ਦੰਤ ਵਕਤ੍ਰ). ਪ੍ਰਿਥੁਕੀਰਤਿ ਦੇ ਗਰਭ ਤੋਂ ਵ੍ਰਿਪ ਸ਼ਰਮਾ ਦਾ ਪੁਤ੍ਰ. ਕੁਰਸ ਦੇਸ ਦਾ ਰਾਜਾ. ਇਹ ਸਿਸ ਪਾਲਦਾ ਛੋਟਾ ਭਾਈ ਸ੍ਰੀ ਕ੍ਰਿਸ਼ਨ ਦਾ ਭਾਰੀ ਵੈਰੀ ਸੀ. ਏਸ ਦੀ ਮੌਤ ਕਤੀਹੋ ਨਗਰ ਵਿਚ ਸੁਦਰਸ਼ਨ ਚਕ੍ਰ ਨਾਲ ਸ੍ਰੀ ਕ੍ਰਿਸ਼ਨ ਦੇ ਹੱਥੋਂ ਹੋਈ.
"ਦੈਤ ਬਕਤ੍ਰ ਕੋ ਨਾਮ ਕਹਿ ਸੂਦਨ ਬਹੁਰ ਉਦਾਰ ।
ਨਾਮ ਸੁਦਰਸ਼ਨ ਚਕ੍ਰ ਕੋ ਜਾਨ ਚਿੱਤ ਨਿਰਧਾਰ ।" (ਸਨਾਮਾ, 61-1)

**ਦੈਤ ਰਾਜ** : (ਮਹਖਾਸੁਰ). "ਕਾਗੜਦੰਮ ਕੋਪਕੈ ਦੈਤਰਾਜ ।"
(ਅਤਿਕਾਇ) (ਰਾਮਾਵ, 483-1)
"ਦੈਤਰਾਜ ਇਸਥਤ ਹੈਂ ਜਹਾਂ ।" (ਚੰਡੀ ਚਰਿਤ੍ਰ, 195-4)
"ਜਬ ਮਹਖਾਸੁਰ ਮਾਰਿਓ ਸਭ ਦੈਤਨ ਕੋ ਰਾਜ ।" (ਚੰਡੀ ਚਰਿਤ੍ਰ 1-51)

**ਦੈਤਰਾਟ** : (ਦੈਂਤਾਂ ਦਾ ਰਾਜਾ). "ਦੈਤਰਾਟ ਅਰੁ ਦੇਵ ਨ੍ਰਿਪਾਰਾ ।" (ਚਰਿਤ੍ਰ 405, 23)

**ਦੈਤ ਵਕਤ੍ਰ** : (ਦੇਖੋ, ਦੈਤਬਕਤ੍ਰ).

**ਦੋਯਾ** : (ਪ੍ਰਮੇਸਰ). "ਹਹਾ ! ਦੋਯਾ ਕਹਾਂ ਕਜਾ ਕਰਿਯੈ ।"
ਐਸੀ ਢੀਠ ਨਾਰਿ ਤੇ ਡਰਿਯੈ ।" (ਚਰਿਤ੍ਰ 48, 22-3)

**ਦੋਖਣੀ** : (ਦੋਖਨਿ, ਦੋਖਨੀ). ਇਸਤ੍ਰੀ.
"ਕੌਨ ਦੋਖਨਿ ਜੋ ਜਨਾ ਜੁ ਨ ਮਾਨ ਹੈ ਤਿੱਹ ਤ੍ਰਾਸ ।" (ਪਾਰਸ, 214-3)

**ਦੋਨ** : "ਸਿਰੀ ਨਗਰ ਤੇ ਐਂਹਿ ਦੌਨ ਮੋਂ ਲਜਾਇ ਹੋ ।" (ਚਰਿਤ੍ਰ 237, 4)

**ਦੋਲਤਾਬਾਦ** : "ਸ਼ਹਰ ਦੌਲਤਾਬਾਦ ਬਸਤ ਜੱਹਾਂ ।" (ਚਰਿਤ੍ਰ 374, 1)

**ਦੋਲਾ ਕੀ ਗੁਜਰਾਤ** : "ਦੌਲਾਕੀ ਗੁਜਰਾਤ ਬਸਤ ਜੱਹ ।" (ਚਰਿਤ੍ਰ 346, 1)
"ਦੌਲਾ ਕੀ ਗੁਜਰਾਤ ਮੈ ਬਸਤ ਸੁ ਲੋਕ ਅਪਾਰ ।"
(ਚਰਿਤ੍ਰ 255, 1)

**ਦੰਡਕਾਰ** : ਦੰਡਕਵਨ, ਇਸ ਦਾ ਇਹ ਨਾਉਂ ਇਛਵਾਕੁ ਦੇ ਪੁਤ੍ਰ ਦੰਡਰਾਜਾ ਤੋਂ ਹੋਇਆ. ਇਹ ਵਿੰਧ੍ਯ ਪਰਬਤ ਤੋਂ ਲੈ ਕੇ ਗੋਦਾਵਰੀ ਨਦੀ ਦੇ ਕਿਨਾਰੇ ਤੀਕ ਫੈਲਿਆ ਹੋਇਆ ਹੈ. ਸ੍ਰੀ ਰਾਮਚੰਦ੍ਰ ਬਨਵਾਸ ਸਮੇਂ ਇਸ ਬਨ ਵਿਚ ਬਹੁਤ ਦਿਨ ਰਹੇ ਸਨ.
(ਦੰਡਕਾਰਣ੍ਯ ਦਾ ਸੰਖੇਪ). "ਦੰਡਕਾਰ ਮੇ ਸਦਨ ਸਵਾਰਯੋ ।"
(ਚਰਿਤ੍ਰ 97, 37)

**ਦੰਡਧਾਰੀ** : ਸ੍ਰੀ ਦਸਮ ਗ੍ਰੰਥ ਵਿਚ ਦੰਤ ਦੀ ਥਾਂ ਦੰਡ ਸ਼ਬਦ ਲਿਖ ਦਿੱਤਾ ਹੈ.
"ਬਡੋ ਦੰਡਧਾਰੀ (ਦੰਤਧਾਰੀ-ਬੈਰਾਹ) ਹਣਯੋ ਕਾਲ ਭਾਰੀ ।"
(ਬਚਿਤ੍ਰ, ਅ. 1, 73-3)

**ਦੰਤਬਕਤ੍ਰਾ** : (ਦੰਤ ਵਕਤ੍ਰ). "ਉਤੈ ਦੰਤਬਕਤ੍ਰਾ ਇਤੈ ਕ੍ਰਿਸਨ ਸੂਰੰ ।"
(ਚਰਿਤ੍ਰ 142, 70-1)

**ਦੰਤਬਕ੍ਰ** : (ਦੰਤਵਕ੍ਰ). ਪ੍ਰਿਥੁਕੀਰਤੀ ਦੇ ਉਦਰ ਤੋਂ ਵ੍ਰਿਧ ਸ਼ਰਮਾ ਦਾ ਪੁਤ੍ਰ, ਕਰੂਸ ਦਾ ਰਾਜਾ ਜੋ ਸ੍ਰੀ ਕ੍ਰਿਸ਼ਨ ਨੇ ਮਾਰਿਆ.
"ਦੰਤਬਕ੍ਰ ਤਬ ਚਿੱਤ ਮੇ ਅਤਿ ਹੀ ਕੋਪ ਬਢਾਇ ।" (ਕ੍ਰਿਸ਼ਨਾਵ, 2370-1)
"ਦੰਤਬਕ੍ਰ ਨਰਕਾਸੁਰ ਘਾਯੋ ।" (ਚਰਿਤ੍ਰ 320, 8)
"ਹੋ ! ਦੰਤਬਕਤ੍ਰ ਕੇ ਸੰਗ ਬਨਯੋ ਰਨ ਆਇ ਕੈ ।" (ਚਰਿਤ੍ਰ 142, 69)

**ਦੂੰਦਭਰੇ** : (ਬਹੜਾਇਚਿ ਦੇ ਰਾਜਾ ਧੁੰਧਪਾਲ ਦੀ ਰਾਣੀ).
"ਦੂੰਦਭਦੇ ਤਾਂਕੇ ਘਰ ਰਾਨੀ ।" (ਚਰਿਤ੍ਰ 306, 1-3)

**ਦੰਦਾਂ ਵਿਚ ਘਾਸ ਲੈਣਾ** : (1) (ਦੀਨ ਹੋ ਕੇ ਸ਼ਰਨ ਲੈਣੀ).
"ਜਿਨ ਦਾਂਤਨ ਘਾਸ ਗਹਯੋ ਬਲ ਹਾਰਯੋ ।"
(ਕ੍ਰਿਸ਼ਨਾਵ, )
(2) "ਤਾਤਿ ਗਹਯੋ ਜਿਨ ਕੇ ਤਿਣ ਦਾਂਤਨ, ਤੇ ਨ ਕਹਾ ਰਣ ਆਜ ਗਹੇਂਗੇ ।"
(ਰਾਮਾਵ, 148-2)

**ਦਾਤਨਪੀਸ** : (ਕਚੀਚੀ ਵੱਟ ਕੇ).

"ਦ੍ਵਾਦਸ ਭੂਪ ਨਿਹਾਰ ਦਸਾਂ ਤਿੱਹ ਦਾਂਤਨ ਪੀਸ ਕੈ ਕੋਪ ਕੀਯੋ।"
(ਕ੍ਰਿਸ਼ਨਾਵ, 1274, 1)

**ਦਾਨਿਵਿੰਦ੍** : (ਦਾਨਵਾਂ ਦਾ ਰਾਜਾ).
"ਦਾਨਵਿੰਦ੍ ਪ੍ਰਿਥਵੀਸ ਸੰਘਾਰੇ।" (ਚਰਿਤ੍ 42, 112-1)

**ਦਜਾਰਾਮ** : (ਦੇਖੋ ਦਯਾ ਰਾਮ, ਦਿਆਰਾਮ).

**ਦਜਾਲਪੁਰ** : ਮਦ੍ਰਦੇਸ ਇਕ ਛਤ੍ਰਜਾ ਅਚੱਲ ਕਲਾ ਜਿੰਹ ਨਾਉ।
ਅਧਿਕ ਦਰਬ ਤਾਂਕੇ ਰਹੈ, ਬਸਤ ਦਜਾਲਪੁਰ ਗਾਉਂ।"
(ਚਰਿਤ੍ 186, 1-2)

**ਦ੍ਰਾਵੜ ਦੇਸ਼** : (ਦੱਖਣ ਦਾ ਇਕ ਦੇਸ, ਜੋ ਉੜੀਸਾ ਦੇ ਦੱਖਣ, ਪੂਰਵੀ ਸਮੁਦ੍ਰ ਦੇ ਕਿਨਾਰੇ ਰਾਮੇਸ੍ਵਰ ਤਕ ਹੈ).
"ਮੋਹਨ ਸਿੰਘ ਸਪੂਤ ਸੁਭ ਦ੍ਰਾਵੜ ਦੇਸਹਿ ਏਸ।" (ਚਰਿਤ੍ 84, 3-2)
"ਦਰੁਜੈ ਦ੍ਰਾਵੜੀ........ ।" (ਪਾਰਸ, 39-2)

**ਦ੍ਰਿਗ ਧੰਨਜਾ** : ਸਿਰੋਮਨ ਨਗਰ ਦੇ ਰਾਜਾ ਸਿਰੋਮਨਿ ਸਿੰਘ ਦੀ ਰਾਣੀ.
"ਦ੍ਰਿਗਧੰਨਜਾ ਤਾਂਕੀ ਬਰ ਨਾਰੀ।"
(ਚਰਿਤ੍ 81, 2-1, 34, 35, 47, 50, 62
64, 65, 68, 69, 71, 90, 98)

**ਦ੍ਰਿਬਹਾ** : (ਠੱਗ). "ਮਗਹਾ ਪਥਹਾ ਪੈਂਡਹਾ ਧਨਹਾ ਦ੍ਰਿਬਹਾ ਸੋਇ।" (ਸਨਾਮਾ, 320-1)

**ਦਰੁਜੈ** : (ਧ੍ਰਿਤਰਾਸ਼ਟਰ ਦਾ ਪੁਤ੍ਰ). (ਦੇਖੋ ਦੁਰਮੁਖ).

**ਦਰੁਗਤਿ ਸਿੰਘ** : "ਤ੍ਰਿਮਤਿ ਦੇਸ਼ ਏਸ ਏਸ੍ਵਰ ਬਡੋ ਦਰੁਗਤਿ ਸਿੰਘ ਇਕ ਭੂਪ।"
(ਚਰਿਤ੍ 200, 1-1)

**ਦੁਰਗਾ** : (ਦੇਖੋ ਦੁਰਗਾ).

**ਦੁਰਜੋਧਨ** : (ਦੇਖੋ ਦੁਰਜੋਧਨ).

**ਦਰੋਪਤੀ** : "ਦਰੁਪਤੀ ਸਾਬ ਬਿਹਾਰਮੋ ਸੋਊ।" (ਚਰਿਤ੍ 137, 40-3)

**ਦਰੁਪਤੀਸ** : (1) (ਦ੍ਰੋਪਦੀ ਦਾ ਪਤੀ, ਅਰਜਨ, (2) ਯੁਧਿਸਿਟਰ ਆਦਿ ਪਾਂਡਵ
"ਰਤਿਮਾਨੀ ਦ੍ਰੁਪ੍ਰਤੀਸ।" (ਚਰਿਤ੍ 137, 41-1)

**ਦਰੁਪਦ** : ਪ੍ਰਿਸਤ ਦਾ ਪੁਤ੍ਰ. ਉੱਤਰ ਪੰਚਾਲ ਦਾ ਚੰਦ੍ਰਵੰਸ਼ੀ ਰਾਜਾ. ਇਸ ਨੂੰ "ਯਗਜਸੇਨ" ਭੀ ਲਿਖਿਆ ਹੈ. ਮਹਾਂਭਾਰਤ ਦੇ ਜੰਗ ਵਿਚ ਦ੍ਰੋਣ ਦੇ ਹੱਥੋਂ ਮਾਰਿਆ ਗਿਆ.
"ਦ੍ਰੁਪ੍ਦ ਦ੍ਰੋਣ ਰਿਪੁ......ਚਕ੍ਰ ਦੇ ਨਾਉਂ।" (ਚਰਿਤ੍ 182)

**ਦਰੁਪਦਜਾ** : "ਜਬੈ ਕ੍ਰੀਚਕਹਿ ਦਰੁਪਦਜਾ ਦੇਖੀ ਨੈਨ ਪਸਾਰ।" (ਚਰਿਤ੍ 184, 3)

**ਦਰੁਪਦਦੇਵ** : "ਮਛਲੀ ਬੰਦਰ ਕੋ ਰਹੈ ਦਰੁਪਦਦੇਵ ਬਡ ਭਾਗ।" (ਚਰਿਤ੍ 137, 1)

**ਦਰੁਪਦੀ** : "ਦੋਰਪਦੀ ਯੌਂ ਕ੍ਰੀਚਕ ਸੌਂ ਕਹੀ।" (ਚਰਿਤ੍ 184, 9-1)

**ਦਰੋਣ/ਦਰੋਣਿ/ਦਰੌਣ** : ਘ੍ਰਿਤਾਚੀ ਨੂੰ ਦੇਖ ਕੇ ਭਰਦਵਾਜ ਰਿਖੀ ਦਾ ਵੀਰਯ ਪਾਤ ਹੋ ਗਿਆ. ਉਸ ਨੇ ਵੀਰਯ ਕਾਠ ਦੇ ਬਰਤਨ ਵਿਚ ਰਖਿਆ ਜਿਸ ਤੋਂ

ਦ੍ਰੋਣਾਚਾਰਜ ਪੈਦਾ ਹੋਇਆ :—
(1) ਦ੍ਰੋਣ, (2) ਦ੍ਰੋਣਕੀ, (3) ਦ੍ਰੋਣਜ, (4) ਦ੍ਰੋਣਾਚਾਰਜ,
"ਦ੍ਰੋਣਜ ਦ੍ਰੋਣ ਕ੍ਰਿਪਾ ਕਰਣ ਭੂਰ ਸ੍ਰਵਾ ਕੁਰਰਾਇ ।"
(ਚਰਿਤ੍ਰ 137, 27)
"ਦ੍ਰੋਣਾਚਾਰਜ ਕੇ ਛੈ ਨਿਮਿਤ ਜੀਤਨ ਜੁੱਧ ਅਨੇਕ ।"
(ਚਰਿਤ੍ਰ 137, 4)

**ਦਰੋਪਤੀ/ਦਰੋਪਦੀ** : ਦਰੁਪਦ ਰਾਜਾ ਦੀ ਬੇਟੀ ਕ੍ਰਿਸ਼ਨਾ ਜੋ ਪੰਜਾਂ ਪਾਂਡਵਾਂ ਦੀ ਭਾਰਜਾ ਸੀ.
"ਨਾਮ ਦ੍ਰੋਪਦੀ ਤਵਨ ਕੋ ਬਿਪ੍ਰਨ ਧਰਜੋ ਬਿਚਾਰ ।"
(ਚਰਿਤ੍ਰ 137, 3)

**ਦਰੋੜ** : "ਪੁਨਿ ਮਾਰ੍ਹਾਸਟ੍ਰ ਤਿਲੰਗ ਦ੍ਰੋੜ ਤਿਲ ਤਿਲ ਕਰਿ ਖੰਡਯੋ ।"
(ਚਰਿਤ੍ਰ 217, 7)

**ਦ੍ਵਾਰਵਤੀ** : (1) "ਦ੍ਵਾਰਵਤੀ ਹੂੰ ਕੇ ਭੀਤਰ ਆਇਕੈ ਕਾਨ੍ਹਕੇ ਪੁਤ੍ਰ ਸੋਂ ਜੁੱਧ ਮਚਾਯੋ ।"
(ਕ੍ਰਿਸ਼ਨਾਵ, 2366)
(2) "ਹਨਿ ਅਰਿ ਦ੍ਵਾਰਾਵਤੀ ਸਿਧਾਰੇ ।" (ਚਰਿਤ੍ਰ 142, 72)

**ਦ੍ਵਾਰਿਕਾ** : "ਨਗਰ ਦ੍ਵਾਰਿਕਾ ਚਿਤਵਨ ਕਰਿਯੋ ।" (ਚਰਿਤ੍ਰ 142, 13)

**ਦ੍ਵਾਰਿਵਤੀ** : "ਦ੍ਵਾਰਿਵਤੀ ਉਗ੍ਰੇਸੁ ਜਿਆਰਾ ।" (ਚਰਿਤ੍ਰ 203, 7)

**ਦਵੈਪਦਸੁਤਾ** : "ਦ੍ਵੈਪਦਸੁਤਾ ਕੀ ਲਾਜ ਉਬਾਰੀ ।" (ਚਰਿਤ੍ਰ 230, 9-2)

**(ਧ)**

**ਧਉਰ ਸਿੰਘ** : "ਧਉਰ ਸਿੰਘ ਪਾਚੋ ਨ੍ਰਿਪਤ ਸੂਰਨਿ ਕੇ ਸਿਰਮਉਰ ।"
(ਕ੍ਰਿਸ਼ਨਾਵ, 1262)

**ਧਉਲ** : (1) (ਚਿੱਟਾ ਮੰਦਿਰ). "ਚੜ੍ਹੀ ਸਭ ਸੁਭ੍ਰ ਧਉਲ ਉਤਾਲ ।"
(ਰਾਮਾਵ, )
(2) ਚਿੱਟਾ ਬੈਲ.

**ਧਉਲਾਲੀ** : (1) ਚਿੱਟੇ ਬੈਲ ਵਾਲੀ. (2) ਧਵਲ ਗਿਰਿ ਵਾਲੀ, ਪਾਰਬਤੀ, ਦੁਰਗਾ.

**ਧਧੇਲਾ** : (ਇੱਕ ਰਾਜਪੂਤ ਜਾਤੀ).
"ਮਘੇਲੇ ਧਧੇਲੇ ਬੁੰਦੇਲੇ ਚੰਦੇਲੇ ।" (ਚਰਿਤ੍ਰ 320, 19-3)

**ਧਨਸੱਤ** : (ਸ਼ਤ ਧੂਨਾ). "ਧਨਸੱਤ ਕੀ ਜਾਂ ਹਿਤ ਦੇਹ ਗਈ ਹੈ ।"
(ਕ੍ਰਿਸ਼ਨਾਵ, 208-2)

**ਧਨ ਸਿੰਘ** : "ਸ੍ਰੀ ਨਰਸਿੰਘ ਬਲੀ ਗਜ ਸਿੰਘ ਚਲਯੋ ਧਨ ਸਿੰਘ ਸਰਾਸਨ ਲੈ ।"
(ਕ੍ਰਿਸ਼ਨਾਵ, 1088-1)

**ਧਨ ਕੀ ਬਿਧਿ** : (ਧਨੁਖ ਵਿਦਯਾ).
"ਕਾ ਕਹੀਏ ਤਿੱਹ ਪੰਡਿਤ ਕੋ ਜਿਹ ਤੇ ਧਨਕੀ ਬਿਧਿ ਤੂ ਪੜ੍ਹਿ ਆਯੋ ।"
(ਕ੍ਰਿਸ਼ਨਾਵ, 1188-4)

**ਧਨਠੀ** : (ਨਟ ਅਖਾੜੇ ਦਾ ਪ੍ਰਧਾਨ).
"ਆਪਨ ਹ੍ਵੈ ਧਨਠੀ ਭਗਵਾਨ ਤਿਨੋ ਪਹਿ ਤੇ ਬਹੁ ਨਾਚ ਨਚਾਯੋ ।"
(ਕ੍ਰਿਸ਼ਨਾਵ, 334-3)

**ਧਨਦ** : (ਕੁਬੇਰ). "ਧਨਦ ਧਨੀ ਹਮ ਲਹ੍ਯੋ ਤਪੀ ਇਕ ਰੁਦ੍ਰ ਨਿਰਾਰ੍ਯੋ ।"
(ਚਰਿਤ੍ਰ 157, 11-1)

**ਧਨਰਾਵ** : "ਬਾਂਸ ਬਰੇਲੀ ਕੇ ਬਿਖੈ ਬੀਰ ਬਡੋ ਧਨਰਾਵ ।" (ਚਰਿਤ੍ਰ 167, 1)

**ਧਨੁਰਬੇਦ** : "ਧਨੁਰਬੇਦ ਚਰਚਾ ।" (ਬਚਿਤ੍ਰ, ਅ. 11, 38)

**ਧਨੇਸ** : (ਕੁਬੇਰ). "ਲੂਟ ਲਯੋ ਧਨ ਜਉਨ ਧਨੇਸ ਕੋ ਬ੍ਰਹਮਾ ਹੁਤੋ ਚਿਤ ਸੋ ਨ ਨਿਚੀ ਹੋ ।"
(ਰਾਮਾਵ, 623, 2)

**ਧਨੇਸ ਸਿੰਘ** : "ਸਿੰਘ ਕ੍ਰਿਪਾਵਤ ਸਿੰਘ ਸੁ ਜੋਬਨ ਮਹਾਂ ਬਰ ਪਾਯੋ ।"
(ਕ੍ਰਿਸ਼ਨਾਵ, 1402-2)

**ਧਨੰਜੈ** : "ਬਾਨਾਵਲੀ ਧਨੰਜੈ ਧਾਰੀ ।" (ਚਰਿਤ੍ਰ 137, 40)

**ਧਨੰਤਰਿ/ਧਨਵੰਤਰਿ** : (ਵੈਦਰਾਜ). ਦੇਵਤਿਆਂ ਰਾਖ਼ਸਾਂ ਨੇ ਜਦ ਸਮੁਦ੍ਰ ਰਿੜਕਿਆ ਤਦ ਇਹ ਨਿਕਲਿਆ. ਚੌਦਾਂ ਰਤਨਾਂ ਵਿਚ ਇਸ ਦੀ ਗਿਣਤੀ ਹੈ.
"ਧਰ ਅਵਤਾਰ ਧਨੰਤਰ ਆਈ ।" (ਧਨੰਤਰਾਵ, 3)

**ਧਮਾਰ** : (ਡੰਡ ਰੌਲਾ). (ਹੋਲੀ ਦਾ ਗੀਤ).
"ਮਾਘ ਬਿਤੀਤ ਭਈ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ......
ਖੇਲਤ ਸ੍ਯਾਮ ਧਮਾਰ ਅਨੂਪ ਮਹਾਮਿਲ ਸੁੰਦਰਿ ਸਾਵਲ ਗੋਰੀ ।"
(ਕ੍ਰਿਸ਼ਨਾਵ, 225-4)

**ਧਰਤ** : "ਰੜਕੀ ਜਾਇਕੈ ਧਰਤ ਕਉ ਬੱਢਿ ਪਾਖਰ ਬੱਢਿ ਕਿਕਾਣ ਕਉ ।"
(ਚੰਡੀਵਾ, 50)

**ਧਰਤਾ ਪ੍ਰਘ** : (ਇੰਦ੍ਰ) "ਪੂਜ ਜਬੈ ਇਨਹੂੰ ਨ ਕਰੀ ਤਬ ਹੀ ਕੁਪਿਓ ਇਨ ਪੈ ਧਰਤਾ ਪ੍ਰਘ ।" (ਕ੍ਰਿਸ਼ਨਾਵ, 350-3)

**ਧਰਤੀ** : "ਧਰਤੀ ਤਾਸ ਧਰਾਧਰ ਜਾਨਾ ।" (ਰਘੁਰਾਜ, 144)

**ਧਰਨੀ** : "ਧਰਨੀ ਤਲ ਮਹਿ ਅਤਿ ਉਜਿਯਾਰੋ ।" (ਚਰਿਤ੍ਰ 214, 1)

**ਧਰਮ** : "ਧਰਮ ਕਰਮ ਸਭ ਜੀਵ ਚਲਾਏ ।" (ਬ੍ਰਹਮਾਵ, 4)

**ਧਰਮ ਸਿੰਘ** : ਧਰਮ ਸਿੰਘ ਹਾਠੋ ਹਠੀ ਅਮਿਤ ਜੁੱਧ ਕੀ ਖਾਨ ।" (ਚਰਿਤ੍ਰ 52, 44)
"ਧਰਮ ਸਿੰਘ, ਭਵ ਸਿੰਘ ਬਡੋ ਬਲਵੰਤ ਜੁੱਧ ਕਰ ।"
(ਕ੍ਰਿਸ਼ਨਾਵ, 1372)

**ਧਰਮਸੁਤ ਤ੍ਰਿਯਾ** : (ਦ੍ਰੋਪਦੀ). ਸਸਤ੍ਰ ਨਾਮ ਮਾਲਾ

**ਧਰਮ ਕੇ ਤਾਤ** : (ਯੁਧਿਸਟਰ).
"ਸ੍ਰੀ ਹਰਿ ਜਿਉਂ ਹਰਿਏ ਕਹੀ ਬਾਤ ਧਰਮ ਕੇ ਤਾਤ ।"
(ਕ੍ਰਿਸ਼ਨਾਵ, 165-6)

**ਧਰਮ ਛੇਤ੍ਰ** : "ਧਰਮ ਛੇਤ੍ਰ ਕੁਰਛੇਤ੍ਰ ਕੌ ਰਬ ਬਚਿਤ੍ਰ ਨ੍ਰਿਪ ਏਕ ।" (ਚਰਿਤ੍ਰ 136, 1)
**ਧਰਮ ਧਾਮ** : "ਕਹੂੰ ਧਰਮ ਧਾਮੀ, ਕਹੂੰ ਸਰਬ ਠੌਰ ਗਾਮੀ...... ।"
(ਅਕਾਲਉ, 14-3)

**ਧਰਮੂਰਤਿ** : (ਧਰਾਮੂਰਤਿ, ਗਊ).
"ਧਰਮੂਰਤਿ ਘਾਸਾ ਚੁਗੈ.. ... ।" (ਕ੍ਰਿਸ਼ਨਾਵ, )

**ਧਰਮ ਰਾਇ/ਧਰਮ ਰਾਜ** : (ਯਮਰਾਜ). ਸੰਸਕ੍ਰਿਤ ਗ੍ਰੰਥ ਵਿਚ ਧਰਮ ਰਾਜ ਅਤੇ ਯਮ ਇਕੋ ਵਿਕਤੀ ਮੰਨੀ ਹੈ । ਇਸ ਦੀ ਉਤਪਤੀ ਸੰਗਯਾ ਦੇ ਗਰਭ ਤੋਂ ਸੂਰਯ ਦ੍ਵਾਰਾ ਲਿਖੀ ਹੈ. ਯਮ ਅਤੇ ਯਮੀ (ਯਮ ਦੀ ਭੈਣ) ਜੌੜੇ ਹਨ :
"ਧਰਮ ਰਾਇ ਕੀ ਸਭਾ ਜਬੈ ਦੋਉ ਜਾਇ ਹੈ ।"
(ਚਰਿਤ੍ਰ 201, 18-1)

(1) ਧਰਮ ਰਾਜ ਦੀ ਪੁਰੀ ਦਾ ਨਾਉਂ : ਸੰਯਮਨੀ.
(2) ਧਰਮ ਰਾਜ ਦੇ ਮਹਲਿ ਦਾ ਨਾਉਂ : ਕਾਲੀਚੀ.
(3) ਧਰਮ ਰਾਜ ਦੇ ਸਿੰਘਾਸਣ ਦਾ ਨਾਉਂ : ਵਿਚਾਰਭੂ.
(4) ਧਰਮ ਰਾਜ ਦੀ ਬਹੀ ਦਾ ਨਾਉਂ : ਅਗ੍ਰਸੰਧਾਨੀ ਹੈ. ਇਹ ਚਿਤ੍ਰਗੁਪਤ ਦੇ ਸਪੁਰਦ ਰਹਿੰਦੀ ਹੈ.

**ਧਰਵਾਰ** : (ਧਾਰਵਾਰ). ਬੁੰਬਈ ਦੇ ਇਲਾਕੇ ਇਕ ਨਗਰ. ਜੋ ਧਾਰਵਾਰ ਜ਼ਿਲ੍ਹੇ ਦਾ ਪ੍ਰਧਾਨ ਨਗਰ ਹੈ.
**ਧਰਵਾਹਨ** : (ਧਾੜਵੀ). "ਧਰਵਾਰਨ ਤਾਂਕੋ ਧਨ ਮਾਰਯੋ ।" (ਚਰਿਤ੍ਰ 128, 2-2)
**ਧਰਾਤਾਤ** : (ਭੌਂਅਸੁਰ). "ਜਿਮ ਤਾਤ ਧਰਾ ਸੁਰਪਤਿ ਲਰਜੋ ।" (ਕ੍ਰਿਸ਼ਨਾਵ. 1057-4)
**ਧਰਾਧਰ ਸਿੰਘ** : "ਧੂਮ ਸਿੰਘ, ਧੁਜ ਸਿੰਘ, ਮਨ ਸਿੰਘ ਧਰਾਧਰ ਅਉਰ ।"
(ਕ੍ਰਿਸ਼ਨਾਵ, 1262)
**ਧਵਲਾਗਿਰ** : (ਕੈਲਾਸ). "ਧਵਲਾਗਿਰ ਕੇ ਜਬ ਤਟ ਆਏ ।" (ਚੰਡੀਚ, 2, 81)
**ਧਾਇ** : (ਦਾਈ). "ਧਾਇ ਭੇਦ ਸੁਨਿ ਅਤਿ ਹਰਖਾਨੀ ।
ਮੇਰੀ ਸੁਤਾ ਕਰੀ ਬਿਧਿਰਾਨੀ ।" (ਚਰਿਤ੍ਰ 240, 19-3)
**ਧਾਤਿ** : (ਦੂਤ). "ਕਹੀ ਤਾਂਹਿ ਧਾਤਿ । ਸੁਨਿ ਸੂਪ ਬਾਤਿ ।" (ਰਾਮਾਵ, 331-1)
**ਧਾਤਜਮਾਨ** : (ਮਾਂਧਾਤਾ). "ਸਿਰ ਧਾਤਜਮਾਨ ਦੁਖੰਡ ਕਰਜੋ ।" (ਮਾਧਤਾ, 117-2)
**ਧਾਤ੍ਰੀ** : (ਦੁਰਗਾ). "ਦਰੁਗਾਯੰ ਛਿਮਾਯੰ ਨਮੋ ਧਾਤ੍ਰੀਏਯੰ ।"
(ਚੰਡੀਚ, 2, 247-3)
**ਧਾਨੀ** : (ਸਥਾਨ). "ਤ੍ਰਿਜੋਦਸ ਬਰਖ ਬਸੈਂ ਬਨਧਾਨੀ ।" (ਰਾਮਾਵ, 285-4)
**ਧਾਮਜਵਾਈ** : "ਧਾਮ ਜਵਾਈ ਆਪਨੋ ਰਾਖਯੋ ਨਾਮੁ ਬਨਾਇ ।" (ਚਰਿਤ੍ਰ 76, 3)
**ਧਾਰਵਾਰ** : (ਬੰਬਈ ਦੇ ਇਲਾਕੇ ਧਾਰਵਾਰ ਜ਼ਿਲੇ ਦਾ ਪ੍ਰਧਾਨ ਨਗਰ).
**ਧਾਰਾ** : (ਨਗਰੀ).

"ਏਕ ਦਿਵਸ ਧਾਰਾ ਕੋ ਗਏ ।" (ਚਰਿਤ੍ਰ 65, 3)
"ਧਾਰਾ ਨਗਰੀ ਕੋ ਹਤੋ ਭਰਥਰਿ ਰਾਵ ਸੁਜਾਨ । (ਚਰਿਤ੍ਰ 209, 1)

**ਧੁਜ ਸਿੰਘ** : (ਵੇਖੋ ਧੂਮ ਸਿੰਘ).

**ਧੁਨੀਆ** : (ਰੂੰਈਂ ਪਿੰਜਣ ਵਾਲਾ). "ਤੱਹ ਇਕ ਰੂਮ ਧੁਨਖ ਤੋ ਲਹਾ ।" (ਧੁਨੀਆ, 190)

**ਧੁਬੀਆ** : (ਧੋਬੀ). "ਜਸੇ ਧੁਬੀਆ ਸਰਿਤਾ ਤਟ ਜਾਜ ਕੈ ਲੈ ਪਟ ਕੋ ਪਟ ਸਾਥ ਪਛਾਰਯੋ ।" (ਉਕਤਿ, )

**ਧੂਤੀਐ** : (ਦੇਖੋ, ਪੰਛੀ).

**ਧੂਮ** : (1) ਧੂੰਆਂ, (2) ਧੂਣੀ, (3) ਧੂਮ੍ਰਨੈਨ ਦਾ ਸੰਖੇਪ, (4) ਧੌਮਯ ਰਿਖੀ ਦਾ ਪਿਤਾ.
"ਧੂਮ ਅਧੋ ਮੁਖ ਧੂਮਹੀ ।" (ਨਰਸਿੰਘਾਵ, 19)
"ਧੂਮ ਡਰੈਂ ਤਿੱਹ ਕੇ ਗ੍ਰਿਹ ਸਾਮਹਿ ।" (ਕ੍ਰਿਸ਼ਨਾਵ, 808-1)
"ਧੂਮ ਧੁਕਾਰਣ ਦਰਪ ਮਥੈ । (ਅਕਾਲਉ, 217-1)

**ਧੂਮ ਸਿੰਘ** : "ਧੂਮ ਸਿੰਘ ਧੁਜ ਸਿੰਘ ਮਨ ਸਿੰਘ ਧਰਾਧਰ ਅਉਰ ।" (ਕ੍ਰਿਸ਼ਨਾਵ, 1262)

**ਧੂਮਕੇਤ** : "ਚੋਟੀ ਜਾਣ ਦਿਖਾਈ ਤਾਰੇ ਧੂਮਕੇਤ ।" (ਚੰਡੀਵਾ, 10)

**ਧੂਮਰਾਛ** : (ਰਾਵਣ ਦਾ ਸੈਨਾਨੀ).
"ਧੂਮਰਾਛ ਸੁ ਜਾਮਬਾਲ ਦਹੂੰਨ ਰਾਘਵ ਜੁਹਰਯੋ ।" (ਰਾਮਾਵ, 370-3)

**ਧੂਮ੍ਰ** : (ਇਕ ਦੈਂਤ). "ਚੰਡਾਸੁਰ ਚੰਡਣ ਮੁੰਡ ਬਿਹੰਡਣ ਧੂਮ੍ਰ ਬਿਧੁੰਸਣ ।" (ਅਕਾਲਉ, 212)

**ਧੂਮ੍ਰ ਅੱਛਿ** : "ਧੂਮ੍ਰ ਅੱਛ ਜਾਂਬ ਮਾਲ ਬੁਲਾਇ ਵੀਰ ਪਠੈ ਦਏ ।" (ਰਾਮਾਵ, 369-1)
"ਧੂਮ੍ਰ ਅੱਛਾਦ ਔ ਜਾਬਮਾਲੀ ਬਲੀ ਪ੍ਰਾਣ ਹੀਣੰ ਕਰਯੋ ਜੁੱਧ ਜੈ ਕੈ ।" (ਰਾਮਾਵ, 382-3)

**ਧੂਮ੍ਰਹੰਤੀ** : (ਧੂਮ੍ਰਨੈਨ ਦੈਂਤ ਦੇ ਮਾਰਨ ਵਾਲੀ, ਦੁਰਗਾ).
"ਨਮੋ ਧੂਮ੍ਰਹੰਤੀ ।" (ਚੰਡੀਚ, 223-3)

**ਧੂਮ੍ਰਕੇਸ** : ਧੂੰਏ ਰੰਗੇ ਕੇਸ਼ਾਂ ਵਾਲਾ ਇਕ ਦਾਨਵ ਜਿਸ ਦਾ ਨਾਉਂ ਕਾਲਨੇਮ੍ਰਿ ਸੀ. ਇਹ ਵ੍ਰਿੰਦਾ ਦਾ ਪਿਤਾ ਅਤੇ ਜਲੰਧਰ ਦਾ ਸਹੁਰਾ ਸੀ.
"ਧੂਮ੍ਰਕੇਸ ਦਾਨਵ ਸਦਨ ਜਨਮ ਧਰਤ ਭਈ ਜਾਇ ।" (ਗਉਰਾਵ, 10-2)

**ਧੂਮ੍ਰਕੇਤ** : (1) ਬੋਦੀ ਵਾਲਾ ਤਾਰਾ, (2) ਵੀਰਯਕੇਤ ਦਾਨਵ ਦਾ ਸੈਨਾਨੀ.
(1) 'ਧੂਮ੍ਰਕੇਤ ਤਿੰਹ ਨਾਮ ਭਨਿੱਜੈ ।" (ਚਰਿਤ੍ਰ 375, 3-3)
(2) (ਸ਼ਾਹ ਪੁਤ੍ਰ). "ਤਹ ਇਕ ਹੁਤੋ ਸ਼ਾਹ ਕੋ ਪੂਤ ।
ਧੂਮ੍ਰਕੇਤ ਤਿਹ ਨਾਮ ਭਨਿੱਜੈ ।" (ਚਰਿਤ੍ਰ 375, 3-3)

**ਧੂਮ੍ਰ ਦ੍ਰਿਗ** : "ਧੂਮ੍ਰ ਦ੍ਰਿਗ ਧਰਨ ਧਰ ਧੂਰਧਾਨੀ ਕਹਨ ਚੰਡ੍ਰ ਅਰ ਮੁੰਡ ਕੇ ਮੁੰਡ ਖੰਡ ਖੰਡ ਕਾ ।" (ਉਕਤਿ, 230, -)

**ਧੂਮ੍ਰਨੈਨ** : (ਧੂੰਏ ਰੰਗੀਆਂ ਅੱਖਾਂ ਵਾਲਾ ਦੈਂਤ, ਇਹ ਧੂਮ੍ਰ ਲੋਚਨ ਤੋਂ ਵੱਖਰਾ ਸੀ).
"ਧੂਮ੍ਰਨੈਨ ਜਬ ਸੁਨੇ ਸੰਘਾਰੇ ।" (ਚੰਡੀਚ, 2, 66)
"ਧੂਮ੍ਰ ਨੈਨ, ਧੂਮਰੋ ਗਾਤ, ਧੂਮਰ ਤਿੰਹ ਭੂਖਨ ।" (ਪਾਰਸ, 176-3)

**ਧੂਮ੍ਰ ਲੋਚਨ** : (ਧੂੰਏ ਰੰਗੀਆਂ ਅੱਖਾਂ ਵਾਲਾ ਦੈਂਤ ਸੁੰਭ ਦਾ ਸੈਨਾਨੀ, ਇਹ ਦੁਰਗਾ ਨੇ ਮਾਰਿਆ).
"ਤਹਾਂ ਧੂਮ੍ਰਲੋਚਨ ਚਲੇ ਚਤੁਰੰਗਨਿ ਦਲ ਸਾਜ ।" (ਉਕਤਿ 94)

**ਧੂਮ੍ਰਕਰਣ** : (ਧੂੰਏ ਜੇਹਾ ਰੰਗ ਦਾ).
"ਧੂਮ੍ਰ ਬਰਣ ਆਭਰਣ ਨਿਰਖ ਸੁਰਨਰ ਸੁਨਿ ਲਾਜਤ ।"
(ਪਾਰਸ, 176-2)
"ਧੂਮ੍ਰ ਬਰਣ ਸਾਰਥੀ, ਧੂਮ ਬਾਜੀ ਰਥ ਛਾਜਤ ।" (ਪਾਰਸ, 176-1)

**ਧੂਮ੍ਰਾਛ** : "ਬਿੜਾਲਾਛ ਜ੍ਵਾਲਾਛ ਧੂਮ੍ਰਾਛ ਜੰਧੇ ।" (ਚਰਿਤ੍ਰ 123, 15-3)

**ਧੂਲਜ ਟੀਯੁ** : "ਧੂਲ ਜਟਾਯੂ, ਆਦਿਕ ਸੂਰ ਸਬੈ ਉਮਡੇ ਕਰ ਆਯੁਧ ਲੈ ਕੇ ।"
(ਚਰਿਤ੍ਰ 405, 277-1)

**ਧੂਰੇ** : (ਮਿੱਟੀ, ਧੂੜ). "ਤਿਮ ਤਿਮ ਧੂਰੋ ਤਿਨ ਤਿਨ ਮਰੈ ।" (ਚਰਿਤ੍ਰ 281, 12-1)

**ਧੂਲੀਕਰਨ** : "ਧੂਲੀਕਰਨ ਬਿਦਿਤ ਕੇਸੀ ਭਨ ।" (ਚਰਿਤ੍ਰ 405, 228-3)
ਧੂਲੀਕਰਨ ਧੂਮ੍ਰਲੋਚਨ ਕੇ ਮਾਸਨ ਗਿੱਧ ਰਜਾਏ । (ਪਾਰਸ, 79-2)

**ਧੇਨ** : (ਗਊ). "ਪੁਨ ਮੰਦਿ ਮਤਿ ਲੋਕ ਕਛੂ ਜਾਨਤ ਨ ਭੇਦ ਯਾਕੋ ।
ਏਤੇ ਪਰ ਕਹੈਂ ਦਰਵਾਰੋ ਸਗਾਮ ਧੇਨ ਹੈ ।" (ਕ੍ਰਿਸ਼ਨਾਵ, 190-4)

**ਧੇਨੁਕ** : (ਦੈਂਤ). "ਧੇਨੁਕ ਕ੍ਰੋਧ ਮਹਾ ਕਰਕੈ ਦੋਊ ਪਾਂਊ ਹ੍ਰਿਦੈ ਤਿੰਹ ਸਾਥ ਪ੍ਰਹਾਰੇ ।
ਗੱਡਨ ਤੇ ਗਹਿ ਢੈਂਕ ਦਯੋ ਹਰਿ ਜਯੋਂ ਸਿਰ ਤੇ ਗ੍ਰਹਿ ਕੂਕਰ ਮਾਰੇ ।"
(ਕ੍ਰਿਸ਼ਨਾਵ, 199-3)

**ਧੋਮਧਾਰ** : (ਅਗਨਿ). "ਧੋਮਧਾਰ ਕੋ ਧਰੈਯਾ...... ।" (ਗਿਆਨ, 433)

**ਧੋਮੁ** : ਧੂਮਰਿਖੀ ਦਾ ਪੁਤ੍ਰ, ਉਦਾਲਕ ਦਾ ਗੁਰੂ-ਦੇਵਲ ਰਿਖੀ ਦਾ ਛੋਟਾ ਭਾਈ ਜੋ ਪਾਂਡਵਾਂ ਦਾ ਪੁਰੋਹਿਤ ਸੀ).

**ਧੰਧੇਲੇ** : "ਮਘੇਲੇ ਧੰਧੇਲੇ ਬੁੰਦੇਲੇ ਚੰਦੇਲੇ ।" (ਚਰਿਤ੍ਰ 320, 19-3)

**ਧੰਧੇਰ** : (ਇਕ ਰਾਜਪੂਤ ਜਾਤੀ). "ਖੰਡੇਲੇ ਬਘੇਲੇ ਧੰਧੇਰੇ ਪਛਾਰੇ ।"
(ਚਰਿਤ੍ਰ 91, 41-2)

**ਧੁੰਧਪਾਲ** : "ਬਹੜਾਇਚ ਕੋ ਦੇਸ ਬਸਤ ਜੰਹ ।
"ਧੁੰਧਪਾਲ ਨ੍ਰਿਪ ਬਸਤ ਹੋਤ ਤੰਹ ।" (ਚਰਿਤ੍ਰ 306, 1)

**ਧੇਨਕ/ਧੈਂਨਕ** : ਇਕ ਦੈਂਤ ਜੋ ਤਾਲ ਬ੍ਰਿਛਾਂ ਦੇ ਜੰਗਲ ਵਿਚ ਰਹਿੰਦਾ ਸੀ, ਗਊਆਂ ਚਾਰਦੇ ਬਲਰਾਮ ਅਤੇ ਸ੍ਰੀ ਕ੍ਰਿਸ਼ਨ ਇਸ ਦੇ ਸਥਾਨ ਤੇ ਪੁੱਜੇ, ਏਸ ਨੇ ਗਧੇ ਦਾ ਰੂਪ ਧਾਰ ਕੇ ਬਲਰਾਮ ਦੇ ਟੀਟਣਾ ਮਾਰਿਆ, ਬਲਰਾਮ ਨੇ ਇਸ ਨੂੰ ਅੰਗਾਂ ਤੋਂ ਫੜ ਕੇ ਦਰਖਤ ਨਾਲ ਪਟਕਾ ਮਾਰਿਆ ਤੇ ਮਾਰ ਦਿੱਤਾ.

"ਧੇਨਕ ਕ੍ਰੋਧ ਮਹਾਂ ਕਰਕੈਂ ਦੋਊ ਪਾਇ ਹ੍ਰਿਦੈ ਤਿੰਹ ਸਾਥ ਪ੍ਰਹਾਰੇ।"
(ਕ੍ਰਿਸ਼ਨਾਵ, 199)

**ਧੇਨੁਪਾਲ** : (1. ਗਵਾਲਾ 2. ਸ੍ਰੀ ਕ੍ਰਿਸ਼ਨ). "ਧੇਨ ਕੇ ਚਰੈਯਾ ਕਹੌਂ, ਬੇਨ ਕੇ ਬਜੈਯਾ ਕਹੌਂ, ਗੋਕਲ ਬਸੈਯਾ ਕਹੌਂ, ਬ੍ਰਿਜ ਕੇ ਰਹੈਯਾ ਹੈ।" (ਸਵੈਟਕ 26-1)

**ਧੋਮਧਾਰ** : (ਅਗਨਿ). "ਧੋਮਧਾਰ ਕੇ ਧਰੈਯਾ।
ਸਾਧਨਾ ਸਧੀਆ ਧੂਨ ਧਾਨੀ ਕੇ ਧੁਜਰੀਆ
ਧੋਮਧਾਰ ਕੇ ਧਰੀਆ ਧਿਆਨ ਤਾਕੋ ਸਦਾ ਲਾਈਐ।" (ਗਿਆਨ, 43-3)

**ਧ੍ਰਿਸ਼ਟ ਦੁਮਨ** : (ਰਾਜਾ ਦਰੁਪ ਦਾ ਪੁਤ੍ਰ; ਦ੍ਰੋਪਦੀ ਦਾ ਭਾਈ).
"ਤਾਂ ਪਾਛੈ ਬਿਧ ਨੈ ਦਯੋ ਧ੍ਰਿਸਟ ਦੁਮਨ ਸੁਤ ਏਕ।
ਦ੍ਰੋਣਚਾਰਜ ਕੇ ਛੈ ਨਿਮਿਤ ਜੀਤਨ ਜੁੱਧ ਅਨੇਕ।" (ਚਰਿਤ੍ਰ 137, 4)

**ਧ੍ਰਿਸ਼ਟ ਦੋਨੁ** : "ਧ੍ਰਿਸਟ ਦੋਨੁ ਮਾਰਿਓ ਅਤਰਥੀ।" (ਗਿਆਨ, 217)
(ਦੇਖੋ ਧ੍ਰਿਸ਼ਟਦਾਮਨ).

**ਧ੍ਰਿਤ ਰਾਸ਼ਟਰ** : ਅੰਬਿਕਾ ਦੇ ਉਦਰ ਤੋਂ ਵ੍ਯਾਸ ਦੇ ਵੀਰਯ ਤੋਂ ਪੈਦਾ ਹੋਇਆ. ਚੰਦ੍ਰਬੰਸੀ ਰਾਜਾ, ਗਾਂਧਾਰੀ ਇਸ ਨੇ ਵਰੀ. ਇਸ ਦੇ ਸੌ ਪੁਤ੍ਰ ਅਤੇ ਇਕ ਲੜਕੀ ਜਨਮੀ.
"ਭਏ ਤੌਨ ਕ ਵੰਸ ਮੇਂ ਧ੍ਰਿਤਰਾਸ਼ਟ੍ਰੰ।" (ਗਿਆਨ, 210)

**ਧਰੂ** : (ਧ੍ਰੂਅ). "ਨਾਰਦ ਬਿਆਸ ਪਰਾਸਰ ਧਰੂਅ ਸੇ ਧਿਆਵਤ ਧਿਆਨ ਲਗਾਏ।"
(ਹਜ਼ਾਰੇ ਸ਼ਬਦ, 8)

## (ਨ)

**ਨਊਆ ਸੁਤ** : (ਨਾਈ ਦਾ ਪੁਤ੍ਰ). "ਨਊਆ ਸੁਤ, ਸੁਤ ਸ਼ਾਹ ਪਛਾਨਜੋ।"
(ਚਰਿਤ੍ਰ 68, 10)

**ਨਕੁਲ** : ਰਾਜਾ ਜੁਧਿਸਟਰ ਦਾ ਛੋਟਾ ਭਾਈ. ਇਹ ਮਾਦ੍ਰੀ ਦੇ ਉਦਰ ਤੋਂ ਅਸ਼੍ਵਿਨੀ ਕੁਮਾਰ ਦੇ ਸੰਯੋਗ ਨਾਲ ਪੈਦਾ ਹੋਇਆ.
"ਨਕੁਲ ਅਵਰ ਸਹਦੇਵ ਭਨਿੱਜੈ। (ਚਰਿਤ੍ਰ 184, 1)
"ਨਕੁਲਹਿ ਪਠਾਇ ਪੱਛਮ ਪ੍ਰਵੇਸ਼।" (ਗਿਆਨ 138-4)

**ਨਕੁੰਭਲਾ** : (ਭਦਰੁਕਾਲੀ, ਦੇਵੀ). "ਥਲ ਗਯੋ ਨਕੁੰਭਲਾ ਹੋਮ ਕਰਣ।"
(ਰਾਮਾਵ, 479-4)

**ਨਗਇੰਦ੍ਰ** : (1) ਹਿਮਾਲਯ (2) ਨਗਰਾਜ (3) ਨਗੇਂਦ੍ਰ
"ਜਨੁ ਨਗਇੰਦ੍ਰ ਬਜ੍ਰ ਭੇ ਮਾਰੇ।" (ਚਰਿਤ੍ਰ 405, 343)

**ਨਗਰਸਾਲ** : (ਪੰਚੈਤਘਰ). "ਨਗਰਸਾਲ ਪੁਰ ਕੌ ਗਯੋ ਬਿਰਛ ਕਿਵਰਿਯਹਿ ਮਾਰਿ।"
(ਚਰਿਤ੍ਰ 5, 19)

**ਨਗਰ ਸਿਰੋਮਨਿ** : "ਨਗਰ ਸਿਰੋਮਨਿ ਕੇ ਹੁਤੋ ਸਿੰਘ ਸਿਰੋਮਨਿ ਭੂਪ।"
(ਚਰਿਤ੍ਰ 81, 1)

**ਨਗਰ** (ਪਿੰਡ). "ਨਗਰ ਦ੍ਵਾਰਕਾ ਕਿਯਾ ਪ੍ਰਵੇਸ਼ਾ ।" (ਚਰਿਤ੍ਰ 320, 7-3)

**ਨਗਰਨ/ਨਗਰਨਿ** : (ਨਗਰ ਦਾ ਬਹੁ ਬਚਨ). "ਨਗਰਨ ਨੇ ਨਗਰਨਿ ਕਹ ਮੋਹੈ ।" (ਚਰਿਤ੍ਰ 244-6-4)

**ਨਗਰਿਪ** : (ਇੰਦ੍ਰ). ਪੁਰਾਣੀ ਕਥਾ ਇਉਂ ਸੁਣੀ ਹੈ, ਕਿਸੇ ਜ਼ਮਾਨੇ ਪਹਾੜਾਂ ਦੇ ਖੰਭ ਹੁੰਦੇ ਸਨ, ਜਿੱਥੇ ਲੋਕ ਪਿੰਡ ਬਸਾਉਂਦੇ ਪਹਾੜ ਉਡ ਕੇ ਪਿੰਡਾਂ ਤੇ ਬਹਿੰਦੇ ਉਨ੍ਹਾਂ ਨੂੰ ਹੇਠ ਦੱਬ ਕੇ ਖ਼ਤਮ ਕਰ ਦਿੰਦੇ. ਇੰਦ੍ਰ ਨੇ ਹੁਕਮ ਮਿਲਨ ਤੇ ਪਹਾੜਾਂ ਦੇ ਖੰਭ ਤੋੜ ਦਿੱਤੇ ਇਸ ਕਰਕੇ ਇੰਦ੍ਰ ਦਾ ਨਾਉਂ ਨਗਰਿਪ ਪੈ ਗਿਆ.

**ਨਗੋਰੇ** : "ਰਾਨੀ ਏਕ ਨਗੋਰੇ ਰਹੈ ।" (ਚਰਿਤ੍ਰ 150, 1)

**ਨਚਵਾਰ** : (ਨਚਾਰ, ਨ੍ਰਿਤਕਾਰ). "ਨਾਚਤ ਹੈ ਨਚਵਾਰ ਕਹੂੰ .." (ਸਫ਼ੁਟਕ, 4-1)

**ਨਜਾਬਤ ਖ਼ਾਂ** : (ਪਠਾਣ). ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਬੇਮੁਖ ਹੋ ਕੇ ਭੰਗਾਣੀ ਦੇ ਜੰਗ ਵਿਚ ਪਹਾੜੀ ਰਾਜਿਆਂ ਨਾਲ ਜਾ ਮਿਲਿਆ. ਸੰਗੋਸ਼ਾਹ ਜੀ ਨਾਲ ਇਸ ਦਾ ਟਾਕਰਾ ਹੋਇਆ, ਦੋਵੇਂ ਸ਼ਹੀਦ ਹੋ ਗਏ. ਦੇਖੋ, ਨੈਜਾਬਤ ਖ਼ਾਂ

**ਨਟ** : ਜਣੁ ਨਟ ਲੱਥੇ ਡਾਲੀਂ । ਢੋਲ ਬਜਾਇਕੈ । (ਚੰਡੀਵਾ, 39)

**ਨਦਉਣ** : ਕਾਂਗੜੇ ਦੇ ਜ਼ਿਲ੍ਹੇ ਹਮੀਰਪੁਰ ਤਹਿਸੀਲ ਵਿਚ ਰਾਜਪੂਤਾਂ ਦੀ ਰਾਜਧਾਨੀ, ਦੇਖੋ ਨਦੌਣ.

**ਨਦੀਆ ਪਤਿ** : (ਸਮੁਦ੍ਰ). "ਬੀਰ ਬਡੇ ਰਥ ਬੈਠ ਦੋਊ ਚਲਿ ਕੈ ਤਟ ਸੋ ਨਦੀਆਪਤ ਆਏ ।" (ਕ੍ਰਿਸ਼ਨਾਵ, 887)

**ਨਬੀ ਖ਼ਾਨ** : "ਭਰਿ ਬੰਦੂਕ ਤ੍ਰਿਯ ਸ਼ਿਸਤ ਬਨਾਈ । (ਚਰਿਤ੍ਰ 125, 5)
ਖਾਨ ਲਬੀ ਕੇ ਹ੍ਰਿਦੈ ਲਗਾਈ ।"

**ਨਯਾਜੀ** : (ਨਸੀਰ ਗਿਲਜਈ ਪਠਾਣਾਂ ਦੀ ਇਕ ਜਾਤੀ).
"ਲੋਦੀ ਸੂਰ ਨਿਯਾਜ਼ੀ ਚਲੇ ।" (ਚਰਿਤ੍ਰ 297, 51-1)

**ਨਰ ਅਵਤਾਰ** : (ਚਉਬੀ ਅਵਤਾਰਾਂ ਵਿਚੋਂ).
"ਨ ਵਰ ਅਵਤਾਰ ਭਯੋ ਅਰਜੁਨਾ ।" (ਨਰ ਨਾਰਾਯਣ, 1-3)

**ਨਰ ਸਿੰਘ** : (1) ਵਿਸ਼ਨੂ ਦਾ ਚੌਥਾ ਅਵਤਾਰ, ਜਿਸ ਦਾ ਅੱਧ ਧੜ ਆਦਮੀ ਦਾ ਅਤੇ ਅੱਧਾ ਸ਼ੇਰ ਦਾ ਸੀ.
(2) "ਸ਼ਹਰ ਸਿਰੌਜ ਬਿਖੈ ਹੁਤੋ ਰਾਜ ਸੁਤ੍ਰ ਸਰੂਪ । ਕਾਮ ਕੇਲ ਮੈ ਅਤਿ ਚਤੁਰ ਨਰਸਿੰਘ ਰੂਪ ਅਨੂਪ ।" (ਚਰਿਤ੍ਰ 239, 1)

**ਨਰਹਰਿ** : "ਨੀਲਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ ।" (ਹਜ਼ਾਰੇ ਸ਼ਬਦ 4)

**ਨਰਕਕੁੰਡ** : (ਮਾਤਾ ਦਾ ਗਰਭ). "ਨਰਕ ਕੁੰਡ ਕੇ ਬੀਚ ਪਛਾਰੇ ।" (ਚਰਿਤ੍ਰ 370, 15-4)

**ਨਰਕਾਸੁਰ** : ਵਿਸ਼ਨੁ ਪੁਰਾਣ ਅਨੁਸਾਰ ਜਦ ਬਿਸ਼ਨੁ ਨੇ ਬੈਰਾਹ ਰੂਪ ਧਾਰਨ ਕੀਤਾ ਤਦ

ਉਸ ਨੇ ਧਰਤੀ ਨਾਲ ਭੋਗ ਕੀਤਾ, ਜਿਸ ਤੋਂ ਨਰਕਾਸੁਰ ਨੇ ਜਨਮ ਲਿਆ. ਇਸ ਨੂੰ ਭੂਮਾਸਰ ਅਤੇ ਭੌਮਾਸਰ ਲਿਖਿਆ ਹੈ.

(1) "ਦੰਤ ਬਕ੍ਰ ਨਰਕਾਸੁਰ ਘਾਯੋ ." (ਚਰਿਤ੍ਰ 320, 8)

(2) "ਨਰਕਾਸੁਰ ਰਾਜਾ ਬਡੋ ਗੂਆਹਟੀ ਕੋ ਰਾਇ।" (ਚਰਿਤ੍ਰ 203, 1)

**ਨਰਬਦਾ/ਨਰਮਦਾ** : (1) ਇਹ ਨਦੀ ਅਮਰ ਕੰਟਕ ਤੋਂ ਨਿਕਲ ਕੇ ਭੜੋਚ ਪਾਸ ਖੰਭਾਤ ਦੀ ਖਾੜੀ ਵਿਚ ਡਿਗਦੀ ਹੈ. ਏਸ ਨੂੰ ਮੇਕਲ ਰਿਖੀ ਦੀ ਕੰਨਯਾ, ਨਾਮਾ ਦੀ ਭੈਣ, ਦੁਸਹ ਦੀ ਇਸਤ੍ਰੀ, ਪੁਰਕੁਸ਼ਤ ਦੀ ਮਾਤਾ ਲਿਖਯਾ ਹੈ. ਏਸ ਦੇ ਕੁਛ ਨਾਉਂ ਇਉਂ ਲਿਖੇ ਹਨ : ਇੰਦੁਜਾ, ਸੋਮੋਦਭਵਾ, ਪੂਰਬ ਗੰਗਾ, ਮੇਕਲ ਕੰਨਜਾ, ਅਤੇ ਰੇਵਾ ਹੈਨ.

"ਸਰਵਰ ਕੂਪ ਜਹਾਂ ਫੁਲਵਾਰੀ। ਸਰਿਤਾ ਨਿਕਟ ਨਰਬਦਾ ਬਹੈ।" (ਚਰਿਤ੍ਰ 233, 2)

(2) "ਨਦੀ ਨਰਬਦਾ ਕੋ ਰਹੈ ਨ੍ਰਿਪਤਿ ਚਿਤ੍ਰ ਰਥ ਨਾਮ।" (ਚਰਿਤ੍ਰ 248, 1)

**ਨਰਵਰ** (1) ਨਰਵਰ ਕੋ ਰਾਜਾ ਬਡੋ ਬੀਰਸੈਨ ਤਿੱਹ ਨਾਮ।" (ਚਰਿਤ੍ਰ 161, 1)

(2) "ਚੰਚਲ ਸੈਨ ਨ੍ਰਿਪਤ ਇਕ ਨਰਵਰ।" (ਚਰਿਤ੍ਰ 295, 1-1)

**ਨਰਿਸ** : (ਰਾਜਾ). "ਇਸ਼ਕ ਤੰਬੋਲ ਨਰਿਸ ਤੱਹ ਕੋ ਹੈ।" (ਚਰਿਤ੍ਰ 353, 2-2)

**ਨਰਾਇਨ ਚੰਦ** : "ਜੂਝੇ ਚੰਦ ਨਰਾਇਨ ਨਾਮਾ।" (ਬਚਿਤ੍ਰ, ਅ. 12, 10)

**ਨਰਿੰਦ੍ਰ ਸਿੰਘ** : (ਬਰਵਤੀ ਨਗਰ ਦਾ).

"ਸਿੰਘ ਨਰਿੰਦ੍ਰ ਭੂਪ ਇਕ ਨ੍ਰਿਪਬਰ।" (ਚਰਿਤ੍ਰ 389, 1)

**ਨਰਾਂਤਕ** : (ਰਾਵਣ ਦਾ ਬੇਟਾ). ਇਸ ਨੂੰ ਅੰਗਦ ਨੇ ਮਾਰਿਆ.

"ਨਾਗੜ ਦੀ ਨਾਰਾਂਤਕ ਗਿਰਤ ਦਾਗੜ ਦੀ ਦੇਵਾਂਤਕ ਧਾਯੋ।" (ਰਾਮਾਵ, 392-1)

**ਨਲ** : (1) "ਨਲ ਰਾਜਾ ਦੱਛਿਨ ਇਕ ਰਹਈ।" (ਚਰਿਤ੍ਰ 157, 8)

(2) "ਜਨੁ ਨਲ ਮਿਲੀ ਦਮਾਵਤਿ ਆਈ।" (ਚਰਿਤ੍ਰ 298, 15-4)

(3) ਵਿਸ਼ਕਰਮਾ ਦਾ ਪੁਤ੍ਰ, ਸ੍ਰੀ ਰਾਮ ਚੰਦ੍ਰ ਦਾ ਸੈਨਾਲੀ.

"ਨਲ ਨੀਲ ਹਨੂੰ ਅੰਗਦ ਸੁ ਜੁਧੰ।" (ਰਾਮਾਵ, 787-2)

**ਨਲਕੂਬਰ** : (ਕੁਬੇਰ ਦਾ ਪੁਤ੍ਰ).

"ਨਲ ਕੂਬਰ ਘਾਯਲ ਕਿਯੇ ਅਤਿ ਜਿਯ ਕੋਪ ਬਢਾਇ।" (ਕ੍ਰਿਸ਼ਨਾਵ, 1496-2)

"ਨਲਕੂਬਰ ਮਨ ਗ੍ਰੀਬ ਸੁਧਾਏ।" (ਕ੍ਰਿਸ਼ਨਾਵ, 1491, 3)

**ਨਲਨੀਸਕ** : (ਤੋਤਾ ਫੜਨ ਦਾ ਯੰਤ੍ਰ).

"ਨਲਨੀ ਸੁਕ ਜਿਯੰ।" (ਦੱਤ ਦਾ ਉਨ੍ਹੀਵਾਂ ਗੁਰੂ, 429-1)

**ਨਵਕੋਟੀ** : "ਨਵਕੋਟੀ ਮਰਵਾਰ ਕੋ ਸੂਰ ਸੈਨ ਥੋ ਨਾਥ।" (ਚਰਿਤ੍ਰ 161, 5-1)

**ਨਵਗ੍ਰਹ** : (ਜਯੋਤਿਸ਼ ਅਨੁਸਾਰ) : (1) ਸੂਰਜ, (2) ਚੰਦ੍ਰਮਾ, (3) ਮੰਗਲ, (4) ਬੁੱਧ, (5) ਬ੍ਰਿਹਸਪਤਿ, (6) ਸ਼ੁਕ੍ਰ, (7) ਸਨੈਸਚਰ, (8) ਰਾਹੁ, (9) ਕੇਤੁ.

**ਨਵਰਸ** : "ਪ੍ਰਿਥਮ ਸ਼੍ਰਿੰਗਾਰ ਸੁ ਹਾਸਜ ਰਸ ਕਰੁਣਾ ਰੌਦ੍ਰ ਸੁ ਵੀਰ ।
ਭਯ ਬੀਭਸਤ ਬਖਾਨਿਯੈ ਅਦ੍ਭੁਤ ਸਾਂਤ ਸੁ ਧੀਰ ।" (ਰਸਕ ਪ੍ਰਿਯਾ)

**ਨਵਰੰਗ ਰਾਇ** : "ਰਾਨੀ ਨਵਰੰਗ ਰਾਇਕੋ ਤਬਹੀ ਲਿਯਾ ਬੁਲਾਇ ।" (ਚਰਿਤ੍ਰ 30, 20-1)

**ਨਵਲ ਸ਼ਾਹ** : "ਨਵਲ ਸ਼ਾਹ ਇਕ ਰਹਤ ਨਗਰ ਤਿੱਹ ।" (ਚਰਿਤ੍ਰ 248, 4)

**ਨਵਲ ਕੁਅਰ** : "ਨਵਲ ਕੁਅਰ ਇਕ ਸ਼ਾਹੁ ਕੋ ਪੂਤ ਰਹੈ ਸੁ ਕੁਮਾਰ ।" (ਚਰਿਤ੍ਰ 224, 3)

**ਨਵਲਾਸੀ** : (ਫੁੱਲਾਂ ਦੀ ਛਟੀ). "ਖੇਲਤ ਫਾਗ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ ।" (ਕ੍ਰਿਸ਼ਨਾਵ, 1385-4)

**ਨਾਉ** : (ਕਿਸ਼ਤੀ). "ਨਾਉ ਜਿਵੇ ਹੈ ਹਾਲੀ ਸ਼ਹ ਦਰਿਆਉ ਵਿਚਿ ।" (ਚੰਡੀਵਾ, 44)

**ਨਾਊ** : (ਨਾਈ). "ਸ਼ਾਹ ਏਕ ਗੁਜਰਾਤ ਕੋ ਤਾਂਕੋ ਗ੍ਰਿਹ ਇਕ ਪੂਤ । ਨਾਊ ਕੇ ਇਕ ਪੁਤ੍ਰ ਸੋਂ ਤਾਂਕੇ ਰਹੈ ਪਯਾਰ ।" (ਚਰਿਤ੍ਰ 68, 2)

**ਨਾਇਨ** : (ਨਾਈ ਦੀ ਇਸਤ੍ਰੀ). "ਅਨੰਦਪੁਰ ਨਾਇਨ ਇਕ ਰਹਈ ।
ਨੰਦਮਤੀ ਤਾਂ ਕੋ ਜਗ ਕਹਈ ।" (ਚਰਿਤ੍ਰ 49, 1)

**ਨਾਇਨੇਕ** : (ਇਕ ਨਾਇਨ). "ਨਾਇਨੇਕ ਤਿਨ ਨ੍ਰਿਪਤਿ ਨਿਹਾਰੀ ।" (ਚਰਿਤ੍ਰ 313, 2-1)

**ਨਾਹਰਖ਼ਾਨ** : "ਨਾਹਰਖ਼ਾਨ ਝੜਾ ਝੜ ਖਾਂ ਬਲਬੀਰ ਬਹਾਦੁਰ ਖ਼ਾਨ ਤਬੈ ।" (ਕ੍ਰਿਸ਼ਨਾਵ, 1600, 1)

**ਨਾਹਰਖਾਨ** : "ਨਾਹਰਖਾਨ ਝੜਾਝੜ ਖਾਨਾ ।" (ਚਰਿਤ੍ਰ 405, 202-1)
"ਨਾਹਰ ਖ਼ਾਂ ਗੈਰਤ ਖ਼ਾਂ ਮ ਰਾ ।" (ਚਰਿਤ੍ਰ 405, 208-1)

**ਨਾਹਰ ਧੁਜ** : "ਸਾਰਦੂਲ ਧੁਜਨਾਹਰ ਧੁਜ ਭਨ ।" (ਚਰਿਤ੍ਰ 266, 5)

**ਨਾਕੇਪਤਿ** : (ਸੁਰਗ ਦਾ ਪਤਿ, ਇੰਦ੍ਰ).

**ਨਾਗ ਸੱਪ** : ਹਾਥੀ, ਕਦਰੂ ਤੋਂ ਕਸਯਪ ਦੀ ਉਲਾਦ.
"ਪ੍ਰਿਥੀ ਚਾਲ ਕੀਨੋ ਦਸੋਂ ਨਾਗ ਭਾਗੇ ।" (ਚਰਿਤ੍ਰ 217, 12)
"ਪੱਛਿ ਪਸ਼ੂ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ ।" (ਅਕਾਲਉ, 243)

**ਨਾਗ ਸੁਤਾ** : "ਨਾਗਸੁਤਾ ਤਯਾਗਚਲੀ ਗ੍ਰਹਿ ਪਤ੍ਰਧਰੈ ਸੇ ।" (ਕ੍ਰਿਸ਼ਨਾਵ )

**ਨਾਗਨੀ** : "ਕਿਧੌਂ ਜੱਛਨੀ ਕਿੰਨ੍ਰਨੀ ਨਾਗਨੀ ਹੈ ।" (ਰਾਮਾਵ, 113-2)

**ਨਾਗਬਾਨੀ** : (ਨਾਗ ਭਾਸ਼ਾ, ਨਾਗਰਵੰਸੀ ਲੋਕਾਂ ਦੀ ਬੋਲੀ).

"ਕਹੂੰ ਨਾਗ ਬਾਨੀ ।" (ਅਕਾਲਉ, 118-3)

**ਨਾਗਭਾਸ਼ਾ** : (ਤਿੱਬਤੀ ਲੋਕ ਆਪਣੀ ਬੋਲੀ ਨੂੰ ਨਾਗ ਭਾਸ਼ਾ ਆਖਦੇ ਹਨ).
ਦੇਖੋ ਨਾਗਬਾਨੀ.

**ਨਾਗਮਤੀ** : "ਅਜੈ ਚੰਦ ਪੂਰਬ ਕੀ ਦਿਸਿ ਨ੍ਰਿਪ । ਨਾਗਮਤੀ ਨਾਰੀ ਤਾਂਕੇ ਘਰ ।" (ਚਰਿਤ੍ਰ 263, 1-3)
"ਨਾਗਮਤੀ ਤਬ ਭਈ ਖਿਸਾਨੀ ।" (ਚਰਿਤ੍ਰ 263, 5-2)

**ਨਾਗਰ ਕੁਅਰ** : "ਨਾਗਰ ਕੁਅਰ ਨਗਰ ਕੋ ਰਾਜਾ ।" (ਚਰਿਤ੍ਰ 252, 3)

**ਨਾਗਰ ਕੁਅਰਿ** : "ਨਾਗਰ ਕੁਅਰਿ ਅਧਿਕ ਮਨ ਕੋਪ ਬਿਚਾਰਯੋ ।" (ਚਰਿਤ੍ਰ 142, 14)
"ਨਾਗਰਿ ਕੁਅਰਿ ਨਾਰ ਗ੍ਰਿਹ ਜਾਂਕੇ ।" (ਚਰਿਤ੍ਰ 244, 6-4)

**ਨਾਗਰਿਦੇ** : (ਰਾਜਾ ਬਿਭਾਸਕਰਨ ਦੀ ਰਾਨੀ, ਬਿਭਾਸਮਤੀ ਦੀ ਸੌਂਕਣ).
"ਨਾਗਰਿਦੇ ਨਾਗਿਨਿਦੇ ਰਾਨੀ ।" (ਚਰਿਤ੍ਰ 339, 5-3)

**ਨਾਗਰਿ ਮਤੀ** : "ਨਾਗਰਿਮਤੀ ਸੁਤਾ ਤਿੱਹ ਸੋਹੈ ।" (ਚਰਿਤ੍ਰ 244, 6)

**ਨਾਗਲੋਕ** : (ਪਾਤਾਲਵਾਸੀ). "ਨਾਗ ਲੋਕ ਜਾਂਕੋ ਲਖਿ ਲਾਜੈ ।" (ਚਰਿਤ੍ਰ 388, 2)

**ਨਾਂਗਲ** : (ਕਹਲੂਰ ਦੇ ਰਾਜਾ ਸੰਘਰਚੰਦ ਦੇ ਪੁਤ੍ਰ ਚੂਹਾਮੀਆਂ ਦੀ ਸੰਤਾਨ).
"ਚਲੇ ਨਾਗਲੂ ਪਾਂਗਲੂ ਵੇਦੜੋਲੰ ।" (ਬਚਿਤ੍ਰ, ਅ. 9, 16-1)

**ਨਾਗਿਨਿ ਦੇ** : ਦੇਖੋ, ਨਾਗਰਿ ਦੇ. (ਚਰਿਤ੍ਰ 339, 5-3). ਬਿਭਾਸਕਰਨ ਦੀ ਰਾਨੀ ਬਿਭਾਸਮਤੀ ਦੀ ਸੌਂਕਣ.

**ਨਾਗ੍ਰ ਕੋਟੀ** : (ਕਾਂਗੜੇ ਦੀ ਦੇਵੀ, ਜਵਾਲਾਮੁਖ).
"ਨਮੋ ਨਾਗ੍ਰਕੋਟੀ ।" (ਚੰਡੀ ਚਰਿਤ੍ਰ, 204-1)

**ਨਾਜਮਤੀ** : "ਨਾਜਮਤੀ ਅਬਲਾ ਜਗ ਕਹੈ ।" (ਚਰਿਤ੍ਰ 153, 1)

**ਨਾਟਕ** : (1) ਸ੍ਵਾਂਗੀ. (2) ਦ੍ਰਿਸ਼ਕਾਵ੍ਯ.
"ਨਾਟਕ ਚੇਟਕ ਕੀਏ ਕੁਕਾਜਾ ।" (ਬਚਿਤ੍ਰ, ਅ. 5, 14-3)

**ਨਾਟਕੀ** : "ਨਾਟਕੀ ਨ੍ਰਿਪਣਿ ਨ੍ਰਿਤਣਿ ਬਖਾਨੀਐ ।" (ਚਰਿਤ੍ਰ 264, 26-14)

**ਨਾਦਉਣ/ਨਾਦੌਣ** : ਕਾਂਗੜੇ ਦੇ ਜ਼ਿਲੇ ਹਮੀਰਪੁਰ ਤਹਿਸੀਲ ਵਿਚ ਰਾਜਪੂਤਾਂ ਦੀ ਰਾਜਧਾਨੀ. (ਦੇਖੋ, ਨਾਦੌਣ)
"ਅਲਫ਼ਖ਼ਾਨ ਨਾਦੌਣ ਪਠਾਵਾ ।" (ਬਚਿਤ੍ਰ, ਅ. 9, 1)

**ਨਾਦਰਾਬਾਨੋ** : "ਸਾਹਜਹਾਨਾਬਾਦ ਮੈ ਏਕ ਮੁਗਲ ਕੀ ਬਾਮਾ..... ਤਾਕੋ ਨਾਮ ਨਾਦਰਾਬਾਨੋ ।" (ਚਰਿਤ੍ਰ 19, 3-1)

**ਨਾਨਕ ਸਤਿਗੁਰੂ** : ਸਿੱਖ ਕੌਮ ਦੇ ਪਹਿਲੇ ਗੁਰੂ. ਸ੍ਰੀ ਮਾਤਾ ਤ੍ਰਿਪਤਾ ਜੀ ਦੇ ਉਦਰ ਤੋਂ ਬਾਬਾ ਕਾਲੂ ਜੀ ਦੇ ਸਪੁਤ੍ਰ. ਜਨਮ 20 ਬੈਸਾਖ ਸੰਮਤ 1526, ਰਾਇਭੋਇ ਦੀ ਤਲਵੰਡੀ. ਜੋਤੀਜੋਤ ਸਮਾਏ 23 ਅੱਸੂ ਸੰਮਤ 1596.
"ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ ।" (ਚੰਡੀਵਾ, 1)

**ਨਾਨਕ ਰਾਇ** : "ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ ।"
(ਬਚਿਤ੍ਰ, ਅ. 5, 4)

(ਦੇਖੋ, ਨਾਨਕ ਸਤਿਗੁਰੂ)

**ਨਾਨਾ ਸੁਨਾਰ** : "ਸ਼ਹਰ ਇਟਾਵਾ ਮੈ ਹੁਤੋ, ਨਾਨਾ ਨਾਮ ਸੁਨਾਰ ।" (ਚਰਿਤ੍ਰ 90, 1)

**ਨਾਭਮਤੀ** : "ਨਾਭਮਤੀ ਦੁਹਿਤਾ ਤਿੱਹ ਸੋਹੈ ।" (ਚਰਿਤ੍ਰ 376, 2-1)

**ਨਾਮ** : (ਰੁਦ੍ਰ ਦਾ ਉਪ ਅਵਤਾਰ ਦੱਤ ਦਾ ਚੌਧਵਾਂ ਗੁਰੂ).
"ਅਬ ਚਤਰ ਦਸਮੋ ਗੁਰ ਨਾਮ ।" (287 ਦੇ ਮੁੱਢ)

**ਨਾਮਾਢਿਕ** : (ਨੌਕਰ). "ਜਿੱਹ ਸਮ ਸਯਾਮ ਬਰਨ ਕਹੂੰ ਨਾਹੀ ਨਾਮਾਢ਼ਿਕ ਸੰਖ੍ਯਾ ਤਿੱਹ ਰਹੈ ।
ਮਾਨੁਖ ਜੋਨਿ ਕਵਨ ਤਿੱਹ ਕਹੈ ।" (ਚਰਿਤ੍ਰ 274, 2)

**ਨਾਰ ਸਿੰਘ** : "ਬਉਧਾ ਤਹੀਂ ਤੁਹੀ ਜਗਤ ਕੋ ਸਾਹਾ ।"
(ਸ੍ਰੀ ਭਗਉਤੀ ਉਸਤਤਿ, 16-2)

**ਨਾਰਦ** : (1) "ਨਾਰਦ ਬ੍ਰਹਮ ਦੁਹੂੰ ਮਿਲ ਕੈ ਰਨ ਮੈ ਸੰਗ ਬਾਤਨ ਕੇ ਉਰਝਾਯੋ ।"
(ਦੇਖੋ ਨਾਦਿਪ) (ਕ੍ਰਿਸ਼ਨਾਵ 1700-2)
(2) "ਮੁਨਿ ਨਾਰਦ ਕਹੂੰ ਬੇਨ ਬਜਾਵੈ ।" (ਚਰਿਤ੍ਰ 52, 32-1)

**ਨਾਰਦ-ਊ** : "ਚਲੇ ਨਾਰਦਊ ਹਾਥ ਬੀਣਾ ਸੁਹਾਏ ।" (ਚੰਡੀ ਚਰਿਤ੍ਰ, 2)

**ਨਾਰਦ ਰਿਖ** : "ਨਾਰਦ ਰਿਖਿ ਤਬ ਗਾਇ ਮੰਗਾਯੋ ।" (ਚਰਿਤ੍ਰ 405, 1-4)
(ਨਾਰਦ ਸਵਰਗੀ ਰਾਗੀਆਂ ਦਾ ਮੋਹਰੀ, ਬ੍ਰਹਮਾ ਦਾ ਪੁਤ੍ਰ, ਲੂਤੀ ਲਾਉਣ ਵਿਚ ਵੱਡਾ ਪ੍ਰਬੀਨ ਸੀ).
"———ਨਾਗੜਦੀ ਨਾਰਦ ਮੁਨਿ ਨਚਯੋ ।" (ਰਾਮਾਵ, 390, 3)

**ਨਾਰਨੌਲ** : "ਨਾਰਨੌਲ ਕੇ ਦੇਸ ਮੈਂ ਬਿਜੈ ਸਿੰਘ ਇਕ ਨਾਥ ।" (ਚਰਿਤ੍ਰ 124, 1)

**ਨਾਰਾਇਣ** : "ਨਾਰਾਇਣ ਕੱਛ ਮੱਛ ਤਿੰਦੂਆ ਕਹਤ ਸਭ...... ।"
(ਅਕਾਲਉ, 74-1)

**ਨਾਰਾਇਨ** : "ਨਾਰਾਇਨ ਦਾਮੋਦ੍ਰ, ਭਨਿ ਬ੍ਰਿੰਦਾ ਬਨਹਿ ਉਚਾਰ ।"
(ਚਰਿਤ੍ਰ 162, 3-1)

**ਨਾਰਾਯਣ** (ਦੇਖੋ, ਨਾਰਾਇਣ).

**ਨਾਰਿ** : (ਇਸਤ੍ਰੀ). "ਨਾਰਿ ਹੀਨ ਸ਼ਿਵ ਕਾਮ ਖਿਝਾਯੋ ।" (ਗਉਰ, ਬਧਹਿ, 50-1)

**ਨਾਰਾਂਤਕ** : (ਰਾਵਣ ਦਾ ਪੁਤ੍ਰ. ਜੋ ਅੰਗਦ ਨੇ ਮਾਰਿਆ).
"ਨਾਗੜਦੀ ਨਾਰਾਂਤਕ ਮਿਰਤ ਦਾਮੜਦੀ ਦੇਵਾਂਤ ਕਧਾਯੋ ।"
(ਰਾਮਾਵ, 392-1)

**ਨਿਸਚਰਹਾ** : (ਨਿਸਾਚਰਹਾ ਦਾ ਸੰਖੇਪ). ਰਾਖਸ ਮਾਰਨ ਵਾਲਾ,
"ਤਿਮਰਰਿ ਬਲ ਬ੍ਰਿਤ ਨਿਸਚਰਹਾ ਕਹਿ ਸੁਤ ਬਹੁਰ ਉਚਾਰ ।
ਆਯੁਧੁਚਰ ਸ੍ਰੀ ਬਾਨ ਕੇ ਨਿਕਸਹਿੰ ਨਾਮ ਅਪਾਰ ।" (ਸਨਾਮਾ, 120, 1)

**ਨਿਸਚਰ** : (ਭੂਤ, ਪ੍ਰੇਤ, ਰਾਤ ਨੂੰ ਫਿਰਨ ਵਾਲਾ). ਗਿੱਦੜ, ਉਲੂ, ਸਰਪ, ਚਕਵਾ, ਚੋਰ, ਬਿੱਲਾ, ਸ਼ਿਵ, ਚੰਦ੍ਰਮਾ.

**ਨਿਸ ਨਾਇਕ** : (ਚੰਦ੍ਰਮਾ).

**ਨਿਸ ਨਾਇਕ ਭਗਨੀ** : (ਚੰਦ੍ਰਭਾਗਾ ਨਦੀ).

**ਨਿਸਨਾਥ** : (ਚੰਦ੍ਰਮਾ). "ਨਿਸ ਨਾਥ ਦੇਖ ਆਨਨ ਰਿਸਾਨ ।"
(ਅਕਾਲ—ਦੱਤ ਦਾ ਪਹਿਲਾ ਗੁਰੂ, 16-1)

**ਨਿਸਰਾਟ** (ਚੰਦ੍ਰਮਾ). "ਨਿਸਰਾਟ ਆਪ ਘਟਿ ਰੂਪ ਮਾਨ ।"
(ਅਕਾਲ—ਦੱਤ ਦਾ ਪਹਿਲਾ ਗੁਰੂ, 1)

**ਨਿਸਾਂਹੰਤ** : (ਸੂਰਜ). "ਨਿਸਾਂਹੰਤ ਅਸੁਰੇਸ ਸੋਂ ਸਰਤੇ ਭਯੋ ਨਿਦਾਨ ।"
(ਸੂਰਜਾਵ, 27-2)

**ਨਿਸਾਚਰ** : (ਰਾਖਸ). "ਬਾਟਿ ਚਾਪੈ ਜਾਤ ਹੈ ਤਬ ਲਉ ਨਿਸਾਚਰ ਆਨ ।"
(ਰਾਮਾਵ, 65)

**ਨਿਸਾਚਰੀ** : (ਤਾਰਕਾ, ਭੂਤਨੀ, ਰਖਸੀ, ਵਿਭਚਾਰਨ ਇਸਤ੍ਰੀ).
"ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ ।"
(ਅਕਾਲਉ 27-1)

**ਨਿਸਾ ਨਾਥ** : (ਚੰਦ੍ਰਮਾ). "ਨਿਸਾ ਤਾਸ ਨਿਸਾ ਨਾਥ ਪਛਾਨਾ ।" (ਰਘੁਰਾਜ, 137-1)

**ਨਿਸਿਸ** : "ਨਿਸਿਸ ਚੜ੍ਹੇ ਦਿਨ ਕੇ ਭਏ ਨਿਸਿ ਰਵਿ ਕਰੈ ਉਦੋਤ ।" (ਚਰਿਤ੍ਰ 91, 4)

**ਨਿਸਿਸ ਪ੍ਰਭਾ** : "ਨਿਸਿਸ ਪ੍ਰਭਾ ਕੀ ਬਾਤ ਗਈ ਜਿਯ ਆਇਕੈ ।" (ਚਰਿਤ੍ਰ 182, 2)
"ਨਿਸਿਸ ਪ੍ਰਭਾ ਰਾਨੀ ਰਹੈ ਤਾਂਕੋ ਰੂਪ ਅਪਾਰ ।" (ਚਰਿਤ੍ਰ 181, 1)

**ਨਿਸਿਸ ਭਗਾ** : (ਚੰਦ੍ਰਭਾਗਾ ਨਦੀ).
"ਨਿਸਿਸ ਭਗਾ ਸਬਦਾਦਿ ਭਣਿਜੈ ।" (ਸਨਾਮਾ, 973-2)

**ਨਿਸੁੰਭ** : (ਸੁੰਭ ਦਾ ਭਾਈ). "ਨਿਸੁੰਭ ਸੰਘਾਰਯੋ ।" (ਚੰਡੀਚ, 2, 155)

**ਨਿਹਕਲੰਕੀ ਅਵਤਾਰ** : (ਚੋਬੀਸਵਾਂ ਅਵਤਾਰ).
"ਚਉ ਬੀਸਵੇਂ ਕਲਕੀ ਅਵਤਾਰ੍ਹ ।" (ਕਲਕੀ, 1-3)

**ਨਿਹਚਲ ਸਿੰਘ** : "ਨਿਹਚਲ ਸਿੰਘ ਤਹਾਂ ਇਕ ਛਤ੍ਰੀ ।" (ਚਰਿਤ੍ਰ 377, 3)

**ਨਿਹੰਗ** (1) ਜੋ ਮਰਨ ਤੋਂ ਡਰਦਾ ਨਹੀਂ, (2) ਮਗਰ ਮੱਛ.
(1) "ਪਹਿਲਾਂ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾ ।" (ਚੰਡੀਵਾ, 47)
(2) "ਖ਼ਾਨ ਨਿਹੰਗ ਭੜੰਗ ਜੁਆਨਾ ।" (ਚਰਿਤ੍ਰ 405, 202-2)
(3) "ਜਨਕ ਲਹਿਰ ਦਰਯਾਵ ਤੇ ਨਿਕਸਿਓ ਬਡੋ ਨਿਹੰਗ । (ਚਰਿਤ੍ਰ 202, 2)

**ਨਿਕੁੰਭ** : (ਕੁੰਭਕਰਨ ਦਾ ਪੁਤ੍ਰ ਜੋ ਹਨੂਮਾਨ ਨੇ ਮਾਰਿਆ).
"ਜਬ ਹਤੇ ਬੀਰ......ਤਬ ਕੁੰਭ ਔਰ ਅਨੁਕੁੰਭ ਮਾਰ ।" (ਰਾਮਾਵ, 520-3)

**ਨਿਕੁੰਭਲਾ** : (ਭਦ੍ਰਕਾਲੀ, ਭਦ੍ਰ ਭਵਾਨੀ).
"ਧਲ ਗਯੋ ਨਕੁੰਭਲਾ ਹੋਮ ਕਰਣ ।" (ਰਾਮਾਵ, 479-4)

**ਨਿਕੰਦਰ** : "ਸ਼ਹਰ ਨਿਕੰਦਰ ਬਨਯੋ ਰਹੈ ।" (ਚਰਿਤ੍ਰ 59, 1)
**ਨਿਖਤ ਪਤਿ** : "ਲਜਿਤ ਲਖਿ ਕੋਟਿ ਨਿਖਤਪਤਿ ।" (ਗਿਆਨ ਪ੍ਰਬੋਧ, 34-2)
**ਨਿਖਾਦ** : (ਜੰਗਲ ਵਿਚ ਬਸਣ ਵਾਲੀ ਇਕ ਨੀਚ ਜਾਤੀ).
**ਨਿਛਤ੍ਰਾ** : (ਛਤ੍ਰੀਆਂ ਤੋਂ ਖ਼ਾਲੀ).
"ਨਿਛਤ੍ਰਾ ਪ੍ਰਿਥੀ ਬਾਰ ਇੱਕੀਸ ਕਰ ਹੈ ।" (ਚਰਿਤ੍ਰ 1)
**ਨਿਜਾਬਤ ਖ਼ਾਂ** : ਕੁੰਜਪੁਰੀਆ ਪਠਾਣ ਜੋ ਭੰਗਾਣੀ ਦੇ ਯੁੱਧ ਵਿਚ ਸ੍ਰੀ ਦਸਮੇਸ਼ ਤੋਂ ਬੇਮੁਖ ਹੋ ਕੇ ਪਹਾੜੀ ਰਾਜਿਆਂ ਨਾਲ ਜਾ ਮਿਲਿਆ. ਦੇਖੋ, ਨੈਜਾਬਤ ਖ਼ਾਂ.
"ਮਾਰਿ ਨਜਾਬਤ ਖਾਨ ਕੋ ਸੰਗੋ ਜੁਝੇ ਜੁਝਾਰ ।"
(ਬਚਿਤ੍ਰ, ਅ. 8, 23-1)

**ਨਿਪਾਲ** : (ਦੇਖੋ ਨੇਪਾਲ).
**ਨਿਮਿ** : (1) ਦਤਾਤ੍ਰੇ ਦਾ ਪੁਤ੍ਰ. (2) ਰਾਜਾ ਇਵਾਕ ਦਾ ਪੁਤ੍ਰ.
**ਨਿਰਤ ਅਖਾਰਾ** : "ਨਿਰਤ ਕਰੈਂ ਨਟ, ਕੋਪ ਕਰੈਂ ਭਟ, ਜੁੱਧ ਕੀ ਠਉਰ ਕਿ ਨਿਰਤ ਅਖਾਰਾ". (ਕ੍ਰਿਸਨਾਵ, 1388)
**ਨਿਰਤਮਤੀ** : (ਬਣਿਆਣੀ).
"ਨਿਰਤਮਤੀ ਇਹ ਬਿਧਿ ਤਬ ਕਿਯੋ ।" (ਚਰਿਤ੍ਰ 26, 4-1)
**ਨਿਰਮੋਹਗੜ੍ਹ** : ਜ਼ਿਲਾ ਅੰਬਾਲਾ, ਤਹਸੀਲ ਰੋਪੜ ਦੇ ਪਿੰਡ "ਹਰਦ-ਨਮੋਹ" ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਮੰਜੀ ਸਾਹਿਬ. ਏਸੇ ਸਥਾਨ ਤੇ ਪਹਾੜੀ ਰਾਜਿਆਂ ਦੀ ਪ੍ਰੇਰਨਾ ਕਰਨ ਤੇ ਇਕ ਤੋਪਚੀ ਨੇ ਗੁਰੂ ਸਾਹਿਬ ਤੇ ਤੋਪ ਦਾਗੀ ਜਿਸ ਦੇ ਗੋਲੇ ਨਾਲ ਭਾਈ ਰਾਮ ਸਿੰਘ ਚੋਰਬਰਦਾਰ ਸ਼ਹੀਦ ਹੋਇਆ. ਗੁਰੂ ਸਾਹਿਬ ਨੇ ਉਸ ਤੋਪਚੀ ਅਤੇ ਉਸ ਦੇ ਭਾਈ ਨੂੰ ਤੀਰ ਨਾਲ ਮਾਰ ਦਿੱਤਾ. ਏਥੇ ਸਤਲੁਜ ਪਾਰ ਕਰਕੇ ਬਸਾਲੀ ਜਾ ਬਿਰਾਜੇ.
**ਨਿਰੰਕਾਰ** : (ਕਰਤਾਰ). ' ਨਿਰੰਕਾਰ ਕਾ ਚੀਨਤ ਨਹਿ ਭਿਵ ।" (ਚਰਿਤ੍ਰ 405, 392)
"ਨਿਰੰਕਾਰ ਨਵ ਨਿਤ੍ਯ ਸੁਯੰਭਵ । (ਚਰਿਤ੍ਰ 405, 392)
**ਨਿਰੰਜਨ** : "ਅੰਜਨ ਬਿਹੀਨ ਹੈ, ਨਿਰੰਜਨ ਪ੍ਰਬੀਨ ਹੈ, ਕਿ ਸੇਵਕ ਅਧੀਨ ਹੈ, ਕਟਯਾ ਜਮਜਾਲ ਕੇ ।" (ਅਕਾਲਉ, 263)
**ਨਿਰੰਜਨ ਰਾਇ** : "ਰਾਇ ਨਿਰਜਨ ਚੋਪਰੋ ਜਾਕੀ ਤ੍ਰਿਯਾ ਅਨੂਪ ।"
(ਚਰਿਤ੍ਰ 173, 1)
**ਨਿਵਾਜੀ** : (ਨਿਵਾਜ ਪੜ੍ਹਨ ਵਾਲੇ), "ਇਕਿ ਬੀਰ ਪਰੋਤੇ ਬਰਛੀਏ ਜਿਉਂ ਝੁਕ ਪਉਨ ਨਿਵਾਜੀ ।" (ਚੰਡੀਵਾ, 45)
**ਨਿਵਾਤਕਵਚ** : ਹਿਰਨ੍ਯ ਕਸ਼ਿਪ ਦਾ ਪੋਤਾ: ਸੰਹ੍ਰਾਦ ਦਾ ਪੁਤ੍ਰ.
**ਨੀਰ ਨਾਇਕ** : (ਸਮੁੰਦ੍ਰ). "ਜਨੁਕ ਕਰਾਰਨ ਛੋਰਿ ਨੀਰ ਨਾਯਕ ਹੜਜੋ ।"
(ਚਰਿਤ੍ਰ 151, 10 1)

**ਨੀਲ** : (ਸ੍ਰੀ ਰਾਮ ਚੰਦ੍ਰ ਦਾ ਸੈਨਾਨੀ). "ਜਾਮਵੰਤ ਸੁਖੈਨ ਨੀਲ ਹਨੁਵੰਤ ਅੰਗਦ ਕੇਸਰੀ ।"
(ਰਾਮਾਵ. 367)

**ਨੀਲ ਏਸਰ** : (ਵਰਣ). "ਨੀਲ ਆਦਿ ਸ਼ਬਦੁਚਰ ਕੈ ਏਸਰੁ ਅਸਤ੍ਰ ਬਖਾਨ ।"
(ਸਨਾਮਾ, 332-2)

**ਨੀਲਕੇਤ** : (ਪੁਹਪਵਤੀ ਨਗਰੀ ਦਾ). "ਨੀਲਕੇਤ ਰਾਜਾ ਇਕ ਭਾਰੋ ।"
(ਚਰਿਤ੍ਰ 257, 1)

**ਨੀਲਕੰਠ** : (ਸ਼ਿਵ). "ਨੀਲਕੰਠ ਨਰ ਹਰਿ ਨਾਰਾਇਣ...... ।"
(ਹਜ਼ਾਰੇ ਸ਼ਬਦ, 4)

**ਨੀਲ ਬਸਨ** : (ਨੀਲਾਬ੍ਰ). "......ਨੀਲ ਬਸਨ ਬਨਵਾਰੀ ।" (ਹਜ਼ਾਰੇ ਸ਼ਬਦ, 4)

**ਨੀਲਾਂਬਰ** : (ਬਲਰਾਮ). "ਨੀਲਾਂਬਰ ਰੁਕਮਿਆਂਤ ਕਰਿ ਪਊਰਾਣਿਕ ਅਰਿ ਭਾਖੁ ।"
(ਸਨਾਮਾ, 144)

**ਨ੍ਰਪ ਕੁਅਰਿ** : "ਨ੍ਰਪ ਕੁਅਰਿ ਯੌ ਕਹੀ ਭੱਗ ਮੋ ਸੌਂ ਪਿਯ ਕਰਿਯੈ ।"
(ਚਰਿਤ੍ਰ 21, 27-1)

**ਨੂਰਜਹਾਂ** : "ਜਹਾਂਗੀਰ ਪਤਿਸ਼ਾਹ ਕੇ ਬੇਗ਼ਮ ਨੂਰਜਹਾਂ ।" (ਚਰਿਤ੍ਰ 48, 1)

"ਰੋਝ ਹਰਨ ਝੰਖਾਰ ਸੰਘਾਰੇ । ਨੂਰਜਹਾਂ ਗਹਿ ਤੁਪਕ ਪ੍ਰਹਾਰੇ ।"
(ਚਰਿਤ੍ਰ 48, 11)

"ਹਰਿ ਧਾਵਤ ਹਥਿਨੀ ਭਜਿ ਗਈ । ਨੂਰਜਹਾਂ ਇਕ ਠਾਂਢ ਨ ਭਈ ।"
(ਚਰਿਤ੍ਰ 46, 2; 48, 18)

**ਨੂਰਮ ਬੀਬੀ** : (ਕਸ਼ਮੀਰ ਦੇ ਕਾਜ਼ੀ ਅਦਲ ਮੁਹੰਮਦ ਦੇ ਘਰ ਵਾਲੀ).
"ਜੰਤ੍ਰ ਮੰਤ੍ਰ ਅਰੁ ਬਸੀਕਰਨ ਜਾਨਤ ਹੁਤੀ ਅਨੇਕ ।" (ਚਰਿਤ੍ਰ 46, 1-2)

**ਨੂਰਮ ਬੇਗ਼** : "ਨੂਰਮਬੇਗ਼ ਬਹੁਰਿ ਰਿਸਿ ਮਾਰਜੋ ।" (ਚਰਿਤ੍ਰ 405, 212-1)

**ਨੇਮੀ ਮਹਤ** : (ਮੁਖੀਆ, ਲਾਗੀ).
"ਨੇਮੀ ਮਹਤ ਬੋਲਿ ਪਠਾਯੋ ।" (ਚਰਿਤ੍ਰ 314, 14-2)

**ਨੇਤ੍ਰ ਤੁੰਗ** : (ਨੈਣਾਂ ਦੇਵੀ ਦਾ ਪਹਾੜਾ).
"ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਂਉਂ ।
ਨੇਤ੍ਰ ਤੁੰਗ ਕੇ ਢਿਗ ਬਸਤ ਕਾਹਲੂਰ ਕੇ ਨਾਂਉ ।" (ਚਰਿਤ੍ਰ 21, 3-2)

**ਨੇਪਾਲ** : ਭਾਰਤ ਦੇ ਉੱਤਰ ਇਕ ਸੁਤੰਤ੍ਰ ਪਹਾੜੀ ਰਿਆਸਤ, ਜਿਸ ਦੇ ਉੱਤਰ ਤਿਬੱਤ, ਪੂਰਵ ਸਿਕਮ ਅਤੇ ਦਾਰਜਲਿੰਗ, ਦੱਖਣ ਬੰਗਾਲ, ਪੱਛਮ ਕਮਾਊਂ ਅਤੇ ਕਾਲੀ ਨਦੀ ਹੈ. ਇਹ ਗੋਰਖਿਆਂ ਦੀ ਮਾਤ੍ਰ ਭੂਮੀ ਹੈ. ਏਸ ਦੀ ਰਾਜਧਾਨੀ ਕਾਠਮੰਡੂ ਹੈ.
"ਨੈਪਾਲੀ ਕੇ ਦੇਸ ਮੈ ਰੁਦ੍ਰ ਸਿੰਘ ਨ੍ਰਿਪ ਰਾਜ ।" (ਚਰਿਤ੍ਰ 211, 1-1)

**ਨੇਬੀ** : (1. ਮਜਸਟ੍ਰੇਟ 2. ਚੋਬਦਾਰ 3. ਵਜ਼ੀਰ).
"ਨੇਬੀ ਮਹਤਾ ਸਗਲ ਬੁਲਾਏ ।" (ਚਰਿਤ੍ਰ 326, 25-2)

**ਨੇਬੀ ਮਹਤਾ** : "ਨੇਧੀ ਮਹਤਾ ਸਕਲ ਬੁਲਾਏ ।" (ਚਰਿਤ੍ਰ 326, 14)

**ਨੇਮ ਖਵਾਰਨ/ਨੇਮ ਖ੍ਵਾਰੰਨ** : ਯੂ.ਪੀ. ਦੇ ਸੀਤਾਪੁਰ ਜ਼ਿਲੇ ਵਿਚ ਇਕ ਤੀਰਥ. ਵੈਰਾਹ ਪੁਰਾਣ ਅਨੁਸਾਰ ਮੌਰਮੁਖ ਰਿਖੀ ਨੇ ਏਥੇ ਅਸੁਰਾਂ ਦੀ ਭਾਰੀ ਸੈਨਾ ਭਸਮ ਕਰ ਦਿੱਤੀ. ਸ੍ਰੀ ਰਾਮਚੰਦ੍ਰ ਨੇ ਏਥੇ ਹੀ ਅਸ੍ਵਮੇਧ ਜੱਗ ਕੀਤਾ ਸੀ.
"ਨੇਮ ਖਵਾਰਨ ਭੀਤਰ ਆਯੋ ।" (ਕ੍ਰਿਸ਼ਨਾਵ. 2382, 3)
"ਫੇਰ ਨੇਮ ਖ੍ਵਾਰਨ ਮਹਿ ਆਯੋ ।" (ਕ੍ਰਿਸ਼ਨਾਵ, 2390-1)

**ਨੈਸੁੰਭ** : (ਸੁੰਭ ਦਾ ਭਾਈ ਇਕ ਦੈਂਤ).
"ਇਤੈ ਸੁੰਭ ਨੈਸੁੰਭ ਦਾਨੌ ਸੰਭਾਰੋ ।" (ਚਰਿਤ੍ਰ 123, 15)

**ਨੈਜਾਬਤ ਖਾਂ** : "ਤਹਾਂ ਖਾਨ ਨੈਜਾਬਤੇ ਆਨ ਕੈ ਕੈ ।" (ਬਚਿਤ੍ਰ, ਅ. 8, 22)
(ਦੇਖੋ ਨਿਜਾਬਤ ਖ਼ਾਂ)

**ਨੈ ਨੋਤਮਾ** : "ਨੈਨੋਤਮਾਂ ਨਾਰਿ ਇਕ ਸੁਨੀ ।
ਬੇਦ ਪੁਰਾਨ ਸ਼ਾਸਤ੍ਰ ਬਹੁ ਗੁਨੀ ।" (ਚਰਿਤ੍ਰ 190, 1-1)
"ਜਾਨਯੋ ਜਬ ਪ੍ਰੀਤਮ ਢਿਗ ਆਯੋ ।
ਭੇਟ ਸਹਿਤ ਤ੍ਰਿਯ ਬਚਨ ਸੁਨਾਯੋ ।" (ਚਰਿਤ੍ਰ 180, 1-3)

**ਨੈਨੋਜਟੀ** : "ਏਕ ਜਾਟ ਦਿੱਲੀ ਮਹਿ ਰਹੈ । ਨੈਨੋ ਨਾਮ ਜਾਟ ਕੀਬਾਮਾ ।"
(ਚਰਿਤ੍ਰ 45, 2-2)

**ਨੈਪਾਲ** : "ਬਹੁਰ ਦੇਸ ਨੈਪਾਲ ਪਯਾਨੋ ਤਿਨ ਕਿਯੋ ।" (ਚਰਿਤ੍ਰ 217, 5-2)

**ਨੈਪਾਲੀ** : (ਨੈਪਾਲ ਨਾਲ ਹੈ ਸੰਬੰਧ ਜਿਸ ਦਾ).
"ਨੈਪਾਲੀ ਕੇ ਦੇਸ ਮੈ ਰੁਦ੍ਰ ਸਿੰਘ ਨ੍ਰਿਪ ਰਾਜ ।" (ਚਰਿਤ੍ਰ 211, 1-1)

**ਨੌਕੋਟੀ** : "ਨੌਕੋਟੀ ਮਰਵਾਰ ਕੋ ਜਸਵੰਤ ਸਿੰਘ ਨਰੇਸ਼ ।" (ਕ੍ਰਿਸ਼ਨਾਵ, 2261)
(ਚਰਿਤ੍ਰ 195, 1-1)

**ਨੌ ਜੋਬਨ ਰਾਇ** : "ਨੌ ਜੋਬਨ ਰਾਇ ਸੁਤ ਸ਼ਾਹ ਨਿਹਾਰਯੋ ।" (ਚਰਿਤ੍ਰ 206, 3-1)

**ਨੰਦ** : (ਵਰੀਯਸੀ ਦੇ ਉਦਰ ਤੋਂ ਪਰਜਨ੍ਯ ਦਾ ਪੁਤ੍ਰ. ਯਸ਼ੋਧਾਂ ਦਾ ਪਤੀ, ਗੋਕਲ ਦਾ ਗੋਪ).
"ਬ੍ਰਿੰਦਾਬਨ ਗ੍ਰਿਹ ਨੰਦ ਕੇ ਕ੍ਰਾਨ੍ਹ ਲਯੋ ਅਵਤਾਰ ।" (ਚਰਿਤ੍ਰ 80, 1)

**ਨੰਦ ਕੋ ਨੰਦਨ** : (ਸ਼੍ਰੀ ਕ੍ਰਿਸ਼ਨ). "ਖੇਲਤ ਖੇਲਤ ਨੰਦ ਕੋ ਨੰਦਨ ਸੁਆਪਹੀ ਕੇ ਗਿਰ ਕੋ ਉੱਠ ਗੱਛ ।" (ਕ੍ਰਿਸ਼ਨਾਵ, 181, 3)

**ਨੰਦ ਚੰਦ** : ਭਾਈ ਕੀ ਡਰੌਲੀ (ਜ਼ਿਲਾ ਫ਼ੀਰੋਜ਼ਪੁਰ) ਨਿਵਾਸੀ, ਉਮਰਸ਼ਾਹ ਦਾ ਪੋਤਾ, ਸ੍ਰੀ ਦਸ਼ਮੇਸ਼ ਦਾ ਦਿਵਾਨ ਅਤੇ ਮੁਖੀ ਮਸੰਦ. ਆਪ ਨੇ ਭੰਗਾਣੀ ਦੇ ਜੰਗ ਵਿਚ ਵੱਡੀ ਬੀਰਤਾ ਦਿਖਾਈ.
"ਤਹਾਂ ਨੰਦਚੰਦ ਕੀਯੋ ਕੋਪ ਭਾਰੋ ।
ਲਗਾਈ ਬਰਛੀ ਕ੍ਰਿਪਾਣੰ ਸੰਭਾਰੋ ।" (ਬਚਿਤ੍ਰ, ਅ. 88)

**ਨੰਦਨ ਬਨ** : ਨੰਦਨ ਬਨ ਸੋਂ ਨਿਰਖਿਯੈ ਜਾਂ ਸਮ ਕਹੂੰ ਨ ਔਰ (ਚਰਿਤ੍ਰ 256, 8)

**ਨੰਦਨੀ** : (ਬੇਟੀ). ਉਮਾ. ਪਾਰਵਤੀ. ਗੰਗਾ, ਵਸਿਸਟ ਦੀ ਕਾਮਧੇਨ ਗਊ ਦੀ ਬੱਛੀ. ਜਮਦਗਨ ਦੀ ਗਊ.
"ਹੁਤੀ ਨੰਦਸੀ ਸਿੰਧ ਜਾਕੀ ਸਪੁਤ੍ਰੀ।" (ਪਾਰਸ ਰਾਮਾਵ, 7-1)

**ਨੰਦਮਤੀ** : "ਆਨੰਦਪੁਰ ਨਾਇਨ ਇਕ ਰਹਈ। ਨੰਦਮਤੀ ਤਾਂ ਕੋ ਜਗ ਕਹਈ।" (ਚਰਿਤ੍ਰ 49, 1)

**ਨੰਦ ਰਾਨੀ** : (ਜਸੋਦਾ). "ਨੰਦ ਕੇ ਧਾਮ ਗਯੋ ਤਬਹੀ ਬਹੁ ਆਦਰ ਤਾਹਿ ਕਰਯੋ ਨੰਦਰਾਨੀ।" (ਕ੍ਰਿਸ਼ਨਾਵ, 96, 2)

**ਨੰਦਾ** : (ਦੁਰਗਾ). "ਰੋਹ ਸਿਧਾਈਆ ਚਕ੍ਰਪਾਣ ਕਰ ਨੰਦਾ ਖੜਗ ਉਠਾਇ ਕੇ।" (ਚੰਡੀਵਾ, 41)

**ਨੰਦੀ** : (ਸ਼ਿਵ ਦੀ ਸਵਾਰੀ ਦਾ ਬੈਲ). "ਅਮਿਤ ਬਾਣ ਨੰਦੀ ਕਹੁ ਮਾਰੇ।" (ਰੁਦ੍ਰਾਵ, 33-3)

**ਨਾਂਗਲੂ** : (ਕਹਲੂਰ ਦੇ ਰਾਜਾ ਸੰਘਰ ਚੰਦ ਦੇ ਪੁਤ੍ਰ ਚੂਹਾਮੀਆਂ ਦੀ ਉਲਾਦ).
"ਚਲੇ ਨਾਂਗਲੂ ਪਾਂਗਲੂ ਵੇਦੜੋਲੰ।" (ਬਚਿਤ੍ਰ, ਅ. 9, 16)

**ਨ੍ਰਿਤਮਤੀ** : ਬਿਭਾਸਾਵਤੀ ਨਗਰੀ ਦੇ ਰਾਜਾ ਬਿਭਾਸ ਕਰਨ ਦੀ ਰਾਨੀ.
"ਨ੍ਰਿਤਮਤੀ ਸਭ ਹੀ ਜਗ ਜਾਨੀ।" (ਚਰਿਤ੍ਰ 339, 5-4)

**ਨ੍ਰਿਪਣੀ** : (ਰਾਨੀ). "ਨਟੀ ਨਾਟਕੀ ਨ੍ਰਿਪਣੀ .... ।" (ਚਰਿਤ੍ਰ 264, 26-1)

**ਨ੍ਰਿਪਤਿ ਕਲਾ** : "ਸ਼ਹਰ ਟੋਂਕ ਟੋਂਡਾ ਬਿਖੈ ਨ੍ਰਿਪਤਿ ਕਲਾ ਇਕ ਬਾਲ।" (ਚਰਿਤ੍ਰ 234, 2-1)

**ਨ੍ਰਿਪਬਰਸੈਨ** : (ਟੋਂਕ ਟੋਂਡਾ ਦਾ ਰਾਜਾ).
"ਨ੍ਰਿਪ ਬਰਸੈਨ ਤਹਾਂ ਕੋ ਨ੍ਰਿਪਬਰ।" (ਚਰਿਤ੍ਰ 234, 2-1)

**ਨ੍ਰਿਪਬਰ ਸਿੰਘ** : "ਨ੍ਰਿਪ ਬਰ ਸਿੰਘ ਏਕ ਰਾਜਾਨਾ।" (ਚਰਿਤ੍ਰ 366, 1-1)

**ਨ੍ਰਿਪ ਬਰਵਤੀ** : (1) ਨ੍ਰਿਪ ਬਰਸਿੰਘ ਦੀ ਧਾਨੀ. "ਨ੍ਰਿਪ ਬਰਵਤੀ ਨਗਰ ਤਿੱਹ ਰਾਜਤ। ਦੁਤਿਯ ਪ੍ਰਿਥੀ ਜਨੁ ਸਵਰਗ ਬਿਰਾਜਤ।" (ਚਰਿਤ੍ਰ 366, 2)
(2) ਰਾਜਾ ਨਰਿੰਦ੍ਰ ਸਿੰਘ ਦੀ ਧਾਨੀ.
"ਨ੍ਰਿਪ ਬਰਤੀ ਨਗਰ ਜਾ ਕੋ ਘਰ।" (ਚਰਿਤ੍ਰ 389, 1-2)

**(ਪ)**

**ਪਉਡਰੀਕ** : (ਪੌਂਡਰੀਕ). ਪੁੰਡ ਦੇਸ਼ (ਬਿਹਾਰ) ਦਾ ਇਕ ਰਾਜਾ ਜੋ ਵਸੁਦੇਵ ਦਾ ਪੁਤ੍ਰ ਸੀ. ਇਹ ਵੱਡਾ ਅਭਿਮਾਨੀ ਸੀ. ਕ੍ਰਿਸ਼ਨ ਨੂੰ ਬਲਦੇਵ ਕਹਿਣ ਤੋਂ ਬੜਾ ਚਿੜ੍ਹਦਾ ਸੀ.
"ਪਉਡਰੀਕ ਕੀ ਇਕ ਕਥਾ ਸੋ ਮੈਂ ਕਹਤ ਸੁਨਾਇ।" (ਕ੍ਰਿਸ਼ਨਾਵ, 2261-2)

**ਪਉਨ** : "ਪਉਨ ਚਲੈ ਨ ਰਹੇ ਜਮੁਨਾ ਥਿਰ
ਮੋਹਿ ਰਹੈ ਬ੍ਰਜ ਜੋ ਸੁਨ ਪਾਵ।" (ਕ੍ਰਿਸ਼ਨਾਵ, 457-4)

**ਪਉਨਸੁਤ** : (ਹਨੁਮਾਨ, ਭੀਮਸੈਨ).

**ਪਉਨਹਾਰੀ** : ਅੰਨ ਛੱਡਕੇ ਪਉਨ ਆਸਰੇ ਰਹਿਣ ਵਾਲਾ. (ਸਮਾਧੀ ਸਥਿਤ).
"ਪਉਨ ਅਹਾਰ ਜਤੀਜਤ ਧਾਰ ਸਬੈ ਸੁ ਬਿਚਾਰਕਜਾਰਕ ਦੇਖੈ।"
(ਅਕਾਲਉ, 24-3)

**ਪਉਨ ਪੁੱਤ੍ਰ/ਪਉਨ ਪੂਤ** : "ਪਠਜੋ ਪਉਨ ਪੂਤੰ। ਹੂਤੋ ਅਗ੍ਰ ਦੂਤੰ।"
(ਰਾਮਾਵ, 642-3)
"ਪਉਨ ਪੂਤ ਜਿਉਂ ਲੰਕ ਕੋ ਡਾਰਿਓ ਬਾਗ ਉਖਾਰ।"
(ਉਕਤਿ, 141-2)
"ਪਉਨ ਕੇ ਸੇ ਪੂਤ।" (ਰਾਮਾਵ, 270)

**ਪਉਂਟਾ** : (ਦੇਖੋ, ਪਾਂਵਟਾ).

**ਪਸਚਿਮ** : ਪਸਚਿਮ ਦਿਸ਼ਾ ਹੁਤੀ ਇਕ ਨਗਰੀ। (ਚਰਿਤ੍ਰ 344, 1)

**ਪਸਚਿਮ ਸੈਨ**: "ਪੱਛਿਮਾਵਤੀ ਨਗਰ ਇਕ ਸੋਹੈ। ਪਸਚਿਮ ਸੈਨ ਨ੍ਰਿਪਤਿ ਤੱਹ ਕੋ ਹੈ।"
(ਚਰਿਤ੍ਰ 291, 1)

**ਪਸਚਿਮਹਿ** : ਦਛਨਹਿ ਜੀਤਿ, ਪੱਟਨ ਉਪੱਟਿ, ਸੁਕਿਯ ਪਯਾਨ ਪੁਨਿ ਪਸਚਿਮਹਿ।
(ਚਰਿਤ੍ਰ 217, 7)

**ਪਸਚਿਮਦੇ** : (ਪਸਚਿਮ ਸੈਨ ਰਾਜੇ ਦੀ ਰਾਨੀ).
ਪਸਚਿਮ ਦੇ ਰਾਨੀ ਤਾਂ ਕੇ ਘਰ। (ਚਰਿਤ੍ਰ 291, 1)

**ਪਸਟਣੀ** : (ਪ੍ਰਸੰਨ ਹੋਣ ਵਾਲੀ). "ਪਰਾ ਪਸਟਣੀ ਪਾਰਬਤੀ ਦੁਸਟ ਹਰਤਾ।"
(ਚੰਡੀਚ, 229, 2)

**ਪਸਤਵੀ** : "ਕਹੂੰ ਪਹਲਵੀ ਪਸਤਵੀ ਸੰਸਕ੍ਰਿਤ ਹੈ।" (ਅਕਾਲਉ, 116-3)

**ਪਸ਼ੂ** : "ਪਸ਼ੂ ਅਨੇਕ ਮਾਰੇ ਤਿੱਹ ਬਾਰਾ।" (ਰਘੁਰਾਜ 160)

**ਪਸ਼ੁਪਤਾਰਿ** : (ਕਾਮ). ਪਸ਼ੁਪਤਾਰਿ ਦੁਖ ਦੈ ਘਨੋ।" (ਚਰਿਤ੍ਰ 217, 23-2)

**ਪਸ਼ੁਪਤਿ** : (ਸ਼ਿਵ). "ਪਸ਼ੂ ਪਤਿ ਪ੍ਰਿਥਮ ਬਖਾਨਿ ਕੈ ਅਸ੍ਰ ਸਬਦ ਪੁਨ ਦੇਹੁ।"
(ਸਨਾਮਾ, 112-1)

**ਪਸ਼ੁਪਤਿ ਰਿਪੁ** : (ਕਾਮ). ਸ਼ਿਵ ਨਾਰੀਏ ਦਾ ਸੁਾਮੀ ਉਸ ਦਾ ਵੈਰੀ ਕਾਮ.
"ਪਸ਼ੂ ਪਤਿ ਰਿਪੁ ਨਿਰਖਤ ਦੁਤਿ ਲਾਜੈ।" (ਚਰਿਤ੍ਰ 221, 2-4)

**ਪਸ਼ੁਪਤੇਸ਼** : ਪਸ਼ੁਪਤਿ (ਹਾਥੀ) ਉਸ ਦਾ ਈਸ਼ ਸ਼ੇਰ.
"ਪਸ਼ੂ ਪਤੇਸ ਪਦ ਲਿਖਮ ਭਨਿਜੇ।" (ਸਨਾਮਾ, 731-1)

**ਪਸ਼ੁਪਤੇਸ ਅਰਿ** : ਪਸ਼ੁਪਤੇਸ (ਸ਼ੇਰ) ਉਸ ਦੀ ਵੈਰਣ ਬੰਦੂਕ.
"ਪਸ਼ੂ ਪਤੇਸ ਪਦ ਪ੍ਰਿਥਮ ਭਨਿਜੇ ਤਾ ਪਾਛੇ ਅਰਿ ਪਟ ਕੋ ਦਿਜੈ।"
(ਸਨਾਮਾ, 731)

**ਪਸ਼ੁਰਾਜ/ਪਸ਼ੁਰਾਟ** : (ਸ਼ਿਵ). "ਏਕ ਦਿਵਸ ਪਸ਼ੁਰਾਟ ਰਿਝਾਯੋ।" (ਚਰਿਤ੍ਰ 142)

**ਪਸ਼ੌਰ/ਪਿਸ਼ੌਰ** (1) "ਹਮ ਬਹੁ ਲੰਗ ਪਸੌਰ ਕੇ ਇਨਹੀ ਤੁਹਮਤਨ ਸਾਥ।

ਧਨੀ ਕਰੈ ਨਿਧਨੀ ਘਨੇ ਹ੍ਵੈ ਹ੍ਵੈ ਗਏ ਅਨਾਥ।" (ਚਰਿਤ੍ਰ 99, 9)

(2) "ਬਨਿਯਾ ਏਕ ਪਿਸ਼ੌਰ ਮੈ ਤਾਂਹਿ ਕੁਕ੍ਰਿਆ ਨਾਰਿ।"

(ਚਰਿਤ੍ਰ 11, 2-1)

**ਪਸਵੇਸ** : (ਸ਼ਿਵ). "......ਅਉਰ ਹਉਂ ਕਹਾਂ ਕਹੌਂ ਪਸ੍ਵੇਸ ਪੀਠ ਦਈ ਹੈ।"

(ਕ੍ਰਿਸ਼ਨਾਵ, 1597-4)

**ਪੰਹਲਵੀ** : (ਈਰਾਨੀਆਂ ਦੀ ਬੋਲੀ). (ਵੇਖੋ ਪਸ਼ਤਵੀ).

**ਪਹਾਰ** : (ਪਹਾੜ. ਸੈਲ). "ਗੁਨ ਕੋ ਪਹਾਰ ਹੈ।" (ਅਕਾਲਉ )

**ਪਹਾਰਿਯੈ** : (ਪਹਾੜੀਏ). "ਪਾਂਚੌਂ ਭੂਪ ਪਹਾਰਿਯੈ ਸਨਮੁਖ ਪਹੁਚੇ ਆਇ।"

(ਚਰਿਤ੍ਰ 52, 45-2)

**ਪਹਿਤੀ** : (ਦਾਲ). 'ਆਪ ਪਹਿਤੀ ਮੇ ਡਾਰ ਖਾਤ ਨ ਬਸਾਰ ਹੈ।" (ਚਰਿਤ੍ਰ 266)

**ਪਖੀਆਂ** : (1) ਟੂਟ ਖਗੇਸ਼ (ਜਟਾਯੂ) ਗਈ ਪਖੀਆਂ (ਖੰਭ)। (ਉਕਤਿ, 101-1)

(2) ਫੂਲ ਗੁਲਾਬ ਕੀ ਜਯੋਂ ਪਖੀਆਂ। (ਉਕਤਿ, 164-2)

**ਪਖਜਾਨ** : ਪਖਜਾਨ ਚਰਿਤ੍ਰ. ਚਰਿਤ੍ਰਾਂ ਦੀ ਪੁਸਤਕ ਦਾ ਨਾਉਂ.

ਚਰਿਤ੍ਰੋਪਾਖਜਾਨ ਦੀ ਥਾਂ ਪਖਜਾਨ ਚਰਿਤ੍ਰ ਪਦ ਲਿਖ ਦਿੱਤਾ ਹੈ.

**ਪਗ** : (ਪੈਰ ਕਦਮ). "ਰਣਛੋਰ ਹਠੀ ਪਗ ਦੁਐ ਨ ਭਜਿਐ।" (ਰਾਮਾਵ 393, 3)

**ਪਚਮਾਰ** : "ਸੈਨਾਪਤਿ ਪਚਮਾਰ ਕੈ ਇਹ ਨ੍ਰਿਪ ਦਿਯੋ ਪਠਾਇ।"

(ਚਰਿਤ੍ਰ 93, 20)

**ਪੱਛਮ ਦਿਸ਼ਾ** : (ਸੂਰਜ ਅਸਥ ਹੋਣ ਦੀ ਦਿਸ਼ਾ, ਲਹਿੰਦਾ ਪਾਸਾ).

"ਪਛਮ ਸੂਰ ਚੜਯੋ ਸੁਨੀਯੈ ਉਲਟੀ ਫਿਰ ਗੰਗ ਬਰੀ ਅਬ ਆਵੈ।"

(ਕ੍ਰਿਸ਼ਨਾਵ, 2323-1)

"ਪੱਛਮ ਸਤ੍ਰਘਨ ਸੁਤ ਬੈਠਾਲਾ।" (ਰਾਮਾਵ, 857-4)

**ਪਛਰਾਜ** : (ਜਟਾਊ). "ਉਤਰਾਵਨ ਆਨ ਜਟਾਯੂ ਘਿਰੇ।

ਉਡ ਪੱਛੇ ਗਏ ਪੈ ਨ ਪੱਛ ਤਜਯੋ।" (ਰਾਮਾਵ, 363-1)

"ਪੱਛ ਰਾਜ ਰਾਵਨ ਮਾਰਿ ਕੈ ਰਘੁਰਾਜ ਸੀਤਹਿ ਲੈ ਗਯੋ।

ਨਭਿ ਓਰ ਖੋਰ ਨਿਹਾਰਕੈ ਸੁ ਜੁਟਾਯੂ ਸੀਅ ਸੰਦੇਸ ਦਯੋ।"

(ਰਾਮਾਵ, 364)

**ਪਛਿ ਸੁਤ** : (ਪੰਛੀਆਂ ਦੇ ਬੱਚੇ).

"ਪਛਿਸੁਤ ਓਰਨ (ਗੜਿਆਂ ਨੇ) ਜਨੁਕ ਬਿਦਾਰੇ।" (ਚਰਿਤ੍ਰ 332, 8-2)

**ਪੱਛਿਮ** : (ਲਹਿੰਦੀ ਵੱਲ ਦਾ). "ਪੱਛਿਮ ਕੋ ਰਾਜਾ ਹੈ ਰਨਮੰਡਨ ਸਿੰਘ ਨਾਮ।

(ਚਰਿਤ੍ਰ 168, 1-1)

**ਪਛਿਮਦੇਵ** : "ਪੱਛਿਮਦੇਵ ਰਾਵ ਬਡ ਭਾਗੀ।" (ਚਰਿਤ੍ਰ 118, 1-1)

**ਪੱਛਿਮਾਵਤੀ** : (ਨਗਰ). "ਪਛਿਮਾਵਤੀ ਨਗਰ ਇਕ ਸੋਹੈ।

ਪਸਚਿਤ ਸੈਨ ਨ੍ਰਿਪਤਿ ਤਹ ਕੋਹੈ।" (ਚਰਿਤ੍ਰ 291, 1-1)

**ਪਛਿਮੀ ਦਿਸ** : "ਪਛਿਮੀ ਦਿਸ ਹਮ ਸੁਨੀ ਬਤੈਯਤਾ।" (ਚਰਿਤ੍ਰ 274, 11-3)

**ਪਟ** : (1) ਕੱਪੜਾ, (2) ਪਟੜਾ, (3) ਪੜਦਾ, (4) ਪੁੜ੍ਹ ਚਕੀਦਾ, (5) ਵਿਚ.
(1) "ਜਿਉ ਧੁਬੀਆ ਸਰਿਤਾ ਤਟ ਜਾਇ ਕੈ ਲੈ ਪਟ ਕੋ ਪਟ ਸਾਥ ਪਛਾਰਿਓ ।" (ਉਕਤਿ, 34-4)
(2) "ਲੈ ਪਟ ਕੋ ਪਟ ਸਾਥ ਪਛਾਰਯੋ ।" (ਉਕਤਿ, 34-4)
(3) "ਪਟ ਛਟਯੋ ਨਿਰਪਟ ਭਏ ਰਹਯੋ ਕਪਟ ਕਛੁ ਨਾਹਿ ।" (ਚਰਿਤ੍ਰ 111, 17, 2)
(4) "ਚਕਿਯਾ ਕੈ ਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ ।
ਦੁਹੂੰ ਪੁਰਨ ਮੈ ਆਇ ਕੈ ਸਾਬਿਤ ਗਯਾ ਨ ਕੋਇ ।" (ਚਰਿਤ੍ਰ 81, 22-1)
(5) "ਪੂਰ ਰਹਯੋ ਸਭ ਹੀ ਘਟ ਕੇ ਪਟ ।" (ਤੇਤੀ ਸਵੈਯੇ, 3-2)
"ਘਟ ਘਟ ਕੇ ਪਟ ਪਟ ਕੀ ਜਾਨੈ ।" (ਚਰਿਤ੍ਰ 405, 388-4)

**ਪਟਨ** : (ਨਗਰ). "ਦਛਨਹਿ ਜੀਤਿ, ਪਟਨ ਉਪੱਟਿ......" (ਚਰਿਤ੍ਰ 217, 7-6)

**ਪਟਨਾ** : (ਗੰਗਾ ਦੇ ਸੱਜੇ ਕੰਢੇ ਬਿਹਾਰ ਸੂਬੇ ਦੀ ਰਾਜਧਾਨੀ. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸਥਾਨ).
"ਪਟਨਾ ਸਹਿਰ ਬਿਖੈ ਭਵ ਲਯੋ ।" (ਬਚਿਤ੍ਰ, ਅ. 7, 2)

**ਪਟੂਆ** : (ਰੇਸ਼ਮੀ ਚੀਜਾਂ ਬਣਾਉਣ ਵਾਲਾ).
"ਸ਼ਾਹਜਹਾਂਪੁਰ ਮੈਂ ਹੁਤੀ ਇਕ ਪਟੂਆ ਕੀ ਨਾਰ । (ਚਰਿਤ੍ਰ 41, 1)

**ਪਠਨੇਟਾ** : "ਕੌਚ ਕ੍ਰਿਪਾਨ ਕਸੇ ਪਠਨੇਟੇ ।" (ਪਠਾਣ ਬੱਚੇ ਨੇ) (ਚਰਿਤ੍ਰ 2)

**ਪਠਾਣ** : (ਪੱਛਮ ਦਿਸ਼ਾ ਦੇ ਵਾਸੀ, ਪਠਾਨ).
"ਸੈਯਦ ਸ਼ੇਖ਼ ਪਠਾਣ ਮੁਗਲ ਬਹੁ ਆਵਹੀ ।" (ਚਰਿਤ੍ਰ 8, 3)
"ਨਿਸੁ ਦਿਨੁ ਕਰੈ ਪਠਾਨ ਕੇ ਗ੍ਰਿਹ ਕੋ ਸਿਗਰੋ ਕਾਮ ।" (ਚਰਿਤ੍ਰ 72, 1)
"ਜ੍ਵਾਲ ਤਜੀ ਕਰਿ ਕੋਪ ਨਿਸਾਚਰ ।
ਤਿਨ ਤੇ ਤਏ ਪਠਾਨ ਧਨਖਧਰ ।" (ਚਰਿਤ੍ਰ 405, 198)

**ਪਠਾਣੀ** : (ਪਠਾਨ ਦੀ ਇਸਤ੍ਰੀ).
"ਤਬਹੀ ਸਬਹੀ ਚਿੱਤ ਤੇ ਦਈ ਪਠਾਨੀ ਡਾਰਿ ।" (ਚਰਿਤ੍ਰ 173, 3)

**ਪਤਊਵਨ** : (ਪਟਰ). "ਨ੍ਰਿਪ ਬੈਠ ਪਤੂਵਨ ਬਾਂਧ ਜਹਾਂ ।" (ਰਾਮਾਵ, 19, 4)

**ਪਤਰਿਯਾ** : (ਪਤਲਾ). "ਏਕ ਮੋਟਿਯਾ ਯਾਰ ਤਿੱਹ ਔਰ ਪਤਰਿਯਾ ਯਾਰ ।" (ਚਰਿਤ੍ਰ 372, 2)

**ਪਤਵਾ ਮਘ** : (1) (ਮਗਧ ਦਾ ਰਾਜਾ ਜਰਾਸੰਧ).
"ਮਾਰਡਰਯੋ ਛਲ ਸੋਂ ਪਤਵਾ ਮਘ ।"
(2) "ਮਾਰ ਡਰਯੋ ਮੁਰ ਮੈ ਮਧਿ ਕੀਟਭ ਮਾਰਯੋ ਹਮੈ ਮਘਵਾ ਪਤ ਮਾਨੀ ।" (ਕ੍ਰਿਸ਼ਨਾਵ, 370-3)

**ਪਤੀਅਨ** : "ਪਤਿਅਨ ਸੌ ਪਤਿਅਨ ਭਿਰਿ ਮਰੇ ।" (ਚਰਿਤ੍ਰ 405, 21-2)
(ਦੇਖੋ, ਸੈਨਾ ਦੇ ਕਰਮਚਾਰੀ)

**ਪਤੰਗ** : (ਭਮੱਕੜ). "ਜਿਸ ਕੋ ਮਨੋ ਹੇਰ ਪਤੰਗ ਦੀਆ ਪਰ ਨੈਕ ਡਰੇ ਨਹੀ ਟੂਟ ਪਰੇ।"
(ਕ੍ਰਿਸ਼ਨਾਵ, 2177-4)

**ਪਤੰਗ ਸੁਤ** : (1) ਕਰਣ, (2) ਅਸ੍ਵਿਨੀ ਕੁਮਾਰ, (3) ਯਮ, (4) ਸੁਗ੍ਰੀਵ.

**ਪਤ੍ਰ** : (ਬਸਤ੍ਰ).

(1) "ਉਡਜੋ ਪਉਨ ਕੇ ਬੇਗ ਜਿਯੋਂ ਅਗ੍ਰ ਪਤ੍ਰ।" (ਗਿਆਨ, 201-1)

(2) ਮੋਰਛੜ, ਮੋਰ ਦੇ ਖੰਭਾਂ ਦਾ ਮੁੱਠਾ.

(ਸਿਰਅਤ੍ਰ). "ਪਸਿਰਅਤ੍ਰ ਪਤ੍ਰ ਫਿਰਾਇ।" (ਕਲਕੀ, 585-1)

(3) (ਖੱਪਰ ਲਹੂ ਦਾ). "ਭਰਤ ਪਤ੍ਰ।" (ਰਾਮਾਵ, 432-1)

(4) (ਚਿੱਠੀ). "ਪਤ੍ਰ ਬਾਚੇ ਭਲੰ।" (ਰਾਮਾਵ, 272-3)

**ਪਤ੍ਰਧਰ** : (ਗਰੁੜ). 'ਨਾਗਸੁਤਾ ਤਜਾਗਚਲੀ ਗ੍ਰਹਿ ਪਤ੍ਰਧਰੈ ਸੇ।" (ਕ੍ਰਿਸ਼ਨਾਵ )

**ਪਥ** : (ਪਾਰਥ=ਅਰਜਨ).

"ਕਯੋਂ ਪਥ ਕੋ ਰਥ ਹਾਂਕ ਧਯੋ ਜੂ।" (ਤੇਤੀ ਸਵੈਯੇ)

**ਪਥਹਾ** : (ਠੱਗ). "ਮਗਹਾ ਪਥਹਾ ਪੈਂਡਹਾ ਧਨਹਾ ਦ੍ਰਿਬਹਾ ਸੋਇ।"
(ਸਨਾਮਾ, 320-1)

**ਪਥਕ** : (ਰਾਹੀ). "ਜਾਂਕੋ ਡਾਰਤ ਸੰ ਸੁਨੋ ਪਥਕ ਨ ਉਬਰਯੋ ਕੋਇ।"
(ਸਨਾਮਾ, 320-2)

**ਪਦਮ ਸਿੰਘ** : "ਪਦਮ ਸਿੰਘ ਰਾਜਾ ਇਕ ਸੁਭ ਮਤਿ।" (ਚਰਿਤ੍ਰ 244, 1)

**ਪਦਮਾਪਤਿ** : (1) ਕਰਤਾਰ.

"ਪੂਰਨ ਪ੍ਰੇਮ ਪਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ।"
(ਅਕਾਲਉ, 245-4)

(2) ਵਿਸਨੁ. "ਪਾਰ ਨ ਪਾਇ ਸਕੈ ਪਦਮਾਪਤਿ ਬੇਦ ਕਤੇਬ ਅਭੇਦ ਉਚਾਰੈ।" (ਅਕਾਲਉ, 244-3)

**ਪਦੁਮਨੀ** : "ਕਿਧੋਂ ਸੰਖਨੀ ਚਿਤ੍ਰਨੀ ਪਦੁਮਨੀ ਹੈ।" (ਰਾਮਾਵ, 115-2)

**ਪਦੁਮਾਵਤੀ** : 'ਪਦੁਮਾਵਤੀ ਨਗਰ ਤਿੱਹ ਰਾਜਤ।" (ਚਰਿਤ੍ਰ 367, 2)

**ਪਦੁਮਿਨਿ ਦੇ** : "ਇਕ ਅੰਬਸਟ ਕੇ ਦੇਸ ਨ੍ਰਿਪਾਲਾ।
ਪਦੁਮਿਨਿ ਦੇ ਜਾਂਕੇ ਗ੍ਰਿਹ ਬਾਲਾ।" (ਚਰਿਤ੍ਰ 274, 1-2)

**ਪਦੁਮਿਨੀ** : "ਤੱਹ ਤੇ ਏਕ ਪਦੁਮਿਨੀ ਆਨੀ।" (ਚਰਿਤ੍ਰ 199, 2-3)

**ਪਦੂਆ** : "ਪਦੂਆ ਉਹਿਟਿਯਾ ਬਸੈ, ਗੈਨੀ ਹਮਰੇ ਗਾਂਉਂ।" (ਚਰਿਤ੍ਰ 13, 2-1)

**ਪਨਿਹਾਰੀ** : "ਬਿਜਿਆਵਤੀ ਨਗਰ ਇਕ ਸੋਹੈ......।
ਤਿੱਹ ਠਾ ਹੁਤੀ ਏਕ ਪਨਿਹਾਰੀ।" (ਚਰਿਤ੍ਰ 330, 2)

**ਪੱਬ** : "ਪਬ ਪਿਜਾਨ ਪਰਾਨ ਭੇ ਤਬਹੀ।" (ਚਰਿਤ੍ਰ 405, 83)

**ਪਬਾਕਾਰ** : (ਪਰਬਤ ਦੇ ਅਕਾਰ ਦਾ). "ਗਜਰਾਜ ਪੱਬਾਕਾਰ।" (ਪਾਰਸ )

**ਪਬਾਣੀ** : (ਪਰਵਤ ਦੀ ਪੁਤ੍ਰੀ ਪਾਰਵਤੀ) "ਪਾਪਾ ਪਾਵਿਤ੍ਰੀ ਪੱਬਾਣੀ।"
(ਦੱਤ, 332-2)

**ਪਰਸੁਧਰ** (ਕੁਹਾੜਾਧਾਰੀ), (ਦੇਖੋ, ਪਰਸੁਰਾਮ).
**ਪਰਸੁਰਾਮ** : ਰੇਣਕਾ ਦੇ ਉਦਰ ਤੋਂ ਜਮਦਗਨਿ ਦਾ ਪੰਜਵਾਂ ਪੁਤ੍ਰ.
ਛਤ੍ਰੀ ਵੰਸ਼ ਦਾ ਵੈਰੀ, ਨੌਵਾਂ ਅਵਤਾਰ.
"ਭਯੋ ਰੇਣਕਾ ਤੇ ਕਵਾਚੀ ਕੁਠਾਰੀ ।" (ਪਰਸੁਰਾਮਾਵ, 5-2)
**ਪਰਜਦੇ** : "ਠਾਢਿ ਪਰਜਦੇ ਨੀਕ ਨਿਵਾਸਨ ।" (ਚਰਿਤ੍ਰ 338, 4)
**ਪਰਜਮਤੀ** : (ਦਿਜਬਰ ਸੈਨ ਦੀ ਦੂਜੀ ਰਾਜ ਪੁਤ੍ਰੀ, ਜਮਲਸਨ ਰਾਜਾ ਦੀ).
"ਪਰਜਮਤੀ ਦੁਹਿਤਾ ਇਕ ਤਾਂਕੀ।" (ਚਰਿਤ੍ਰ 338, 2-2)
**ਪਰਬਤ** : (ਪਹਾੜ). "ਪਰਬਤ ਬਿਖੈ ਸਜੇ ਸਿੱਖ ਕੀਨ ।" (ਮਨ-2 ਗੁਰੂ, 165-3)
**ਪਰਬਤ ਸਿੰਘ** : "ਪਰਬਤ ਸਿੰਘ ਪੌਸਤੀ ਰਹੈ ।" (ਚਰਿਤ੍ਰ 149, 1)
**ਪਰਬਤਿ** : "ਪਰਬਤ ਬਿਖੈ ਸਜੇ ਸਿੱਖ ਕੀਨ ।
ਪਰਬਤਿ ਸੁ ਨਾਮ ਲੈ ਤਾਂਹਿ ਦੀਨ ।" (ਮਨ-2 ਗੁਰੂ, 165)
**ਪਰਬਤੀਸ** : "ਪਰਬਤੀਸ ਪਾਂਚੋ ਨ੍ਰਿਪ ਧਾਏ ।" (ਚਰਿਤ੍ਰ 52, 46)
**ਪਰਬਤੇਸ** (ਪਹਾੜੀ ਰਾਜਾ). "ਪਰਬਤੇਸ ਰਾਜਾ ਇਕ ਭਾਰੋ ।" (ਚਰਿਤ੍ਰ 131, 1)
**ਪਰਭਰਿ** : (ਢੋਣਵਾਲਾ). "ਮਾਟਨ ਮੋਂ ਧਰ ਪਰਭਰਿ ਦਈ ।" (ਚਰਿਤ੍ਰ 125, 27-2)
**ਪਰਮ ਸਿੰਘ** : "ਪਰਮ ਸਿੰਘ ਪੂਰੋ ਪੁਰਖ ਕਰਮ ਸਿੰਘ ਸੁਰ ਗਜਾਨ ।"
(ਚਰਿਤ੍ਰ 52, 44-1)
"ਪਰਮ ਸਿੰਘ ਅਸ ਲੈਕਰ ਆਏ ।" (ਕ੍ਰਿਸ਼ਨਾਵ, 1566-2)
"ਪਰਮ ਸਿੰਘ ਰਾਜਾ ਅਤਿ ਭਾਰੋ ।" (ਚਰਿਤ੍ਰ 133, 3-1)
**ਪਰਮੇਸਰ** : "ਆਦਿ ਅਜੋਨਿ ਅਜੇ ਅਬਿਨਾਸੀ ਤਿਹ ਪਰਮੇਸਰ ਜਾਨੋ ।"
(ਹਜ਼ਾਰੇ 5-2)
**ਪਰਮੇਸ੍ਵਰ** : "ਜਾਂਕੋ ਪਰਮੇਸ੍ਵਰ ਦਈ ਮੈ ਤਾਹੂੰ ਕੋ ਦੀਨ ।" (ਚਰਿਤ੍ਰ 64, 8-1)
**ਪਰਲੋਕ** : "ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ ।"
(ਅਕਾਲਉ, 29)
**ਪਰਾਸਰ** : (ਪਰਾਵਸ). ਵਿਸ਼ਨੂੰ ਪੁਰਾਣ ਅਨੁਸਾਰ ਅਦ੍ਰਿਸਜੰਤੀ ਦੇ ਉਦਰ ਤੋਂ ਸ਼ਕਤਿ ਰਿਖੀ ਦਾ ਪੁਤ੍ਰ, ਵਸ਼ਿਸ਼ਟ ਦਾ ਪੋਤਾ, ਇਸੇ ਦੇ ਕਹੇ ਪਰਸੁਰਾਮ ਨੇ ਖੱਤਰੀ ਮਾਰੇ. ਇਸ ਨੇ ਧਰਮ ਸ਼ਾਸਤ੍ਰ ਭੀ ਲਿਖਿਆ ਹੈ.
"ਅਤ੍ਰਿ ਪਰਾਸਰ ਨਾਰਦ ਸਾਰਦ ਬਜਾਸ ਤੇ ਆਦਿ ਜਿਤੇ ਮੁਨਿ ਭਏ ।"
(ਦਤਾਵਤਾਰ, 497-1)
"ਬਜਾਸ ਪਰਾਸਰ ਅਸੁਰ ਸੁਰ ਭੇਤ ਨ ਪਾਵਤ ਜਾਂਹਿ ।" (ਚਰਿਤ੍ਰ 12, 2-2)
**ਪਰੀ** : ਪਰੀ ਸਮਾਨ ਸੁਤਾ ਘਰ ਤਾਂਕੇ । (ਚਰਿਤ੍ਰ 215, 2)
**ਪਰੀਖ੍ਯਤ** : (ਪਰੀਖ਼ਤ). ਉਤ੍ਰਾ ਦੇ ਉਦਰ ਤੋਂ ਅਭਿਮਨ੍ਯੁ ਦਾ ਪੁਤ੍ਰ, ਅਰਜਨ ਦਾ ਪੋਤਾ (ਚੰਦ੍ਰਵੰਸ਼ੀ ਰਾਜਾ). ਅਸ੍ਵਥਾਮਾ ਨੇ ਇਸ ਨੂੰ ਗਰਭ ਵਿਚ ਹੀ ਮਾਰ ਦਿੱਤਾ ਸੀ ਪਰ ਕ੍ਰਿਸ਼ਨ ਨੇ ਇਸ ਨੂੰ ਜੀਵਨ ਦਾਨ ਦਿੱਤਾ.

"ਮਾਨਹੁ ਕਾਲ ਪਰੀਛਤ ਕਉ ਜਮਦੰਡ ਪ੍ਰਚੰਡ ਕਿਧੌਂ ਚਮਕਾਯੋ ।"
(ਕ੍ਰਿਸ਼ਨਾਵ, 1124-4)

"ਏਕ ਦਿਵਸ ਪਰੀਛਤਹਿ ਮਿਲਿ ਕਿਯੋ ਮੰਤ੍ਰ ਮਹਾਨ ।"
(ਗਿਆਨ, 157-1)

**ਪਲਵਲ** : (ਹਰਿਆਣੇ ਦੇ ਗੁੜਗਾਉਂ ਜ਼ਿਲੇ ਦਾ ਨਗਰ).
"ਪਲਵਲ ਦੇਸ ਪਰਗਨਾ ਭਯੋ ।" (ਚਰਿਤ੍ਰ 74, 2)
"ਪਲਵਲ ਦੇਸ ਹੁਤੇ ਇਕ ਰਾਜਾ" (ਚਰਿਤ੍ਰ 399, 1-1)
"ਪਲਵਲ ਕੋ ਰਾਜਾ ਰਹੈ ਸਰਬ ਸਿੰਘ ਤਿੱਹ ਨਾਮ ।" (ਚਰਿਤ੍ਰ 170, 1)
"ਪਲਵਲ ਦੇਸ ਛਤ੍ਰਿਨਿ ਰਹੈ ।" (ਚਰਿਤ੍ਰ 229, 1)

**ਪਲਾਊ** : (ਛੋਟੇ ਨਾਗਪੁਰ ਦਾ ਇਕ ਜ਼ਿਲ੍ਹਾ).
"ਏਕ ਪਲਾਊਂ ਦੇਸ ਸੁਨੀਜੈ ।" (ਚਰਿਤ੍ਰ 132, 1)
"ਸ਼ਹਰ ਪਲਾਊਂ ਏਕ ਨ੍ਰਿਪਾਰਾ ।" (ਚਰਿਤ੍ਰ 283, 1-1)

**ਪਵਨ ਅਹਾਰੀ** : (ਕੇਵਲ ਹਵਾ ਦੇ ਆਸਰੇ ਜਿਉਣ ਵਾਲਾ).
"ਪਵਨ ਅਹਾਰੀ ਹੁਇ ਰਹਿਓ ਬਰੁ ਦੀਨੋ ਭਗਵਾਨ ।"
(ਕ੍ਰਿਸ਼ਨਾਵ, 1738, 2)

**ਪਵਨ ਸੁਤ/ਪਵਨ ਕੁਮਾਰ/ਪਵਨਜ/ਪਵਨ ਤਨਜ/ਪਵਨ ਤਾਤ** : ਇਹ ਨਾਉਂ ਹਨੂਮਾਨ ਅਤੇ ਭੀਮ ਸੈਨ ਦੇ ਵਾਚਕ ਸਮਝੇ ਜਾਂਦੇ ਹਨ.

**ਪਵਿਤ੍ਰ ਸਿੰਘ** : "ਅਤਿ ਪਵਿਤ੍ਰ ਸਿੰਘ ਸ੍ਰੀ ਸਿੰਘ ਗਏ ।" (ਕ੍ਰਿਸ਼ਨਾਵ, 1566)

**ਪਾਸ** : ਭਾਜਤ ਜਾਤ ਜਿਤੇ ਰਿਪੁ ਹੈਂ, ਤਿੱਹ ਪਾਸ ਕੇ ਸੰਗ ਗੁਸੈਂ ਜਿਨ ਮਾਰੋ ।"
(ਕ੍ਰਿਸ਼ਨਾਵ, 1811)

**ਪਾਜੀ** : (ਕਮੀਨਾ).
"ਇਕਿ ਧਾਵਨ ਦੁਰਗਾ ਸਾਹਮਣੇ, ਜਿਉਂ ਭੁਖਿਆਏ ਪਾਜੀ ।"
(ਚੰਡੀਵਾ, 45)

**ਪਾਤ੍ਰਕਲਾ** : "ਪਾਤ੍ਰਕਲਾ ਨਾਮਾਂ ਬਹੁ ਗੁਨੀ ।" (ਚਰਿਤ੍ਰ 254, 1)

**ਪਾਟ** : (ਸਿੰਘਾਸਨ). "ਰਾਜ ਪਾਟ ਦਸਰਥ ਕੋ ਦਯੋ ।" (ਬਚਿਤ੍ਰ, ਅ. 2, 21, 2)

**ਪਾਤਰ** : (ਪਤਲਾ).
"ਪਿਯ ਪਾਤਰ ਪਤਰੀ ਤ੍ਰਿਯਾ ।" (ਚਰਿਤ੍ਰ 161, 20, 1)

**ਪਾਤਿ** : (ਗੋਤ੍ਰ). "ਜਾਤਿ ਅਰੁ ਪਾਤਿ ਨਹਨ ਜਿਹ ।" (ਜਾਪੁ 1)

**ਪਾਤ੍ਰ** : (ਬੇਸਵਾ) "ਜਸੋ ਜਸੋ ਪਾਤ੍ਰ ਨਾਚਤੀ ਆਵੈ" (ਚਰਿਤ੍ਰ 125, 30-1)

**ਪਾਤ੍ਰ ਸਰੂਪ** : (ਬੇਸਵਾ). ਪਾਤ੍ਰ ਸਰੂਪ ਹੁਤੀ ਤਿੱਹ ਠੌਰ ਸੋਊ ਚਲਕੈ ਨ੍ਰਿਪ ਕੇ ਗ੍ਰਿਹਿ ਆਈ ।
(ਚਰਿਤ੍ਰ 114, 8-1)

**ਪਾਤ੍ਰਕਲਾ** : "ਬੇਸ੍ਵਾ ਏਕ ਠੌਰ ਇਕ ਸੁਨੀ । ਪਾਤ੍ਰਕਲਾ ਨਾਮਾ ਬਹੁ ਗੁਨੀ ।"
(ਚਰਿਤ੍ਰ 254, 1-2)

**ਪਾਥ ਨਾਥ/ਪਾਥ ਪਤਿ** : (1) ਵਰੁਣ, (2) ਸਮੁਦ੍ਰ.

**ਪਾਨਹਾਰ** : (ਕਹਰ). "ਕਈ ਕੋਟਿ ਇੰਦ੍ਰ ਜਿਹ ਪਾਨਹਾਰ।" (ਅਕਾਲਉ, 242, 1)

**ਪਾਨ ਮੰਗਣਾ** : (ਪਾਨ ਦਾ ਬੀੜਾ ਮੰਗ ਕੇ ਲੈਣਾ).

"ਆਹਵ ਸਿੰਘ ਬਲੀ ਹੁਤੋ ਮਾਂਗ ਲਿਯੋ ਤਿਨ ਪਾਨ।"

(ਕ੍ਰਿਸ਼ਨਾਵ, 1291-2)

**ਪਾਰਸ** : (ਉਹ ਪੱਥਰ ਜਿਸ ਨੂੰ ਛੂਹ ਕੇ ਲੋਹਾ ਸੋਨਾ ਬਣ ਜਾਂਦਾ ਹੈ).

"ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤਿ ਜਾਹਿ ਛੁਹੀ ਹੈ।"

(ਉਕਤਿ, 4-4)

**ਪਾਰਸ ਨਾਥ** : (ਰੁਦ੍ਰ ਦਾ ਦੂਜਾ ਉਪ ਅਵਤਾਰ).

ਵਾਮਾ ਦੇ ਉਦਰ ਤੋਂ ਅਸ੍ਵਸੇਨ ਵਾਰਾਣ ਸੀਪਤਿ ਦਾ ਪੁਤ੍ਰ. ਇਸ ਦਾ ਵਿਆਹ ਰਾਜਾ ਪ੍ਰਸੇਨਜਿਤ ਦੀ ਪੁਤ੍ਰੀ ਪ੍ਰਭਾਵਤੀ ਨਾਲ ਹੋਇਆ. ਇਹ ਵੱਡਾ ਪ੍ਰਤਾਪੀ ਅਤੇ ਉਦਾਰ ਆਤਮਾ ਹੋਇਆ ਹੈ. ਅਤੇ ਤਪ ਦੇ ਬਲ ਨਾਲ ਤੇਈਹਵਾਂ ਤੀਰਥੰਕਰ ਬਣਿਆ. ਏਸ ਦਾ ਜਨਮ ਪੋਹ ਵਦੀ 10 ਅਤੇ ਦੇਹਾਂਤ ਸਾਵਣ ਸੁਦੀ ਅਸ਼ਟਮੀ ਨੂੰ ਹੋਇਆ. ਇਸ ਦਾ ਸਮਾਂ ਵਿਦ੍ਵਾਨਾਂ ਨੇ ਸਨ ਈਸਵੀ ਤੋਂ 599 ਵਰ੍ਹੇ ਪਹਿਲਾਂ ਮੰਨਿਆ ਹੈ. ਇਸ ਨੇ ਦੱਤਾ ਤ੍ਰੇਯ ਦਾ ਮੱਤ ਦੂਰ ਕਰਕੇ ਆਪਣਾ ਮਤ ਜਗਤ ਵਿਚ ਚਲਾਇਆ.

"ਪਾਰਸ ਨਾਥ ਬਡੋਰਣ ਪਾਰਜੋ।
ਆਪਨ ਪ੍ਰਚੁਰ ਜਗਤ ਮਤ ਕੀਨਾ। ਦੇਵਦੱਤ ਕੋ ਟਾਰਜੋ।"

(ਪਾਰਸ, 115-1)

**ਪਾਰਜਾਤ ਪਾਰਿ** : ਸਮੁਦ੍ਰ ਤੋਂ ਪੈਦਾ ਹੋਇਆ ਇਕ ਬਿਰਛ. ਇੰਦ੍ਰ ਦੀ ਵਹੁਟੀ (ਸ਼ਚੀ) ਇਸ ਨੂੰ ਬਹੁਤ ਪਸੰਦ ਕਰਦੀ ਸੀ. ਸ੍ਰੀ ਕ੍ਰਿਸ਼ਣ ਦੀ ਰਾਣੀ "ਸਤਯਭਾਮਾ" ਨੇ ਪਾਰਿਜਾਤ ਦ੍ਵਾਰਿਕਾ ਲੈ ਜਾਣ ਲਈ ਪ੍ਰੇਰਨਾ ਕੀਤੀ ਇਸ ਪੁਰ ਇੰਦ੍ਰ ਅਤੇ ਸ੍ਰੀ ਕ੍ਰਿਸ਼ਨ ਦਾ ਘੋਰ ਜੁੱਧ ਹੋਇਆ. ਅੰਤ ਨੂੰ ਇੰਦ੍ਰ ਨੂੰ ਹਰਾ ਕੇ ਸ੍ਰੀ ਕ੍ਰਿਸ਼ਨ ਨੇ ਪਾਰਿਜਾਤ ਸਤਯਭਾਮਾ ਦੇ ਵੇਹੜੇ ਵਿਚ ਆ ਲਾਇਆ. ਸ੍ਰੀ ਕ੍ਰਿਸ਼ਨ ਦੇ ਦੇਹਾਂਤ ਪਿੱਛੋਂ ਪਾਰਿਜਾਤ ਆਪ ਹੀ ਇੰਦ੍ਰਲੋਕ ਨੂੰ ਚਲਿਆ ਗਿਆ.

"ਪਾਰਜਾਤ ਸਰਪੁਰ ਤੇ ਲਯਾਯਾ।" (ਚਰਿਤ੍ਰ 320, 8-3)

**ਪਾਰਥ** : ਕੁੰਤੀ ਪੁਤ੍ਰ (ਅਰਜਨ, ਭੀਮ, ਯੁਧਿਸਟਰ, ਪਾਰਥ ਕਹੇ ਜਾਂਦੇ ਹਨ). ਪਰ ਪ੍ਰਸਿੱਧ ਨਾਮ ਅਰਜਨ ਦਾ ਹੀ ਹੈ.

"ਪਾਰਥ ਭੀਮ ਜੁਧਿਸਟਰਿ ਭੀਖਮ ਅਉਰ ਹਲੀ ਹਲਪਾਨ ਲਯੋ ਹੈ।"

(ਕ੍ਰਿਸ਼ਨਾਵ, 1636)

"ਪਾਰਥ ਧਨੁ ਕਰਖਤ ਭਏ ਬਰਖੇ ਫੂਲ ਅਨੇਕ।" (ਚਰਿਤ੍ਰ 137, 20)

**ਪਾਰਬਤੀ** : ਹਿਮਾਲਯ ਪਰਬਤ ਦੀ ਪੁਤ੍ਰੀ ਜੋ ਸ਼ਿਵ ਨੂੰ ਵਿਆਹੀ ਗਈ.

(1) "ਕਹੂੰ ਪਾਰਬਤੀ ਮੁੰਡ ਮਾਲਾ ਬਨਾਵੈ।" (ਚਰਿਤ੍ਰ 102, 29)

(2) "ਮੋ ਕੌਹ ਰੁਦ੍ਰ ਪਾਰਬਤੀ ਦੀਜੈ।" (ਚਰਿਤ੍ਰ 120, 8-3)

(3) "ਪਾਰਬਤੀ ਕੋ ਜਨ ਅਵਤਾਰਾ।" (ਚਰਿਤ੍ 160, 1)

(4) "ਪ੍ਰਅੰਤ ਪਾਰਬਤੀ ਸਿਰੰ ਨਚੰਤ ਈਸਣੰ ਰਣੰ।" (ਰਾਮਾਵ, 797, 3)

**ਪਾਰਬਤੀਸ** : (ਸ਼ਿਵ). "ਪਾਰਬਤੀਸ ਲਖਿ ਡਰਾ ਲਮਾਈ।" (ਚਰਿਤ੍ 405, 82)

**ਪਾਰਬਤੀਸ ਅਰਿ** : (ਕਾਮ). ਪਾਰਬਤੀਸ ਅਰਿ ਕੋ ਅਵਤਾਰਾ। (ਚਰਿਤ੍ 247, 9·4)

**ਪਾਰਬਤੀਸੁਰ** : (ਸ਼ਿਵ). ਕਰੀ ਪਾਰਬਤੀ ਨਾਰਿ ਪਾਰਬਤੀਸੁਰ ਸਬ ਜਾਨੈ।
(ਚਰਿਤ੍ 130, 5)

**ਪਾਰਬਤੀ ਨਾਥ** : (ਸ਼ਿਵ). ਲਏ ਪਾਰਬਤੀ ਪਾਰਬਤੀ ਨਾਥ ਨਚਯੋ।
(ਚਰਿਤ੍ 142, 44)

**ਪਾਰਬਤੇਸ** : (ਪਹਾੜ ਦਾ ਰਾਜਾ).
ਪਾਰਬਤੇਸ ਰਾਜਾ ਇਕ ਭਾਰੋ। (ਚਰਿਤ੍ 131, 1)

**ਪਾਰਬ੍ਰਹਮ** : ਪਾਰਬ੍ਰਹਮ ਬੇਅੰਤ ਅਕਾਲ। (ਸੁਖਮਣਾ 8)

**ਪਾਰਾ** : (ਦੇਖੋ, ਧਰਤੀ).

**ਪਾਵਕਾਸਤ੍ਰ** : (ਦੇਖੋ, ਅਸਤ੍ਰ).

**ਪਾਵਰ** : (ਪਉ=ਪਾਣੀ ਪੀਣ ਦਾ ਅਸਥਾਨ).
"ਸਰਬ ਤੀਰਥ ਪਰ ਪਾਵਰ ਬਾਂਧਾ।" (ਰਘੁਰਾਜਾ, 162-1)

**ਪਾਵਰੀ** : (ਖੜਾਵਾਂ). ਪਨ੍ਹੀ ਪਾਵਰੀ ਜੋ ਹੁਤੇ ਸਭਹਿਨ ਦਏ ਦਿਖਾਇ।
(ਚਰਿਤ੍ 23, 2-2)

**ਪਿਆਰਵਾ** : (ਪ੍ਰਿਯਵਰ).
"ਸਮਰ ਸੁਯੰਵਰ ਕਰਕੋ ਪਰਮ ਪਿਵਾਰਵਹਿ ਪਾਊਂ।"
(ਪਾਰਸ )

**ਪਿਸਾਚ** : (ਮਾਸਾਹਾਰੀ).
"ਪ੍ਰੇਤ ਪਿਸਾਚ ਹਸੈਂ ਕਿਲਕਾਰੈ।" (ਚਰਿਤ੍ 405, 356-3)

**ਪਿਸ਼ੌਰਿ** : (ਭਾਰਤ ਦੀ ਪੱਛਮੀ ਉੱਤਰੀ ਹੱਦ ਤੇ ਇਕ ਪ੍ਰਸਿੱਧ ਨਗਰ, ਗੰਧਾਰਾਂ ਦੀ ਰਾਜਧਾਨੀ).
"ਛੋਰਿ ਪਿਸ਼ੌਰਿ ਦਿੱਲੀ ਕੋ ਆਏ।" (ਚਰਿਤ੍ 195, 9)

**ਪਿਕਾਂਬਰ** : "ਪੀਰ ਔ ਪਿਕਾਂਬਰ ਕੇਤੇ।" (ਅਕਾਲਉ, 77-4)

**ਪਿਛੌਰੀ** : (ਓਢਨੀ). "......ਜਿਹਕੇ ਫੁਨ ਊਪਰ ਪੀਤ ਪਿਛੌਰੀ।"
(ਕ੍ਰਿਸ਼ਨਾਵ, 583, 1)

**ਪਿਨਾਕ/ਪਿਨਾਕੀ** : "ਗਹਿ ਪਿਨਾਕ ਕਹ ਪਾਣ ਪਿਨਾਕੀ ਧਾਇਯੋ।" (ਰੁਦ੍ਰਾਵ, 36-3)
(ਪਿਨਾਕ ਧਣਖ ਦੇ ਧਾਰਨ ਵਾਲਾ, ਸ਼ਿਵ).
"ਪਿਨਾਕ ਪਾਣਿਤੇ ਹਨੇ।" (ਰੁਦ੍ਰਾਵ, 22-3)

**ਪਿਰ** : (ਪਿੜ). "ਮੱਲਹਿ ਕੀ ਪਿਰ ਸੋਭ ਧਰੇ।" (ਕ੍ਰਿਸ਼ਨਾਵ, )

**ਪਿਰਥੀਪੁਰ** : "ਪ੍ਰਿਥੀ ਸਿੰਘ ਇਕ ਭੂਪ ਬਖਨਿਯਤ।
ਪਿਰਥੀਪੁਰ ਤਿੱਹ ਨਗਰ ਪ੍ਰਮਨਿਯਤ।" (ਚਰਿਤ੍ 397, 1)

**ਪੀਨਸ** : (ਪੁਰਾਣੀ ਰੇਜਸ਼). "ਪਾਂਡੂ ਰੋਗ ਪੀਨਸ ਕਟਿ ਦੇਸੀ।"
(ਚਰਿਤ੍ਰ 405, 238-4)
**ਪੀਰ** : (ਗੁਰੂ) "ਏਕ ਪੀਰ ਮੁਲਤਾਨ ਮੈ ਸੁਤ ਬਿਨੁ ਤਾਂਕੀ ਤ੍ਰੀਯ।" (ਚਰਿਤ੍ਰ 42, 1)
**ਪੀਰ ਮੁਹੰਮਦ** : "ਪੀਰ ਮੁਹੰਮਦ ਤੱਹ ਇਕ ਕਾਜੀ।" (ਚਰਿਤ੍ਰ 392, 2-1)
**ਪੀਰੀ** : (ਪੀੜ੍ਹੀ). "ਯਾਹੀ ਚੜ੍ਹ ਪੀਰੀ ਪਰ।" (ਚਰਿਤ੍ਰ 234, 5-3)
**ਪੀਲਵਾਨ** : (ਹਥਵਾਨ). "ਪਰੇ ਪੀਲਵਾਨੰ ਛੁਟੇ ਚਾਰ ਕੇਸੰ। (ਰਾਮਾਵ, 410-2)
**ਪੁਹਕਰ** : (1) (ਪੁਖਰਾਜ). "ਪੁਹਕਰ ਔ ਬਿਰਜੇ ਚੁਨ ਕੈ। (ਕ੍ਰਿਸ਼ਨਾਵ, 221-2)
(2) (ਨਲ ਰਾਜਾ ਦਾ ਭਾਈ).
"ਧਰਿ ਪੁਹਕਰ ਕੋ ਰੂਪ ਤਹਾਂ ਕਲਜੁਗ ਗਯੋ।" (ਚਰਿਤ੍ਰ 157, 22-1)
**ਪੁਹਪ ਪ੍ਰਭਾ** : "ਪੁਹਪ ਪ੍ਰਭਾ ਇਕ ਰਾਜ ਦੁਲਾਰੀ।" (ਚਰਿਤ੍ਰ 317, 2-1)
**ਪੁਹਪਮਤੀ** : "ਪੁਹਪਮਤੀ ਇਹ ਛਲ ਭਏ ਮਿਤ੍ਰਹਿ ਦਿਯੋ ਟਰਾਇ।
ਮਾਲੀ ਕਰਿ ਕਾਢਯੋ ਤਿਸੈ ਰੂਪ ਨਗਰ ਕੇ ਰਾਇ।" (ਚਰਿਤ੍ਰ 14, 9-1)
**ਪੁਹਪਮੰਜਰੀ** : (1) "ਰਾਨੀ ਏਕ ਓਡਛੇ ਰਹੈ।
ਪੁਹਪਮੰਜਰੀ ਜਿੱਹ ਜਗ ਕਹੈ।" (ਚਰਿਤ੍ਰ 50, 1-2)
(2) (ਰਾਜਾ ਬੀਰ ਤਿਲਕ ਦੀ ਰਾਨੀ).
"ਪੁਹਪ ਮੰਜਰੀ ਨਾਰਿ ਸੁਲਛਨ।" (ਚਰਿਤ੍ਰ 247, 1)
(3) "ਪੁਹਪਮੰਜਰੀ ਫੂਲਮਤੀ ਗਨਿ।" (ਚਰਿਤ੍ਰ 339, 5-2)
**ਪੁਹਪਵਤੀ** : (1) (ਧਜਵਾਰੇ ਦੀ ਬਨਯਾਨੀ).
"ਪੁਹਪਵਤੀ ਤਾਂਕੋ ਜਗ ਕਹੈ।" (ਚਰਿਤ੍ਰ 73, 2)
(2) (ਨੀਲਕੇਤ ਰਾਜਾ ਦੀ ਨਗਰੀ).
"ਪੁਹਪਵਤੀ ਜਿੱਹ ਨਗਰੁਜਿਯਾਰੋ।" (ਚਰਿਤ੍ਰ 257, 1-2)
**ਪੁਤ੍ਰਿਕਾ/ਪੁਤ੍ਰੀ** : (1) ਬੇਬੀ. ਏਕ ਪੁਤ੍ਰਿਕਾ ਗੂਰਕੀ ਤਾਂਕੋ ਕਹੋਂ ਬਿਚਾਰ।
(ਚਰਿਤ੍ਰ 3, 2-1)
(2) (ਪੁਤਲੀ). "ਕਿ ਸੋਵਰਣ ਪੁਤ੍ਰੀ।" (ਦਤਾਵ, ਕ੍ਰਿਤ 321, 3)
**ਪੁਰ** : (ਪਿੰਡ, ਸ਼ਹਿਰ).
"ਪੁਰ ਬਾਸੀ ਜਨ ਸਭੈ ਤਮਾਸ਼ਾ ਕੋ ਗਏ।" (ਚਰਿਤ੍ਰ 154, 18)
**ਪੁਰਹੂਤ** : (ਇੰਦ੍ਰ). "ਸੂਰਤਿ ਸੀਰਤਿ ਮੈ ਜਨੁਕ ਆਪ ਬਨ੍ਯੋ ਪੁਰਹੂਤ।"
(ਚਰਿਤ੍ਰ 66, 3)
"ਅਧਿਕ ਪ੍ਰਭਾ ਤਾਂਕੀ ਦਿਪੈ ਨਿਰਖਿ ਰਹਤ ਪੁਰਹੂਤ।"
(ਚਰਿਤ੍ਰ 221, 3)
**ਪਰਹੂਤਾ** : "ਜਿੱਹ ਲਖਿ ਪ੍ਰਭਾ ਲਜਤ ਪਰਹੂਤਾ।" (ਚਰਿਤ੍ਰ 351, 3)
**ਪੁਰਜਨ** : (ਪਿੰਡ ਵਾਸੀ). "ਪੁਰਜਨ ਚਲਹਿ ਸੰਗ ਉਠਿ ਸਬਹੀ।"
(ਚਰਿਤ੍ਰ 244, 3-2)

**ਪੁਰੀ** : (1) (ਨਗਰ). "ਪੁਰੀ ਚਤ੍ਰ ਦਸ ਕੇ ਬਿਖੈ ਧੰਨਜ ਧੰਨਜ ਤਿੱਹ ਹੋਇ।"
(ਚਰਿਤ੍ਰ 165, 18)

(2). (ਦੱਤ ਨੇ ਜੋ ਚੇਲੇ ਪੁਰਾਂ ਵਿਚ ਬਣਾਏ ਉਨ੍ਹਾਂ ਦੇ ਨਾਮਾਂ ਪਿੱਛੇ ਪੁਰੀ ਸ਼ਬਦ ਜੋੜ ਦਿੱਤਾ).
"ਪੁਰੀ ਨਾਮ ਤਉਨ ਜਾਨੋ ਵਿਚਾਰ।" (ਮਨ 2 ਗੁਰੂ, 164-4)

**ਪੁਰੰਦਰ** : (ਇੰਦ੍ਰ ਦਾ ਪੁਤ੍ਰ ਅਰਜਨ).
'ਆਯਸ ਮਾਨ ਪੁਰੰਦਰ ਕੋ। ਸਭ ਯਤਿੱਹ ਕੇ ਸੰਗ ਬਾਤਉਦਾਰੀ।"
(ਕ੍ਰਿਸ਼ਨਾਵ, 2093-3)

**ਪੁਰੰਦਰ ਲੋਕ** : "ਯੋਂ ਸੁਖ ਦੈ ਤਿਨ ਤ੍ਰਿਯਨ ਕਉ ਫਿਰ ਸਜਾਮ ਪੁਰੰਦਰ ਲੋਕ ਸਿਧਾਯੋ।"
(ਕ੍ਰਿਸ਼ਨਾਵ, 2146-1)

**ਪੁਲਸਤ** : (ਬ੍ਰਹਮਾ ਦਾ ਪੁਤ੍ਰ). ਅਗਸਤ ਪੁਲਸਤ ਬਸਿਸਟ ਤੇ ਆਦਿ, ਨ ਜਾਨ ਪਰੇ ਕਿਹ ਦੇਸ ਸਿਧਾਏ।" (ਦੱਤਾਵ, 493-3)

**ਪੁਲਾਦ ਖ਼ਾਂ** : "ਖ਼ਾਨ ਪੁਲਾਦ ਜਬੈ ਚੜ੍ਹਿ ਆਏ।" (ਚਰਿਤ੍ਰ 195 12)

**ਪੂਜਾ** : (ਵਜੰਗ, ਮਾਰਕੁਟਾਈ). "ਏਕ ਗਦਾ ਉਨ ਕਰ ਮੈ ਧਰੀ।
ਸਭ ਭੂਪਨ ਕੀ ਪੂਜਾ ਕਰੀ।" (ਕ੍ਰਿਸ਼ਨਾਵ, 2165, 4)

**ਪੂਤਨਾ** : (ਹਰੜ ਬਲਿ ਦੀ ਪੁਤ੍ਰੀ, ਵਕਾਸਰ ਅਤੇ ਅਘਾਸਰ ਦੀ ਭੈਣ. ਸ੍ਰੀ ਕ੍ਰਿਸ਼ਨ ਨੇ ਇਸ ਨੂੰ ਮਾਰਿਆ).
"ਪ੍ਰਥਮ ਪੂਤਨਾ ਕ੍ਰਿਸ਼ਨ ਸੰਘਾਰੀ।" (ਚਰਿਤ੍ਰ 320, 3-1)
"ਪੂਤਨਾ ਸੰਘਾਰੀ, ਤ੍ਰਿਣਾਵਰਤ ਕੀ ਬਿਦਾਰੀ ਦੇਹ,
ਦੈਤ ਅਘਾਸੁਰ ਹੂੰ ਕੀ ਸਿਰੀ ਜਾਂਹਿ ਭਾਰੀ ਹੈ।" (ਕ੍ਰਿਸ਼ਨਾਵ, 327, 1)

**ਪੂਰਬਸੈਨ** : "ਪੂਰਬਸੈਨ ਨ੍ਰਿਪਤਿ ਕੋ ਨਾਮਾ।" (ਚਰਿਤ੍ਰ 270, 2)
"ਪੂਰਬਸੈਨ ਨਾਮ ਜਗ ਕਹੈ।" (ਚਰਿਤ੍ਰ 290, 1-2)

**ਪੂਰਬਦਿਸ** : "ਪੂਰਬ ਦਿਸਿ ਤਿਲਕ ਨ੍ਰਿਪਤਿ ਬਰ।" (ਚਰਿਤ੍ਰ 246, 1)
"ਅਜੈ ਚੰਦ ਪੂਰਬ ਕੀ ਦਿਸਿ ਨ੍ਰਿਪ।" (ਚਰਿਤ੍ਰ 263, 1)

**ਪੂਰਬਦੇ** : (ਮੋਰੰਗ ਦੇ ਰਾਜਾ ਦੀ ਰਾਣੀ).
"ਪੂਰਬ ਦੇ ਤਿੱਹ ਨਾਰਿ ਭਣਿੱਜੈ।" (ਚਰਿਤ੍ਰ 270, 1-3)
"ਪੂਰਬ ਦੇ ਤਾਂਕੇ ਘਰ ਨਾਰੀ।" (ਚਰਿਤ੍ਰ 290, 1-3)

**ਪੂਰਬ ਦੇਸ਼** : "ਕਾਰਜ ਕਛੂ ਖ਼ਰੀਦ ਕੇ ਪੂਰਬ ਗਯੋ ਪਠਾਨ।" (ਚਰਿਤ੍ਰ 43, 1)
"ਪੂਰਬ ਦੇਸ ਕੋ ਏਸ ਰੁਪੇਸੁਰ ਰਾਜਤ ਹੈ ਅਲਕੇਸੁਰ ਜੈਸੋ।"
(ਚਰਿਤ੍ਰ 110, 1)
"ਪੂਰਬ ਦੇਸ ਏਕ ਨ੍ਰਿਪ ਰਹੈ।" (ਚਰਿਤ੍ਰ 290, 1)
"ਚਿਤ੍ਰਕੇਤ ਰਾਜਾ ਇਕ ਪੂਰਬ।" (ਚਰਿਤ੍ਰ 386, 1)

**ਪੂਰਬੀ** : (ਪੂਰਬ ਵਾਸੀ).
"ਪੂਰਬੀ ਨ ਪਾਰ ਪਾਵੈ।" (ਅਕਾਲਉ, 254, 1)

**ਪੇਰੋਸ਼ਾਹ** : "ਜਹ ਪੇਰੋਸ਼ਾਹ ਹੁਤੋ ਤਹੀਂ ਖਬਰੈ ਗਈ ।" (ਚਰਿਤ੍ਰ 174 4-1)
**ਪੈਗ** : (ਕਦਮ). "ਪੈਗ ਅਢਾਈ ਭੂਮਿ ਦੇ ਕਹੀ ।" (ਬਾਵਨਾਵ, 8-3)
" ...ਰਨ ਹੂੰ ਕੀ ਭੂਮਿ ਹੂੰ ਤੇ ਪੈਗ ਨ ਟਰਤ ਹੈ ।" (ਕ੍ਰਿਸ਼ਨਾਵ, 1418, 2)
**ਪੈ ਪੁਰਖਾ** : (ਪਿਤ੍ਰਿਗਣ). 'ਦੈ ਜਲ, ਪੈ ਪੁਰਖਾ ਰਿਝਾਵਏ ।" (ਕ੍ਰਿਸ਼ਨਾਵ, )
**ਪੈਰਕਾਰੀ** : (ਪੌੜੀ). "ਜੈਸੇ ਨਰ ਪੈਰ ਪੈਰਕਾਰੀ ਪੈ ਧਰਤ ਹੈ ।" (ਕ੍ਰਿਸ਼ਨਾਵ. )
**ਪੋਠੋਹਾਰ** : (ਜੇਹਲਮ ਅਤੇ ਸਿੰਧ ਦੇ ਵਿਚਕਾਰ ਦਾ ਇਲਾਕਾ).
"ਪੋਠੋਹਾਰ ਨਾਰਿ ਇਕ ਰਹੈ ।" (ਚਰਿਤ੍ਰ 99, 1-1)
**ਪੌਸਟਨੀ** : "ਪਰਾ ਪੌਸਟਨੀ ਪਾਰਬਤੀ ਦੁਸ਼ਟ ਹਰਤਾ ।" (ਚੰਡੀਚ, 229)
**ਪੰਕਜ ਆਸਨ/ਪੰਕਜ ਸੁਤ/ਪੰਕਜ ਤਨਯ/ਪੰਕਜ ਪੂਤ** : (ਬ੍ਰਹਮਾ).
'ਦੋਊ ਕਰਤ ਬਿਚਾਰ ਪੰਕਜ ਪੂਤ ਤ੍ਰਿਨੈਨ ।" (ਕ੍ਰਿਸ਼ਨਾਵ, 1658-1)
**ਪੰਚਾਨਨ** : (ਸ਼ਿਵ). "ਪੰਚਾਨਨ ਯਾਂਤੇ ਸ਼ਿਵ ਭਏ ਬਦਾਰਿ ਕਰਿ ।"
(ਚਰਿਤ੍ਰ 336, 8-3)

**ਪੰਚਾਲਬਾਰਾ/ਪੰਚਾਲਬਾਰੀ/ਪੰਚਾਲਿਪਤਿ/ਪੰਚਾਲੀ** : (ਦ੍ਰੋਪਦੀ).
"ਕਿ ਪੰਚਾਲ ਬਾਰੀ ।" (ਦਤਾਵ-ਕ੍ਰਿਤ 320-2)
"ਦਉਭਯਾ ਪੰਚਾਲਿ ਪਤਿ ਕਹਿ ਪੁਨਿ ਭ੍ਰਾਤ ਉਚਾਰਿ ।"
(ਸਨਾਮਾ, 169, 1-2 ਯੁਧਿਸਟਰ)

**ਪੰਜਾਬ** : (ਭਾਰਤ ਦਾ ਇਕ ਸੂਬਾ. ਪੰਜ ਦਰਿਆਵਾਂ ਦੀ ਧਰਤੀ).
"ਦੇਸ ਪੰਜਾਬ ਏਕ ਬਰ ਨਾਰੀ ।"
ਚੰਦ੍ਰ ਲਈ ਜਾਤੇ ਉਜਿਯਾਰੀ ।" (ਚਰਿਤ੍ਰ 32, 1)
**ਪੰਡਿਤ** : (ਵਿਦ੍ਵਾਨ). (ਵਿਦਯਾ ਦਾ ਧਨੀ).
"ਕਾ ਕਹੀਏ ਤਿਹ ਪੰਡਿਤ ਕੋ ਜਿਹ ਤੇ ਧਨ ਕੀ ਬਿਧਿ ਤੂ ਪੜ੍ਹਿ ਆਯੋ ।"
(ਕ੍ਰਿਸ਼ਨਾਵ, 118-4)

**ਪੰਡੁ/ਪੰਡੁਰਾਜ** : (ਰਾਜਾ ਪਾਂਡੂ, ਜੋ ਪਾਂਡਵਾਂ ਦਾ ਵਡੇਰਾ ਸੀ).
"ਪੰਡੁ ਪੁਤ੍ਰ ਜਾਨੀ ਇਹੈ ਮਾਰਤ ਜਾਦਵ ਮੋਹ ।" (ਕ੍ਰਿਸ਼ਨਾਵ, 439-1)
"ਪੰਡੁ ਰਾਜ ਜਹਿ ਜੋਗ ਕਮਾਵਾ ।" (ਬਚਿਤ੍ਰ, ਅ. 6, 2-2)
**ਪੰਡੁਵਨ** : (ਪੰਡਵਾਂ ਦੀ). "ਪੰਡੁਵਨ ਕੀ ਜਿਨ ਕਰੀ ਜਿਤਾਰੀ ।" (ਚਰਿਤ੍ਰ 320, 9)
"ਉਤੈ ਕਥਾ ਪੰਡਵਨ ਪਰ ਗਈ ।" (ਚਰਿਤ੍ਰ 137, 14)
**ਪੰਥ** : (ਮਾਰਗ, ਰਸਤੇ). "ਜੈ ਜੈ ਪੰਥ ਤਵਨ ਕ ਪਰੇ ।" (ਬਚਿਤ੍ਰ, ਅ. 5, 6-1)
**ਪੰਨਗਾ** : (ਨਾਗਕਨਯਾ). "ਕਹੂੰ ਸ੍ਰਿਸਿਟ ਕੀ ਪ੍ਰਿਸਿਟ ਕੀ ਰਿਸਿਟ ਪੰਨਗਾ ।"
(ਅਕਾਲਉ, 111-4)

**ਪੰਮਾ** : (ਰਾਜਾ ਭੀਮ ਚੰਦ ਕਹਿਲੂਰੀਏ ਦਾ ਪ੍ਰੋਹਿਤ).
"ਇਤ ਗਜ ਸਿੰਘ ਪੰਮਾ ਦਲ ਜੋਰਾ ।" (ਬਚਿਤ੍ਰ, ਅ, 12, 2-3)
**ਪਿੰਗਲਦੇ** : "ਪਿੰਗਲਦੇ ਤੱਹ ਸ਼ਾਹ ਦੁਲਾਰੀ ।" (ਚਰਿਤ੍ਰ 335, 2-1)

**ਪਿੰਗੁਲ** : (ਧਾਰਾ ਨਗਰੀ ਦੇ ਰਾਜਾ ਭਰਥਰੀ ਦੀ ਰਾਨੀ).
"ਹਾਇ ਉਚਰਿ ਪਿੰਗੁਲ ਮਰ ਗਈ ।"
(ਚਰਿਤ੍ਰ 209, 6-4)

**ਪਿੰਗੁਲਦੇਇ** : (ਰਾਨੀ). ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ।
ਪਿੰਗੁਲਦੇਇ ਪ੍ਰਾਨਨਿ ਤੇ ਪਜਾਰੀ । (ਚਰਿਤ੍ਰ 209, 2-2)

**ਪਿੰਗਲਾ** : "ਹਾਇ ਕਰਤ ਪਿੰਗੁਲਾ ਮਰੀ ਸੁਨਿ ਪਾਇਯੋ ।
ਹੋ ! ਪਠੈ ਬਸਤ੍ਰ ਜਿਹ ਸਮੈ ਸਮੋ ਸੋ ਨਾ ਲਹੈ ।" (ਚਰਿਤ੍ਰ 209, 8-2)

**ਪਿੰਗੁਲਾਚਾਰਣੀ** : (ਛੰਦ ਸ਼ਾਸਤ੍ਰ). "ਕਹੂੰ ਪਿੰਗੁਲਾ ਚਾਰਣੀ ਗੀਤ ਚਰਚਾ ।"
(ਅਕਾਲਉ, 117-4)

**ਪਿੰਗੁਲਾਮਤੀ** : "ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ ।
ਔਰ ਪਿੰਗਲਾਮਤੀ ਕੀ ਸੋਭਾ ਲਖੀ ਅਪਾਰ ।
ਗੜਿ ਚਤੁਰਾਨਨ ਤਵਨ ਸਮ ਔਰ ਨ ਸਕ੍ਯੋ ਸੁਧਾਰ ।"
(ਚਰਿਤ੍ਰ 209, 4-1)

**ਪਿੰਗਾਛੀ** : "ਪਿੰਗਾਛੀ ਪਰਮਾ ਪਾਵਿਤ੍ਰੀ ।" (ਪਾਰਸ, 55-1)

**ਪਿੰਗਾਲ** : (ਸ਼ਿਵ). ਇਕ ਦੈਂਤ ਜਿਸ ਨੂੰ ਦੁਰਗਾ ਨੇ ਮਾਰਿਆ.

**ਪਿੰਗੁਲੀਆ** (ਪੀਲੇ ਰੰਗ ਦੀ). "ਮਾਤਾ ਪਿੰਗੁਲੀਆ ।" (ਪਾਰਸ, 58-4)

**ਪੁੰਨੂ** : "ਪੁੰਨੂੰ ਬਚਨ ਸੁਨਤ ਤੌਹ ਆਯੋ ।
ਹਾਵ ਬਯਾਹ ਕੋ ਬਿਵਤ ਬਨਾਯੋ ।" (ਚਰਿਤ੍ਰ 108, 6)

**ਪਾਂਗਲੂ** : (ਰਿਆਸਤ ਚੰਬੇ ਦੇ ਪਾਂਗੀ ਇਲਾਕੇ ਦੇ ਵਸਨੀਕ).
"ਚਲੇ ਨਾਂਗਲੂ ਪਾਂਗਲੂ ਵੇਦ ਤੌਲੰ ।" (ਬਚਿਤ੍ਰ, ਅ. 9, 16-1)

**ਪਾਂਡਵ** : "ਪਾਂਡਵ ਕੋ ਪਾਂਚੋਂ ਸੁਤ ਸੂਰੇ ।" (ਚਰਿਤ੍ਰ 184, 1)
"ਪਾਂਡਵ ਸੈਨ ਭਲੇ ਕਰਿ ਮਥੀ ।" (ਗਿਆਨ, 217, 2)

**ਪਾਂਵਟਾ** : (ਜਮਨਾ ਕਿਨਾਰੇ ਨਾਹਣ ਰਾਜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਰਚਿਆ ਕਿਲ੍ਹਾ).
"ਦੇਸ ਚਾਲ ਹਮਤੇ ਪੁਨਿ ਭਈ ।
ਸ਼ਹਰ ਪਾਂਵਟਾਂ ਕੀ ਸੁਧਿ ਲਈ ।" (ਬਚਿਤ੍ਰ, ਅ. 8, 2)

2. "ਨਗਰ ਪਾਂਵਟਾਂ ਬਹੁ ਬਸੈ ਸਾਰਮੌਰ ਕੇ ਦੇਸ ।
ਜਮੁਨਾ ਨਦੀ ਨਿਕਟਿ ਬਹੇ ਜਨੁਕ ਪੁਰੀ ਅਲਕੇਸ ।" (ਚਰਿਤ੍ਰ 71, 1)

**ਪੈਂਡਹਾ** : (ਦੇਖੋ, ਦ੍ਵਿਬਹਾ).

**ਪੈਂਡੇ ਖ਼ਾਂ** : ਸ਼ਾਹੀ ਸੈਨਾ ਦਾ ਪੰਜ ਹਜ਼ਾਰੀ ਸਰਦਾਰ, ਜੋ ਪਹਾੜੀ ਰਾਜਿਆਂ ਦੀ ਪੁਕਾਰ ਕਰਨ ਤੇ ਉਨ੍ਹਾਂ ਦੀ ਮਦਦ ਤੇ ਸਤਿਗੁਰੂ (ਗੁਰੂ ਗੋਬਿੰਦ ਸਿੰਘ) ਨਾਲ ਜੰਗ ਕਰਨ ਆਨੰਦਪੁਰ ਵੱਲ ਆਇਆ. ਸਿੰਘਾਂ ਦੀ ਫ਼ੌਜ ਨੇ ਇਸ ਨੂੰ ਅਨੰਦਪੁਰ ਅਤੇ ਕੀਰਤਪੁਰ ਦੇ ਵਿਚਕਾਰਲੇ ਨਾਲੇ ਤੋਂ ਪਾਰ ਨਹੀਂ ਹੋਣ ਦਿੱਤਾ. ਜੁੱਧ ਏਥੇ ਹੀ ਕੀਤਾ, ਪੈਂਡੇ ਖ਼ਾਂ ਨੇ ਗੁਰੂ ਸਾਹਿਬ ਨੂੰ ਦ੍ਵੰਦ ਯੁੱਧ ਕਰਨ ਲਈ ਵੰਗਾਰਿਆ,

ਭਾਵੇਂ ਨਿਯਮਾਨੁਸਾਰ ਪਹਿਲਾਂ ਵਾਰ ਗੁਰੂ ਸਾਹਿਬ ਨੇ ਕਰਨਾ ਸੀ ਪਰ ਉਨ੍ਹਾਂ ਨੇ ਇਸ ਨੂੰ ਪਹਿਲਾ ਵਾਰ ਕਰਨ ਲਈ ਕਿਹਾ. ਏਸ ਨੇ ਦੋ ਤੀਰ ਚਲਾਏ ਜੋ ਨਿਸਫਲ ਗਏ. ਫੇਰ ਸਤਿਗੁਰੂ ਜੀ ਨੇ ਏਸ ਤੇ ਤੀਰ ਦਾ ਵਾਰ ਕੀਤਾ. ਜੋ ਕਨਫੇਟੀ ਤੇ ਵੱਜਾ. ਇਹ ਘੋੜੇ ਤੋਂ ਡਿੱਗ ਪਿਆ, ਘਾਉ ਮਾਰੂ ਜਾਣ ਕੇ ਗੁਰੂ ਸਾਹਿਬ ਨੇ ਇਸ ਨੂੰ ਸ੍ਰੀ ਸਾਹਿਬ ਨਾਲ ਝਟਕ ਦਿੱਤਾ. ਸਰਦਾਰ ਦੇ ਮਰਣ ਤੇ ਪਹਾੜੀ ਅਤੇ ਸ਼ਾਹੀ ਸੈਨਾ ਮਦਾਨ ਛੱਡ ਕੇ ਭੱਜ ਗਈ.

ਇਹ ਦੂਜਾ ਪੈਂਡੇ ਖ਼ਾਂ ਸੀ. ਪਹਿਲਾ ਗੁਰੂ ਸਰ ਦੇ ਮੁਕਾਮ ਛੀਵੇਂ ਸਤਿਗੁਰੂ ਗੁਰੂ ਹਰਿਗੋਬਿੰਦ ਸਾਹਿਬ ਨੇ ਮਾਰਿਆ ਸੀ.

**ਪ੍ਰਹਸਤ** : (ਰਾਵਣ ਦਾ ਮੰਤ੍ਰੀ ਅਤੇ ਸੈਨਾਨੀ, ਅਕੰਪਨ ਦਾ ਭਾਈ).
"ਪਾਗੜ ਦੀ ਪ੍ਰਹਸਤ ਪਠਿਯੋ ਦਾਗੜਦੀ ਦੈਕੈ ਦਲ ਅਨਗਨ ।" (ਰਾਮਾਵ, 394-1)

**ਪ੍ਰਹਰਤਾ** : (ਪ੍ਰਹਾਰ ਕਰਤਾ).
"ਜਗਤਾਵਲ ਕਰਤਾ ਸਭ ਜਗ ਭਰਤਾ ਸਿੱਧ ਭਰੰ ।" (ਗਿਆਨ 226-2)

**ਪ੍ਰਹਲਾਦ** : ਹਿਰਨਯ ਕਸ਼ਿਪ ਦਾ ਪੁਤ੍ਰ. ਬਲਿ ਦਾ ਪਿਤਾ. ਪਿਤਾ ਦੇ ਮਰਨ ਪਿੱਛੋਂ ਇਹ ਦੈਂਤਾਂ ਦਾ ਰਾਜਾ ਬਣ ਗਿਆ ਅਤੇ ਪਾਤਾਲ ਵਿਚ ਰਹਿਣ ਲੱਗਾ. ਭਾਰਤ ਦੇ ਭਗਤਾਂ ਅਤੇ ਸਿੱਖ ਧਰਮ ਦੇ ਗ੍ਰੰਥਾਂ ਵਿਚ ਪ੍ਰਹਲਾਦ ਨੂੰ ਹਰਨਾਖਸ ਦਾ ਬੇਟਾ ਲਿਖਯਾ ਹੈ. ਇਹ ਵਿਸ਼ਨੂੰ ਦਾ ਭਗਤ ਸੀ, ਨਰਸਿੰਘ ਰੂਪ ਧਾਰ ਕੇ ਕਰਤਾਰ ਨੇ ਇਸ ਦੀ ਰੱਖਿਆ ਕਰੀ ਅਤੇ ਇਸ ਦੇ ਪਿਤਾ ਨੂੰ ਮਾਰਿਆ.
"ਪ੍ਰਹਲਾਦ ਉਬਾਰਿ ਹਰਨਾਕਸ ਮਾਰੇ ।" (ਸੁਖਮਣਾ, 25-2)
ਪ੍ਰਹਲਾਦ ਕਰਯੋ ਨ੍ਰਿਪ ਛਤ੍ਰ ਫੇਰ । (ਨਰਸਿੰਘਾਵ, 41, 1)

**ਪ੍ਰਕ੍ਰਿਤਮਤੀ** : "ਪੂਰਬ ਦਿਸਿ ਰਥਚਿਤ੍ਰ ਨਰਾਧਿਪ ।
ਪ੍ਰਕ੍ਰਿਤਮਤੀ ਤਾਂਕੀ ਪਟਰਾਨੀ ।" (ਚਰਿਤ੍ਰ 265, 1)

**ਪ੍ਰਥ** : (ਇੰਦ੍ਰ), "ਤਬ ਹੀ ਕੁਪਿਓ ਇਨ ਪੈ ਧਰਤਾ ਪ੍ਰਥ ।" (ਕ੍ਰਿਸ਼ਨਾਵ, 350-3)

**ਪ੍ਰਚੰਡ ਸਿੰਘ** : "ਅਚਲਾਵਤੀ ਨਗਰਇਕ ਰਾਜਤ । ਸੂਰ ਸਿੰਘ ਤੱਹ ਭੂਪ ਬਿਰਾਜਤ ।
ਅੰਜਨ ਦੇਇ ਤਵਨ ਕੀ ਰਾਨੀ । ਖੰਜਨ ਦੇ ਦੁਹਿਤਾ ਤਿਹ ਜਾਨੀ ।
ਤਹਾਂ ਏਕ ਆਯੋ ਸੌਦਾਗਰ । ਰਾਜ ਸੁਤਾ ਨਿਰਖਾ ਤਿੱਹ ਦ੍ਰਿਗ ਭਰਿ ।
ਸਿੰਘ ਪ੍ਰਚੰਡ ਨਾਮ ਤਿੱਹ ਨਰਕੋ ।" (ਚਰਿਤ੍ਰ 358, 5-1)

**ਪ੍ਰਜਾਸੈਨ** : "ਹੁਤੋ ਏਕ ਰਾਜਾ ਪ੍ਰਜਾਸੈਨ ਨਾਮਾ ।
ਪ੍ਰਜਾਪਾਲਨੀ ਧਾਮ ਤਾਂਕੇ ਸੁਬਾਮਾ ।" (ਚਰਿਤ੍ਰ 285, 1)

**ਪ੍ਰਜਾਪਾਲਨੀ** : (ਪ੍ਰਜਾਸੈਨ ਦੀ ਰਾਣੀ).
"ਪ੍ਰਜਾਪਾਲਨੀ ਧਾਮ ਤਾਂਕੇ ਸੁ ਬਾਮਾ ।" (ਚਰਿਤ੍ਰ 285, 1)

**ਪ੍ਰਦੁਯਮਨ** : (ਰੁਕਮਨੀ ਦੇ ਉਦਰ ਤੋਂ ਸ੍ਰੀ ਕ੍ਰਿਸ਼ਨ ਦਾ ਪੁਤ੍ਰ. ਏਸ ਨੇ ਸੰਬਰ ਦੈਂਤ ਨੂੰ ਮਾਰਿਆ).
"ਬਹੁਰੋ ਪ੍ਰਦੁਯਮਨ ਨਿਹਾਰਯੋ ਜਾਈ ।" (ਚਰਿਤ੍ਰ 142, 21-2)

**ਪ੍ਰਦੁਜਾਨ ਸੁਤ** (ਆਨਰੁਧ). "ਅਨਰੁਧ ਸੁਨਿ ਐਸੇ ਬਚਨ ਤਹ ਤੇ ਕਿਯੋ ਪਯਾਨ।"
(ਚਰਿਤ੍ਰ 142, 32-2)

**ਪ੍ਰਬਲ ਸਿੰਘ** : "ਪ੍ਰਬਲ ਸਿੰਘ ਦਛਿਨ ਕੇ ਨ੍ਰਿਪ ਬਰ।" (ਚਰਿਤ੍ਰ 61, 1-1)
"ਪ੍ਰਬਲ ਸਿੰਘ ਰਾਜਾ ਇਕ ਅਤਿ ਬਲ।" (ਚਰਿਤ੍ਰ 361, 1)

**ਪ੍ਰਬੀਨ ਰਾਇ** : "ਏਕ ਲਾਹੌਰ ਛਤ੍ਰਿਜਾ ਰਹੈ।
ਰਾਇ ਪ੍ਰਬੀਨ ਤਾਂਹਿ ਜਗ ਕਹੈ।" (ਚਰਿਤ੍ਰ 191, 1-1)

**ਪ੍ਰਭਾਸੈਨ** : ਪ੍ਰਭਾਸੈਨ ਆਯੋ ਜਹਾਂ ਬਾਗ ਨੀਕੋ।
ਪ੍ਰਭਾ ਹੇਰਿ ਤਾਂਕੀ ਬਢ੍ਯੋ ਨੰਦ ਜੀ ਕੋ।" (ਚਰਿਤ੍ਰ 286, 2-1)
"ਕਛੂ ਭੇਦ ਤਾਕੋ ਸੁ ਰਾਜੈ ਨ ਪਾਯੋ।
ਪ੍ਰਭਾਸੈਨ ਰਾਜਾ ਤਿਸੈ ਬਯਾਹਿ ਲ੍ਯਾਯੋ।" (ਚਰਿਤ੍ਰ 286, 16)

**ਪ੍ਰਭਾਕਰ ਸੇਨ** : "ਤਹਾਂ ਪ੍ਰਭਾਕਰ ਸੈਨਿ ਇੱਕ ਸ਼ਾਹ।" (ਚਰਿਤ੍ਰ 372, 3-1)

**ਪ੍ਰਭਾਵਤੀ** : "ਪ੍ਰਭਾਵਤੀ ਨਗਰੀ ਤਬੈ ਤਾਂਕੋ ਰੂਪ ਨਿਹਾਰ।" (ਚਰਿਤ੍ਰ 109, 33-1)

**ਪ੍ਰਮੁਦਸੈਨ** : "ਪ੍ਰਮੁਦ ਸੈਨ ਸੁਤ ਗ੍ਰਿਹ ਅਵਤਰਿਯੋ।" (ਚਰਿਤ੍ਰ 323, 3-1)

**ਪ੍ਰਮੁਦ ਕੁਅਰਿ** : "ਪ੍ਰਮੁਦ ਕੁਅਰਿ ਰਾਨੀ ਰਹੈ ਜਾਂਕੋ ਰੂਪ ਅਪਾਰ।" (ਚਰਿਤ੍ਰ 146, 1)

**ਪਰਮੇਸ੍ਵਰ** : (ਅਕਾਲ ਪੁਰਖ). "ਪਾਇ ਪਰੋ ਪਰਮੇਸ੍ਵਰ ਕੇ ਪਸ਼ੁ, ਪਾਹਨ ਮੈ ਪਰਮੇਸ੍ਵਰ ਨਾਹੀ।" (ਚਰਿਤ੍ਰ 266, 12-4)

**ਪ੍ਰਲੈ ਸਿੰਘ** "ਉਤਮ ਸਿੰਘ ਪ੍ਰਲੈ ਸਿੰਘ ਧਾਏ।" (ਕ੍ਰਿਸ਼ਨਾਵ, 1566)

**ਪ੍ਰਲੰਬ** : (ਦੈਂਤ). ਜਿਸ ਨੂੰ ਬਲਰਾਮ ਨੇ ਮਾਰਿਆ.
"ਦੈਂਤ ਪ੍ਰਲੰਬ ਬਡੋ ਕਪਟੀ......
ਕੰਧ ਚਢਾਯ ਹਲੀ ਕੋ ਉਡ੍ਯੋ।
ਤਿਨ ਮੂਕਨ ਸੋਂ ਧਰ ਮਾਰ ਗਿਰਾਯੋ।" (ਕ੍ਰਿਸ਼ਨਾਵ, 226-3)

**ਪ੍ਰਲੰਬ ਘਨੁ/ਪ੍ਰਲੰਬ ਬਾਰਿ** : (ਪ੍ਰਲੰਬ ਦੈਂਤ ਨੂੰ ਮਾਰਨਾ ਵਾਲਾ ਬਲਰਾਮ).
"ਪ੍ਰਲੰਭ ਘਨੁ ਜਨਨੀ ਆਦਿ ਬਖਾਨੀਐ।"
(ਸਨਾਮਾ, ਤੁਪਕ, 867)
"ਪ੍ਰਲੰਬ ਬਾਰਿ ਘਨੁ ਜਾਨਿਨਿ ਆਦਿ ਉਚਾਰਿਐ।"
(ਸਨਾਮਾ, ਤੁਪਕ, 873, 1)

**ਪ੍ਰਾਗਜੋਤਿ** : (ਜਯੋਤਿਸ ਦਾ ਉਤਮ ਗਜਾਤਾ).
"ਦਿਜ ਪ੍ਰਾਗਜੋਤਿ ਬੁਲਾਇ।" (ਗਿਆਨ, 315-3)

**ਪ੍ਰਾਚੀ ਦਿਸ਼ਾ** : (ਪੂਰਬ ਦਿਸ਼ਾ). "ਪ੍ਰਾਚੀ ਦਿਸ਼ਾ ਤੇ ਸਸਿ ਪ੍ਰਗਟਯੋ।"
(ਚਰਿਤ੍ਰ 17, 6-2)

**ਪ੍ਰਾਤਸਰੂਪ** : "ਪ੍ਰਾਤਸਰੂਪ ਹੁਤੀ ਤਿੱਹ ਠੌਰ ਸੋਊ ਚਲਿਕੈ ਨ੍ਰਿਪ ਕੈ ਗ੍ਰਿਹ ਆਈ।"
(ਚਰਿਤ੍ਰ 114, 8)

**ਪ੍ਰਾਤਕਲਾ** : (ਬੇਸ੍ਵਾ). "ਪ੍ਰਾਤਕਲਾ ਨਾਮਾ ਬਹੁ ਗੁਨੀ।" (ਚਰਿਤ੍ਰ 254, 1)

**ਪ੍ਰਾਤਕੁਅਰਿ** : ਰਾਜਾ ਦਲੀਪ ਸਿੰਘ ਨੇ ਪ੍ਰਾਤਕੁਅਰਿ ਦਾ ਚਿਤ੍ਰ ਦੇਖ ਕੇ ਰਾਜਪਾਟ ਦਾ ਸਾਜ਼ ਤਿਆਗ ਦਿੱਤਾ.
"ਪ੍ਰਾਤਕੁਅਰਿ ਕੋ ਜਬ ਤਿਨ ਚਿਤ੍ਰ ਨਿਹਾਰਯੋ ।
ਹੋ ! ਰਾਜਪਾਟ ਸਭ ਸਾਜ ਤਬੈ ਤਜਿ ਡਾਰਿਯੋ ।" (ਚਰਿਤ੍ਰ 264, 27-2)

**ਪ੍ਰਾਨਮਤੀ** : "ਸ਼ਾਹ ਜਹਾਨ ਕੀ ਇਕਬਰ ਨਾਰੀ ।
ਪ੍ਰਾਨਮਤੀ ਤਿੱਹ ਨਾਮ ਉਚਾਰੀ ।" (ਚਰਿਤ੍ਰ 155, 1-2)
"ਪ੍ਰਾਨਮਤੀ ਆਗਯਾ ਤਿੱਹ ਦਈ ।" (ਚਰਿਤ੍ਰ 155, 4)

**ਪ੍ਰਿਥਮੀ** : "ਧਰਿ ਧਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ ।" (ਚੰਡੀਵਾ, 44)

**ਪ੍ਰਿਥਵੀਸ** : (ਰਾਜੇ). "ਦਾਨ ਵਿੰਦ੍ਰ ਪ੍ਰਿਥਵੀਸ ਸੰਘਾਰੇ ।" (ਚਰਿਤ੍ਰ 52, 112-1)

**ਪ੍ਰਿਥੀ ਸਿੰਘ** : "ਪ੍ਰਿਥੀ ਸਿੰਘ ਇਕ ਭੂਪ ਬਖਨਿਯਤ ।" (ਚਰਿਤ੍ਰ 397, 1-1)

**ਪ੍ਰਿਥੀ ਚੰਦ** : ਡਢਵਾਲ ਦਾ ਪਹਾੜੀ ਸਰਦਾਰ, ਜੋ ਪਹਾੜੀ ਰਾਜਿਆਂ ਨਾਲ ਮਿਲ ਕੇ ਨਦੌਨ ਦੇ ਜੰਗ ਵਿਚ ਲੜਿਆ.
"ਪ੍ਰਿਥੀਚੰਦ ਚਢਿਓ ਡਢੇ ਡਢਵਾਰੰ ।" (ਬਚਿਤ੍ਰ, ਅ. 9, 4)

**ਪ੍ਰਿਥੀਤਲ** : "ਸਾਤ ਸਮੁੰਦ੍ਰਨ ਮਾਪਿ ਪ੍ਰਿਥੀਤਲ ਕੋ ਗਯੋ ।" (ਚਰਿਤ੍ਰ 217, 18)

**ਪ੍ਰਿਥੀਪੁਰ** : (ਪ੍ਰਿਥੀ ਸਿੰਘ ਰਾਜਾ ਦੀ ਧਾਨੀ).
"ਪਿਰਥੀਪੁਰ ਤਿੱਹ ਨਗਰ ਪ੍ਰਮਾਨਿਯਤ ।" (ਚਰਿਤ੍ਰ 397, 1-2)

**ਪ੍ਰਿਥੁਰਾਜਾ** : (ਵੇਣ ਦਾ ਪੁਤ੍ਰ).
"ਮਾਨੋ ਮਹਾਂ ਪ੍ਰਿਥੁ ਲੈ ਕੇ ਕਮਾਨ ਸੁ ਭੂਧਰ ਭੂਮਿ ਤੇ ਨਯਾਰੇ ਕਰੇ ਹੈਂ ।" (ਉਕਤਿ, 26-4)

**ਪ੍ਰੀਛਤ** : (ਦੇਖੋ ਪਰੀਖਤ).

**ਪ੍ਰੀਤਿਕਲਾ** : "ਪ੍ਰੀਤਕਲਾ ਤਿੱਹ ਸੁਤਾ ਭਨਿੱਜੈ ।" (ਚਰਿਤ੍ਰ 333, 3)

**ਪ੍ਰੀਤਿ ਮੰਜਰੀ** : (ਸੈਨਾਪਤਿ ਪਟੂਆ ਦੀ ਇਸਤ੍ਰੀ ਬੀਰ ਭਦ੍ਰ ਨਾਲ ਇਸ ਦਾ ਮੇਲ ਸੀ).
"ਪ੍ਰੀਤਿ ਮੰਜਰੀ ਤ੍ਰਿਯ ਕੋ ਨਾਮ ਬਖਾਨਿਯਤ ।" (ਚਰਿਤ੍ਰ 41, 2-1)

**ਪ੍ਰੇਤ/ਪ੍ਰੇਤਣੋ** : (ਅਬਗਤ, ਮੋਇਆ ਪ੍ਰਾਣੀ).
"ਪ੍ਰੇਤ ਪਿਸਾਚ ਹਸੈਂ ਕਿਲਕਾਰੈਂ ।" (ਚਰਿਤ੍ਰ 405, 356)
"ਭਕੰਤ ਭੂਤ ਪ੍ਰੇਤਣੋ ਬਕੰਤ ਬੀਰ ਬੈਤਲੰ ।" (ਰਾਮਾਵ, 797-4)

**ਪ੍ਰੇਮਸੈਨ** : "ਪ੍ਰੇਮਸੈਨ ਜੱਹ ਨ੍ਰਿਪਤਿ ਬਿਰਾਜਤ ।" (ਚਰਿਤ੍ਰ 279, 1)
(ਦੇਖ, ਪ੍ਰੇਮਾਵਤੀ).

**ਪ੍ਰੇਮ ਕੁਅਰਿ** : "ਪ੍ਰੇਮ ਕੁਅਰਿ ਤਾਂਕੀ ਇਕ ਰਾਨੀ ।" (ਚਰਿਤ੍ਰ 25, 4)

**ਪ੍ਰੇਮ ਮੰਜਰੀ** : "ਪ੍ਰੇਮ ਮੰਜਰੀ ਤਿੱਹ ਗ੍ਰਿਹ ਦਾਰਾ ।" (ਚਰਿਤ੍ਰ 279, 1)
(ਦੇਖੋ, ਪ੍ਰੇਮਸੈਨ)

**ਪ੍ਰੇਮਾਵਤੀ ਨਗਰੀ** : "ਪ੍ਰੇਮਾਵਤੀ ਨਗਰ ਇਕ ਰਾਜਤ ।" (ਚਰਿਤ੍ਰ 279, 1-1)

(ਫ)

**ਫਊਜ ਸਿੰਘ** : "ਫਤੇ ਸਿੰਘ ਅਰੁ ਫਉਜ ਸਿੰਘ ਚਿਤ ਅਤਿ ਕੋਪ ਬਢਾਇ ।"
(ਕ੍ਰਿਸ਼ਨਾਵ, 1567)

**ਫਟਕਾਚਲ** : "ਫਟਕਾਚਲ ਸ਼ਿਵ ਕੇ ਸਹਿਤ ਬਹੁਰਿ ਬਿਰਾਜੀ ਜਾਇ ।"
(ਚਰਿਤ੍ਰ 141, 11)

**ਫਣਪਤਿ/ਫਣਿੰਦ/ਫਣੀਸ/ਫਣੀਂਦ੍ਰ/ਫਣੇਸ** : (ਗਰੁੜ=ਵੱਡੇ ਸੱਪ ਨੂੰ ਖਾ ਜਾਣ ਵਾਲਾ).
"ਮੁਖ ਸਹੰਸ ਫਣਪਤਿ ਰੜੰਤ ।" (ਦੱਤ 80, 3)
"ਸ੍ਰਿਅ ਜੱਛ ਗੰਧ੍ਰਬ ਫਣਿੰਦ ਭੁਜੰ ।" (ਅਕਾਲਉ, 140, 1)

**ਫਤਹ ਖ਼ਾਨ** : "ਫ਼ਤਹ ਖਾਨ ਤਾਂਕੋ ਪਤਿ ਭਾਰੋ." (ਖੈਰੀ ਅਤੇ ਸੰਮੀ ਇਸ ਦੀਆਂ ਦੋ ਇਸਤ੍ਰੀਆਂ ਸਨ).
"ਰੋਸ ਕਿਯੋ ਤਾਪੈ ਹਜਰਤਿ ਅਤਿ ।" (ਚਰਿਤ੍ਰ 147, 1)

**ਫ਼ਤਹਚੰਦ** : "ਫਤਹਚੰਦ ਕੋ ਨਾਮ ਲੈ ਚੇਰੀ ਲਈ ਬੁਲਾਇ ।" (ਚਰਿਤ੍ਰ 86, 7)

**ਫਤੇ ਸ਼ਾਹ** : ਸ੍ਰੀਨਗਰ (ਗੜ੍ਹਵਾਲ) ਦਾ ਰਾਜਾ. ਜਿਸ ਨੂੰ ਫਤੇਚੰਦ ਭੀ ਲਿਖਿਆ ਹੈ. ਇਹ ਲਾਈਲੱਗ ਭੀਮਚੰਦ ਕਹਿਲੂਰੀਏ ਦੇ ਕਹੇ ਅਕਾਰਣ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਲੜ ਪਿਆ.
"ਫਤੇਸਾਹ ਕੋਪਾ ਤਬ ਰਾਜਾ ।
ਲੋਹ ਪੜਾ ਹਮ ਸੋ ਬਿਨ ਕਾਜਾ ।" (ਬਚਿਤ੍ਰ, ਅ. 8, 4)

**ਫ਼ਤੇਚੰਦ** : (ਗਾਂਧੀ). "ਗਾਂਧੀ ਇਕ ਖਤ੍ਰੀ ਤਹ ਭਾਰੋ ।
ਫਤਹਚੰਦ ਨਾਮਾ ਉਜਿਯਾਰੋ ।" (ਚਰਿਤ੍ਰ 86, 4-2)

**ਫ਼ਤੇਮਤੀ** : "ਗੈਂਡੇਖ਼ਾਂ ਡੋਗਰ ਤੱਹ ਰਹੈ । ਫਤੇਮਤੀ ਤਿੱਹ ਤ੍ਰਿਯ ਜਗ ਕਹੈ ।"
(ਚਰਿਤ੍ਰ 36, 1-4)

**ਫਨਿੰਦ੍ਰ** : "ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਪਲ ਬਹੁ ਧਿਆਵਤ ਧਿਆਨ ਨ ਐਹੈ ।"
(ਹਜ਼ਾਰੇ 2-2)

**ਫਰਜੁਲਹ ਖ਼ਾਂ** : "ਵਾਹਦ ਖਾਂ ਫਰਜੁੱਲਹਿ ਖਾਂ ਬਰਬੀਰ ਨਿਜਾਬਤ ਖ਼ਾਂ ਹਰਿ ਮਾਰਯੋ ।"
(ਕ੍ਰਿਸ਼ਨਾਵ, 1911)

**ਫਰਦੌਸੀ** : (ਫ਼ਾਰਸੀ ਦਾ ਪ੍ਰਸਿੱਧ ਕਵੀ ਫ਼ਿਰਦੌਸੀ).
ਇਹ ਗਜ਼ਨੀ ਦੇ ਬਾਦਸ਼ਾਹ ਮਹਮੂਦ ਦੀ ਸਭਾ ਦਾ ਕਵੀ ਸੀ. ਏਸ ਨੇ ਫ਼ਾਰਸੀ ਭਾਸ਼ਾ ਵਿਚ ਹਜ਼ਾਰ ਛੰਦ ਦਾ ਸਾਹਨਾਮਾ ਨਾਮੇ ਇਤਿਹਾਸ ਤੀਹ ਵਰ੍ਹਿਆਂ ਵਿਚ ਲਿਖਿਆ. ਬਾਦਸ਼ਾਹ ਨੇ ਹਰੇਕ ਛੰਦ ਦੀ ਇਕ ਮੋਹਰ ਦੇਣੀ ਕਹੀ. ਪੁਸਤਕ ਦੀ ਸਮਾਪਤੀ ਤੇ ਮੁਹਰ ਦੀ ਥਾਂ ਰੁਪਯਾ ਦੇਣ ਲੱਗਾ ਜੋ ਕਵੀ ਨੇ ਪ੍ਰਵਾਨ ਨਾ ਕੀਤਾ. ਗਜ਼ਨੀ ਛੱਡ ਕੇ ਆਪਣੇ ਪਿੰਡ ਤੂਸ ਜਾ ਟਿਕਿਆ, ਬਾਦਸ਼ਾਹ ਦਾ ਕਮੀਨਾਪਨ ਪੁਸਤਕ ਵਿਚ ਕਰ ਦਿੱਤਾ. ਮਹਿਮੂਦ ਨੇ ਪਛਤਾ ਕੇ ਸੱਠ ਹਜ਼ਾਰ ਮੋਹਰਾਂ ਫਰਦੌਸੀ ਨੂੰ ਭੇਜੀ. ਮੋਹਰ ਪਹੁੰਚਣ ਵਕਤ ਕਵੀ ਦਾ ਦਿਹਾਂਤ ਹੋ ਚੁੱਕਾ ਸੀ. ਇਹ ਰਕਮ

ਕਵੀ ਦੀ ਸਪੁਤ੍ਰੀ ਨੇ ਲੈਣੋਂ ਨਾਂਹ ਕਰ ਦਿੱਤੀ, ਪਰ ਬਾਦਸ਼ਾਹ ਦੇ ਹੱਠ ਕਰਨ ਤੇ ਇਹ ਰਕਮ ਸ਼ਹਿਰ ਪਾਸ ਦਰਿਆ ਦਾ ਘਾਟ ਅਤੇ ਬੰਨ੍ਹ ਤੇ ਖ਼ਰਚ ਕਰ ਦਿੱਤੀ.
"ਚਿ ਖ਼ੁਸ ਗੁਫ਼ਤ ਫਿਰਦਉਸੀਏ ਖੁਸ਼ ਜ਼ੁਬਾਂ ।" (ਦਾਸਤਾਨ 80, 1)

**ਫ਼ਰਾ** : (ਫ਼ਰਾਂਸ ਦਾ ਸੰਖੇਪ). "ਫ਼ਰਾ ਕੇ ਫਿਰੰਗੀ...... ।" (ਅਕਾਲਉ, 254-3)
ਫ਼ਰੀਦ ਸ਼ੇਖ਼. "ਸੇਖ ਫ਼ਰੀਦ ਹਨਾ ਤਤਕਾਲਾ ।" (ਚਰਿਤ੍ਰ 405, 219-1)

**ਫ਼ਰੇਦੂੰ** : "ਫਰੇਦੂਕੁਜਾ ... ।" (ਹਕਾਯਤ 7, 43-1) (ਦੇਖੋ ਫ਼ਰੀਦੂਨ)
ਫ਼ਰੀਦੂਨ (ਫਰੇਦੂੰ) ਇਰਾਨ ਦਾ ਬਾਦਸ਼ਾਹ ਤਹਿਮੂਰਲ ਬੰਸੀ. ਜਦ ਜ਼ੁਹਾਕ ਨੇ ਈਰਾਨ ਤੇ ਹੱਲਾ ਕੀਤਾ ਅਤੇ ਇਸ ਦੇ ਪਿਤਾ ਅਥਤੀਕ ਨੂੰ ਕੈਦ ਕਰਕੇ ਕਤਲ ਕਰ ਦਿੱਤਾ ਓਦੋਂ ਇਹ ਬੱਚਾ ਸੀ. ਜਦ ਸੋਲ੍ਹਾਂ ਬਰਸ ਦਾ ਹੋਯਾ ਤਾਂ ਇਸ ਨੇ ਮਾਣਾ ਨਾਮੀ ਲੁਹਾਰ ਨਾਲ ਗੱਠ ਤੁੱਪ ਕਰਕੇ ਫ਼ੌਜ ਇਕੱਠੀ ਕੀਤੀ. ਜ਼ੁਹਾਕ ਨੂੰ ਜੰਗ ਵਿਚ ਮਾਰ ਦਿੱਤਾ. ਇਹ ਵੱਡਾ ਨਿਆਇਕਾਰੀ ਪ੍ਰਸਿੱਧ ਹੈ.
"ਫਰੇਦੂ ਕੁਜਾ ਬਹਿਮਨ ਇਸਫ਼ੰਦ ਯਾਰ ।" (ਹਕਾਯਤ 7, 431)

**ਫਾਸੀਧਰ** (ਵਰਣ) (ਬਾਟਪਾਰ). "ਏਕ ਚੋਰ, ਦੂਜੋ ਧਰਫਾਸੀ ।" (ਚਰਿਤ੍ਰ 39, 5-2)

**ਫਾਗਨ** : (ਫਾਗਨਿ). : "ਫਾਗਨ ਜਾਨੁ ਕੋਕਿਲਾ ਮਾਤੀ ।" (ਚਰਿਤ੍ਰ 405, 358)

**ਫ਼ਾਮ** : (ਖ਼ੁਰਾਸਾਨ ਦਾ ਇਕ ਨਗਰ).
"ਬਿਦਿਹ ਸਾਕੀਯਾ ਸਾਗਰੇ ਸੁਰਖ਼ ਫਾਮ ।" (ਹਕਾਯਤ 7, 48)

**ਫ਼ਾਰਸੀ** : (ਇਸ ਦੀਆਂ ਸੱਤ ਕਿਸਮਾਂ ਹਨ : ਫ਼ਾਰਸੀ, ਪਹਲਵੀ, ਦਰੀ, ਹਰਵੀ, ਜ਼ਾਬੁਲੀ, ਸਕਜ਼ੀ ਅਤੇ ਸਗਦੀ) ਪਾਰਸ ਦੇਸ਼ ਦੀ ਭਾਸ਼ਾ.

**ਫਿਰਹੰਗ** : "ਫਿਰਹੰਗ ਕੇ ਫਿਰੰਗਾ ਵਾਲੀ ।" (ਅਕਾਲਉ, 255-1)

**ਫਿਰਦਉਸੀ** : (ਦੇਖੋ, ਫਰਦੋਸੀ).

**ਫਿਰਕੇ** : ਫਿਰਾਕੇ ਫਿਰੰਗੀ ਮਾਨੈ, ਕੰਧਾਰੀ ਕੁਰੇਸ਼ੀ ਜਾਨੈ, ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈ । (ਅਕਾਲਉ, 254-3)

**ਫਿਰੰਗ** : (Frank ਯੂਰਪ ਦਾ ਦੇਸ਼).
"ਕੋਟ ਕੋ ਕੂਦ ਜਮੁਦ੍ਰ ਕੋ ਫਾਂਧ ਫਿਰੰਗ ਮੋ ਆਨਪਤਜੋ ਅਭਿਮਾਨੀ ।"
(ਚਰਿਤ੍ਰ 125, 1-4)

**ਫਿਰੰਗ ਸ਼ਾਹ** : "ਦੁਹਿਤਾ ਸ਼ਾਹੁ ਫਿਰੰਗ ਕੀ ਜਾਂਕੋ ਰੂਪ ਅਪਾਰ ।" (ਚਰਿਤ੍ਰ 135, 1)

**ਫਿਰੰਗ ਦੇਸ** : (ਫ਼੍ਰਾਂਸ. ਯੂਰਪ ਦੇ ਸਭ ਦੇਸ).
"ਐਸੀ ਬਿਧਿ ਤਿਹ ਰੋਜ ਬੁਲਾਵੈ ।
ਹੋਤ ਉਦੋਤ ਫਿਰੰਗ ਪਠਾਵੈ ।" (ਚਰਿਤ੍ਰ 135, 10-3)

**ਫਿਰੰਗੀ ਰਾਇ** : "ਨਾਮ ਫਿਰੰਗੀ ਰਾਇ ਨ੍ਰਿਪਤਿ ਤਿਹ ।
ਅੰਗਰੇਜਨ ਪਰ ਚੜ੍ਹਤ ਕਰੀ ਜਿਹ ।" (ਚਰਿਤ੍ਰ 332, 1-3)

**ਫਿਰੰਗਰਾਵ** : "ਫਿਰੰਗਰਾਵ ਕੀ ਮੈਂ ਤਸੁਤਾ ਲਜਾਵਤ ਦੇਵ ਉਠਾਇ ।"
(ਚਰਿਤ੍ਰ 135, 17)

**ਫਿਰੰਗਾ** : "ਬਿਸਨ ਚੰਦ ਇਕ ਨ੍ਰਿਪਤਿ ਫਿਰੰਗਾ ।" (ਚਰਿਤ੍ਰ 280, 1)

**ਫਿਰੰਗਾਵਾਲੀ** : "ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ ।" (ਅਕਾਲਉ, 255-1)

**ਫਿਰੰਗੀ** : (ਫ੍ਰਾਂਸੀਸੀ; ਯੂਰਪ ਵਾਸੀ).
"ਰੋਸ ਭਰੇ ਨ ਫਿਰੇ ਤ੍ਰਸਿ ਕੈ ਰਨਰੰਗ ਪਰੇ ਰਵਿਰੰਗ ਫਿਰੰਗੀ ।" (ਚਰਿਤ੍ਰ 125, 4)

**ਰਿੰਗੀ ਰਾਇ** : ਤਾਂ ਪਰ ਕ੍ਰਪਯੋ ਫਿਰੰਗਰਾਇ ਮਨ । (ਚਰਿਤ੍ਰ 332, 2-1)

**ਫੁਨਿੰਦ੍ਰ** : "ਇੰਦ੍ਰ, ਫੁਨਿੰਦ੍ਰ, ਮੁਨਿੰਦ੍ਰ ਕਲਪ ਬਹੁ ਧਿਆਵਤ ਧਿਆਨ ਨ ਐਹੈ ।" (ਹਜ਼ਾਰੇ ਸ਼ਬਦ 10)

**ਫੂਫੀ** : (ਬਾਪ ਦੀ ਭੈਣ). "ਫੂਫੀ ਬਚਨ ਚਿਤ ਹਰਿ ਧਰਯੋ ।" (ਕ੍ਰਿਸ਼ਨਾਵ, 2337-1)

**ਫੂਲਮਤੀ** : "ਫੂਲਮਤੀ ਸੁਨਿ ਅਧਿਕ ਰਿਸਾਈ ।" (ਚਰਿਤ੍ਰ 124, 4. ਰਾਜਾ ਬਿਜੈ ਸਿੰਘ)
"ਫੂਲਮਤੀ ਕੇ ਭਵਨ ਮੈ ਬਹੁਰਿ ਬਸਤ ਭਯੋ ਆਇ ।" (ਚਰਿਤ੍ਰ 124, 13)
"ਫੂਲਮਤੀ ਦੂਸਰਿ ਤਿੱਹ ਸਵਤਿਨਿ ।" (ਚਰਿਤ੍ਰ 305, 2)
(ਨਾਰਨੌਲ ਦੇ ਰਾਜਾ ਦੀ ਰਾਣੀ).
"ਫੂਲਮਤੀ ਹਜਰਤਿ ਕੀ ਨਾਰੀ ।" (ਚਰਿਤ੍ਰ 336, 10-3)
(ਬਿਭਾਸ ਕਰਨ ਦੀ ਰਾਣੀ, ਬਿਭਾਸਮਤੀ ਦੀ ਸੌਂਕਣ). (ਚਰਿਤ੍ਰ 339, 5-2)

**ਫੂਲਰਾਜਾ** : (ਬ੍ਰਹਮਾ). "ਕਹੂੰ ਫੂਲਰਾਜਾ ਹ੍ਵੈ ਬੈਠਾ ।" (ਚਰਿਤ੍ਰ 405, 395-1)

**ਫੂਲਦੇਇ** : "ਫੂਲਿਦੇਇ ਜੁ ਦੁਤਿਯ ਤ੍ਰਿਯ ਘਰ ਮੈ ।" (ਚਰਿਤ੍ਰ 305, 11)

**ਫੈਲਕੂਸ** : "ਫੈਲਕੂਸ ਪਾਤਿਸ਼ਾਹ ਕੇ ਸੂਰ ਸਿਕੰਦਰ ਪੂਤ ।" (ਚਰਿਤ੍ਰ 217, 1)

**ਫ਼ੌਜਦਾਰ** : (ਫ਼ੌਜ ਦਾ ਅਫ਼ਸਰ).
"ਫੌਜਦਾਰ ਇਕ ਗਾਂਉਂ ਤਵਨ ਕੇ ਆਇਯੋ ।" (ਚਰਿਤ੍ਰ 231, 3)

(ਬ)

**ਬਉਡਰ** : (ਵਾ ਵਰੋਲਾ). "ਬਉਡਰ ਕੋ ਤਬ ਰੂਪ ਧਰਯੋ ਧਰਨੀ ਪਰ ਕੈ ਬਲ ਪਉਨ ਬਹਾਯੋ ।" (ਕ੍ਰਿਸ਼ਨਾਵ, 108-2)

**ਬਉਧ ਅਵਤਾਰ** : ਚਉਬੀਸ ਅਵਤਾਰਾਂ ਵਿਚੋਂ ਤੇਈਸਵਾਂ.
"ਰੂਪ ਰੇਖ ਜਾ ਕਰਨ ਕਛੁ ਅਰੁ ਕਛੁ ਨਹਿਨਾਕਾਰ ।
ਸਿਲਾ ਰੂਪ ਬਰਤਤ ਜਗਤ ਸੋ ਬਉਧ ਅਵਤਾਰ । 9 ।" (ਬਉਧਵ, 3-2)

**ਬਊਧਾ** : (ਬੁੱਧ ਭਗਵਾਨ ਦੀ ਸ਼ਕਤਿ).
"ਨਾਰ ਸਿੰਘ ਬਊਧਾ ਤਹੀ ।" (ਸ੍ਰੀ ਭਗਉਤੀ ਸਹਾਇ 16-1)

**ਬਈ ਦਰਭਿਸੰ** : (ਵਿਦਰਭਈਸ ਬੈਰਾਰ ਦੇ ਰਾਜੇ).
"ਬਡ ਬੀਰ ਬਈ ਦਰਭਿਸੰ ਰੋਸ ਰਾਸੀ ।" (ਕਲਕੀ, 506-2)

**ਬਈਵਸਤ** : (ਸੂਰਜ ਦਾ ਪੁਤ੍ਰ=ਯਮ).
"ਬਈ ਵਸਤੁ ਪਦ ਆਦਿ ਕਹਿ ਆਯੁਧ ਅੰਤ ਬਖਾਨ ।"
(ਸਨਾਮਾ, 294-1)

**ਬਸਤ੍ਰ** : (ਕੱਪੜੇ). "ਕਹੁ ਸੁੰਦਰ ਕਿਹ ਕਾਜ ਬਸਤ੍ਰ ਤੈ ਹਰੇ ਹਮਾਰੇ ।"
(ਚਰਿਤ੍ਰ 23, 7-1)

**ਬਸਤ੍ਰਸੈਨ** : "ਭੂਪ ਸੁ ਬਸਤ੍ਰ ਸੈਨ ਇਕ ਸੋਹੈ ।
ਧਾਮ ਸੁ ਬਸਤ੍ਰ ਮਤੀ ਤਿਹ ਨਾਰੀ ।
ਬਸਤ੍ਰਾਵਤੀ ਨਗਰ ਉਜਿਯਾਰੀ ।" (ਚਰਿਤ੍ਰ 352, 2-2)

**ਬਸਤ੍ਰਮਤੀ** : (ਬਸਤ੍ਰਾਵਤੀ ਨਗਰ ਦੇ ਰਾਜਾ ਬਸਤ੍ਰ ਸੈਨ ਦੀ ਰਾਨੀ).
"ਧਾਮ ਸੁ ਬਸਤ੍ਰ ਮਤੀ ਤਿੱਹ ਨਾਰੀ ।" (ਚਰਿਤ੍ਰ 352, 2-1)

**ਬਸਤ੍ਰਾਵਤੀ** : (ਬਸਤ੍ਰਸੈਨ ਰਾਜਾ ਦੀ ਨਗਰੀ).
"ਬਸਤ੍ਰਾ ਵਤੀ ਨਗਰ ਉਜਿਯਾਰੀ ।" (ਚਰਿਤ੍ਰ 352, 2-2)

**ਬਸਦੇਵ** : (ਬਸੁਦੇਵ). ਚੰਦ੍ਰਵੰਸੀ ਯਾਦਵ, ਜੋ ਮਾਰਿਸਾ ਦੇ ਉਦਰ ਤੋਂ ਦੇਵਮੀਢ ਦਾ ਪੁੱਤ੍ਰ ਅਤੇ ਸ੍ਰੀ ਕ੍ਰਿਸ਼ਨ ਦਾ ਪਿਤਾ ਦਾ ਪਿਤਾ ਸੀ.
ਇਸ ਦੇ ਬਾਰ੍ਹਾਂ ਇਸਤ੍ਰੀਆਂ ਸਨ—(1) ਸਹਦੇਵਾ, (2) ਸੁਦੇਵਾ, (3) ਸੁਨਾਮਲੀ, (4) ਸ਼ਾਂਤਿਦੇਵਾ, (5) ਦੇਵਕੀ, (6) ਦੇਵਰਿਕ, (7) ਧਰਾ, (8) ਪੌਰਵੀ, (9) ਮਦਿਰਾ, (10) ਭਦ੍ਰਾ, (11) ਰਹਿਣੀ, (12) ਵੈਸਾਖੀ.
ਰੋਹਿਣੀ ਤੋਂ ਬਲਭਦ੍ਰ ਅਤੇ ਦੇਵਕੀ ਤੋਂ ਸ਼੍ਰੀ ਕ੍ਰਿਸ਼ਨ ਜਨਮਿਆ ਪਰ ਮੰਤ੍ਰ ਬਸ ਕਰਕੇ ਰੋਹਿਣੀ ਦੇ ਉਦਰ ਵਿਚ ਸ਼੍ਰੀ ਕ੍ਰਿਸ਼ਨ ਦਾ ਪ੍ਰਵੇਸ ਕਰ ਦਿੱਤਾ.
"ਜਬ ਭਈ ਵਹਿ ਕੰਨਿਕਾ (ਦੇਵਕੀ) ਸੁਦਰ ਬਰ ਕੇ ਜੋਗ ।"
(ਕ੍ਰਿਸ਼ਨਾਵ, 17-1)
"ਦੂਤ ਪਠਯੋ ਤਿਨ (ਉਗ੍ਰਸੈਨ ਨੇ) ਜਾਇ ਕੈ ਨਿਰਖਯੋ ਹੈ ਬਸੁਦੇਵ ।"
(ਕ੍ਰਿਸ਼ਨਾਵ, 18-1)

**ਬਸ਼ਿਸਟ** : (ਬਸ਼ਿਸ਼ਟ). ਇਹ ਵੈਦਿਕ ਰਿਖੀ ਰਿਗਵੇਦ ਦੇ ਕਈ ਮੰਤ੍ਰਾਂ ਦਾ ਕਰਤਾ ਹੈ, ਇਹ ਨਿਮੀ ਰਾਜਾ ਦਾ ਪੁਰੋਹਿਤ, ਸ੍ਰੀ ਰਾਮਚੰਦ੍ਰ ਦਾ ਗੁਰੂ ਅਤੇ ਵੇਦਾਂਤ ਦਾ ਪ੍ਰਚਾਰਕ ਹੋਇਆ ਹੈ.
ਬੁਲਾਇਕੈ ਬਸਿਸਟ ਰਾਜਸੂਇ ਕੋ ਸੁਧਾਰੀਐਂ । (ਰਾਮਾਵ, 41-4)

**ਬਸੁਧਾਧਰ** : (1) ਸ਼ੇਸਨਾਗ, (2) ਕਰਤਾਰ, (3) ਜ਼ਿਮੀਦਾਰ, (4) ਪਹਾੜ, (5) ਰਾਜਾ
"ਬੇਨ ਗਏ ਜਮ ਤੇ ਨ੍ਰਿਪਤਾ ਕਰਿ ।
ਮਾਨਧਾਤ ਭਏ ਬਸੁਧਾ ਧਰਿ ।" (ਮਾਨਧਾਤਾ, 109-3)

**ਬਸੰਤ ਕੁਅਰਿ** : "ਕੁਅਰਿ ਬਸੰਤ ਤ੍ਰਵਨਿ ਕਾ ਨਾਮਾ ।
ਸੋ ਕਾਹੂੰ ਕੀ ਛਬਿ ਲਖਿ ਅਟਕੀ ।" (ਚਰਿਤ੍ਰ 402, 3)

**ਬਸੰਧਰਾ** : (ਧਰਤੀ). "ਮਾਨਹੁ ਬਸੰਧਰਾ ਕੀ ਧੀਰਤਾ ਨਿਹਾਰ ਇੰਦ੍ਰ ਕੀਨੀ ਨਿਜ ਪੂਜਾ ਅਰਿ ਬਿੰਦ ਪੋਹਪਨ ਸੋਂ ।" (ਕ੍ਰਿਸ਼ਨਾਵ, 1110-4)

**ਬਹਲੋਲ** : "ਜਬ ਸੰਗੀਤ ਕਲਾ ਤ੍ਰਿਯਹਿ ਗਜੋ ਬਹਲੋਲ ਨਿਹਾਰਿ ।
ਤਬਹੀ ਸਬਹੀ ਚਿੱਤ ਤੇ ਦਈ ਪਠਾਨੀ ਡਾਰਿ ।" (ਚਰਿਤ੍ਰ 173, 3-2)

**ਬਹਲੋਲਪੁਰ** : "ਸ਼ਹਰ ਬਸੈ ਬਹਲੋਲਪੁਰ ਤਾਂਕੋ ਰੂਪ ਅਮੋਲ ।" (ਚਰਿਤ੍ਰ 173, 2)

**ਬਹੜਾਇਚ** : ਅਵਧ ਦੇ ਇਲਾਕੇ ਦਾ ਇਕ ਨਗਰ ਅਤੇ ਜ਼ਿਲੇ ਦਾ ਸ੍ਰਧਾਨ ਸਥਾਨ

**ਬਹਾਘੀ** : (ਤਜਾਗੀ, ਨਾਂਗੇ ਸੰਤ).
"ਡਾਰ ਚਲੀ ਸਗਰੇ ਪਟ ਯੌਂ, ਜਨੁ ਡਾਰ ਚਲੀ ਸਭ ਲਾਜ ਬਹਾਘੀ ।"
(ਕ੍ਰਿਸ਼ਨਾਵ, 450-4)
(ਗੋਪੀਆਂ ਸਿਰ ਦੇ ਵਸਤ੍ਰ ਸਿੱਟ ਕੇ ਇਉਂ ਚੱਲੀਆਂ, ਮਾਨੋ ਕੁਲ ਅਤੇ ਲੱਜ ਦੇ ਤਜਾਗੀ ਨਾਂਗੇ ਸੰਤਾਂ ਦੀ ਮੰਡਲੀ ਜਾਂਦੀ ਹੈ)

**ਬਹਾਦੁਰਖ਼ਾਨਾ** : "ਬੈਰਮ ਖਾਨ ਬਹਾਦੁਰਖਾਨਾ ।" (ਚਰਿਤ੍ਰ 405, 203-1)

**ਬਹਿਮਨ** : "...ਕੁਜਾ ਬਹਿਮਨ...... ।" (ਹਕਾਯਤ 7, 43-1)

**ਬਹਸਾਲੀਨ** : "ਬਰਬਰੀਨ ਕੌ ਜੀਤਿ ਬਹੁਸਾਲੀਨ ਬਿਹੰਡਜੋ ।" (ਚਰਿਤ੍ਰ 217, 8)

**ਬਕ** : (1) (ਇਕ ਦੈਂਤ ਜੋ ਕ੍ਰਿਸ਼ਨ ਨੂੰ ਮਾਰਨ ਆਇਆ ਸੀ. ਦੇਖੋ ਬਕਾਸੁਰ).
"ਬਕ ਕੋ ਜਿਨ ਕੋਪ ਬਿਨਾਸ ਕੀਆ ਮੁਰਕੋ ਛਿਨ ਮੈ ਜਿੱਹ ਮੁੰਡ ਕਟਾ ।"
(ਕ੍ਰਿਸ਼ਨਾਵ, 1233-2)

(2) ਦਤਾਤ੍ਰੇ ਦਾ ਚੌਥਾ ਗੁਰੂ.
"ਉੱਜਲ ਅੰਗ ਅਤਿ ਧਿਆਨ ਲਗਾਵੈ ।
ਮੋਨੀ ਸਰਬ ਬਿਲੋਕ ਲਜਾਵੈ । 182 ।
ਮਛਾਂਤਕ ਲਖਿ ਦੱਤ ਲੁਭਾਨਾ ।
ਚਤ੍ਰਥ ਗੁਰੂ ਤਾਸ ਅਨਮਾਨਾ ।" (ਦੱਤ, 184)

**ਬਕਈ** : (ਪੂਤਨਾ). "ਫੁਨ ਮਾਰਡਰੀ ਬਕਈ ।" (ਕ੍ਰਿਸ਼ਨਾਵ, 392-3)

**ਬਕਤ੍ਰ** : (ਮੂਹ). "ਬਕਤ੍ਰ ਬਿਲੋਕ ਬਡੋ ਵਹ ਪੰਨਗ ਪੈ ਮਨ ਭੀਤਰ ਕਰੁਧ ਭਯੋ ਹੈ ।"
(ਕ੍ਰਿਸ਼ਨਾਵ, 213-2)

**ਬਕਦਾਲਭ** : ਪੰਚਾਲ ਦੇਸ਼ ਵਾਸੀ ਇਕ ਮੁਨੀ. ਇਸ ਦਾ ਆਸ੍ਰਮ ਸਰਸ੍ਵਤੀ ਨਦੀ ਦੇ ਕਿਨਾਰੇ ਰਾਜਾ ਧ੍ਰਿਤਰਾਸ਼ਟਰ ਦੇ ਰਾਜ ਵਿਚ ਸੀ.
"ਸਿੰਗੀ ਰਿਖੀ ਬਕਦਾਲਭ ਭਨੇ ।" (ਪਾਰਸ, 338-2)

**ਬਕਾ** : (ਵਕਾਸੁਰ ਦਾ ਸੰਖੇਪ).
"ਬਕਾਮੁਖ ਫਾਰ ।" (ਕ੍ਰਿਸ਼ਨਾਵ )

**ਬਕਾਸਰ** : (ਦੈਂਤ). "ਬਹੁਰਿ ਬਕਾਸੁਰ ਅਸੁਰ ਸੰਘਾਰਜੋ ।" (ਚਰਿਤ੍ਰ 320, 3)

**ਬਕਾਤਾ** : (ਧੋਬੀ). "ਬ੍ਰਿਜ ਕੇ ਗ੍ਵਾਰ ਅਜਾਨ ਬਸਤ੍ਰ ਪਹਰ ਜਾਨਤ ਨਹੀ ।
ਬਕਾਤਾ ਤ੍ਰੀਆ ਆਨ ਚੀਰ ਪੈਨ੍ਹਾਏ ਤਿਨ ਤਨੈ ।" (ਕ੍ਰਿਸ਼ਨਾਵ, 822)

**ਬਕੀ** : (ਬਕਾਸੁਰ ਦੀ ਭੈਣ—ਪੂਤਨਾ).
"ਪ੍ਰਥਮ ਬਕੀ ਕੋ ਮਾਰਿ ਬਹੁਰਿ ਬਗੁਲਾਸੁਰ ਮਾਰਜੋ ।" (ਚਰਿਤ੍ਰ 142, 52)

**ਬਖਤਿਯਾਰ** : ਬਖਤਿਯਾਰ ਕੋ ਧਨੁ ਹੈ ਹਰਜੋ । (ਚਰਿਤ੍ਰ 75, 4)

**ਬਗਦਾਦ** : ਇਰਾਕੇ ਅਰਬ ਵਿਚ ਨੌਸਿਰਵਾਂ ਦਾ ਵਸਾਇਆ ਨਗਰ. ਦਜਲਾ ਦਰਿਆ ਦੇ ਦੋਹੀਂ ਪਾਸੀਂ ਵਸਦਾ ਹੈ.

"ਸੁਨਾ ਸ਼ਹਰ ਬਗਦਾਦ ਦੇ ਦੱਛਿਨਸੈਨ ਨਰੇਸ।" (ਚਰਿਤ੍ਰ 289, 1)

**ਬਗੀਚਨ** : (ਬਗੀਚਾ ਦਾ ਬਹੁ ਬਚਨ).

"ਮਾਨਹੁ ਰਾਸ ਬਗੀਚਨ ਮੈਂ ਇਹ ਫੂਲਨ ਕੀ ਫੁਲਵਾਰ ਜਰੀ ਹੈ।" (ਕ੍ਰਿਸ਼ਨਾਵ, 552-4)

**ਬਗੁਲਾ** : (ਪਾਣੀ ਵਿਚੋਂ ਫੜ ਕੇ ਡੱਡਾਂ ਅਤੇ ਮੱਛੀਆਂ ਖਾਣਾ ਪੰਛੀ). ਇਸ ਦੀ ਤੁਲਨਾ ਦੰਭੀ ਨਾਲ ਦਿੰਦੇ ਹਨ.

"ਆਇ ਗਯੋ ਉਤ ਦੈਤ ਬਕਾਸੁਰ ਦੇਖਤ ਮਾਹਿ ਭਯਾਨਕ ਭਾਰੀ।
ਲੀਲ ਲਏ ਸਭ ਹ੍ਵੈ ਬਗਲਾ।" (ਕ੍ਰਿਸ਼ਨਾਵ, 160, 4)

**ਬਗੁਲਾਸੁਰ** : "ਪ੍ਰਥਮ ਬਕੀ ਕੋ ਮਾਰਿ ਬਹੁਰ ਬਗੁਲਾਸੁਰ ਮਾਰਿਓ।" (ਚਰਿਤ੍ਰ 142, 52)

**ਬਘੇਲੇ** : (ਬਘੇਲਖੰਡ ਵਾਸੀ).

"ਕਛ੍ਵਾਹੇ ਰਠੌਰੇ ਬਘੇਲੇ ਖੰਡੇਲੇ।" (ਚਰਿਤ੍ਰ 320, 19)

**ਬਚਿਤ੍ਰ ਸਿੰਘ** : "ਹਿੰਗੁਲਾਜ ਜਗਮਾਤ ਕੋ ਰਹੇ ਦੇਹਰੋ ਏਕ।
ਸਿੰਘ ਬਚਿਤ੍ਰ ਤਹਾਂ ਕੋ ਨ੍ਰਿਪ ਬਰ।" (ਚਰਿਤ੍ਰ 165, 2-1)
ਦੇਖ ਦਸ਼ਾ ਤਿੱਹ ਸਿੰਘ ਬਚਿਤ੍ਰ ਸੁ ਠਾਂਢੋ ਹੁਤੋ ਰਿਸਕੈ ਵਹ ਧਾਯੋ।" (ਕ੍ਰਿਸ਼ਨਾਵ, 1668-1)

**ਬਚਿਤ੍ਰ ਦੇ** : (ਬਿਜੈ ਸਿੰਘ ਰਾਜਾ ਦੀ ਬੇਟੀ).

"ਜਿੱਹ ਬਚਿਤ੍ਰ ਦ ਬਾਨ ਲਗਾਵੈ।" (ਚਰਿਤ੍ਰ 52, 25-1)

**ਬਚਿਤ੍ਰ ਧੁਜ** : (ਰਾਜ ਕੁਮਾਰ).

"ਚਿਤ੍ਰਕੇਤ ਬਚਿਤ੍ਰ ਧੁਜ ਸਸਿ ਧੁਜ ਰਵਿਧੁਜ ਸੂਰ।" (ਚਰਿਤ੍ਰ 248, 31)

**ਬਚਿਤ੍ਰ ਮੰਜ੍ਰਿ** : (ਨੀਲਕੇਤ ਰਾਜਾ ਪੁਹਪਵਤੀ ਨਗਰ ਦਾ ਸੀ).

"ਮੰਜ੍ਰਿ ਬਚਿਤ੍ਰ ਤਵਨ ਕੀ ਦਾਰਾ।" (ਚਰਿਤ੍ਰ 257, 1-3)

**ਬਚਿਤ੍ਰਰਥ** : "ਧਰਮਛੇਤ੍ਰ ਕੁਰਛੇਤ੍ਰ ਕੌ ਰਥ ਬਚਿਤ੍ਰ ਨ੍ਰਿਪ ਏਕ।" (ਚਰਿਤ੍ਰ 136, 1)

"ਪੂਰਬ ਦਿਸਿ ਰਥ ਬਚਿਤ੍ਰ ਨਰਾਧਿਪ।" (ਚਰਿਤ੍ਰ 265, 1)

"ਚਿਤ੍ਰਕੇਤ ਰਾਜਾ ਇਕ ਪੂਰਬ।
ਜਿੱਹ ਬਚਿਤ੍ਰਰਥ ਪੁਤ੍ਰ ਅਪੂਰਬ।" (ਚਰਿਤ੍ਰ 386, 1-2)

**ਬਚੇਸ** : (ਵਾਰਸਪਤਿ, ਵ੍ਰਿਹਸਪਤਿ).

"ਤਬ ਧਰਾ ਰੂਪ ਬਾਚੇਸ ਆਨ।" (ਬ੍ਰਹਮਾਵ, 3-3)

"ਇਭੈ ਕੰਪਕੈ ਐਸ ਬਾਚੇਸ ਧਾਯੋ।" (ਚਰਿਤ੍ਰ 123, 11-1)

**ਬੱਛਾ** : (ਬੱਛ, ਬਛੇਆ). (ਦੇਖ, ਗਊ).

"...ਕਾਨ੍ਹ...ਚਰਾਵਤ ਹੈ ਬ੍ਰਿਜ ਕੇ ਸਭ ਬੱਛਾ।" (ਕ੍ਰਿਸ਼ਨਾਵ, 354-3)

**ਬਛਾਸੁਰ** : (ਵਤਸਾਸੁਰ).

"......ਬਛਾਸੁਰ ਮੁਸਟ ਚੰਡੂਰ......।" (ਕ੍ਰਿਸ਼ਨਾਵ, 1532-2)

**ਬਜਵਾਰੇ** : "ਬਜਵਾਰੇ ਬਨਿਯਾ ਰਹੈ ਕੇਵਲ ਤਾਂਕੋ ਨਾਮ ।" (ਚਰਿਤ੍ਰ 73, 1)

**ਬਜ੍ਰ** : (1) (ਸਸ੍ਰਤ ਗਦਾ ਜੈਸਾ).

"ਬਜ੍ਰ ਬਿਸਿਖ ਅਸਿ ਹਨਯੋ ਸੁ ਸੈਨ ਉਚਾਇਯੋ ।" (ਚਰਿਤ੍ਰ 151, 10-3)

"ਬਜ੍ਰ ਬਾਣ ਬਿਛੂਆ ਕੈ ਕੈ ਬ੍ਰਣ ।" (ਚਰਿਤ੍ਰ 405, 15-3)

(2) (ਹੀਰਾ). "ਬਜ੍ਰ ਲਗੇ ਜਿਨ ਬੀਚ ਛਟਾ ਚਮਕੇ ਚਹੂੰ ਓਰ ਧਰਾ ਛਬਿ ਪਾਏ ।" (ਕ੍ਰਿਸ਼ਨਾਵ, 909-2)

**ਬਜ੍ਰਿ ਅਨੁਜ** : (ਇੰਦ੍ਰ ਦਾ ਛੋਟਾ ਭਾਈ=ਵਾਮਨ).

"ਬਜ੍ਰਿ ਅਨੁਜ ਪ੍ਰਿਥਮੈ ਉਚਰ... ।" (ਸਨਾਮਾ, 65-1)

**ਬਜ੍ਰ ਸੈਨ** : ਬਿਜੈਸੂਰ ਖਤ੍ਰੀ ਦੇ ਜਿਸ ਨੂੰ ਲੋਕ ਸਿੰਧ ਪਾਲ ਆਖਦੇ ਸੇ. ਦੋ ਪੁਤ੍ਰ ਸਨ. ਇਕ ਸਮਸਦੀਨ ਦਿੱਲੀਸ ਦਾ ਦਿਵਾਨ ਸੀ.

"ਲਛਿਮਨ ਸੈਨ ਧਾਮ ਸੁਤ ਸੁਭਮਤਿ ।
ਬਜ੍ਰਸੈਨ ਦੂਸਰੋ ਬਿਕਟ ਮਤਿ ।" (ਚਰਿਤ੍ਰ 297, 2)

**ਬਜ੍ਰਕੇਤ** : "ਬਜ੍ਰਕੇਤ ਇਕ ਸ਼ਾਹ ਕੋ ਪੂਤ ਹੁਤੋ ਸੁ ਕੁਮਾਰ ।" (ਚਰਿਤ੍ਰ 235, 2)

**ਬਜ੍ਰਧਾਰੀ/ਬਜ੍ਰਪਾਣੀ** : (ਇੰਦ੍ਰ). "ਰਹਯੋ ਏਕ ਠਾਂਢੋ ਤਹਾਂ ਬਜ੍ਰਧਾਰੀ ।" (ਚਰਿਤ੍ਰ 102, 8-1)

**ਬਜ੍ਰੀ** : (ਦੇਖੋ, ਬਜ੍ਰ ਅਤੇ ਬਜ੍ਰਿ).

**ਬਟਹਰ/ਬਟਹਾ/ਬਟਹਾਯੋ** : ਬਾਟਪਾਰ, ਡਾਕੂ.

"ਬਟਹਰਿ ਕੂਕੈ ਨਟਵਰ ਭੇਸੰ ।" (ਰਾਮਾਵ, 628-4)

"ਜੋ ਬਟਹਾ ਜਨ ਘਾਵਤ ਹੈ ਕੋਊਜਾਤ ਚਲਯੋ ਪਿਖਕੈ ਮਧਿਮੇ ਹੈ ।" (ਕ੍ਰਿਸ਼ਨਾਵ, 510-3)

"ਚੰਦ੍ਰਭਾਨ ਜਾਟੂ ਬਟਹਾਯੋ ।" (ਚਰਿਤ੍ਰ 176, 4-1)

**ਬਟਾਲਾ** : (ਜ਼ਿਲ੍ਹਾ ਗੁਰਦਾਸਪੁਰ ਦਾ ਨਗਰ).

"ਸ਼ਹਰ ਬਟਾਲਾ ਮੌਂ ਬਸੈ ਮੈਂਗਲ ਖ਼ਾਨ ਪਠਾਣ ।" (ਚਰਿਤ੍ਰ 183, 1-1)

**ਬਟੂਆ** : (ਬੱਟਵਾਂ ਰੱਸਾ ਜਿਸ ਨੂੰ ਫ਼ਕੀਰ ਕਮਰ ਕਸਣ ਲਈ ਵਰਤਦੇ ਹਨ).

"ਬਟੂਆ ਅਪਨੇ ਕਟਿ ਸਾਥ ਕਸੈ ਹੈਂ ।" (ਕ੍ਰਿਸ਼ਨਾਵ, )

**ਬਡੀ ਗੁਜਰਾਤ** : (ਬੰਬਈ ਹਾਤੇ ਦਾ ਇਕ ਪਰਗਣਾ, ਜਿਸ ਵਿਚ ਕੱਛ, ਕਾਠੀਆਵਾੜ ਪਾਲਨਪੁਰ ਅਤੇ ਦਮਨ ਹੈਨ).

"ਭੂਪ ਬਡੀ ਗੁਜਰਾਤਿ ਬਖਨਿਯਤ ।" (ਚਰਿਤ੍ਰ 205, 1)

**ਬਣਜਾਰਾ** : (ਬਣਜ ਕਰਨ ਵਾਲੇ ਲੋਕ).

ਅਕਸਰ ਇਹ ਲੋਕ ਬੈਲਾਂ ਤੇ ਲੱਦ ਕੇ ਸਮਾਨ ਇੱਕ ਥਾਂ ਤੋਂ ਦੂਜੀ ਥਾਂ ਲਿਜਾਂਦੇ ਹਨ. ਦੇਖੋ ਬਨਜਾਰਾ.

"ਆਵਤ ਲਖਾ ਏਕ ਬਨਜਾਰਾ ।" (ਦੱਤ, 200)

"ਰਾਤ ਦਿਵਸ ਤਿਨ ਦ੍ਰਬ ਕੀ ਆਸਾ। ਬੇਦਨ ਚਲਾ ਛਾਡ ਘਰ ਵਾਸਾ।
ਔਰ ਆਸ ਦੂਸਰ ਨਹੀ ਕੋਈ। ਏਕੈ ਆਸ ਬਨਜ ਕੀ ਹੋਈ।" (ਦੱਤਾਵ, 202)
"ਐਸ ਭਾਂਤਿ ਜੌ ਸਾਹਿਬ ਧਿਆਈਐ। ਤਬ ਹੀ ਪੁਰਖ ਪੁਰਾਤਨ ਪਾਈਐ।"
(ਦੱਤ, 204)

[ਨੋਟ : ਦੱਤ ਦਾ ਨੌਵਾਂ ਗੁਰੂ].

**ਬਤਿੱਸ ਲੱਛਨ** : "ਬੱਤਿਸ ਲੱਛਨ ਨਗਰ ਇਕ ਸੋਹੈ।" (ਚਰਿਤ੍ਰ 249, 1)

**ਬਦਖਸ਼ਾਂ** : ਅਫ਼ਗਾਨਿਸਤਾਨ ਦਾ ਤਾਤਾਰ ਦੀ ਹੱਦ ਉਪਰ ਇਕ ਸ਼ਹਿਰ ਅਤੇ ਆਸ ਪਾਸ ਦਾ ਦੇਸ਼.
"ਸ਼ਹਿਰ ਬਦਖ਼ਸ਼ਾਂ ਮੋ ਹੁਤੀ ਏਕ ਮੁਗ਼ਲ ਕੀ ਬਾਲ।" (ਚਰਿਤ੍ਰ 17, 2)

**ਬਦਰਾ** : 1. (ਬੱਦਲ). "ਗਰਜੈਂ ਮਦਮਤ ਕਰੀ ਬਦਰਾ।" (ਉਕਤਿ, 63-2)
2. (ਥੈਲਾ). "ਬਦਰਾ ਬਹਯੋ ਜਾਤ, ਬਿਆਰ ਕੋ ਮਾਰਯੋ।"
(ਕ੍ਰਿਸ਼ਨਾਵ, 2234-4)

**ਬਦਲੀ ਰਾਮ** : "ਬਦਲੀਰਾਮ ਸ਼ਾਹ ਸੁਤ ਇਕ ਤੱਹ।" (ਚਰਿਤ੍ਰ 384, 2)

**ਬਦ੍ਰਕਾਸ਼ਿ** : (ਗੜ੍ਹਵਾਲ ਦੇ ਇਲਾਕੇ ਅਲਕਤੰਦਾ ਨਦੀ ਦੇ ਕਿਨਾਰੇ ਇਕ ਵੈਸ਼ਨਵ ਮੰਦਿਰ 10400 ਫੁਟ ਦੀ ਉਚਾਈ ਹੈ).
ਬਦ੍ਰਕਾਸਿ ਮਹਿ ਕਿਯਾ ਪ੍ਰਵੇਸ਼ਾ।" (ਚਰਿਤ੍ਰ 297, 95)

**ਬਦ੍ਰਿਕਾਸ੍ਰਮ** : "ਨਾਤਰ ਬਦ੍ਰਿਕਾਸ੍ਰਮ ਬਿਖੈ ਗਰੋ ਹਿਮਾਚਲ ਜਾਇ।"
(ਚਰਿਤ੍ਰ 134, 12)

**ਬਦ੍ਰੀ** : "ਬਦ੍ਰੀ ਕਿਦਾਰ ਕੇ ਭੀਤਰ ਜਾਇਕੈ ਸੇਵ ਕਰੀ ਮਹਾਂ ਰੁਦ੍ਰ ਰਿਝਾਯੋ।"
(ਕ੍ਰਿਸ਼ਨਾਵ, 2366-1)

**ਬਧਿਕਨ** : (ਸ਼ਿਕਾਰਿਆਂ ਨੇ).
"ਬਧਿਕਨ ਕੁਸਗਨ ਜਾਨਿ ਕੈ ਮਾਰਜੋ ਤਾਂਹਿ ਬਨਾਇ।" (ਚਰਿਤ੍ਰ 93, 1)

**ਬਧੂ** : (ਇਸਤ੍ਰੀ). "ਏਕ ਬਧੂ ਥੀ ਜਾਟ ਕੀ ਦੂਜੇ ਬਰੀ ਗਵਾਰ।" (ਚਰਿਤ੍ਰ 6, 3-1)

**ਬਨ** : (1) ਜੰਗਲ, (2) ਬਾਗ਼, (3) ਸਜਕੇ
(1) "ਬਨ ਬਨ ਚਲਤ ਭਏ ਰਘੁਨੰਦਨ।" (ਰਾਮਾਵ, 163-1)
(2) "ਬਨ ਗਿਰ ਪੁਰ ਮੰਦਿਰ ਸਭ ਢਹਿ ਹੈ।" (ਚਰਿਤ੍ਰ 81, 21)
(3) "ਬਨ ਬਨ ਬੀਰ ਪਖਰੀਆ ਚਲੇ।" (ਰਾਮਾਵ, 160, 1)

**ਬਨਜਾਰਾ** : (ਦੱਤ ਦਾ ਨੌਵਾਂ ਗੁਰੂ). ਵਪਾਰੀ.
"ਆਵਤ ਲਖਾ ਏਕ ਬਨਜਾਰਾ। (ਦੇਖੋ ਬਣਜਾਰਾ).
ਚਲਾ ਸੰਗ ਲੈ ਟਾਂਡ ਅਪਾਰਾ।" (ਦਤਾਵ, 200-4)

**ਬਨਬਾਸ** : (ਜੰਗਲ ਦਾ ਰਹਿਣਾ).
"ਤਾਤ ਦਯੋ ਬਨਬਾਸ ਹਮੈ ਤੁਮ ਦੇਹੁ ਰਜਾਇ ਅਬੈ ਤੱਹ ਜਾਉ।"
(ਰਾਮਾਵ, 255-1)

**ਬਨਵਾਰੀ** : (ਬਨਮਾਲੀ=ਸ੍ਰੀ ਕ੍ਰਿਸ਼ਨ).
"...ਨੀਲ ਬਸਨ ਬਨਵਾਰੀ।" (ਹਜ਼ਾਰੇ 4)

**ਬਨਾਸੁਰ** : (ਇਕ ਰਾਜਾ, ਬਨਵਾਸੀ ਰਾਖਸ).
"ਠਾਢੋ ਬਨਾਸੁਰ ਥੋ ਜਿੱਹ ਠਉਰ ਸਭੈ ਚਲਿ ਕੈ ਤਿੱਹ ਪਾਇਨ ਲਾਗੇ।"
(ਕ੍ਰਿਸ਼ਨਾਵ, 2218-2)

**ਬਨਾਰਸ** : (ਵਰਣਾ ਅਤੇ ਅਸਿ ਨਦੀਆਂ ਪੁਰ ਆਬਾਦ ਸ਼ਹਿਰ, ਜੋ ਹਿੰਦੂਆਂ ਦਾ ਪ੍ਰਧਾਨ ਤੀਰਥ ਹੈ).
"ਲੈ ਅਕਰੂਰ ਬਨਾਰਸ ਗਯੋ ਮਨ ਕਉ ਤਿੱਹ ਕੀ ਨ ਕਛੂ ਸੁਧ ਪਾਈ।"
(ਕ੍ਰਿਸ਼ਨਾਵ, 2078-2)

**ਬਨਾਰਸੀ** : (ਬਨਾਰਸ ਦਾ).
"ਬਨਿਕ ਏਕ ਬਾਨਾਰਸੀ ਬਿਸ਼ਨ ਦੱਤ ਤਿੱਹ ਨਾਮ।" (ਚਰਿਤ੍ਰ 79, 1)

**ਬਨਿਕ** : (ਬਨੀਆ). ਬਨਿਕ ਬਚਨ ਸੁਨਿ ਬਸਤ੍ਰ ਉਤਾਰੈ। (ਚਰਿਤ੍ਰ 26, 10)

**ਬਨਿਕ ਕੀ ਬਾਮਾ/ਬਨਿਕ ਕੀ ਬਾਲ** : ਏਕ ਬਨਿਕ ਕੀ ਬਾਲ ਬਖਾਨਿਯ।"
(ਚਰਿਤ੍ਰ 31, 2-1)

**ਬਨਿਜਕਲਾ** : (ਕੁਟਨੀ). "ਬਨਜਕਲਾ ਬਾਲਾ ਹੁਤੀ ਲੀਨੀ ਨਿਕਟ ਬੁਲਾਇ।"
(ਚਰਿਤ੍ਰ 173, 4-1)

**ਬਨਿਤਾ** : (ਇਸਤ੍ਰੀ).
"ਮਾਨ ਮੰਜਰੀ ਸਾਹੁਕੀ ਬਨਿਤਾ ਸੁੰਦਰ ਦੇਹ।" (ਚਰਿਤ੍ਰ 31, 3-1)

**ਬਨਿਤਾਨ** : (ਬਨਤਾ ਦਾ ਬਹੁ ਬਚਨ=ਇਸਤ੍ਰੀਆਂ).
"ਅਤਿਭੁਤ ਰਾਤਿ ਬਨਿਤਾਨ ਕੀ ਜਿਨੈ ਨ ਪਾਵੈ ਕੋਇ।"
(ਚਰਿਤ੍ਰ 60, 12-1)

**ਬਨਿਯਾ** : ਬਨਿਯਾ ਕਾਢਿ ਸਦਨ ਤੇ ਦੀਨਾ। (ਚਰਿਤ੍ਰ 38, 28-3, ਚਰਿਤ੍ਰ 11, 2-1)
"ਝੂਠੇ ਤੇ ਸਾਚਾ ਠਗ ਕੀਨਾ
ਬਨਿਯਾ ਏਕ ਪਿਸੌਰ ਮੈਂ ਤਾਂਹਿ ਕੁਕ੍ਰਿਆ ਨਾਰਿ।" (ਚਰਿਤ੍ਰ 11, 2-1)

**ਬਨਿਯੈ** : "ਬਨਿਯੈ ਜੂਤੀ ਖਾਇ ਕੈ ਸੀਖ ਲਈ ਮਨ ਮਾਹਿੰ।" (ਚਰਿਤ੍ਰ 73, 8)

**ਬਨਿਯੋ** : "ਕਹ ਸਜਾਨੀ ਤ੍ਰਿਯ ਗ੍ਰਿਹ ਗਯੋ ਭੇਦ ਪਛਾਨਯੋ ਨਾਹਿ।
ਬਨਿਯੋ ਗ੍ਰਾਰਿਏਰ ਕੇ ਮਾਹੀਂ।" (ਚਰਿਤ੍ਰ 61, 1)
"ਬਨਿਯੋ ਹੇਤ ਬਨਿਜ ਕੇ ਗਯੋ।" (ਚਰਿਤ੍ਰ 79, 2)

**ਬਨੀਆ** : "ਜਿਮ ਲੂਟਤੇ ਅਗ੍ਰਜ ਚਉਧਰੀ, ਕੈ ਕੁਟਵਾਰ ਪੈ ਕੂਕਤ ਹੈ ਬਨੀਆ।"
(ਕ੍ਰਿਸ਼ਨਾਵ, 10-4)

**ਬਨੇਚਰ** : (ਬਾਂਦਰ, ਬਾਂਦਰਾਂ ਦੀ ਸੈਨਾ).
"ਧਾਇ ਪਰੇ ਕਰ ਕੋਪ ਬਨੇਚਰ।" (ਰਾਮਾਵ, 611-1)

**ਬਨੌ** : (ਬਾਣੀਆ). "ਆਯੋ ਪੁਰਖ ਏਕ ਤਬ ਬਨੌ।" (ਚਰਿਤ੍ਰ 294, 2-3)

**ਬਬਕਾਸੁਰ** : (ਵਕਾਸੁਰ ਦੀ ਥਾਂ ਬਬਕਾਸੁਰ ਪਾਠ ਹੈ). (ਵੇਖੋ ਵਕਾਸੁਰ).
"ਦੈਂਤ ਤ੍ਰਿਣਾਵਰਤ ਔਰ ਬਕੀ ਬਬਕਾਸੁਰ ਹਨੇ ।" (ਕ੍ਰਿਸ਼ਨਾਵ, 212-2)

**ਬਭੀਖਣ** : ਰਾਵਣ ਦਾ ਭਾਈ, ਸ੍ਰੀ ਰਾਮਚੰਦ ਦਾ ਭਗਤ. ਸ੍ਰੀ ਰਾਮਚੰਦ੍ਰ ਨੇ ਰਾਵਣ ਨੂੰ ਮਾਰ ਕੇ ਲੰਕਾ ਬਭੀਖਣ ਨੂੰ ਦੇ ਦਿੱਤੀ ਇਉਂ ਇਹ ਲੰਕਪਤਿ ਕਹਾਇਆ.
"ਦਈ ਤਾਂਹਿ ਲੰਕਾ ।
ਜਿਮੰ ਰਾਜ ਟੰਕਾ ।" (ਰਾਮਾਵ, 621)

**ਬਯਦੂਰਥ** : (ਯਾਦਵ ਭਜਮਾਨ ਦਾ ਪੁਤ੍ਰ ਅਤੇ ਸੂਰ ਦਾ ਪਿਤਾ).
"ਹ੍ਵੈ ਕੈ ਕੁਰੂਪ ਪਰਯੋ ਧਰਿ ਜੁਧ ਕੀ ਤੌਨ ਸਮੇ ਬਯ ਦੂਰਥ ਕੋ ਤਨ ।"
(ਕ੍ਰਿਸ਼ਨਾਵ, 2381-2)

**ਬਯਾਸ** : ਕੁੱਲੂ ਦੇ ਇਲਾਕੇ ਤੋਂ ਇਹ ਦਰਿਆ ਨਿਕਲ ਕੇ ਹਰੀ ਦੇ ਪੱਤਣ 290 ਮੀਲ ਦਾ ਪੰਧ ਕਰਕੇ ਸਤਿਲੁਜ ਵਿਚ ਆ ਮਿਲਦਾ ਹੈ.

**ਬਯਾਸ ਕੋ ਬਾਲ** : ਸੁਕਦੇਵ ਰਾਜਾ ਪ੍ਰੀਛਤ ਨੂੰ ਅਰੋਚਕ ਕਥਾ ਸੁਣਾਇਆ ਕਰਦਾ ਸੀ.
"ਰਾਜਨ ਪਾਸ ਬਯਾਸ ਕੋ ਬਾਲ ਕਥਾ ਸੁ ਅਰੋਚਕ ਭਾਂਤ ਸੁਨਾਵੈ ।"
(ਕ੍ਰਿਸ਼ਨਾਵ, 494-1)

**ਬਯਾਹਾਦ੍ਰੀ** : ਕੁਲੂ ਦੇ ਇਲਾਕੇ ਦੇ ਰਹਿਣ ਵਾਲੇ ਜਿੱਥੋਂ ਬਿਆਸ ਦਰਿਆ ਨਿਕਲਦਾ ਹੈ.
"ਬਯਾਹਾਦ੍ਰੀ ਸਿਗਰੇ ਮਿਲਿ ਕੋਪੇ ।" (ਚਰਿਤ੍ਰ 52, 43)

**ਬਰ ਸਿੰਘ** : (1) "ਨ੍ਰਿਪ ਬਰ ਸਿੰਘ ਏਕ ਰਾਜਾਨਾ ।" (ਚਰਿਤ੍ਰ 366, 1-1)
(2) "ਖੜਗ ਸਿੰਘ ਬਰ ਸਿੰਘ ਔਰ ਨ੍ਰਿਪ ਗਵਨ ਸਿੰਘ ਬਰ ।"
(ਕ੍ਰਿਸ਼ਨਾਵ, 1372)
(3) ਸੂਰਤ ਸਿੰਘ ਸਪੂਰਨ ਸਿੰਘ ਚਲਯੋ ਬਰ ਸਿੰਘ ਸੁ ਕੋਪ ਪ੍ਰਬੀਨੋ ।"
(ਕ੍ਰਿਸ਼ਨਾਵ, 1376)

**ਬਰਸੈਂਨ** : "ਨਿਪ੍ਰ ਬਰਸੈਂਨ ਤਹਾਂ ਕੋ ਨ੍ਰਿਪਬਰ ।" (ਚਰਿਤ੍ਰ 234, 2)

**ਬਰਣ/ਬਰਨ** : ਬਰਨ (ਜੱਲ ਦਾ ਦੇਵਤਾ).
"ਬਰਨ ਬਾਰਿ ਨਿਤ ਭਰੇ ।" (ਰਾਮਾਵ, 377-3)

**ਬਰਦਪਤਿ** : (ਸ਼ਿਵ). "ਬਰਦ ਚੜਿ ਆਏ ਬ ਬਰਦਪਤਿ ਗੌਰੀ ਗਉਰਾ ਗੋਹੇ ਰੁਦ੍ਰਾਤੇ ਰਾਤੇ ਹ੍ਵੈ ਰਹੇ ।" (ਕ੍ਰਿਸ਼ਨਾਵ, 836-4)

**ਬਰਨੰਗਜ** : ਵਰੁਣ ਦੇਵਤਾ ਦਾ ਦੂਤ.
"ਆਇ ਪਰਯੋ ਜਲਮੇ ਬਰਨੰਗਜ ।" (ਕ੍ਰਿਸ਼ਨਾਵ, 409-2)

**ਬਰਬਰ** : ਅਫਰੀਕਾ ਦਾ ਉੱਤਰੀ ਪਾਸਾ Barbary.

**ਬਰਬਰਪੁਰ** : "ਬਰਬਰਪੁਰ ਇਕ ਨਗਰ ਹੁਤੋ ਤੱਹਾਂ ।" (ਚਰਿਤ੍ਰ 392, 1-1)

**ਬਰਬਰੀਨ** : "ਬਰਬਰੀਨ ਕੋ ਦੇਸ ਬਸਤ ਜਾ ।" (ਚਰਿਤ੍ਰ 392, 1-2)

**ਬਰਮਾਕ੍ਰਿਤ** : (ਯਦੁਵੰਸ਼ੀ ਕਨਕਾ ਦ੍ਰੁਪਤ੍ਰ ਕ੍ਰਿਤ ਵ ਰਯ ਦਾ ਭਾਈ, ਹ੍ਰਿਦਕ ਦਾ ਪੁਤ੍ਰ).

"ਬਰਮਾਕ੍ਰਿਤ ਊਧਵ ਅਉਰ ਅਕਰੂਰ ਚਲੇ ਰਨ ਕਉ ਭਰਿ ਲਾਜ ਤਬੈ ।"
(ਕ੍ਰਿਸ਼ਨਾਵ, 1161-2)

**ਬਰਵਾ** : ਜ਼ਿਲਾ ਹੁਸ਼ਿਆਰਪੁਰ ਤਹਿਸੀਲ ਊਨਾ ਦਾ ਇਕ ਪਿੰਡ.
"ਤਵ ਬਲ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ ।"
(ਬਚਿਤ੍ਰ, ਅ. 10, 10)

**ਬਰਾਹ** : (ਵੈਰਾਹ). ਛੀਵਾਂ ਅਵਤਾਰ.
"ਧਸੀ ਭੂਮ ਬੇਦੰ ਰਹੀ ਹੁਐ ਪਤਾਰੰ ।
ਧਰਯੋ ਬਿਸਨ ਤਉ ਦਾੜ੍ਹਾ ਗਾੜ੍ਹਾਵਤਾਰੰ ।" (ਬੈਰਾਹਵ, 4)

**ਬਰਾਹ ਤਨ** : ਵਰਾਹ ਅਵਤਾਰ ਦਾ ਪੁਤ੍ਰ ਨਰਕਾਸੁਰ (ਭੂਮਾਸੁਰ).

**ਬਰੁਣ** : ਕਰਦਮ ਦਾ ਪੁਤ੍ਰ. ਮਗਰ ਤੇ ਸਵਾਰੀ ਕਰਨ ਵਾਲਾ. ਏਹ ਵਸੁਧਾਪੁਰੀ ਵਿਚ ਰਹਿੰਦਾ ਹੈ. ਏਸ ਨੂੰ ਦਿਗਪਾਲਾਂ ਵਿਚ ਗਿਣਦੇ ਹਨ. (ਦੇਖੋ ਬਰਨ).

**ਬਰਣਾਸਤ੍ਰ** : (ਫਾਂਸੀ). "ਬਰੁਣਾਸ ਤ੍ਰਭੇ ਪ੍ਰਾਨ ਕਿਤਨ ਹਰਿ ।"
(ਚਰਿਤ੍ਰ 405, 191-2)

**ਬਰਨ** : (ਦੇਖੋ ਬਰੁਣ). "ਬਰਨ ਬਾਰ ਨਿਤ ਭਰੇ ਔਰ ਕੁਲ ਦੇਵ ਜੁਹਾਰਤ ।"
(ਰਾਮਾਵ, 377-4)

**ਬਰੁਨੀਸਰ** : "ਬਰਨੀਸਰ ਭਉਹਨ ਕੋ ਧਨ ਕੈ ਸੁ ਸਿੰਗਾਰ ਕੇ ਸਾਜਨ ਸਾਤੁ ਕਰੀ ।"
(ਕ੍ਰਿਸ਼ਨਾਵ, 498-1)

**ਬਲ** : (ਬਲਰਾਮ). ਸੁਨਿ ਬਲ ਯਾਕੀ ਗਾਥ ਜਨਮਕਥਾ ਭੂਪਤਿ ਕਹੋ ।
(ਕ੍ਰਿਸ਼ਨਾਵ, 1726-2)

**ਬਲ ਸਿੰਘ** : "......ਬਲ ਸਿੰਘ ਕੋਪ ਕਰਿ ਅਰਿ ਸਾਮੁਹੇ ਭਹੇ ।"
(ਕ੍ਰਿਸ਼ਨਾਵ, 1296-2)

**ਬਲਖ** : "ਪ੍ਰਥਮਹਿ ਜਾਇ ਬਲਖ ਕੌ ਮਾਰਯੋ ।" (ਚਰਿਤ੍ਰ 217, 13)

**ਬਲਦੇਵ** : (ਬਲਭਦ੍ਰ) ਸ੍ਰੀ ਕ੍ਰਿਸ਼ਨ ਦਾ ਵੱਡਾ ਭਾਈ.
"ਬੈਜਾਹ ਭਯੋ ਬਲਦੇਵ ਕੋ ਨਾਮ ਰੇਵਤੀ ਸੰਗ ।" (ਕ੍ਰਿਸ਼ਨਾਵ, 1967)

**ਬਲਭਦ੍ਰ/ਬਲ/ਬਲਰਾਮ** : (ਬਲਰਾਮ).
"ਜੌ ਬਲਭਦ੍ਰ ਭਯੋ ਗਰਭਾਂਤਰ ਤੈਂ ਦੁਹੂੰ ਬੈਠਕੈ ਮੰਤ੍ਰ ਕਰਿਓ ਹੈ ।
ਤਾਂਹੀ ਤੇ ਮੰਤ੍ਰ ਕੋ ਜੋਰ ਸੋਂ ਕਾਢਕੈ ਰੋਹਨੀ ਕੇ ਉਦਰ ਬੀਚ ਧਰਿਓ ਹੈ ।"
(ਕ੍ਰਿਸ਼ਨਾਵ 55)
"ਬਲਭਦ੍ਰ ਸੰਘਾਰਤ ਸ਼ਤ੍ਰ ਫਿਰੈ ਜਮ ਕੋ ਸੁ ਭਯਾਨਕ ਰੂਪ ਕੀਏ ।"
(ਕ੍ਰਿਸ਼ਨਾਵ, 18-36)

**ਬਲਰਾਮ** : (ਸ੍ਰੀ ਕ੍ਰਿਸ਼ਨ ਦਾ ਵੱਡਾ ਭਾਈ).
"ਨਾਮ ਰੇਵਤੀ ਜਾਂਹ ਕੋ ਮਮ ਕੰਨਿਆ ਕੋ ਨਾਮ ।
ਕਹਯੋ ਭੂਪ ਸੁ ਪ੍ਰਸੰਨਿ ਹ੍ਵੈ ਤਾਂਹਿ ਬਰੋ ਬਲਰਾਮ ।" (ਕ੍ਰਿਸ਼ਨਾਵ, 1964)

**ਬਲਿ** : "ਬਲਿ ਰਾਜ ਕੀ ਦੇਹ ਬਢਯੋ ਗੁਮਾਨੰ ।" (ਬਾਵਨਾਵ, 1)

**ਬਲਲਿ** : (ਇਲਵਲ ਦਾ ਪੁਤ੍ਰ).

"ਏਕ ਸਤ੍ਰ ਹੈ ਬਡੋ ਹਮਾਰੋ ।
ਬਲਲਿ ਨਾਮ ਹਲਧਰ ਤਿੱਹ ਮਾਰੋ । (ਕ੍ਰਿਸ਼ਨਾਵ, 2392-3)

**ਬਲਵੰਡ ਸਿੰਘ** : "ਬਲਵੰਡ ਸਿੰਘ ਤਿਰਹੁਤ ਕੋ ਨ੍ਰਿਪ ਬਰ ।" (ਚਰਿਤ੍ਰ 160, 1)
"ਬਲਵੰਡ ਸਿੰਘ ਸ਼ਾਹ ਇਕ ਸੁਨਿਯਤ ।" (ਚਰਿਤ੍ਰ 403, 2-3)
"......ਸਿੰਘ ਬਲਵੰਡ ।" (ਕ੍ਰਿਸ਼ਨਾਵ, 1394)

**ਬਲਵੰਡ ਖ਼ਾਨ** : "ਬਲਵੰਡ ਖ਼ਾਨ ਸੈਨ ਸੰਗ ਲਿਯੋ ।" (ਚਰਿਤ੍ਰ 175, 13-2)
"ਬਲਵੰਡ ਖ਼ਾਨ ਬਡੋ ਸੁਰ ਗਜਾਨਾ । (ਚਰਿਤ੍ਰ 405, 208-2)

**ਬਲਿਰਾਜਾ** : (ਪ੍ਰਹਲਾਦ ਦਾ ਪੋਤਾ, ਵਿਰੋਚਨਾ ਦਾ ਪੁਤ੍ਰ. ਇਹ ਵਿੰਧਯਾਵਲੀ ਦੇ ਉਦਰ ਤੋਂ ਜਨਮਿਆ ਸੀ).

"ਬਲਿ ਮਹੀਪ ਜਿਨ ਚਲੋ ਬ੍ਰਹਮ ਬਾਵਨ ਬਸ ਕਿਨੋ ।"
(ਪਾਰਸ, 166-1)

**ਬਲਿਲੋਕ** : (ਪਾਤਾਲ). "ਆਨ ਦੀਏ ਬਲਿਲੋਕ ਤੇ ਬਾਲਕ ।"
(ਕ੍ਰਿਸ਼ਨਾਵ, 2432-1)

**ਬਲੀ** : "ਹਉ ਨ ਬਕੀਬਕ ਨੀਚ ਨਹੀਂ ਬ੍ਰਿਖਭਾਸੁਰ ਮੌਂ ਛਲ ਸਾਥ ਸੰਘਾਰਜੋ ।
ਕੇਸੀ ਨ ਹਉ ਗਜ ਧੇਨਕ ਨਾਹਿਨ ਹਉ ਤ੍ਰਿਨਾਵ੍ਰਤ ਸਿਲਾ ਪਰ ਡਾਰਜੋ ।
ਹਉ ਨ ਅਘਾਸੁਰ ਮੁਸਟ ਚੰਡੂਰ ਸੁ ਕੰਸ ਨਹੀਂ ਗਹਿ ਕੇਸ ਪਛਾਰਜੋ ।
ਭ੍ਰਾਤ ਬਲੀ ਤੁਅ ਨਾਮ ਪਰਜੋ ਕਹੋ ਕਉਨ ਬਲੀ ਬਲ ਸੋ ਤੁਅ ਮਾਰਜੋ ।
(ਕ੍ਰਿਸ਼ਨਾਵ, 1249)

**ਬਲੋਚ** : (ਬਲੋਚਿਸਤਾਨ ਦੇ ਵਸਨੀਕ, ਇਨ੍ਹਾਂ ਦਾ ਨਿਕਾਸ ਈਰਾਨ ਤੋਂ ਹੈ).
"ਉਸਟਨ ਤੇ ਸਭ ਉਤਰਿ ਬਿਲੋਚ ਤਹਾਂ ਗਏ ।" (ਚਰਿਤ੍ਰ 149, 6-1)

**ਬਵੰਜਾ ਕਵਿ** : ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰੀ ਕਵੀ.

(1) ਉਦੇ ਰਾਇ, (2) ਅਣੀਰਾਯ, (3) ਅੱਲੂ, (4) ਆਸਾ ਸਿੰਘ, (5) ਆਲਿਮ, (6) ਈਸ੍ਵਰਦਾਸ, (7) ਸੁਖਦੇਵ, (8) ਸੁਖਾ ਸਿੰਘ, (9) ਸੁਦਾਮਾ, (10) ਸੁਖੀਆ, (11) ਸੈਨਾਪਤਿ, (12) ਸਯਾਮ, (13) ਹੀਰ, (14) ਹੁਸੈਨ ਅਲੀ, (15) ਹੰਸ ਰਾਮ, (16) ਕੱਲੂ, (17) ਕੁਵਰੇਸ਼, (18) ਖ਼ਾਨਚੰਦ, (19) ਗੁਣੀਆ, (20) ਗੁਰਦਾਸ, (21) ਗੋਪਾਲ, (22) ਚੰਦਨ, (23) ਚੰਦਾ, (24) ਜਮਾਲ, (25) ਟਹਿਕਨ, (26) ਧਰਮ ਸਿੰਘ, (27) ਧੰਨਾ ਸਿੰਘ, (28) ਧਜਾਨ ਸਿੰਘ, (29) ਨਾਨੂ, (30) ਨਿਸਚਲਦਾਸ, (31) ਨਿਹਾਲ ਚੰਦ, (32) ਨੰਦ ਸਿੰਘ, (33) ਨੰਦ ਲਾਲ, (34) ਪਿੰਡੀਦਾਸ, (35) ਬੱਲਭ, (36) ਬੱਲੂ, (37) ਬਿਧੀਚੰਦ, (38) ਬੁਲੰਦ, (39) ਬ੍ਰਿਖ, (40) ਬ੍ਰਿਜ ਲਾਲ, (41) ਮਥੁਰਾ, (42) ਮਦਨ ਸਿੰਘ, (43) ਮਦਨਗਿਰਿ,

(44) ਮੱਲੂ, (45) ਮਾਨ ਦਾਸ, (46) ਮਾਲਾ ਸਿੰਘ, (47) ਮੰਗਲ, (48) ਰਾਮ, (49) ਰਾਵਲ, (50) ਰੋਸਨ ਸਿੰਘ, (51) ਲੱਖਾ, (52) ਅਮ੍ਰਿਤਰਾਇ

**ਬਵੰਜਾ ਬੀਰ** : (ਸਕੰਧ ਪੁਰਾਣ ਦੇ ਕੇਦਾਰਾ ਖੰਡ ਅਨੁਸਾਰ).

(1) ਅਸੁਰਾਂਤ, (2) ਅਸ੍ਵਕਰਣ, (3) ਅਸ੍ਵਵਾਹਨ, (4) ਅਮਿਤਾਸਜ, (5) ਅਲ੍ਹਾਟਕ, (6) ਅੰਤਕਰ, (7) ਇਜਯ, (8) ਸੁਮੰਤ੍ਰਵਿਨੋਦੀ, (9) ਸੁਰਮੰਤ੍ਰ, (10) ਹਨੂਮਾਨ, (11) ਕਾਕੁਮ, (12) ਕਾਮਖਯ, (13) ਕਾਰਮਣ, (14) ਕਾਲਸਮ, (15) ਕਾਲਨਾਮ, (16) ਕਾਲੀ ਜ, (17) ਕੁਵਲਾਸ੍ਵ, (18) ਕੇਸਰੀ, (19) ਚੰਡਿਕ, (20) ਚੰਡੀਸ, (21) ਚੰਦ੍ਰਰਾਜ, (22) ਜਨਾਲ੍ਹਦ, (23) ਤੁੰਡਿਕ, (24) ਤੁੰਡੀ, (25) ਤਰੁਟਿ, (26) ਦੁੰਡਿਕ, (27) ਨਾਸੀਰ (28) ਨਾਰਸਿੰਘ, (29) ਨਾਰਦ, (30) ਨਿਸਚਰ, (31) ਨਿਸਲਗ, (32) ਨਿਰਮੁੰਡ, (33) ਨਿਰਾਲੰਬ, (34) ਨੰਦੀ, (35) ਨੰਦੀਸ੍ਵਰ, (36) ਪੁਸਪਦੰਤ, (37) ਪੁਨਜਮਯ, (38) ਪ੍ਰੇਤਾਲ, (39) ਭੈਰਵ, (40) ਭ੍ਰਿੰਗੀ, (41) ਮਸਤ ਕਰੁਣ, (42) ਮਣਿਮਾਨ, (43) ਯਾਮਿਨ, (44) ਰਿਟੀ, (45) ਵਜ੍ਰ, (46) ਵਿਸੋਧਰੀ, (47) ਵਿਕਟ (48) ਵਿਜਯ, (49) ਵਿਨੋਦੀ, (50) ਵੀਰਭਦ੍ਰ, (51) ਵੀਰਵੇਤਾਲ, (52) ਵ੍ਰਿਹਦਭਾਨ,

**ਬਾਈਧਾਰ** : (22 ਪਹਾੜੀ ਰਿਆਸਤਾਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਅਕਾਰਨ ਹੀ ਲੜਦੀਆਂ ਰਹੀਆਂ) ਇਹ ਦੋ ਹਲਕਿਆਂ ਵਿਚ ਹਨ :

(1) ਹਲਕਾ ਜਲੰਧਰ : (1) ਸੀਬਾ, (2) ਸੁਕਤੇ, (3) ਕੁਲੂ, (4) ਕੋਟਲੇਹਰ, (5) ਕਾਂਗੜਾ, (6) ਗੁਲੇਰ, (7) ਚੰਬਾ, (8) ਜਸਵਾਨ, (9) ਦਤਾਰਪੁਰ (10) ਨੂਰਪੁਰ, (11) ਮੰਡੀ.

(2) ਹਲਕਾ ਡੂਗਰ : : (1) ਸਾਂਬ, (2) ਕਸਟਵਾਰ, (3) ਚਨੇਨੀ, (4) ਚੰਬਾ, (5) ਜਸਰੋਟਾ, (6) ਜੰਮੂ, (7) ਬਸੋਹਲੀ, (8) ਬਦ੍ਹਾਲਟਾ, (9) ਭੱਡੂ, (10) ਭਦ੍ਰਵਾਹ, (11) ਮਾਨਕੋਟ

[ਨੋਟ : ਇਹ ਸਾਰੀਆਂ ਰਿਆਸਤਾਂ ਹੁਣ ਹਿਮਾਚਲ ਪ੍ਰਦੇਸ਼ ਜਾਂ ਜੰਮੂ ਵਿਚ ਸ਼ਾਮਲ ਹੋ ਗਈਆਂ ਹਨ]

**ਬਾਈਧਾਰ ਦੇ ਰਾਜ** :

ਚੰਬੇ ਦੇ ਰਾਜੇ : ਚਤੁਰ ਸਿੰਘ, ਉਦੇ ਸਿੰਘ
ਗੁਲੇਰ ਦੇ ਰਾਜੇ : ਰਾਜ ਸਿੰਘ, ਦਿਲੀਪ ਸਿੰਘ
ਕੁਲੂ ਦਾ ਰਾਜਾ : ਬਿਧੀ ਸਿੰਘ
ਕਹਲੂਰੀਏ ਰਾਜੇ : ਭੀਮ ਚੰਦ, ਅਜਮੇਰ ਚੰਦ
ਕਟੋਚੀਆ : ਕ੍ਰਿਪਾਲ ਚੰਦ
ਜਸਵਾਲੀਆ : ਕੇਸਰੀ ਚੰਦ

ਜਸਰੋਟੀਆ : ਸੁਖਦਿਆਲ
ਹਿਡੂਰੀਆ : ਹਰੀ ਚੰਦ
ਡਢਵਾਲੀਆ : ਪ੍ਰਿਥੀ ਚੰਦ
ਸ੍ਰੀਨਗਰ ਦਾ : ਫ਼ਤੇਹ ਸ਼ਾਹ

ਕਈ ਰਿਆਸਤਾਂ ਸਿੱਖ ਰਾਜ ਨਾਲ ਮਿਲਗਈਆਂ.

**ਬਾਸਕ** : (ਸ਼ੇਸ਼ਨਾਗ).

**ਬਾਸਦੇਵ** : (1) ਕਰਤਾਰ, ਜੋ ਸਭਸ ਨੂੰ ਆਪਣੇ ਵਿਚ ਵਾਸ ਦਿੰਦਾ ਹੈ.
(2) ਕੰਸ ਦਾ ਪ੍ਰੋਹਤ.
"ਬਾਸਦੇਵ ਪ੍ਰੋਹਤ ਕਹੀ ਭਲੀ ਜੁ ਤੁਮੈ ਸੁਹਾਇ।" (ਕ੍ਰਿਸ਼ਨਾਵ, 31-2)

**ਬਾਸ ਬਰੇਲੀ** : "ਬਾਸ ਬਰੈਲੀ ਕੇ ਬਿਖੈ ਬੀਰ ਬਡੋ ਧਨਰਾਵ।
ਸ਼ਾਹਪਰੀ ਤਾਂਕੀ ਤ੍ਰਿਯਾ ਰਾਖਤ ਸਭ ਕੋ ਭਾਵ।" (ਚਰਿਤ੍ਰ 167, 1)

**ਬਾਸਮਤੀ** : ਸਮਰਕੰਦ ਦਾ ਸੂਰਸੈਨ ਰਾਜਾ ਸੀ. ਚਿਤ੍ਰਕਲਾ ਤਿਸ ਦੀ ਰਾਨੀ ਸੀ. ਇਕ ਹੋਰ ਇਸਤ੍ਰੀ ਰਾਜਾ ਨੂੰ ਛਲਣਾ ਚਾਹੁੰਦੀ ਸੀ.
"ਨਿਸਪਤਿ ਛਪਯੋ ਦਿਨਿਸਿ ਚੜਿ ਆਯੋ।
ਬਾਸਮਤੀ ਕੋ ਭੇਸ ਬਨਾਯੋ।" (ਚਰਿਤ੍ਰ 112, 14)

**ਬਾਸਵ** : (ਇੰਦ੍ਰ).
(1) "ਬਾਸਵ ਕਹਯੋ ਸੁ ਤਾਂਹਿ ਸੁਨਾਯੋ।" (ਚਰਿਤ੍ਰ 102, 5)
(2) "ਬਾਸਵ ਕੀ ਛਬਿ ਹੇਰਿ ਤ੍ਰਿਯਾ ਹੂ ਬਸਿ ਭਈ।" (ਚਰਿਤ੍ਰ 115, 5)
(3) "ਬਾਸਵ ਕੋ ਖੰਜਨ ਸਭ ਲਾਗੇ।" (ਚਰਿਤ੍ਰ 117, 2)

**ਬਾਸਵਲੋਕ** : (ਇੰਦ੍ਰਪੁਰੀ).
"ਬਾਸਵ ਲੋਗ ਗਏ ਜਬਹੀ ਵਹ।" (ਮਾਨਧਾਤਾ, 109-3)

**ਬਾਸਵੀ** : "ਕਿਧੌਂ ਦੇਵ ਕੰਨਿਆ, ਕਿਧੌਂ ਬਾਸਵੀ ਹੈ।" (ਰਾਮਾਵ, 113)

**ਬਾਹਬੀਸ** : (ਰਾਵਣ).
"ਸੁ ਜੀਤ ਬਾਂਹ ਬੀਸ ਗਰਬ ਈਸ ਕੋ ਮਿਟਾਇ ਹੈ।" (ਰਾਮਾਵ, 40, 4)

**ਬ ਹੁਸਾਲੀਨ** : (ਬੇਧਨ ਕਰਤਾ=ਸੂਰਮੇ)
"ਬਰਬਰੀਨ ਕੋ ਜੀਤਿ ਬਾਹੁਸਾਲੀਨ ਬਿਹੰਡਯੋ।" (ਚਰਿਤ੍ਰ 217, 8-1)

**ਬਾਹੁ ਸਿੰਘ** : "ਬਾਹੁ ਸਿੰਘ ਜਿੰਹ ਜਗਤ ਬਖਾਨੈ।" (ਚਰਿਤ੍ਰ 153, 1)

**ਬਾਹੁਲੀਕ** : (ਬਲਖ ਨਿਵਾਸੀ).
"ਬਾਹੁਲੀਕ ਸੁਨਿਯਤ ਰਾਜਾ ਜਿੰਹ।" (ਚਰਿਤ੍ਰ 391)

**ਬਾਂਕਬਾਣੀ** : (ਦੇਖੋ ਮਿਆਨ).

**ਬਾਗ਼ਵਾਨ** : (ਮਾਲੀ, ਬਾਗ ਦਾ ਰਾਖਾ).
"ਨਿਤ ਉਠਿ ਬਾਗਵਾਨ ਪੈ ਜਾਵੈ।" (ਚਰਿਤ੍ਰ 98, 2)

**ਬਾਗੇਸ਼ਰੀ** : (ਸਰਸਵਤੀ ਦੇਵੀ).

**ਬਾਘੰਬਰ** : (ਸ਼ੇਰ ਦੀ ਖੱਲ).
"ਇਕ ਗੜਹਾ ਮੈ ਦਯੋ ਜਾਰ ਕੋ ਡਾਰਿ ਕੈ ।
ਤਖਤਾ ਪਰ ਬਾਘਬਰ ਡਾਰਿ ਸੁਧਾਰਿਕੈ ।" (ਚਰਿਤ੍ਰ 205, 6-1)

**ਬਾਚਸਪਤੀ** : (1) ਵ੍ਰਿਹਸਪਤਿ (2) ਭਾਸ਼ਾ ਦਾ ਪੂਰਾ ਪੰਡਿਤ

**ਬਚੇਸ** : (ਵ੍ਰਿਹਪਤਿ).
"ਤਬ ਧਰਾ ਰੂਪ ਬਾਚੇਸ ਆਨ ।" (ਬ੍ਰਹਮਾਵ, 3-3)

**ਬਾਜਬਹਾਦੁਰ ਰਾਇ** : "ਬਾਜਬਹਾਦਰ ਰਾਇ ਜੂ ਯੌਂ ਹ੍ਰਿਦੈ ਸੰਭਾਰਿਯੋ ।" (ਚਰਿਤ੍ਰ 237, 1)

**ਬਾਜਮਤੀ** : ਸਬਕ ਸਿੰਘ ਦੀ ਰਾਣੀ.
"ਬਾਜਮਤੀ ਤਾਂਕੀ ਬਰਨਾਰੀ ।" (ਚਰਿਤ੍ਰ 134, 1)

**ਬਾਜਮੇਧ** : (ਦੇਖੋ, ਜੱਗ).

**ਬਾਢੀ** : (ਤਖਾਣ).
"ਬਾਢੀ ਏਕ ਰਾਨਿਯਹਿ ਹੇਰਾ ।" (ਚਰਿਤ੍ਰ 315, 2)

**ਬਾਣਾਸੁਰ** : "ਬਾਣਾਸੁਰਹਿ ਬਾਨ ਬਹੁ ਮਾਰੇ ।" (ਚਰਿਤ੍ਰ 142, 61)

**ਬਾਣਾਸੂਰ** : "ਸ਼ਹਰ ਬੇਸ਼ਹਰ ਕੇ ਬਿਖੈ ਬਾਣਾਸੂਰ ਨਰੇਸ ।" (ਚਰਿਤ੍ਰ 142, 1)

**ਬਾਦਗਸ਼** : (ਸ਼ਬਦਵੇਧੀ).
"ਬਾਦਗਸ਼ਤਿਯਾ ਇਹ ਸਭ ਮਾਰੈਂ ।" (ਚਰਿਤ੍ਰ 133, 9-3)

**ਬਾਦਰਾਯਣ** : (ਵਾਂਦਰਾਯਣ). (ਬਦਰਿ ਕਾਸ਼੍ਰਮ ਵਿਚ ਵਾਸ ਕਰਨ ਵਾਲਾ) ਵੇਦ ਵਯਾਸ.

**ਬਾਦਲ ਕੁਅਰਿ** : "ਹਰਿਯਾਬਾਦ ਏਕਤ੍ਰਿਯ ਗੁਨੀ ।
ਬਾਦਲ ਕੁਅਰਿ ਨਾਮ ਤ੍ਰਿਯ ਤਿੱਹ ਕੋ ।" (ਚਰਿਤ੍ਰ 47, 1-3)

**ਬਾਨਗਰ** : (1) ਤੀਰ ਸਾਜ਼ (2) ਬਾਣ ਵੱਟਣ ਵਾਲਾ (3) ਦੱਤ ਦਾ ਪੰਦ੍ਰਵਾਂ ਗੁਰੂ.
"ਤੱਹ ਬੈਠ ਹੁਤੋ ਇਕ ਬਣਗਰੰ । ਬਿਨ ਪ੍ਰਾਣ ਕਿਧੌਂ ਨਹਿ ਬੈਨ ਚਰੰ ।
ਇਮ ਨਾਹ ਸੌਂ ਜੋ ਕਰ ਨੇਹ ਕਰੈ । ਭਵ ਪਾਰ ਅਪਾਰਹਿ ਪਾਰਪਰੈ ।
ਤਨ ਕੇ ਮਨ ਕੇ ਭ੍ਰਮ ਪਾਸ ਧਰੋ । ਕਰਿ ਪੰਦ੍ਰਸਵੋਂ ਗੁਰ ਪਾਨ ਪਰੋ ।"
(ਦੱਤਾਵ, 358, 346)

**ਬਾਨਾਸ੍ਰ** : (ਦੈਂਤ). ਬਲਿ ਦਾ ਵੱਡਾ ਪੁਤ੍ਰ, ਏਸ ਨੂੰ ਵੈਰੋਚੀ ਭੀ ਲਿਖਿਆ ਹੈ. ਇਹ ਸੋਣਿਤਪੁਰ ਦਾ ਰਾਜਾ ਸੀ. ਊਸ਼ਾ ਇਸ ਦੀ ਬੇਟੀ ਸੀ ਜੋ ਸ੍ਰੀ ਕ੍ਰਿਸ਼ਨ ਦੇ ਪੋਤੇ ਅਨਰੁਧ ਨਾਲ ਬਿਆਹੀ ਗਈ.
"ਬਾਹੂ ਛੈ ਬਾਨਾਸ੍ਰ ਕਰਿ ਦੰਤ ਬਕ ਤ੍ਰਹਿ ਘਾਇ ।
ਹਰੀ ਕ੍ਰਿਸੰਦਰਿ ਜੀਤਿ ਸ਼ਿਵ ਧੰਨਜ ਧੰਨਜ ਜਦੁਰਾਇ ।"
(ਚਰਿਤ੍ਰ 142, 73-1)

**ਬਾਨਾਰਸੀ** : (ਬਨਾਰਸ ਵਿਚ).
"ਬਨਿਕ ਏਕ ਬਾਨਾਰਸੀ ਬਿਸ਼ਨਦੱਤ ਤਿੱਹ ਨਾਮ ।" (ਚਰਿਤ੍ਰ 79, 1)

**ਬਾਨਰੀ ਪੁਤੈ** : (ਬਾਂਦਰੀ ਦੇ ਬੱਚੇ=ਬਾਂਦਰ).
"ਕਿਲੰਕ ਬਾਨਰੀ ਪੁਤੈ ।" (ਰਾਮਾਵ, 572-2)

**ਬਾਨੀ ਰਾਇ** : (1) "ਹਿਜਲੀ ਬੰਦਰ ਕੋ ਰਹੈ ਬਾਨੀ ਰਾਇ ਨਰੇਸ਼ ।" (ਚਰਿਤ੍ਰ 140, 1)
(2) "ਬਾਨੀ ਰਾਇ ਤਹਾਂ ਹੁਤੋ ਏਕ ਸ਼ਾਹ ਕੋ ਪੂਤ ।" (ਚਰਿਤ੍ਰ 154, 2)
(3) "ਬਾਨੀ ਰਾਇ ਤਹਾਂ ਇਕ ਸ਼ਾਹਾ ।" (ਚਰਿਤ੍ਰ 386, 3-1)

**ਬਾਬਰ** : ਮੁਗਲ ਬਾਦਸ਼ਾਹ, ਕੁਤਲਗ ਨਿਗਾਰ ਖ਼ਾਨਮ ਦੇ ਉਦਰ ਤੋਂ ਮਿਰਜ਼ਾ ਉਮਰਸ਼ੇਖ ਦਾ ਪੁਤ੍ਰ. ਇਹ (ਤੈਮੂਰ ਦੀ ਛੀਵੀਂ ਪੀੜ੍ਹੀ) 15 ਫ਼ਰਵਰੀ 1483 ਨੂੰ ਜਨਮਿਆ. ਏਸ ਨੂੰ ਸ਼ਰਾਬ ਪੀਣ ਦਾ ਭਾਰੀ ਵ੍ਯਸਨ ਸੀ. ਸੰਨ 1585 ਵਿਚ ਕਨਵਾਹਾ ਦੀ ਲੜਾਈ ਸਮੇਂ, ਜਿਸ ਵਿਚ ਚਤੌੜਪਤਿ ਰਾਣਾ ਸਾਂਗਾ ਨੂੰ 16 ਮਾਰਚ 1527 ਨੂੰ ਹਾਰ ਹੋਈ. ਇਸ ਨੇ ਸ਼ਰਾਬ ਦਾ ਤਿਆਗ ਕੀਤਾ. ਸ਼ਰਾਬ ਪੀਣ ਦੇ ਸੋਨੇ ਚਾਂਦੀ ਦੇ ਸੁਰਾਹੀ ਪਿਆਲੇ ਦਾਨ ਕਰ ਦਿੱਤੇ. ਏਮਨਾਬਾਦ ਵਿਚ ਇਸ ਨੇ ਸ੍ਰੀ ਗੁਰੂ ਨਾਨਕ ਦੇਵ ਦੇ ਦਰਸ਼ਨ ਕੀਤੇ । ਇਬਰਾਹੀਮ ਲੋਧੀ ਨੂੰ ਮਾਰ ਕੇ ਦਿੱਲੀ ਦੇ ਤਖ਼ਤ ਤੇ ਬੈਠਾ.
"ਕੂਜਾ ਸ਼ਾਹ......ਬਾਬਰ ਕੁਜਾਸਤ ।" (ਹਕਾਯਤ 7, 45-1)
"ਬਾਬੇ ਕੇ ਬਾਬਰ ਕੇ ਦੋਊ ।" (ਬਚਿਤ੍ਰ, 13,9)

**ਬਾਮਾ** : (ਇਸਤ੍ਰੀ).
"ਜਾ ਸਮ ਔਰ ਨ ਜਗ ਮੈ ਬਾਮਾ ।" (ਚਰਿਤ੍ਰ 24, 5-2)

**ਬਾਰ** : (1) ਇਸਤ੍ਰੀ, (2) ਪਾਣੀ ਦਾ ਕੰਢਾ, (3) ਬਾਲਕ, (4) ਬਾਲਕੀ, (5) ਰੋਮ, (6) ਬਾੜ
(1) "ਹਿੰਦੁਨੀ ਤੁਰਕਾਨੀ ਜਿਤੀ ਸੁਰੀ ਆਸੁਰੀ ਬਾਰਿ ।
ਖੋਜਤ ਜਗਤ ਨ ਪਾਇਯਤ ਦੂਸਰ ਵੈਸੀ ਨਾਰਿ ।" (ਚਰਿਤ੍ਰ 264, 5-1)
(2) "ਬਾਰ ਕੇ ਕੰਟ ਬਿਖੈ ਮੁਰ ਦੈਤ ਹੁਤੋ ਸੁਨ ਸ਼ੋਰ ਸੋਊ ਉਠ ਧਾਯੋ ।" (ਕ੍ਰਿਸ਼ਨਾਵ, 2123-3)
(3) "ਬਾਰ ਚੜ੍ਹਾਇ ਲਏ ਰਥ ਪੈ ਚਲਕੈ ਇਹ ਕਉਤਕ ਅਉਰ ਬਨਾਯੋ ।" (ਕ੍ਰਿਸ਼ਨਾਵ, 346-4)
(4) "ਸੋਊ ਬਾਰਿ ਸਬੁਧ ਭਈ ਜਬਹੀ ।" (ਰਾਮਾਵ, 13, 1)
(5) "ਤਿਨਕੇ ਬਾਰ ਨ ਬਾਕਨ ਪਾਏ ।" (ਬਚਿਤ੍ਰ, ਅ, 13, 16-4)
(6) "ਚਲੇ ਬਾਰਿਬੇ ਬਾਰ ਕੋ ਜਿਊਂ ਭਬੂਕੇ ।" (ਬਚਿਤ੍ਰ, ਅ, 9, 7-2)

**ਬਾਰਜ** : (ਕਮਲ ਫੁੱਲ).
"ਮਾਨਹੁ ਖੇਤ ਸਰੋਵਰ ਮੈ ਧਸਿਕੈ ਗਜਿ ਬਾਰਜ ਬਯਹ ਬਿਡਾਰੀ ।" (ਕ੍ਰਿਸ਼ਨਾਵ, 1082, 4)

"ਕਾਛੀ ਨਿਹਾਰ ਸਰੋਵਰ ਤੇ ਪ੍ਰਫੁੱਲਿਓ ਮਾਨਹੁ ਬਾਰਜ ਤੌਰ ਲਯੋ ਹੈ।"
(ਕ੍ਰਿ: ਨਾਵ, 1104-4)

**ਬਾਰਣੇਸ** : (ਐਰਾਵਤ).
"ਮਨੋ ਬਾਰਣੇਸੰ ਚੜੇ ਇੰਦ੍ਰ ਲਾਜੈ।" (ਚਰਿਤ੍ਰ 405, 180-4)

**ਬਾਰਦ ਨਾਦ** : (ਰਾਵਣ ਦਾ ਪੁਤ੍ਰ ਮੇਘਨਾਦ).
"ਬਾਰਦ ਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉਂ ਜਮ ਹਾਰੇ।"
(ਬਚਿਤ੍ਰ, ਅ. 1, 95-2)

**ਬਾਰਨਾਰ** : (ਵੇਸ਼ਜਾ). "ਭਜੈਂ ਬਾਰਨਾਰੰ।" (ਕਲਕੀ )

**ਬਾਰ-ਰਾਜ** : (ਵਰਨ).
"ਬਾਰ ਰਾਜ ਅਤਿ ਰਿਸ ਕਰਿ ਧਾਯੋ।
ਸੁਨਤ ਸ਼ਬਦ ਕਾਪੈ ਪੁਰ ਤੀਨੋ।" (ਕ੍ਰਿਸ਼ਨਾਵ, 1483-2)

**ਬਾਰਾ** : (ਕੰਨਜਾ).
"ਐਸੇ ਉਡੀ ਬਾਰਾ ਜੈਸੇ ਪਾਰਾ ਉਡਜਾਤ ਹੈ।" (ਕ੍ਰਿਸ਼ਨਾਵ, 72-4)

**ਬਾਰਾਣਸੀ** : (ਕਾਸ਼ੀ).
"ਬਾਰਾਣਸੀ ਨਗਰਿਕ ਬਰਾਜੈ।" (ਚਰਿਤ੍ਰ 225, 1)

**ਬਾਰਾਣਸੀਸ** : (ਕਾਸ਼ੀ ਰਾਜ).
"ਦੁਰਜੋ ਜਾਇ ਦੁਰਗੰ ਸੁ ਬਾਰਾਣਸੀਸੰ। (ਗਿਆਨ, 181-3)

**ਬਾਰਾਮਹਾਂ** : ਬਾਰਾਂ ਮਹੀਨਿਆਂ ਪ੍ਰਥਾਇ ਉਚਾਰੀ ਬਾਣੀ।

(1) ਚੇਤ : "ਚੇਤ ਚੜ੍ਹਯੋ ਸੁਕ ਸੁੰਦਰ ਕੋਕਿਲਕਾ ਜੁਤ ਕੰਤ ਬਿਨਾ ਨ ਸੁਹਾਈ।" (ਕ੍ਰਿਸ਼ਨਾਵ, 914-3)

(2) ਬਸਾਖ : "ਪੌਰ ਪਰਾਗ ਰਹੀ ਹੈ ਬਸਾਖ ਸਭੈ ਬ੍ਰਿਜ ਲੋਗਨਿ ਕੀ ਦੁਖਦਾਈ।" (ਕ੍ਰਿਸ਼ਨਾਵ, 915-3)

(3) ਜੇਠ : "ਜੇਠ ਮਹਾਂ ਬਲਵੰਤ ਭਯੋ ਅਤਿ ਬਿਆਕੁਲ ਜੀਯ ਮਹਾਂਰਿਤ ਪਾਈ।" (ਕ੍ਰਿਸ਼ਨਾਵ, 916-3)

(4) ਹਾੜ : "ਦੇਖ ਅਸਾੜ ਨਈ ਰਿਤ ਦਾਦਰ ਮੋਰਨ ਹੂੰ ਘਨ ਘੋਰ ਲਗਾਈ।" (ਕਿਸ਼ਨਾਵ, 917-3)

(5) ਸਾਵਨ : "ਸਾਵਨ ਮਾਹਿ ਲਗਿਓ ਬਰਸਾਵਨ ਭਾਵਨ ਨਾਹਿ ਹਹਾ ਘਰ ਮਾਈ।" (ਕ੍ਰਿਸ਼ਨਾਵ, 918-3)

(6) ਭਾਦੋਂ : "ਭਾਦਵ ਮਾਹਿ ਚੜਯੋ ਬਿਨ ਨਾਹਿ ਦਸੋ ਦਿਸ ਮਾਹਿ ਘਟਾ ਘਹਰਾਈ।" (ਕ੍ਰਿਸ਼ਨਾਵ, 919-1)

(7) ਅੱਸੂ ਕੁਅਰ (ਅੱਸੂ) :
"ਮਾਸ ਕੁਆਰ ਚਦਯੋ ਬਲਦਾਰ ਪੁਕਾਰ ਰਹੀ ਨ ਮਿਲੇ ਸੁਖਦਾਈ।"
(ਕ੍ਰਿਸ਼ਨਾਵ, 920-1)

(8) ਕਤਕ : "ਕਾਤਕਿ ਮੈ ਗ੍ਰਿਨਿ ਦੀਪ ਪ੍ਰਕਾਸਤ ਤੈਸੇ ਅਕਾਸ਼ ਮੈਂ ਉੱਜਲ ਤਾਈ।" (ਕ੍ਰਿਸ਼ਨਾਵ, 921-1)
(9) ਮੱਘਰ : "ਬਾਸੁਰ ਰੈਨ ਨ ਚੈਨ ਕਹੂੰ ਛਿਨ, ਮੰਘਰ ਮਾਸ ਆਯੋ ਨ ਕਨ੍ਹਾਈ।" (ਕ੍ਰਿਸ਼ਨਾਵ, 922-3)
(10) ਪੋਹ : "ਪੋਖ ਸੰਤੋਖ ਨ ਹੋਤ ਕਛੂ ਤਨ ਸੋਖਤ ਜਿਉਂ ਕੁਮਦੀ ਮੁਰਝਾਈ।" (ਕ੍ਰਿਸ਼ਨਾਵ, 923-3)
(11) ਮਾਘ : "ਮਾਘ ਮੈ ਨਾਹਿ ਨਹੀ ਘਰ ਮਾਹਿ ਸੁ ਦਾਹ ਕਰੈ ਰਵਿ ਜੋਤਿ ਦਿਖਾਈ।" (ਕ੍ਰਿਸ਼ਨਾਵ, 924-1)
(12) ਫੱਗਣ : "ਫਾਗੁਨ ਫਾਗ ਬਢਯੋ ਅਨੁਰਾਗ ਸੁਹਾਗਨ ਭਾਮ ਸੁਹਾਗ ਸੁਹਾਈ।" (ਕ੍ਰਿਸ਼ਨਾਵ, 925-1)

**ਬਾਰਿਧ** : (ਸਮੁੰਦ੍ਰ).
"ਬਾਰਿਧ ਮੈ ਪਾਵਕ ਕੋ ਡਾਰਯੋ।" (ਚਰਿਤ੍ਰ 120, 4-2)
"ਪਾਟਿ ਬਾਰਿਧ ਰਾਜ ਕਉ ਕਰਿ ਬਾਟਿ ਲਾਂਘ ਗਏ ਜਬੈ।"
(ਰਾਮਾਵ, 368-1)

**ਬਾਰੀ** : (1) (ਬਾੜੀ, ਬਾਗ).
"ਕਹੂੰ ਹਾਥ ਪੈ ਲਗਾਵੈ ਬਾਰੀ।" (ਅਕਾਲਉ, 82-3)
(2) (ਵਾਰੀ).
"ਬਾਰੀ ਸੁਭਟ ਸਿੰਘ ਕੀ ਆਈ।" (ਚਰਿਤ੍ਰ 52, 82-2)

**ਬਾਲ** : (ਇਸਤ੍ਰੀ). "ਨਾਸ ਤੋਰ ਨ ਕੀਜੀਐ ਤਕ ਛਡਿਐ ਤੁਹ ਬਾਲ।"
(ਰਾਮਾਵ, 202-4)

**ਬਾਲ ਆਲਾ** : (ਅਪਸਰਾ ਦਾ ਘਰ, ਸੁਰਗ).
"ਚਲੇ ਬਾਲ ਆਲਾ।" (ਕਲਕੀ, 434-2)

**ਬਾਲਿਸੁਤ** : ਬਾਲੀ ਦਾ ਬੇਟਾ, ਅੰਗਦ.
"ਪਗ ਭੇਟ ਚਲਤ ਭਯੋ ਬਾਲਿਸੁਤ ਪ੍ਰਿਸ਼ਟ ਪਾਨ ਰਘੁਬਰ ਧਰੇ।"
(ਰਾਮਾਵ, 375, 5)

**ਬਾਲਕਰਾਮ** : "ਬਾਲਕਰਾਮ ਏਕ ਬੈਰਾਗੀ।" (ਚਰਿਤ੍ਰ 158, 1-3)

**ਬਾਲਖਿਲ** : ਪਾਰਵਤੀ ਦਾ ਸੁਰੂਪ ਦੇਖ ਕੇ ਬ੍ਰਹਮਾ ਦਾ ਵੀਰਯ ਪਾਤ ਹੋ ਗਿਆ, ਜਿਸ ਤੋਂ ਬਾਲ ਖਿਲਯ ਉਪਜੇ. ਇਹ ਪੰਛੀ ਤੋਂ ਤੇਜ ਚਲਦੇ ਹਨ. ਸੂਰਜ ਦੇ ਰਥ ਦੇ ਰਾਖੇ ਹਨ. ਇਨ੍ਹਾਂ ਦਾ ਆਕਾਰ ਅੰਗੂਠੇ ਜਿਤਨਾ ਲਿਖਿਆ ਹੈ.
"ਚਕ ਰਹੇ ਬਾਲਖਿੱਲਾਦਿ ਚਿੱਤ। (ਦੱਤਾਵ, 105, 2)

**ਬਾਲਖੀ** : (ਬਲਖ ਬੁਖ਼ਾਰੇ ਦਾ ਵਸਨੀਕ).
"ਚਲੇ ਬਾਲਖੀ ਛਾਡ ਕੈ ਰਾਜਭੂਮੀ।" (ਪਾਰਸ 38-2)

**ਬਾਲਮ ਸਿੰਘ** : "ਬਾਲਮ ਸਿੰਘ ਮਹਾਅੰਤਿ ਸਿੰਘ......" (ਕ੍ਰਿਸ਼ਨਾਵ, 1402-2)

**ਬਾਲਮਤੀ** : (ਚਾਂਭੇ ਜੱਟ ਦੀ ਇਸਤ੍ਰੀ).
"ਬਾਲਮਤੀ ਕੱਹ ਸੁ ਕਛੁ ਨ ਕਹਈ।" (ਚਰਿਤ੍ਰ 54, 3-4)

**ਬਾਲਮੀਕ** : ਇਸ ਨਾਮ ਦੇ ਦੋ ਰਿਖੀ ਹੋਏ ਹਨ, ਇਕ ਸ੍ਰੀ ਰਾਮ ਚੰਦ੍ਰ ਦੇ ਸਮੇਂ ਦੂਜਾ ਸ੍ਰੀ ਕ੍ਰਿਸ਼ਨ ਦੇ ਸਮੇਂ.

(1) ਰਾਮਾਯਣ ਦਾ ਕਰਤਾ, ਇਸ ਨੂੰ ਆਦਿ ਕਵੀ ਭੀ ਆਖਦੇ ਹਨ. ਇਹ ਬੁੰਦੇਲਖੰਡ ਦੇ ਚਿਤ੍ਰਕੂਟ ਪਹਾੜ ਪੁਰ ਰਹਿੰਦਾ ਸੀ. ਇਹ ਜਨਮ ਤੋਂ ਬ੍ਰਾਹਮਣ ਪਰ ਭੀਲਨੀ ਨਾਲ ਸ਼ਾਦੀ ਕਰਕੇ ਭੀਲਾਂ ਵਿਚ ਗਿਣਿਆ ਗਿਆ.
"ਬਿਸ੍ਵਾਮਿਤ੍ਰ ਅਉ ਬਾਲਮੀਕੰ ਸੁਅਤ੍ਰੰ।" (ਰਾਮਾਵ, 696-3)

(2) ਸ੍ਰੀ ਕ੍ਰਿਸ਼ਨ ਦੇ ਸਮੇਂ ਜਦ ਪੰਡਵਾਂ ਦੀ ਜਿੱਤ ਪਿਛੋਂ ਭਾਰੀ ਜੱਗ ਹੋਇਆ ਸ੍ਰੀ ਕ੍ਰਿਸ਼ਨ ਨੇ ਇਕ ਸੰਖ ਜੱਗ ਸ਼ਾਲਾ ਵਿਚ ਬੰਨ੍ਹ ਕੇ ਕਿਹਾ ਕਿ ਜੇ ਏਹ ਜੱਗ ਸੰਪੂਰਣ ਹੋਇਆ ਤਦ ਇਹ ਸੰਖ ਉੱਚੀ ਧੁਨੀ ਕਰੇਗਾ ਪਰ ਨਾ ਵੱਜਿਆ. ਭਾਰੀ ਵਿਚਾਰ ਪਿੱਛੋਂ ਇਸ ਨਤੀਜੇ ਤੇ ਪੁੱਜੇ ਕਿ ਬਾਲਮੀਕ ਰਿਖੀ ਇਸ ਜੱਗ ਵਿਚ ਸ਼ਾਮਿਲ ਨਹੀਂ ਹੋਇਆ ਇਸ ਕਰਕੇ ਇਹ ਅਧੂਰਾ ਹੈ। ਇਉਂ ਸੰਖ ਦੀ ਧੁਨੀ ਨਹੀਂ ਹੋਈ। ਜਦ ਰਿਖੀ ਜੀ ਆਏ ਤਦ ਸੰਖ ਵੱਜਿਆ ਤੇ ਜੱਗ ਸੰਪੂਰਣ ਹੋਇਆ. ਇਹ ਰਿਖੀ ਸ਼ੂਦ੍ਰ ਜਾਤੀ ਤੋਂ ਸੀ.

**ਬਾਲਾ** : "ਭਈ ਤੇਜ ਤੋਨੇ ਹੁਤੇ ਏਕ ਬਾਲਾ।" (ਚਰਿਤ੍ਰ 405, 28-4)

**ਬਾਲਿ** : (ਅੰਗਦ ਦਾ ਪਿਤਾ. ਸੁਗ੍ਰੀਵ ਦਾ ਵੱਡਾ ਭਾਈ, ਜੋ ਸ੍ਰੀ ਰਾਮ ਚੰਦ੍ਰ ਨੇ ਲੁਕ ਕੇ ਮਾਰਿਆ).
"ਬਾਲਿ ਮਾਰਜੋ ਬਲੀ, ਸਿੰਧ ਪਾਟਿਜੋ ਜਿਨੈ, ਤਾਂਹਿੰ ਸੰ ਬੈਰ ਕੈਸੇ ਰਚਾਏ।"
(ਰਾਮਾਵ, 380-2)

**ਬਾਲਿਸੁਤ** : (ਅੰਗਦ). ਇਹ ਸ੍ਰੀ ਰਾਮਚੰਦ੍ਰ ਦਾ ਦੂਤ ਹੋ ਕੇ ਰਾਵਣ ਪਾਸ ਲੰਕਾ ਗਿਆ ਸੀ.
"ਲੈ ਚਲਜੋ ਭਬੀਛਨ ਭ੍ਰਾਤ ਤਿਹ ਬਾਲਿ ਸੁਤ ਧੂਸਰ ਬਰਨ।"
(ਰਾਮਾਵ, 378-3)

**ਬਾਲੀ** : (ਲੜਕੀ).
(ਦੱਤਾਤ੍ਰੇ ਦਾ ਬਾਰ੍ਹਵਾਂ ਗੁਰੂ).
"ਲਖਿ ਛਬਿ ਬਾਲੀ।......ਤਿਹ ਗੁਰ ਕੀਨਾ।" (ਦਤਾਵ, 267-1)

**ਬਾਲੋਚੀ** : "ਬਾਲੋਚੀ ਸੈਨਾ ਸਭ ਜੋਰੀ।" (ਚਰਿਤ੍ਰ 147, 3)

**ਬਾਵਨ** : (1) ਮਧਰੇ ਕੱਦ ਦਾ, (2) ਚਉਬੀ ਅਵਤਾਰਾਂ ਵਿਚੋਂ ਅਠਾਰਵਾਂ ਅਵਤਾਰ; (3) ਬੁਵੰਜਾ ਬੀਰ
"ਬਾਵਨ ਬੀਰ ਫਿਰੈ ਚਹੂੰ ਓਰਾ।" (ਗਿਆਨ, 262)

**ਬਾਵਨਖੇਲ** : (ਪਠਾਣਾਂ ਦੀ ਇਕ ਜਾਤੀ).
"ਬਾਵਨਖੇਲ ਪਠਾਨ ਤੱਹ ਸਭੈ ਪਰੇ ਅਰਿਰਾਇ।" (ਚਰਿਤ੍ਰ 297, 52)

**ਬਾਵਨੀ** : (1) ਦੇਸ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ ।" (ਚਰਿਤ੍ਰ 231, 1)
(2) ( ਬਾਵਨ ਅਵਤਾਰ ਦੀ ਮੂਰਤੀ).
"ਤ੍ਰਤੀ ਬਾਵਨੀ ਹ੍ਵੈ ਤਿਨੋ ਲੋਕ ਮਾਪੇ ।" (ਕ੍ਰਿਸ਼ਨਾਵ, 431-3)

**ਬਿਓਮਬਾਨੀ** : "ਕਹੂ ਬੇਦਬਿਦਯਾ, ਕਹੂੰ ਬਿਓਮਬਾਨੀ ।" (ਅਕਾਲਉ, 112-1)

**ਬਿਆਸ** : (1) ਪੰਜਾਬ ਦਾ ਇਕ ਦਰਿਆ, ਸਤਦ੍ਰਵ, ਬਿਪਾਸਾ
(2) ਇਕ ਰਿਖੀ ਮਤਸਯੋਦਰੀ ਦੇ ਉਦਰ ਤੋਂ ਪਰਾਸਰ ਦਾ ਪੁਤ੍ਰ. ਇਸੇ ਨੇ ਜਨਮੇਜੇ ਨੂੰ ਭਾਵੀ ਦੀ ਪ੍ਰਬਲਤਾ ਦੀ ਕਥਾ ਸੁਣਾਈ ਸੀ.
"ਭ੍ਰਿਗੀ ਅੰਗੁਰਾ ਬਿਆਸ ਤੇ ਲੈ ਬਿਸਿਸਟੰ ।" (ਰਾਮਾਵ, 696-2)

**ਬਿਆਹਨਿ** : (ਵਹੁਟੀ),
"ਕਹਾਂ ਸੁਖੀ ਤੇ ਜਗ ਬਸੈਂ ਐਸ ਬਿਆਹਨਿ ਜਾਹਿ ।" (ਚਰਿਤ੍ਰ 40, 17)
"ਪਾਨੀ ਕੇ ਮਾਂਗਤ ਪੱਥਰ ਮਾਰਤ ਨਾਰਿ ਕਿਧੋਂ ਘਰ ਨਾਹਰ ਆਨੀ ।" (ਚਰਿਤ੍ਰ 40, 14-4)

**ਬਿਆਮਾਨ** : (ਦੋ ਗਜ ਪ੍ਰਮਾਣ ਪਾਨ੍ਹਤ).
"ਮਨੋ ਤੀਸ ਬਿਆਮਾਨ ਕੇ ਨਾਗ ਜੈਸੇ ।" (ਚਰਿਤ੍ਰ 405, 174-4)

**ਬਿਸ਼ਹਰ** : (ਰਾਮਪੁਰ ਬੁਸ਼ਹਰ, ਪਹਾੜੀ ਰਿਆਸਤ).
"ਬਿਸ਼ਹਰ ਕੋ ਇਕ ਹੁਤੋ ਨ੍ਰਿਪਾਲਾ ।" (ਚਰਿਤ੍ਰ 338, 3)

**ਬਿਸਕਰਮਾ** : (ਵਿਸ੍ਵਕਰਮਾ). ਦੇਵਤਿਆਂ ਦਾ ਚੀਫ਼ ਅੱਜਨੀਅਰ. ਲਾਵਨਯਮਤੀ ਦੇ ਉਦਰ ਤੋਂ ਅੱਠਵੇਂ ਵਸੁ ਪ੍ਰਭਾਸ ਦਾ ਪੁਤ੍ਰ.
"ਜਨੁ ਬਿਸਕਰਮੈ ਕਰਨ ਸੁਧਾਰੈ ।" (ਚਰਿਤ੍ਰ 72, 3)
"ਬਿਸਕਰਮਾ ਨਿਜੁ ਹਾਥ ਸਵਾਰੀ ।" (ਚਰਿਤ੍ਰ 340, 1)

**ਬਿਸਨ** : (ਕਰਤਾਰ).
ਹਿੰਦੂਮਤ ਅਨੁਸਾਰ ਜਗਤ ਦੀ ਪਾਲਣਾ ਕਰਨ ਵਾਲਾ ਦੇਵਤਾ.
(1) "ਬਿਸ਼ਨ ਆਦਿ ਪੁਰ ਜ਼ੀਤਿ ਬਤਾਏ ।" (ਚਰਿਤ੍ਰ 120, 6)
(2) "ਬ੍ਰਹਮ ਬਿਸ਼ਨ ਸੁਰ ਅਸੁਰ ਸਭ ਰੈਨਾਧਿਪ ਦਿਨ ਗਾਇ ।" (ਚਰਿਤ੍ਰ 124, 15)
(3) "ਬਿਸ਼ਨ ਸਾਥ ਜੰਭਾਸੁਰ ਲਰਯੋ ।" (ਚਰਿਤ੍ਰ 152, 2)
(4) "ਜਾਨੁਕ ਸ੍ਰੀ ਬਿਸਨ ਕੀ ਪਿਆਰੀ ।" (ਚਰਿਤ੍ਰ 236, 1)
(5) "ਬ੍ਰਹਮਾ ਕਰੀ ਬਿਸ਼ਨ ਕੀ ਸੇਵਾ ।" (ਚਰਿਤ੍ਰ 320, 1)
(6) "ਨਿਰਖਿ ਬਿਸ਼ਨ ਰਨ ਅਧਿਕ ਡਰਾਨਾ ।" (ਚਰਿਤ੍ਰ 405, 80-3)
(7) "ਕਾਲ ਪੁਰਖ ਕੀ ਦੇਹਿ ਮੋਂ ਕੋਟਿਕ ਬਿਸ਼ਨ ਮਹੇਸ਼ ।" (ਬਿਸ਼ਨਾਵ, 1)
(8) "ਬਿਸਨ ਆਪ ਹੀ ਕੋ ਠਹਰਾਯੋ ।" (ਬਚਿਤ੍ਰ, ਅ. 6, 8-2)

**ਬਿਸਨ ਚੰਦ** : "ਬਿਸਨਚੰਦ ਇਕ ਨ੍ਰਿਪਤਿ ਫਿਰੰਗਾ ।" (ਚਰਿਤ੍ਰ 280, 1-1)

**ਬਿਸਨੁ** : "ਬ੍ਰਹਮ ਮਹੇਸੁਰ ਬਿਸਨੁ ਸਚੀਪਤਿ ।" (ਅਕਾਲਉ, 28-3)

**ਬਿਸਨੋ** : (ਬਿਸੁ ਨਾਯਕ).
"ਕੋਊ ਕਹੈ ਬਿਸਨੋ ਬਿਸੁ ਨਾਯਕ।" (ਤੇਤੀ ਸਵੈਯੇ, 16-2)
**ਬਿਸਨ ਸਿਖਜ** : "ਬਿਸ਼ਨ ਸਿਖਜ ਰਾਜਾ ਜੂ ਰਹਈ।" (ਚਰਿਤ੍ਰ 130, 2)
**ਬਿਸਨ ਸਿੰਘ** : (1) "ਬਿਸਨ ਸਿੰਘ ਰਾਜਾ ਬਡੋ ਬੰਗਸ ਮੈ ਬਡਭਾਗ।" (ਚਰਿਤ੍ਰ 113, 1)
(2) "ਬਿਸਨ ਸਿੰਘ ਕੌ ਰਾਨੀ ਲਯੋ ਬੁਲਾਇਕੈ।" (ਚਰਿਤ੍ਰ 148, 3-1)
**ਬਿਸਨਕੇਤ** : "ਬਿਸਨਕੇਤ ਇਕ ਰਾਇ ਤਹਾਂ ਕੋ।" (ਚਰਿਤ੍ਰ 254, 2-1)
"ਚਾਂਦਾ ਸ਼ਹਰ ਬਸਤ ਜਹ ਭਾਰੋ।
ਬਿਸਨਕੇਤ ਰਾਜਾ ਤਹ ਰਸਣੀ।" (ਚਰਿਤ੍ਰ 234, 1-1)
**ਬਿਸ਼ਨ ਚੰਦ** : "ਬਿਸ਼ਨਚੰਦ ਇਕ ਨ੍ਰਿਪਤਿ ਫਰੰਗਾ" (ਚਰਿਤ੍ਰ 280-1)
"ਬਿਸ਼ਨ ਚੰਦ ਤਾਂ ਭੂਪ ਬਿਚਵਨ" (ਚਰਿਤ੍ਰ 354, 1-4)
**ਬਿਸ਼ਨ ਦੱਤ** : "ਬਨਿਕ ਏਕ ਬਾਨਾਰਸੀ ਬਿਸ਼ਨਦੱਤ ਤਿੱਹ ਨਾਮ।" (ਚਰਿਤ੍ਰ 79, 1)
"ਬਿਸ਼ਨਦੱਤ ਅਤਿ ਹੀ ਸੁਭਕਾਰੀ।" (ਚਰਿਤ੍ਰ 128, 7)
**ਬਿਸ਼ਨਦ੍ਰਤਾ** : "ਏਕ ਨਟੂਆ ਤੱਹ ਰਹੈ ਤਿੱਹ ਬਿਸਨਦ੍ਰਤਾ ਨਾਮ।"
(ਚਰਿਤ੍ਰ 82, 4-1)
**ਬਿਸ਼ਨਧੁਜਾ** : "ਬਿਸ਼ਨਧੁਜਾ ਇਕ ਭੂਪ ਸੁਲੱਛਨ।" (ਚਰਿਤ੍ਰ 383, 1-1)
**ਬਿਸ਼ਨਮਤੀ** : "ਬਿਸ਼ਨਮਤੀ ਰਾਨੀ ਤਾਂਕੇ ਘਰ।" (ਚਰਿਤ੍ਰ 254, 2-3)
**ਬਿਸ਼ਨ ਰਾਇ** : (ਦੇਖੋ, ਬਿਸ਼ਨਕੇਤ).
**ਬਿਸਨਾਥ** : "ਕਿਧੌਂ ਬਿਸਨਾਥ ਜੂ ਬਨਾਏ ਨਿਜ ਪੇਖਬੇ ਕਉ ਅਉਰ ਨ ਸਕਤ ਐਸੀ ਸੂਰਤੈਂ ਸੁਧਾਰ ਕੈ।" (ਰਾਮਾਵ, 173-4)
**ਬਿਸਨਾਵਤੀ** : "ਬਿਸਨਾਵਤੀ ਨਗਰ ਇਕ ਦੱਛਿਨ।" (ਚਰਿਤ੍ਰ 354, 1-3)
**ਬਿਸਨੁ ਅਨਜ** : ਵਿਸ਼ਨੁ ਦਾ ਛੋਟਾ ਭਾਈ (ਇੰਦ੍ਰ).
**ਬਿਸਨੁ** : "ਬ੍ਰਹਮ ਮਹੇਸੁਰ ਬਿਸਨੁ ਸਚੀਪਤਿ।" (ਅਕਾਲ, 28-3)
**ਬਿਸਨੋ ਬਿਸਨਾਯਕ** : (ਵਿਸਨੂੰ ਹੀ ਵਿਸ਼ਵ ਨਾਯਕ ਹੈ).
"ਕੋਊ ਕਹੈ ਬਿਸਨੋ ਬਿਸੁ ਨਾਯਕ।" (ਤੇਤੀ ਸਵੈਯੇ, 16-2)
**ਬਿਸਮਤੀ** : "ਸ੍ਰਰਨਸੈਨ ਇਕ ਸੁਨਾ ਨ੍ਰਿਪਾਲਾ।
ਜਾਂਕੇ ਸਦਨ ਆਠ ਸੈ ਬਾਲਾ।
ਬਿਸਮਤੀ ਤਾਂਕੇ ਇਕ ਨਾਰੀ।" (ਚਰਿਤ੍ਰ 313, 1-3)
**ਬਿਸਰਾਤ** : (ਜਮਨਾ). "ਰਿਪ ਕੋ ਬਧਕੈ ਤਬਹੀ ਹਰਿਜੂ ਬਿਸਰਾਤ ਕੇ ਘਾਟ ਕੇ ਊਪਰ ਆਯੋ।" (ਕ੍ਰਿਸ਼ਨਾਵ, 853-1)
**ਬਿਸਲਜਾ** : (ਓਹ ਬੂਟੀ ਜੋ ਸੁਖੈਨ ਵੈਦਜ ਨੇ ਲਛਮਣ ਨੂੰ ਮੂਰਛਾ ਵੇਲੇ ਦਿੱਤੀ).
"ਬਾਗੜਦੰਬ ਬਿਸਲਜਾ ਅਗੜਦੰਗ ਮੁਖੰ।" (ਰਾਮਾਵ, 585-3)
**ਬਿਸੁਇਸ** : (1) ਸ਼ਿਵ "ਬੀਸਬਾਨ ਬਿਸੁਇਸ ਕਹਿ ਬ੍ਰਿਜਪਤਿ ਮਾਰਿਓ।"
(ਚਰਿਤ੍ਰ 142)

(2) "ਇੰਦ੍ਰਰਾਜ ਇਕ ਲਹਜੋ ਸੂਰ ਬਿਸੁਇਸਹਿ ਬਿਚਾਰਜੋ ।"
(ਚਰਿਤ੍ਰ 157, 11-3)

**ਬਿਸੁਕਰਤਾ** : (ਬ੍ਰਹਮਾ).
"ਭਯੋ ਨਾਭਿ ਸਰੋਜ ਤੇ ਬਿਸੁਕਰਤਾ ।" (ਉਕਤਿ, 8-3)

**ਬਿਸੁਨਾਥ** : "ਬੀਸਬਾਨ ਬਿਸੁਨਾਥ ਚਲਾਏ ਕੋਪ ਕਰਿ ।" (ਚਰਿਤ੍ਰ 152, 10-1)

**ਬਿਸੁਨਾਥ ਪ੍ਰਭਾ** : "ਤ੍ਰਿਗਤਿ ਦੇਸਏਸ੍ਵਰ ਬਡ ਦੁਰਗਤ ਸਿੰਘ ਇਕ ਭੂਪ ।
ਬਿਸੁਨਾਥ ਪ੍ਰਭਾ ਤ੍ਰਿਯ ਔਰ ਰਹੈ ।" (ਚਰਿਤ੍ਰ 200, 2)

**ਬਿਸੇਸ ਧੁਜ** : "ਕਹਾਂ ਬਸੇਸ ਧੁਜਹਿ ਤੂੰ ਬਰਿ ਹੈਂ ।" (ਚਰਿਤ੍ਰ 337, 3)

**ਬਿਸ਼ਨ ਜੂ** : "ਤਬੈ ਬਿਸਨ ਜੂ ਮੰਤ੍ਰ ਐਸੇ ਬਿਚਾਰਜੋ ।" (ਚਰਿਤ੍ਰ 123, 19)

**ਬਿਸ੍ਰਮਤੀ** : "ਬਨਿਕ ਏਕ ਬਾਨਰਸੀ ਬਿਸ਼ਨ ਦੱਤ ਤਿੱਹ ਨਾਮ ।
ਬਿਸ੍ਰਮਤੀ ਤਾਂਕੀ ਤ੍ਰਿਯਾ ਧਨ ਜਾਕੇ ਬਹੁ ਧਾਮ ।" (ਚਰਿਤ੍ਰ 79, 1)

**ਬਿਸ੍ਵਰੂਪ** : (ਜਗਤ ਰੂਪ, ਪਾਰਬ੍ਰਹਮ).
"ਤੈਸੇ ਬਿਸ੍ਵਰੂਪ ਤੇ ਅਭੂਤ ਭੂਤ ਪ੍ਰਗਟ ਹ੍ਵੈ ।" (ਅਕਾਲਉ, 87-4)

**ਬਿਸ੍ਵਾਸੁਰ** : ਇਕ ਦੈਂਤ ਜਿਸ ਨੇ ਵ੍ਰਿਜ ਭੂਮਿ ਵਿਚੋਂ ਸ੍ਰੀ ਕ੍ਰਿਸ਼ਨ ਦੇ ਸਾਥੀ ਗੋਪਾਲ ਚੁਰਾ ਲਏ ਸਨ. ਇਸ ਅਪਰਾਧ ਬਦਲੇ ਸ੍ਰੀ ਕ੍ਰਿਸ਼ਨ ਨੇ ਇਸ ਨੂੰ ਮਾਰ ਦਿੱਤਾ.
"ਬਿਸ੍ਵਾਸੁਰ ਕੋ ਮਾਰਕੈ ਕਰ ਸਾਧਨ ਕੇ ਕਾਮ ।" (ਕ੍ਰਿਸ਼ਨਾਵ, 789)

**ਬਿਸ੍ਵਾਮਿਤ੍ਰ** : ਰਾਜਗਾਧਿ ਦਾ ਪੁਤ੍ਰ. ਸ੍ਰੀ ਰਾਮਚੰਦ੍ਰ ਦਾ ਅਸਤ੍ਰ ਗੁਰੂ. ਵਸਿਸਠ ਰਿਖੀ ਦਾ ਇਹ ਭਾਰੀ ਵਿਰੋਧੀ ਸੀ. ਇਹ ਛਤ੍ਰੀ ਹੋਣ ਪੁਰ ਭੀ ਬ੍ਰਹਮ ਰਿਖੀ ਦੀ ਪਦਵੀ ਨੂੰ ਪ੍ਰਾਪਤ ਹੋਇਆ.
"ਬਿਸ੍ਵਾਮਿਤ੍ਰ ਅਉ ਬਾਲਮੀਕੰ ਸੁ ਮੰਤ੍ਰ ।" (ਰਾਮਾਵ, 693-3)

**ਬਿਸੇਵਸ੍ਵਰ ਸਿੰਘ** : "ਸੁਘਰਾਵਤੀ ਨਗਰ ਇਕ ਸੁਨਾ ।
ਸਿੰਘ ਬਿਸੇਵਸ੍ਵਰ ਰਾਵ ਬਹੁ ਗੁਨਾ ।" (ਚਰਿਤ੍ਰ 206, 1)

**ਬਿਸੁਸਿ ਪ੍ਰਭਾ** : ਦੁਰਮਤਿ ਸਿੰਘ ਦੀ ਦੂਜੀ ਰਾਨੀ). (ਚਰਿਤ੍ਰ 200, 33-3)
(ਦੇਖੋ ਉਡਗਿੰਦ੍ਰ ਪ੍ਰਭਾ).

**ਬਿਸੇਸ ਧੁਜ** : (ਬਿਲਾਸਵਤੀ ਨਗਰ ਦੇ ਰਾਜਾ ਦਾ ਯੁਵਰਾਜ).
ਰਾਜਸੈਨ ਰਾਜਾ ਦੀ ਰੰਗਝੜ ਦੇ ਲੜਕੀ ਸੀ. ਇਹ ਆਦਮੀ ਦਾ ਭੇਸ ਧਾਰ ਕੇ ਬਿਲਾਸਵਤੀ ਪਹੁੰਚੀ.
"ਤਵਨ ਨਗਰ ਚਲਿ ਜੂਪ ਮਚਾਯੋ ।
ਊਚ ਨੀਚ ਸਭ ਹੀਨ ਹਰਾਯੋ ।...
ਜਬ ਨ੍ਰਿਪ ਦਰਬ ਬਹੁਤ ਬਿਧ ਹਾਰਾ ।
ਸੁਤਊਪਰ ਪਾਸਾ ਤਬ ਢਾਰਾ ।
ਵਹੈ ਹਰਾਯੋ ਦੇਸ ਲਗਾਯੋ ।
ਜੀਤਿ ਸਕਲ ਧਨ ਤਵਨ ਕੱਈਨਾ ਦੇਸ ਨਿਕਾਰਾ

ਕੁਅਰ ਜੀਤਿ ਕਰਿ ਪਤਿ ਕਰਾ ਬਸੀ ਧਾਮ ਹ੍ਵੈ ਨਾਰ ।"
(ਚਰਿਤ੍ਰ 337, 11-2)

**ਬਿਸਮਾਤਾ** : (ਸੰਸਾਰ ਭਰ ਦੀ ਮਾਈ).
"ਤੂੰਹੀ ਬਿਸ੍ਮਾਤਾ ਸਦਾ ਜੈ ਬਿਰਾਜੈ ।" (ਚਰਿਤ੍ਰ 1, 2-4)

**ਬਹਿਮਨ** : ਇਰਾਨ ਦਾ ਬਾਦਸ਼ਾਹ. ਅਸਫੰਦਯਾਰ ਦਾ ਪੁਤ੍ਰ ਮਸਤਾਸਪ ਦਾ ਪੋਤਾ, 464 ਈਸਵੀ ਤੋਂ ਪਹਿਲਾਂ ਤਖ਼ਤ ਤੇ ਬੈਠਾ. ਇਹ ਵੱਡਾ ਨਿਆਇਕਾਰੀ ਸੀ. ਚੰਗੇ ਰਾਜ ਪ੍ਰਬੰਧ ਲਈ ਪ੍ਰਸਿੱਧ ਹੈ. ਏਸ ਨੇ 112 ਵਰ੍ਹੇ ਰਾਜ ਕੀਤਾ. ਏਸ ਪਿਛੋਂ ਏਸ ਦੀ ਬੇਟੀ 'ਹੁਮਾਈ' ਰਾਜ ਸਿੰਘਾਸਣ ਤੇ ਬੈਠੀ. ਬਹਿਮਨ ਦਾ ਅਸਲ ਨਾਉਂ ਅਗੰਦ ਸੇਰ ਦਰਾਜ ਦਸਤ ਸੀ.

**ਬਿਹੰਡਲ** : (ਨਪੁੰਸਕ). "ਕਾਰਕਤਕੇਯ ਹ੍ਵੈ ਰਹਾ ਬਿਹੰਡਲ ।
ਬ੍ਰਹਮ ਛਾਡ ਗ੍ਰਹਿ ਗਹਯੋ ਕਮੰਡਲ ।" (ਚਰਿਤ੍ਰ 405, 83-1)

**ਬਿਕਟ ਸਿੰਘ** : "ਸ਼ਹਰ ਦੌਲਤਾਬਾਦ ਬਸਤ ਜੱਹ ।
ਬਿਕਟ ਸਿੰਘ ਇਕ ਭੂਪ ਹੁਤੋ ਤੱਹ ।" (ਚਰਿਤ੍ਰ 374, 1)

**ਬਿਕਟ ਕਰਨ** : "ਬਿਕਟ ਕਰਨ ਇਕ ਹੁਤੋ ਨ੍ਰਿਪਤਿ ਬਰ ।" (ਚਰਿਤ੍ਰ 251, 1)

**ਬਿਕਟਕੇਤ** : "ਬਿਕਟਕੇਤ ਮ੍ਰਿਤਲੋਕ ਪਠਾਯੋ ।" (ਚਰਿਤ੍ਰ 52, 60)

**ਬਿਕ੍ਰਿਤ** : (ਬਿਗੜੀ ਸ਼ਕਲ ਵਾਲੀ).
"ਤੁਹੀ ਬਿਕ੍ਰਿਤ ਰੂਪਾ ਤੁਹੀ ਚਾਰੁ ਨੈਣਾ ।" (ਚਰਿਤ੍ਰ 14)

**ਬਿਕ੍ਰਤ ਕਰਨ** : "ਸ਼ਹਰ ਸਰੋਹੀ ਕੇ ਬਿਖੈ ਬਿਕ੍ਰਤ ਕਰਨ ਇਕ ਰਾਇ ।"
(ਚਰਿਤ੍ਰ 336, 1)

**ਬਿਕ੍ਰਤ ਦੈਂਤ** : (ਕ੍ਰੂਪ ਦੈਤ ਦਾ ਭਾਈ)
"ਬੀਰਬਡੋ ਬਿਕ੍ਰਤਦੈਤ ਸੁ ਨਾਮਹਿ ਕੋਪ ਹ੍ਵੈ ਖੜਗੇਸ਼ ਪੈ ਧਾਯੋ ।"
(ਕ੍ਰਿਸਨਾਵ, 1486-1)

**ਬਿਕ੍ਰਤਾਨਨ** : (ਇਕ ਦੈਂਤ).
"ਬਿਕ੍ਰਤਾਨਨ ਨਾਮ ਕਰੂਪ ਕੋ ਬਾਂਧਵ ਕੋਪ ਭਯੋ ਅਸ ਪਾਨ ਗਹਯੋ ।"
(ਕ੍ਰਿਸ਼ਨਾਵ, 1315-1)
"ਬਿਕ੍ਰਤਾਨਨ ਜਬ ਮਾਰਯੋ ਸਕਤਿ ਸਿੰਘ ......ਸੋ ਕਰੂਪ ਅਵਿਲੋਕ ਕੈ ਸਹਿ ਨ ਸਕਯੋ ਦੁਖੁ ਬੀਰ ।" (ਕ੍ਰਿਸ਼ਨਾਵ, 1319-2)

**ਬਿਕ੍ਰਮ** : "ਜਸ ਧੁਨਿ ਸੁਨਿ ਸਿਰ ਧੁਨਿ ਗਯੋ ਬਿਕ੍ਰਮ ਜਹਾਂ ਨਰੇਸ਼ ।"
(ਚਰਿਤ੍ਰ 91, 33)

**ਬਿਕ੍ਰਮ ਸਿੰਘ** : ਸ਼ਹਰ ਪਲਾਂਊ ਵਿਚ.
"ਬਿਕ੍ਰਮ ਸਿੰਘ ਸ਼ਾਹੁ ਸੁਤ ਇਕ ਤੱਹ ।" (ਚਰਿਤ੍ਰ 283, 2)

**ਬਿਕ੍ਰਮ ਕੁਅਰਿ** : "ਪਦਮ ਸਿੰਘ ਰਾਜਾ ਇਕ ਸੁਭ ਮਤਿ ।
ਬਿਕ੍ਰਮ ਕੁਅਰਿ ਤਵਨ ਕੀ ਨਾਰੀ ।" (ਚਰਿਤ੍ਰ 244, 1)

**ਬਿਕ੍ਰਮੈ** : "ਯਹ ਜਬ ਭੇਦ ਬਿਕ੍ਰਮੈ ਪਾਯੋ ।" (ਚਰਿਤ੍ਰ 97, 3)

**ਬਿਖਧਰ** : (ਸੱਪ, ਸਿਵ, ਤੀਰ.)

"ਬਿਖਧਰ ਬਿਸੀ ਬਿਸ਼ੋਕ ਕਰ ਬਾਰਣਾਰਿ ਜਿੱਹ ਨਾਮ ।" (ਸਨਾਮਾ, 239-1)

**ਬਿਖਜਾ** : "ਬਿਖਜ ਨਾਮ ਤਾਂਕੀ ਸੁਤਾ ਏਕ ਸਹੈ ।" (ਚਰਿਤ੍ਰ 286, 1)

"ਬਿਖਜਾ ਰਾਜ ਕੰਨਜਾ ਮਹਾਰਾਜ ਦੀਨੀ ।" (ਚਰਿਤ੍ਰ 336, 12-1)

**ਬਿਚੱਛਨ** : "ਦਛਨਿ ਦੇਸ ਬਿਚੱਛਨ ਨਾਰੀ ।" (ਚਰਿਤ੍ਰ 67, 1-92, 1)

**ਬਿਚੱਛਨ ਸੈਨ** : (1) "ਦੇਸ ਕਲਿੰਜਰ ਕੇ ਨਿਕਟ ਸੈਨ ਬਿਚੱਛਨ ਰਾਇ ।"

(ਚਰਿਤ੍ਰ 240, 1-1)

(2) "ਨ੍ਰਿਪਤਿ ਬਿਚੱਛਨ ਸੈਨ ਕੇ ਮਤੀ ਸੁ ਲੱਛਨ ਨਾਰਿ ।"

(ਚਰਿਤ੍ਰ 264, 1-1)

**ਬਿਚੱਛਨ ਸਿੰਘ** : "ਸ਼ਹਰ ਬਿਚੱਛਨਪੁਰ ਬਿਖੈ ਸਿੰਘ ਬਿਚੱਛਨ ਰਾਇ ।"

(ਚਰਿਤ੍ਰ 233, 1)

**ਬਿਚੱਛਨ ਨਾਰੀ** : "ਦੱਛਿਨ ਦੇਸ ਬਿਚੱਛਨ ਨਾਰੀ ।" (ਚਰਿਤ੍ਰ 67, 1; 92-1)

**ਬਿਚਛਨਪੁਰ** : (ਬਿਚੱਛਨ ਸਿੰਘ ਦਾ ਨਗਰ).

"ਸ਼ਹਰ ਬਿਚੱਛਨਪੁਰ ਬਿਖੈ ਸਿੰਘ ਬਿਚੱਛਨ ਰਾਇ ।" (ਚਰਿਤ੍ਰ 233-1)

**ਬਿਚੱਛਨਮਤੀ** : (ਸ਼ਹਰ ਬਿਚੱਛਨਪੁਰ ਦੇ ਰਾਜਾ ਦੀ ਰਾਣੀ).

(1) ਮਤੀ ਬਿਚੱਛਨ ਭਾਰਜਾ ਜਾਂਇ ਬਿਚੱਛਨ ਕਾਇ ।"

(ਚਰਿਤ੍ਰ 233, 1)

(2) "ਮਤੀ ਬਿਚੱਛਨ ਪ੍ਰਾਤ ਤੱਹ ਤਵਨ ਸ਼ਹਰ ਕੇ ਮਾਹਿੰ ।"

(ਚਰਿਤ੍ਰ 236, 2)

**ਬਿਰਛਨਿ ਮੰਜ੍ਰਿ** : ਮੰਜ੍ਰਿ ਬਿਚੱਛਨਿ ਨਾਰਿ ਤਵਨਿ ਘਰ ।" (ਚਰਿਤ੍ਰ 249, 2)

**ਬਿਚੀਆ** : (ਵੇਚਨ ਵਾਲਾ).

"ਬਿਚੀਆ ਦਧਿ ਕੋ ਫੁਨ ਨਾਮ ਪਰਜੋਂ ।" (ਕ੍ਰਿਸ਼ਨਾਵ. )

**ਬਿੱਜਛਟਾ** : "ਬਿਜੱ ਛਟਾ ਅਰੁ ਮੈਨ ਪ੍ਰਭਾ ਸੰਗ ਤੋਹਿ ਸਜਾਮ ਕਹਜੋ ਸੁਨ ਐਸੇ ।"

(ਕ੍ਰਿਸ਼ਨਾਵ, 975-1)

**ਬਿਜਿਯਾਵਤੀ** : "ਬਿਜਿਯਾਵਤੀ ਨਗਰ ਇਕ ਸੋਹੈ ।

ਬਿਭ੍ਰਮਸੈਨ ਨ੍ਰਿਪਤਿ ਤੱਹ ਕੋ ਹੈ ।" (ਚਰਿਤ੍ਰ 330, 1-1)

**ਬਿਜੈਸੂਰ** : "ਬਿਜੈਸੂਰ ਖਤ੍ਰੀ ਇਕ ਰਹੈ ।" (ਚਰਿਤ੍ਰ 297, 1)

**ਬਿਜੈ ਸੈਨ** : (ਬਿਜੈ ਨਗਰ). "ਬਿਜੈ ਸੈਨ ਜਿੱਹ ਨਾਮ ਨ੍ਰਿਪਤਿ ਬਰ ।"

(ਚਰਿਤ੍ਰ 281, 1-1)

**ਬਿਜੈ ਸਿੰਘ** : (ਨਾਰਨੌਲ ਦਾ ਰਾਜਾ).

"ਬਿਜੈ ਸਿੰਘ ਇਕ ਦਿਨ ਗਏ ਆਖੇਟਕ ਕੇ ਕਾਜ ।" (ਚਰਿਤ੍ਰ 124, 3)

"ਬਿਜੈ ਸਿੰਘ ਰਾਜਾ ਬਰ ਆਨੀ ।" (ਚਰਿਤ੍ਰ 52, 1)

**ਬਿਜੈ ਕੁਅਰਿ** : "ਬਿਜੈ ਕੁਅਰਿ ਤਾਂਕੀ ਤ੍ਰਿਯ ਜਨਿਯਤ ।" (ਚਰਿਤ੍ਰ 205, 1)
"ਬਿਜੈ ਕੁਅਰਿ ਤਾਂਕੀ ਬਰ ਨਾਰੀ ।" (ਚਰਿਤ੍ਰ 163, 2)
"ਬਿਜੈ ਕੁਅਰਿ ਤਾਂਕੋ ਜਗ ਕਹੈ ।" (ਚਰਿਤ੍ਰ 53, 1)

**ਬਿਜੈ ਨਗਰ** : "ਬਿਜੈ ਨਗਰ ਇਕ ਰਾਇ ਬਖਨਿਯਤ ।" (ਚਰਿਤ੍ਰ 281, 1-1)

**ਬਿਜੈਮਤੀ** : (ਬਿਜੈ ਸੈਨ ਦੀ ਰਾਨੀ).
"ਬਿਜੈ ਮਤੀ ਰਾਨੀ ਜਿੱਹ ਕੇ ਘਰ ।" (ਚਰਿਤ੍ਰ 281, 1-1)

**ਬਿਜੈ ਰਾਜ** : "ਬਿਜੈ ਰਾਜ ਰਾਜਾ ਨਿਰਖਿ ਕਿਯੋ ਆਪਨਾ ਯਾਰ ।" (ਚਰਿਤ੍ਰ 146, 1)

**ਬਿਡਾਲਾਛ** : (ਬਿੱਲੇ ਜੈਸੀਆਂ ਅੱਖਾਂ ਵਾਲਾ ਇਕ ਦੈਂਤ, ਇਸ ਨੂੰ ਦੁਰਗਾ ਨੇ ਮਾਰਿਆ).
"ਬਿਡਾਲਾਛ ਔ ਚਿਛੁਰਾਤਸ ਬਿਡਾਰਯੋ ।" (ਚਰਿਤ੍ਰ 1, 10-4)

**ਬਿਤਨ** : (ਕਾਮਦੇਵ). "ਨਾਰਹੀਨ ਸ਼ਿਵ ਕਾਮ ਖਿਝਾਯੋ ।
ਤਾਂਤੇ ਸੰਭੁ ਘਨੋ ਦੁਖੁ ਪਾਯੋ ।
ਬਿਤਨ ਨਾਮ ਤਿੱਹ ਤਦਿਨ ਕਹਾਯਸ ।" (ਗਉਰਬਧਹ, 50-4)

**ਬਿਤਨਕੇਤ** : "ਬਿਤਨਕੇਤ ਤਿੱਹ ਨਾਮ ਕੁਅਰ ਕੋ ਜਾਨਿਯੇ ।" (ਚਰਿਤ੍ਰ 249, 3)

**ਬਿਤਨਕਲਾ** : (ਜਸਵੰਤ ਸਿੰਘ ਰਾਜਾ ਦੀ ਰਾਨੀ).
"ਬਿਤਨਕਲਾ ਦੁਤਿ ਮਾਨ ਮਤਿ ਚਲੀ ਜਰਨ ਕੇ ਕਾਜ ।"
(ਚਰਿਤ੍ਰ 195, 7)

**ਬਿਤਨ ਪ੍ਰਭਾ** : "ਨੌ ਕੋਟੀ ਮਾਰਵਾਰ ਕੇ ਜਸਵੰਤ ਸਿੰਘ ਨਰੇਸ਼.
ਬਿਤਨ ਪ੍ਰਭਾ ਦੂਜੀ ਤਿੱਹ ਨਾਰੀ ।" (ਚਰਿਤ੍ਰ 195, 2-3)

**ਬਿਤਨਮਤੀ** : "ਬਿਤਨਮਤੀ ਇਕ ਚੰਚਲਾ ਹਿਤੂ ਮੁਗ਼ਲ ਕੀ ਏਕ ।" (ਚਰਿਤ੍ਰ 17, 3)

**ਬਿਤਲ** : (ਸੱਤਾਂ ਪਤਾਲਾਂ ਵਿਚੋਂ ਦੂਜਾ ਪਤਾਲ)
"ਕਿੰਕਵੀ ਪ੍ਰਸਰਣ ਸੁਰ ਨਰ ਮੋਹਣ ਸਿੰਘ ਰੋਹਟ ਬਿਤਲ ਤਲੇ ।"
(ਅਕਾਲਉ, 219-3)

**ਬਿਤਾਰ** : (ਬਿਤਾਲ) (ਸ਼ਿਵ ਦਾ ਇਕ ਗਣ).
"ਨਾਚਤ ਜੋਗਨਿ ਕਹੂੰ ਬਿਤਾਰਾ ।" (ਗਿਆਨ 264-1)

**ਬਿੱਦਣੋਧਰ** : (ਬਿਦਯਾਧਰ). "ਬਦੰਤ ਬਿੱਦਣੋਧਰੰ ।" (ਗਿਆਨ, 99-3)

**ਬਿਦਰ** : "ਇਤਨੇ ਮਹਿ ਬੈਦੱਰੁ (ਬਿਦਰ) ਆਇਗਯੋ ।" (ਕ੍ਰਿਸ਼ਨਾਵ, 1012-1)

**ਬਿਦਿਸਾ** : (1) (ਦੋ ਦਿਸ਼ਾ ਦੇ ਮਧਯ ਦਾ ਕੋਣ)
"ਦਿਸ਼ਾ ਬਿਦਿਸਾਯੰ ਜਿਮੀ ਆਮਾਣੰ ।" (ਬਚਿਤ੍ਰ, ਅ. 1, 24-3)
(2) ਹੈਦਰਾਬਾਦ ਦੱਖਣ ਦਾ ਇਕ ਜ਼ਿਲ੍ਹਾ ਅਤੇ ਉਸ ਦਾ ਪ੍ਰਧਾਨ ਨਗਰ.

**ਬਿਦਯਾਧਰ** : ਦੇਵਤਿਆਂ ਦੀ ਇਕ ਜਾਤੀ ਜੋ ਪ੍ਰਿਥਵੀ ਅਤੇ ਸੁਰਗ ਦੇ ਵਿਚਕਾਰ ਰਹਿੰਦੀ ਹੈ :
"......ਕਹੂੰ ਬਿਦਿਯਾਧਰ......" (ਅਕਾਲਉ, 12-1)

**ਬਿਦਯਾ ਨਿਧੀ** : ਬਿਦਯਾਨਿਧੀ ਇਕ ਬਾਲ ਸੋਂ ਅਧਿਕ ਬਢਾਯੋ ਨੇਹ ।"
(ਚਰਿਤ੍ਰ 31, 3-2)

**ਬਿਧਜਾਮਤੀ** : "ਬਿਦਜਾਮਤੀ ਦੁਹਿਤਾ ਇਕ ਤਾਂਕੇ ।" (ਚਰਿਤ੍ਰ 3-4, 2-1)

**ਬਿਦ੍ਰਭ ਦੇਸ** : "ਬਿਦ੍ਰਭ ਦੇਸ ਭੀਤਰ ਰਹੈ ਭੀਮਸੈਨ ਨ੍ਰਿਪ ਟੇਕ ।" (ਚਰਿਤ੍ਰ 157-1)

"ਬਿਦ੍ਰਹ ਦੇਸਿਬਨ ਬਾਰਿ ਖੰਡਿ ਬੁੰਦੇਲ ਬਿਦਾਰਯੋ ।" (ਚਰਿਤ੍ਰ 217, 7)

**ਬਿਧੀ** : (ਬ੍ਰਹਮਾ).

"ਖਟ ਮੁਖ ਮੁਖ ਖਟ ਪੰਜ ਸ਼ਿਵ ਬਿਧਿ ਕੀਨੇ ਮੁਖ ਚਾਰ ।" (ਚਰਿਤ੍ਰ 109, 9-1)

**ਬਿਧੀਸੈਨ** : "ਬਿਧੀਸੈਨ ਰਾਜਾ ਇਕ ਸੂਰੋ ।

ਤੇਗ ਦੇਗ ਦੁਹੂੰ ਅਨਿ ਕਰਿ ਪੂਰੋ ।" (ਚਰਿਤ੍ਰ 304, 1)

**ਬਿਧੁ ਬੈਣੀ** : (ਕੋਕਲਾ ਜੈਸੀ ਸੁਰੀਲੀ)

"ਬਿਧੰ ਚਾਰ ਬੈਣੀ ।" (ਰਾਮਾਵ, 96-3)

**ਬਿਧਜਮਤੀ** : ਬਿਧੀ ਸੈਨ ਦੀ ਲੜਕੀ.

"ਬਿਧਜਮਤੀ ਦੁਹਿਤਾ ਇਕ ਤਾਂਕੇ ।" (ਚਰਿਤ੍ਰ 304, 2-1)

**ਬਿਧਜਮਦੇਈ** : "ਬਿਧਜਮਦੇਈ ਇਕ ਦਿਨ ਰਸਿਕੈ ।" (ਚਰਿਤ੍ਰ 304, 4)

**ਬਿਨਤਾ** : (ਦਛ ਦੀ ਪੁਤ੍ਰੀ, ਕਸਜਪ ਦੀ ਇਸਤ੍ਰੀ, ਗਰੁੜ ਦੀ ਮਾਤਾ).

"ਬਿਨਤਾ ਕਦਰੂ ਦਿਤਿ ਆਦਿਤਿ, ਏ ਰਿਖਿ ਬਰੀ ਬਨਾਯ ।"

(ਬਚਿਤ੍ਰ, ਅ. 3, 18)

**ਬਿਪਾਸਾ** : (ਬਿਆਸ ਦਰੀਆ).

"ਜਹਾਂ ਬਿਪਾਸਾ ਕੇ ਭਏ ਮਿਲਤ ਸਤੁਦ੍ਰਵ ਜਾਇ ।" (ਚਰਿਤ੍ਰ 40, 3)

**ਬਿਪ੍ਰਚਿੰਤਾਨ** : (ਵਿਪ੍ਰਚਿੱਤਿ ਦੀ ਸੰਤਾਨ—ਵਿਪ੍ਰਾਚਿੱਤਿ ਦਨੁ ਦੇ ਗਰਭ ਤੋਂ ਕਸਜਪ ਦਾ ਪੁਤ੍ਰ ਸੀ, ਰਹੁ ਇਸੇ ਦਾ ਪੁਤ੍ਰ ਸੀ)

"ਤੁਹੀਂ ਬਿਪ੍ਰਚਿੰਤਾਨ ਹ੍ਵੈ ਕੋ ਚਬੈ ਹੈ ।" (ਚਰਿਤ੍ਰ 1, 14-2)

**ਬਿਭਾਸ ਕਰਨ** : (ਰਾਜਾ). "ਨਗਰ ਬਿਭਾਸਵਤੀ ਮੈਂ ਕਰਨ ਬਿਭਾਸ ਨਰੇਸ਼ ।"

(ਚਰਿਤ੍ਰ 339, 1-1)

**ਬਿਭਾਸਮਤੀ** : (ਰਾਣੀ). "ਮਤੀ ਬਿਭਾਸ ਤਵਨ ਕੀ ਰਾਨੀ ।" (ਚਰਿਤ੍ਰ 339, 2-1)

**ਬਿਵਾਸਵਤੀ** : (ਨਗਰੀ).

"ਨਗਰ ਬਿਭਾਸਵਤੀ ...... ।" (ਚਰਿਤ੍ਰ 339, 2-1)

**ਬਿਭਾਂਡਬ** : (ਸਿਙੀ ਰਿਖੀ).

"ਕੌਨ ਹ੍ਵੈ ਖਜਾਲ ਬਿਭਾਡਵ ਜੂ ਮ੍ਰਿਗਿਯਾ ਹ੍ਵੈ ਕੀ ਕੋਖਿ ਹ੍ਵੈ ਤੇ ਉਪਜਾਜੋ ।"

(ਚਰਿਤ੍ਰ 114, 1-2)

**ਬਿਭ੍ਰਮਸੈਨ** : "ਬਿਜਿਯਾਵਤੀ ਨਗਰ ਇਕ ਸੋਹੈ ।

ਬਿਭ੍ਰਮਸੈਨ ਨ੍ਰਿਪਤਿ ਤੱਹ ਕੋ ਹੈ" (ਚਰਿਤ੍ਰ 330, 1)

**ਬਿਭ੍ਰਮਦੇਵ** : (ਉੱਤਰ ਦੇਸ ਦਾ ਰਾਜਾ).

"ਬ੍ਰਿਭਮਦੇਵ ਬਡੋ ਬਲੀ ਤਾਂਕੋ ਰਹੈ ਨਰੇਸ਼ ।" (ਚਰਿਤ੍ਰ 143-2)

**ਬਿਮਲਸੈਨ** : (ਬਾਰਾਣਸੀ ਵਿਚ).

"ਬਿਮਲਸੈਨ ਰਾਜਾ ਤੱਹ ਰਹਈ ।" (ਚਰਿਤ੍ਰ 225, 1)

**ਬਿਮਲਮਤੀ** : (1) (ਭੁਜੰਗਧੁਜਾ ਰਾਜਾ ਦੀ ਰਾਨੀ).
"ਬਿਮਲਮਤੀ ਤਾਂਕੇ ਗ੍ਰਿਹ ਰਾਨੀ ।" (ਚਰਿਤ੍ਰ 356, 2-3)
(2) "ਸਿੰਘ ਮਹੇਸ੍ਰ ਸੁਨਾ ਇਕ ਰਾਜਾ ।
ਬਿਮਲਮਤੀ ਰਾਨੀ ਤੱਹ ਐਨ ।" (ਚਰਿਤ੍ਰ 364, 2-3)

**ਬਿਮਾਣੈ** : (ਬਿਮਾਨ).
"ਚਲੇ ਬੈਠ ਕੈ ਸੂਰ ਬੀਰੰ ਬਿਮਾਣੰ ।" (ਰਾਮਾਵ, 411-2)

**ਬਿਮਾਤ** : "ਕਾਨ੍ਹ ਕੀ ਮਾਤ ਬਿਮਾਤ ਅਰੁ ਭ੍ਰਾਤ ਚਲੇ ਕੁਰਖੇਤ੍ਰ ਇਹੈ ਠਹਿਰਾਯੋ ।"
(ਕ੍ਰਿਸ਼ਨਾਵ, 2415)

**ਬਿਮਾਤ੍ਰਾ ਭਾਨਕੀ** : "ਏਕਾ ਬਿਮਾਤ੍ਰਾ ਭਾਨ ਕੀ ਰਾਮਦਾਸ ਪੁਰ ਬੀਚ ।"
(ਚਰਿਤ੍ਰ 15, 2-1)

**ਬਿਮਾਨ** : (ਦੇਵਤਾ). "ਬਿਮਾਨ ਆਸਮਾਨ ਕੇ ਪਛਾਨ ਮੌਨ ਹ੍ਵੈ ਰਹੇ ।"
(ਰਾਮਾਵ, 44-4)
"ਪੁਹਪਕ ਬਿਬਾਨ ਬੈਠੇ ।" (ਰਾਮਾਵ, 667, 3)

**ਬਿਮੁੰਡ** : (ਮੁੰਡ ਦੈਂਤ ਨੂੰ ਬਿਨਾ ਸਿਰ ਕਰਨ ਵਾਲੀ).
"ਮੁੰਡ ਬਿਮੁੰਡਣ ।" (ਅਕਾਲਉ, 211-2)
"ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂੜਯਤੇ ।"
(ਅਕਾਲਉ, 214-1)

**ਬਿਮੁੰਡਿਤ** : (ਸਿਰ ਬਿਨਾ).
"ਸਤਰੁ ਬਿਮੁੰਡਿਤ ਕੀਨ ਘਨੇ ।" (ਕ੍ਰਿਸ਼ਨਾਵ, 1662-3)

**ਬਿਯਾਰ** : (ਹਵਾ).
"......ਬਦਰਾ ਬਹਜੋ ਜਾਤ ਬਿਯਾਰ ਕੋ ਮਾਰਜੋ ।"
(ਕ੍ਰਿਸ਼ਨਾਵ, 2234-3)

**ਬਿਰਹਸੈਨ** : "ਬਿਰਹਸੈਨ ਇਕ ਨ੍ਰਿਪਤਿ ਸੁਜਾਨਾ ।" (ਚਰਿਤ੍ਰ 311, 1-1)
"ਬਿਰਹਵਤੀ ਨਗਰ ਇਕ ਦਛਿਨ ।
ਬਿਰਹਸੈਨ ਤਹ ਨ੍ਰਿਪਤਿ ਬਿਚਛਨ ।" (ਚਰਿਤ੍ਰ 331, 1-2)

**ਬਿਰਹ ਕੁਅਰਿ** : (ਦੱਛਿਨ ਦੇ ਰਾਜਾ ਬਿਚਛਨ ਸੈਨ ਦੀ ਧੀ).
"ਬਿਰਹ ਕੁਅਰਿ ਤਾਂਕੇ ਦੁਹਿਤਾ ਇਕ ।" (ਚਰਿਤ੍ਰ 264, 2-1)

**ਬਿਰਹਮਤੀ** : "ਮੂਰਖ ਰਾਜ ਬਾਤ ਨਹਿ ਜਾਨੀ ।
ਬਿਰਹਮਤੀ ਮਿਤਵਾ ਸੰਗ ਗਈ ।" (ਚਰਿਤ੍ਰ 264, 83-3)

**ਬਿਰਹਮੰਜਰੀ** : (1) "ਕਿਲਮਾਕਨ ਇਕ ਦੇਸ ਨ੍ਰਿਪਤਿ ਬਰ ।
ਬਿਰਹਮੰਜਰੀ ਨਾਰਿ ਤਵਨ ਘਰ । (ਚਰਿਤ੍ਰ 241, 1-2)
(2) (ਬਿਰਹਸੈਨ ਰਾਜਾ ਦੀ ਰਾਨੀ).
"ਬਿਰਹਮੰਜਰੀ ਤਾਕੀ ਰਾਨੀ ।" (ਚਰਿਤ੍ਰ 311, 1-3)

**ਬਿਰਹ ਰਾਇ** : " ਸ੍ਰੀ ਸੁਲਤਾਨ ਸੈਨ ਇਕ ਰਾਜਾ ।
ਸ੍ਰੀ ਸੁਲਤਾਨ ਦੇਇ ਤਿੱਹ ਨਾਰੀ ।
ਤਾਂਕੇ ਭਵਨ ਭਈ ਇਕ ਬਾਲਾ ।
ਬਿਰਹ ਰਾਇ ਤਾਂ ਕੋ ਥੋ ਯਾਰਾ ।" (ਚਰਿਤ੍ਰ 326, 9-1)

**ਬਿਰਹਾਦੇਇ** : (ਬਿਰਹਾਵਤੀ ਨਗਰ ਦਾ ਬਿਰਹਧੈਨ ਰਾਜਾ ਸੀ).
"ਬਿਰਹਾ ਦੇਇ ਸਦਨ ਤੇ ਬਾਲਾ ।" (ਚਰਿਤ੍ਰ 331, 1-3)

**ਬਿਰਹਾਵਤੀ** : "ਬਿਰਹਾਵਤੀ ਨਗਰ ਇਕ ਦੱਛਿਨ ।" (ਚਰਿਤ੍ਰ 331, 1-1)

**ਬਿਰਜਵਤੀ** : "ਹੋ ! ਬਿਰਜਾਵਤੀ ਨਗਰੀ ਪ੍ਰਤਿ ਤੈ ਆਵਤ ਭਏ ।"
(ਚਰਿਤ੍ਰ 247, 11-4)

**ਬਿਰਥੀ** : (ਦੁਖੀ). "ਬਿਰਥੀ ਗਜ ਕੀ ਜਿੱਹ ਰੱਛ ਕਰੀ ।" (ਕ੍ਰਿਸ਼ਨਾਵ, )

**ਬਿਰਦ** : (ਦੈਂਤ). ਇਹ ਵੱਡਾ ਨਿਰਦਈ ਆਦਮ ਖੋਰ ਸੀ.
"ਬਿਰਦ ਦੈਤ ਜੁਝਿਓ ਸੁ ਹਾਥ ਰਾਮ ਨਿਰਮਲੇ ।" (ਰਾਮਾਵ, 322-4)

**ਬਿਰਧ ਛਤ੍ਰ** : "ਇਕ ਰਾਜਾ ਮੁਲਤਾਨ ਕੋ ਬਿਰਧਛਤ੍ਰ ਤਿੱਹ ਨਾਮ ।"
ਬਿਰਧ ਛਤ੍ਰ ਤਬ ਲਗੇ ਪਹੁਚਯੋ ਆਨਿ ਕਰਿ ।" (ਚਰਿਤ੍ਰ 232, 1-1)

**ਬਿਰਧਰਾਇ** : "ਬਿਰਧ ਰਾਇ ਸੁਤ ਹਿਤ ਦੁਖ ਜਰੀ ।" (ਚਰਿਤ੍ਰ 27, 3-2)

**ਬਿਰਾਟ** : ਅਲਵਰ ਅਤੇ ਜੈਪੁਰ ਦੇ ਪਾਸ ਦਾ ਮਤਸਯ ਦੇਸ, ਇਸ ਦਾ ਪ੍ਰਧਾਨ ਨਗਰ ਜੈਪੁਰ ਪਾਸ ਹੈ । ਪਾਂਡੋ ਇਕ ਬਰਸ ਏਥੇ ਹੀ ਲੁਕ ਕੇ ਰਹੇ ਸਨ.
"ਦੇਸ ਬਿਰਾਟ ਰਾਜ ਕੇ ਗਏ ।" (ਚਰਿਤ੍ਰ 184, 2-3)

**ਬਿਰਾਧ** : (ਇਕ ਦੈਂਤ).
(ਇਸਤਦੂਤਾ ਦੇ ਪੇਟੋਂ ਸੁਪਰਯਣ ਦਾ ਪੁਤ੍ਰ).
"ਇਹ ਬਿਧਿ ਮਾਰਿ ਬਿਰਾਧ ਕਉ. ਬਨ ਮੈਂ ਧਸੇ ਨਿਸੰਗ ।"
(ਰਾਮਾਵ, 323-1)

**ਬਿਰੀਆ** : (ਭੁੰਨਿਆ ਮਾਸ).
"ਸਾਲਨ ਔ ਅਖਨੀ ਬਿਰੀਆ...... ।" (ਕ੍ਰਿਸ਼ਨਾਵ, 329-1)

**ਬਿਲਾਸ ਦੇਇ** : "ਭੁਜੰਗ ਧੁਜਾ ਇਕ ਭੂਪ ਕਹਾਵਤ ।
ਅਜਿਤਾਵਤੀ ਨਗਰ ਤਿੱਹ ਰਾਜਤ ।
ਸੁਤਾ ਬਿਲਾਸ ਦੇਇ ਪਹਿਚਾਨੀ ।" (ਚਰਿਤ੍ਰ 356, 2)

**ਬਿਲਾਸਵਤੀ** : (ਨਗਰੀ),
ਰੰਗਝੜ ਦੇ ਰਾਜਾ ਤੋਂ ਰਾਜਕੁਮਾਰੀ ਨੇ ਜੂਏ ਵਿਚ ਸਭ ਕੁਛ ਜਿੱਤ ਲਿਆ ਭਾਵ (ਘਰ ਘਾਟ ਅਤੇ ਯੁਵਰਾਜ) ਰਾਜਾ ਨੂੰ ਦੇਸੋਂ ਕੱਢ ਕੇ ਯੁਵਰਾਜ ਨਾਲ ਬਿਆਹ ਕਰਕੇ ਰਾਣੀ ਬਣੀ.
"ਚਲਤ ਚਲਤ ਬਹੁ ਚਿਰ ਤਹ ਗਈ ।
ਜਹਾਂ ਬਿਲਾਸਵਤੀ ਨਗਰਈ ।" (ਚਰਿਤ੍ਰ 337, 5-2)

**ਬਿਲੰਕ** : (ਸਮੁਦ੍ਰ ਦੇ ਦੂਜੇ ਪਾਸੇ, ਕਿਨਾਰੇ ਤੇ).
"ਲੰਕਹਿੰ ਛਾਡ ਬਿਲੰਕ ਸਿਧਾਨੋ ।" (ਰਾਮਾਵ )

**ਬਿਲੰਦਾਬਾਦ** : (ਬੁਲੰਦ ਸ਼ਹਰ).
ਯੂ. ਪੀ. ਵਿਚ ਮੇਰਠ ਦੇ ਇਲਾਕੇ ਕਾਲੀ ਨਦੀ ਦੇ ਕਿਨਾਰੇ ਇਕ ਸ਼ਹਿਰ.
"ਗੰਗਾ ਸਮ ਗੰਗਾਧਾਰ ਬਕਾਨ ਸੀ ਬਿਲੰਦਾ...... ।"
(ਅਕਾਲਉ, 265-4)

**ਬਿੜਲਾਂਛ** : (ਦੇਖੋ ਬਿਡਾਲੱਛ).
"ਬਿੜਲਾਂਛ ਬੀਰੰ । ਚੜੇ ਬ਼ੀਰਧੀਰੰ ।" (ਚੰਡੀਚ, 11-1)
"ਦੇਖਾ ਏਕ ਬਿੜਾਲ ਜੁ ਆਗੇ ।" (ਦਤਾਵ, 185-3)
"ਧਯਾਨ ਬਿੜਾਲ ਬਕੀ ਬਕ ਲਾਵਤ ਤਿਨ ਕਿਆ ਜੋਗੁ ਪਛਾਨਾ ।"
(ਪਾਰਸ, 98-2)
......"ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈ ।"
(ਅਕਾਲਉ, 72-3)

**ਬਿੜਾਲ** : (1) (ਬਿੱਲਾ). ਦੱਤਾਤ੍ਰੇ ਦਾ ਪੰਜਵਾਂ ਗੁਰੂ.
(2) ਬਿੜਾਲਾਛ ਦਾ ਸੰਖੇਪ.
"ਰਕਤਾਸੁਰ ਮਰਦਨਿ ਚੰਡ ਚਕ੍ਰਦਨਿ ਦਾਨਵ ਅਰਦਨਿ ਬਿੜਾਲ ਬਧੇ ।"
(ਅਕਾਲਉ, 230, 1)

**ਬਿੜਾਲਾਛ** : (ਬਿੜਾਰਾਸੁਰ ਭੀ ਇਸ ਨੂੰ ਕਹਿੰਦੇ ਹਨ).
(ਬਿੱਲੇ ਜੈਸੀਆਂ ਅੱਖਾਂ ਵਾਲਾ ਦੈਂਤ).
'ਬਿੜਾਲਾਛ ਮਾਰੇ ਸੁਪਿੰਗਾਛ ਧਾਏ ।" (ਚੰਡੀਚ, 23, 1)
ਬਿੜਾਲਾਛ ਤੋਂ ਭਿੰਨ ਇਕ ਬਿਡਾਲਛ ਨਾਮਕ ਅਸੁਰ, ਜੋ ਮਹਿਖਾਸੁਰ ਦਾ ਮੰਤ੍ਰੀ ਅਤੇ ਸੈਨਾਪਤਿ ਸੀ.
"ਬਿੜਾਲਾਛ ਬਿਹੰਡਣ ਚਛਰ ਦੰਛਣ ਤੇਜ ਪ੍ਰਚਡਣ ਆਦਿ ਬ੍ਰਿਤੇ ।"
(ਅਕਾਲਉ, 225-2)

**ਬਿੜਾਲਾਛੀ** : (ਬਿੜਾਲਾਛ ਦੀ ਭੈਣ ਰਾਖਸੀ).
ਜਿਸ ਦੀਆਂ ਅੱਖਾਂ (ਕਬਰੀਆਂ) ਬਿੱਲੀ ਜੇਹੀਆਂ ਸਨ.

**ਬੀਸਬਾਹ** : (ਰਾਵਣ).
"ਬੀਸ ਬਾਹੰ ਧਰੰ ਸੀਸ ਦਸਿਯੰ ....." (ਰਾਮਾਵ, 386-3)

**ਬੀਕਾਨੇਰ** : ਬੀਕਾ ਨਾਮ ਦਾ ਇਕ ਪ੍ਰਤਾਪੀ ਰਾਜਪੂਤ. ਇਸ ਨੇ ਸੰਮਤ 1545 ਵਿਚ ਬੀਕਾਨੇਰ ਨਗਰ ਵਸਾਇਆ.
"ਬੀਕਾਨੇਰ ਰਾਵ ਇਕ ਭਾਰੰ ।" (ਚਰਿਤ੍ਰ 144, 1-1)

**ਬੀਜਰਕਤੁ** : "ਬੀਜਰਕਤੁ ਸੁ ਬੰਬ ਬਜਾਇਕੈ ਆਗੈ ਕੀਏ ਗਜਬਾਜ ਰਥੀਆ ।"
(ਉਕਤਿ, 127-1)

**ਬੀਜਾਪੁਰ** : (ਕੰਨੜੀ ਦੇ ਇਲਾਕੇ ਦਾ ਇਕ ਨਗਰ, ਪਹਿਲਾ ਚਾਲੂਕਜਵੰਸ, ਫੇਰ ਯੂਸਫ਼

ਰਿਹਾ). ਆਦਿਲਸ਼ਾਹ ਦੀ ਰਾਜਧਾਨੀ ਰਿਹਾ.
"ਬੀਜਾਪੁਰ ਜੱਹ ਸ਼ਹਰ ਭਨਿੱਜੈ ।" (ਚਰਿਤ੍ਰ 375-2-1)

**ਬੀਬੀ ਸੰਖਯਾਨਾਰਿ** : "ਆਛੋ ਬੀਬੀ ਸੰਖਯਾਨਾਰਿ ਪਛਾਨਿਯੈ ।" (ਚਰਿਤ੍ਰ 43, 3)

**ਬੀਭਸਤੁ** : (ਅਰਜੁਨ).
ਮਹਾਂਭਾਰਤ ਵਿੱਚ ਲੇਖ ਹੈ ਕਿ ਅਰਜਨ ਨੇ ਆਖਿਆ ਸੀ ਕਿ ਮੈਂ ਜੰਗ ਵਿਚ ਨਿੰਦਿਤ ਕਰਮਾਂ ਤੋਂ ਘ੍ਰਿਣਾ ਕਰਾਂਗਾ. ਇਸ ਲਈ ਉਸ ਦਾ ਨਾਉਂ "ਬੀਭਸਤੁ" ਹੋਇ ਪੈ ਗਿਆ.

**ਬੀਰ** : "ਬੀਰ ਹਾਂਕਿ ਇਕ ਨਿਕਟ ਬੁਲਾਯੋ ।" (ਚਰਿਤ੍ਰ 322, 5-2)
"ਬਹੁਰਿ ਬੀਰ ਤਿਨ ਐਸ ਉਚਾਰੋ ।" (ਚਰਿਤ੍ਰ 357, 7)
(ਦੇਖੋ ਬਵੰਜਾ ਬੀਰ).

**ਬੀਰ ਸਿੰਘ** : (1) "ਬੀਰ ਸਿੰਘ ਲਏ ਸ਼ਕਤੀ ਕਰਮੈ ਖੜਗੇਸ਼ ਸੋਂ ਜੁੱਧ ਮਚਾਯੋ ।" (ਕ੍ਰਿਸ਼ਨਾਵ, 1402)
(2) "ਇਕ ਕੈਲਾਸ਼-ਮਤੀ ਰਹੈ ਰਾਨੀ......
ਸਿੰਘ ਸੁ ਬੀਰ ਨਾਮ ਇਕ ਤਾਕੋ ।" (ਚਰਿਤ੍ਰ 204, 2-1)

**ਬੀਰ ਸੈਨ** : "ਨਰਵਰ ਕੋ ਰਾਜਾ ਬਡੋ ਬੀਰ ਸੈਨ ਤਿੱਹ ਨਾਮ ।" (ਚਰਿਤ੍ਰ 161, 1)

**ਬੀਰਹਾ** : (1) (ਸੂਰਮੇ ਨੂੰ ਮਾਰਨ ਵਾਲਾ).
"ਸੁਬੀਰ ਬੀਰਹਾ ਭਲੇ ।" (ਰਾਮਾਵ, 187-4)
(2) ਤੀਰ.

**ਬੀਰ ਕਰਨ** : "ਬੀਰਕਰਨ ਇਕ ਸ਼ਾਹੁ ਬਿਖ੍ਯਾਤਾ ।" (ਚਰਿਤ੍ਰ 272, 2)
"ਬੀਰ ਕਰਨ ਰਾਜਾ ਇਕ ਔਰੈ ।" (ਚਰਿਤ੍ਰ 367, 3-1)

**ਬੀਰਕਲਾ** : (1) (ਰਾਜਾ ਰਾਜ ਸਿੰਘ ਦੀ ਰਾਨੀ).
"ਬੀਰਕਲਾ ਰਾਨੀ ਜਗ ਕਹਈ ।" (ਚਰਿਤ੍ਰ 159, 1)
(2) (ਨਰਵਰ ਦੇ ਰਾਜਾ ਦੀ ਰਾਨੀ).
"ਬੀਰਕਲਾ ਤਾਂਕੀ ਬਰਨਾਰੀ ।" (ਚਰਿਤ੍ਰ 161, 6)

**ਬੀਰਕੇਤ** : "ਬੀਰਕੇਤ ਇਕ ਰਾਜਾ ।" (ਚਰਿਤ੍ਰ 44, 4-1)
"ਬੀਰਕੇਤ ਕੋ ਮੂੰਡ ਉਤਾਰਯੋ ।" (ਚਰਿਤ੍ਰ 52, 60-1)
"ਬੀਰਕੇਤ ਇਕ ਭੂਪ ਭਨਿੱਜੈ ।" (ਚਰਿਤ੍ਰ 387, 1)

**ਬੀਰਜ ਸੈਨ** : (1) ਕਾਸ਼ਮੀਰ ਕੇ ਸ਼ਹਰ ਮੈ ਬੀਰਜਸੈਨ ਨਰੇਸ਼ ।" (ਚਰਿਤ੍ਰ 58, 1-1)
(2) "ਬੀਰਜ ਸੈਨ ਰੂਸ ਕੋ ਰਾਜਾ ।" (ਚਰਿਤ੍ਰ 217, 20-1)
(3) "ਉਤਰਦੇਸ ਨ੍ਰਿਪਤਿ ਇਕ ਰਹਈ ।
ਬੀਰਜਸੈਨ ਜਾਂਕੋ ਜਗ ਕਹਈ ।" (ਚਰਿਤ੍ਰ 228, 1-2)

**ਬੀਰਜਕੇਤ** : (1) (ਓਡਛੇਚ ਰਾਜਾ). "ਬੀਰਜਕੇਤ ਰਾਜਾ ਇਕ ਨਾਗਰ ।"
(ਚਰਿਤ੍ਰ 238, 1-1)
(2) (ਸ਼ਾਹ ਪੁੱਤ੍ਰ). "ਬੀਰਜਕੇਤ ਨਾਮ ਤਿੱਹ ਆਹੀ ।"
(ਚਰਿਤ੍ਰ 309, 3)

**ਬੀਰਜ ਨਾਦ** : (ਭੀਮ ਨਾਦ ਦਾ ਭਾਈ).

**ਬੀਰਜਮਤੀ** : "(ਬੀਰਜਸੈਨ ਦੀ ਰਾਨੀ).
"ਬੀਰਜਮਤੀ ਤਵਨ ਬਰ ਨਾਰੀ ।" (ਚਰਿਤ੍ਰ 228, 1)

**ਬੀਰਜਾਰਦ੍ਰਨੀ ਕਾਲੀ** : ਦੁਰਗਾ (ਸ੍ਰੋਣਤ ਬੀਰਜ ਨੂੰ ਮਾਰਨ ਵਾਲੀ).
"ਨਮੋ ਸ੍ਰੋਣ ਬੀਰ ਜਾਰਦ੍ਰਨੀ...... ।"
(ਚੰਡੀਚ, 223, 3)

**ਬੀਰ ਤਿਲਕ** : "ਬੀਰ ਤਿਲਕ ਇਕ ਨ੍ਰਿਪਤਿ ਬਿਚਛਨ ।" (ਚਰਿਤ੍ਰ 247, 1)

**ਬੀਰਦੱਤ** : "ਬੀਰਦੱਤ ਚੰਡਾਲਿਕ ਰਹੈ ।" (ਚਰਿਤ੍ਰ 127, 1)
"ਰਾਜਾ ਕੌਚਬਿਹਾਰ ਕੋ ਬੀਰਦੱਤ ਤਿੱਹ ਨਾਮ ।" (ਚਰਿਤ੍ਰ 207, 1)

**ਬੀਰ ਦੇਵ** : "ਪਰਬਤੇਸ ਰਾਜਾ ਇਕ ਭਾਰੋ । ... ...
ਬੀਰਦੇਵ ਰਾਜਾ ਸੁਨਿ ਪਾਵਾ ।" (ਚਰਿਤ੍ਰ 131, 4)

**ਬੀਰਪੁਰੀ** : "ਬੀਰਕੇਤ ਇਕ ਭੂਪ ਭਨਿੱਜੈ ।
ਬੀਰਪੁਰੀ ਤਿੱਹ ਨਗਰ ਕਹਿੱਜੈ ।" (ਚਰਿਤ੍ਰ 387, 1-2)

**ਬੀਰਭਦ੍ਰ** : (1) ਇਕ ਪ੍ਰਤਾਪੀ ਭਯੰਕਰ ਦੇਵਤਾ, ਇਸ ਦੇ ਹਜ਼ਾਰ ਸਿਰ, ਦੋ ਹਜ਼ਾਰ ਬਾਹਾਂ ਲਿਖੀਆਂ ਹਨ. ਕਿਤੇ ਇਸ ਦੀ ਉਤਪੱਤੀ ਸ਼ਿਵ ਦੇ ਮੁੱਖ ਤੋਂ ਕਿਤੇ ਜਟਾਂ ਤੋਂ ਹੋਈ ਲਿਖੀ ਹੈ ਇਸ ਨੇ ਦੱਛ ਪ੍ਰਜਾਪਤਿ ਅਤੇ ਉਸ ਦੇ ਸਭ ਜਵਾਈ ਸ਼ਿਵ ਦੇ ਕਹੇ ਮਾਰ ਦਿੱਤੇ । ਬਹੁਤਿਆਂ ਦੀ ਬੇਨਤੀ ਤੇ ਰੀਝ ਕੇ ਸ਼ਿਵ ਨੇ ਅਮੀਜਲ ਦਾ ਛਿੱਟਾ ਦੇ ਕੇ ਸਭ ਜਿਵਾਏ ਅਤੇ ਦੱਛ ਪ੍ਰਜਾਪਤਿ ਦੇ ਧੜ ਤੇ ਬਕਰੇ ਦਾ ਸਿਰ ਲਾ ਦਿੱਤਾ, ਜਦ ਉਹ ਮਿਆਂਕਿਆ ਸ਼ਿਵ ਪ੍ਰਸੰਨ ਹੋਇਆ. ਹੁਣ ਭੀ ਸ਼ਿਵ ਭਗਤ ਉਸ ਨੂੰ ਰਿਝਾਉਣ ਲਈ ਬਕਰੇ ਜੈਸੀ ਬੋਲੀ ਬੋਲਦੇ ਹਨ.
(2) ਸ਼ਾਹਜਹਾਨਪੁਰ ਦੇ ਸੈਨਾਪਤਿ ਪਟੂਏ ਦੀ ਇਕ ਇਸਤ੍ਰੀ ਪ੍ਰੀਤਮ ਮੰਜਰੀ ਸੀ.
"ਬੀਰਭਦ੍ਰ ਨਰ ਇਕ ਸੌ ਹਿਤ ਤਾਂਕੋ ਭਯੋ ।" (ਚਰਿਤ੍ਰ 41, 2-3)

**ਬੀਰਭਦ੍ਰ ਸਿੰਘ** : "ਬੀਰਭੱਦ੍ਰ ਸਿੰਘ ਬਾਸੁਦੇਵ ਸਿੰਘ ਬੀਰਸਿੰਘ ।" (ਕ੍ਰਿਸ਼ਨਾਵ, 1296)

**ਬੀਰਮ ਸਿੰਘ** : "ਬੀਰਮ ਸਿੰਘ ਲਏ ਸਕਤੀ ਕਰ ਮੈ ਖੜਗੇਸ਼ ਸੋ ਜੁੱਧ ਮਚਾਯੋ ।"
(ਕ੍ਰਿਸ਼ਨਾਵ, 1402-4)

**ਬੀਰਮਤੀ** : "ਰਾਨੀ ਬੀਰਮਤੀ ਤਿੱਹ ਜਯੋ ।" (ਚਰਿਤ੍ਰ 239, 3)
"ਬੀਰਮਤੀ ਇਕ ਸਖੀ ਸਯਾਨੀ ।" (ਚਰਿਤ੍ਰ 387, 4-1)

**ਬੀਰਮ ਦੇ** : ਬੀਰਮ ਦੇ ਤਿਨ ਬੀਰ ਨਿਹਾਰਜੋ । (ਚਰਿਤ੍ਰ 172, 1-3)

"ਬੀਰਮ ਦੇ ਮੁਜਰਾ ਕੱਹ ਆਯੋ ।" (ਚਰਿਤ੍ਰ 336, 12-1)
"ਬੀਰਮ ਦੇ ਰਾਜਾ ਨਮਿਤਿ ਬੇਗਮ ਤਜੇ ਪਰਾਨ ।" (ਚਰਿਤ੍ਰ 336, 12)
"ਬੀਰਮ ਤੀਰ ਵਜ਼ੀਰ ਪਠਾਯੋ ।" (ਚਰਿਤ੍ਰ 336, 15)

**ਬੀਰਮਦੇਵ** : "ਬੀਰਮਦੇਵ ਕਹਾ ਨਹੀ ਮਾਨਾ ।" (ਚਰਿਤ੍ਰ 336, 2-4)
"ਬੀਰਮ ਦੇਵ ਬੌਲਿ ਕਰਿ ਲਯੋ ।" (ਚਰਿਤ੍ਰ 172, 5)

**ਬੁਕਚਾ** : "ਸਭ ਸੂਰਨ ਕੇ ਸੀਸ ਸਗਲ ਬੁਕਚਾ ਦਏ ।" (ਚਰਿਤ੍ਰ 176, 18-2)

**ਬੁਖਾਰਾ** : ਸੈਂਟ੍ਰਲ ਏਸ਼ੀਆ ਦੀ ਇਕ ਰਿਆਸਤ ਅਤੇ ਉਸ ਦਾ ਪ੍ਰਧਾਨ ਨਗਰ (ਸ਼ਹਰ). ਇਹ ਦਰਿਆ ਜਰਫ਼ਸਾਨ ਦੇ ਖੱਬੇ ਕੰਢੇ ਹੈ. ਬੁਖ਼ਾਰਾ ਵੱਡੇ ਵੱਡੇ ਵਿਦ੍ਵਾਨਾਂ ਦਾ ਨਿਵਾਸ ਸਥਾਨ ਰਿਹਾ ਹੈ.
"ਸ਼ਹਰ ਬੁਖਾਰਾ ਮੈਂ ਰਹੈ ਏਕਰਾਵ ਮੁਚਕੰਦ ।" (ਚਰਿਤ੍ਰ 212, 1)
"ਸ਼ਹਰ ਬੁਖਾਰ ਬਹੁਰਿ ਉਜਾਰਿਯੋ ।" (ਚਰਿਤ੍ਰ 217, 13)

**ਬੁਗਚਾ** : (ਗਠੜੀ). "ਯਹ ਬੁਗਚਾ ਤੁਮ ਲੈ ਚਲੋ ।" (ਚਰਿਤ੍ਰ 68, 5-2)

**ਬੁਟੀਆ** : (ਮਾਸ ਦਾ ਟੁਕੜਾ).
"ਬੁਟੀਆ ਬਰ ਬੀਰਨ ਕੀ ਨ ਪਚੀ ਉਰ ਮੈਂ ।" (ਕ੍ਰਿਸ਼ਨਾਵ, )

**ਬੁਤਸ਼ਿਕਸਤ** : "ਕਿ ਆਂ ਬੁਤਪਸੰਦੋ, ਮਨ ਬੁਤਸ਼ਿਕਸਤ ।" (ਜ਼ਫ਼ਰ, 95-2)

**ਬੁਤ ਪਰਸਤ** : "ਮਨਮ ਕੁਸ਼ਤਨਮ ਕੋਹੀਯਾ ਬੁਤ ਪਰਸਤ " (ਜ਼ਫ਼ਰ, 95-1)

**ਬੁਦੇਲਖੰਡ** : "ਰਾਜਾ ਖੰਡ ਬੁਦੇਲ ਕੋ ਰੁਦ੍ਰਕੇਤ ਤਿੱਹ ਨਾਮ ।" (ਚਰਿਤ੍ਰ 213, 1)

**ਬੁਦੇਲੇ** : "ਮਘੇਲੇ ਧੰਧੇਰੇ ਬਘੇਲੇ ਬੁਦੇਲੇ ।" (ਚਰਿਤ੍ਰ 320, 25)

**ਬੁਧਿਮਤੀ** : "ਪਲਵਲ ਦੇਸ ਛਤ੍ਰਿਨੀਰ ਹੈ, ਬੁੱਧਿਮਤੀ ਜਾਂਕੋ ਜਗ ਕਹੈ ।" (ਚਰਿਤ੍ਰ 229, 1-2)

**ਬੁਧੂ ਸ਼ਾਹ** : ਸਢੌਰਾ ਨਿਵਾਸੀ ਪੀਰ. ਜੋ ਭੰਗਾਣੀ ਦੇ ਜੰਗ ਵਿਚ ਆਪਣੇ ਚਾਰ ਪੁਤ੍ਰ ਸੱਤ ਸੌ ਮੁਰੀਦ ਲੈ ਕੇ ਲੜਨ ਲਈ ਗਿਆ. ਪੀਰ ਜੀ ਦੇ ਦੋ ਸਪੁਤ੍ਰ ਜੰਗ ਵਿਚ ਸ਼ਹੀਦ ਹੋਏ. ਗੁਰੂ ਸਾਹਿਬ ਨੇ ਏਸ ਸੇਵਾ ਬਦਲੇ ਪੀਰ ਜੀ ਨੂੰ (1) ਹੁਕਮ-ਨਾਮਾ, (2) ਕੇਸ, (3) ਕੰਘਾ, (4) ਕ੍ਰਿਪਾਣ, (5) ਦਸਤਾਰ, (6) ਪੰਜ ਹਜ਼ਾਰ ਰੁਪਯਾ—ਰੁਖਸਦਾਨਾ ਬਖਸ਼ਿਆ.

**ਬੂਬਨਾ** : ਸ਼ਹਰ ਬੂਬਨਾ ਕੇ ਮਹਿ ਆਯੋ । (ਚਰਿਤ੍ਰ 103, 5)

**ਬੂਰਯਾ/ਬੂਰਿਯਾ/ਬੂਰੀਆ/ਬੂੜੀਆ** : ਜਮਨਾ ਦੇ ਕਿਨਾਰੇ ਜ਼ਿਲ੍ਹਾ ਅੰਬਾਲਾ ਤਹਿਸੀਲ ਜਗਾਧਰੀ (ਹਰਿਆਣਾ) ਦਾ ਇਕ ਨਗਰ, ਸੰਨ 1764 ਵਿਚ ਸਰਦਾਰ ਨਾਨੂ ਸਿੰਘ ਨੇ ਬੂੜੀਆ ਫ਼ਤੇ ਕਰਕੇ ਆਪਣੀ ਰਾਜਧਾਨੀ ਥਾਪੀ.
"ਨਗਰ ਪਾਂਵਟੇ ਬੂਰਿਯੈ ਪਠਏ ਲੋਕ ਬੁਲਾਇ. ਏਕ ਪਾਗ ਪਾਈ ਨਹੀਂ ਨਿਹਫਲ ਪਹੁੰਚੇ ਆਇ ।" (ਚਰਿਤ੍ਰ 71)

[ਨੋਟ : ਏਸ ਨਗਰ ਵਿਚ ਭਾਈ ਸੰਤੋਖ ਸਿੰਘ ਜੀ ਕਵੀਰਾਜ ਬਹੁਤ ਚਿਰ ਰਹੇ ।]

**ਬੇਸ਼ਹਰ** : (ਸੰਣਤਪੁਰ ਦਾ ਨਾਉਂ).
"ਸ਼ਹਰ ਬੇਸ਼ਹਰ ਕੇ ਬਿਖੈ ਬਾਣਾਸੁਰ ਨਰੇਸ਼।" (ਚਰਿਤ੍ਰ 142, 1)

**ਬੇਸਯਾਨ/ਬੇਸਵਨ/ਬੇਸ੍ਵਨ/ਬੇਸਵਾ/ਬੇਸ੍ਵਾ** :
"ਕੋਟਿ ਕੰਤੂਹਲ ਹੋਤ ਭਏ ਅਰ ਬੇਸਯਾਨ ਕੇ ਕਛੁ ਅੰਤ ਨ ਆਯੋ।" (ਕ੍ਰਿਸ਼ਨਾਵ, 2010)
"ਬੇਸਵਨ (ਬੇਸ੍ਵਨ) ਤਹੀ ਬੋਰਿ ਤੁਮ ਡਾਰੇ।" (ਚਰਿਤ੍ਰ 168, 16-4)
"ਬੇਸ੍ਵਨ ਰੀਝਿ ਰਾਵ ਕੀ ਭਈ।" (ਚਰਿਤ੍ਰ 168, 5-3)
"ਬੇਸ੍ਵਾ ਹੂੰ ਰਾਜਾ ਬਸਿ ਕੀਨੋ।" (ਚਰਿਤ੍ਰ 263, 12)
"ਬੇਸਜਾ ਏਕ ਜਿਯਤ ਨਹਿ ਬਚੀ।" (ਬਚਿਤ੍ਰ 168, 21)

**ਬੇਸਿਯਾ** : "ਬੇਸਿਯਾ ਬਾਲ ਬਿਲੰਕ ਕੈ ਮੁਨਿਰਾਜ ਧੀਰਜ ਖੋਹਿੰਗੇ।" (ਕਲਕੀ, 24,4)

**ਬੇਹਦੂਲ** : ਇਕ ਰਾਜਪੂਤ ਜਾਤਿ. ਇਨ੍ਹਾਂ ਦੀ ਵਸਾਈ ਇਕ ਪਹਾੜੀ ਰਿਆਸਤ ਬੇਂਹਦੂਲਟਾ ਹੈ. (ਦੇਖੋ, ਬਾਈਧਾਰ)

**ਬੇਹੜ** : "ਦੇਸ ਬਿਦੇਸ ਢੂੰਡ ਬਨ ਬੇਹੜ।" (ਪਾਰਸ. 117, 3)

**ਬੇਗ਼ਮ** : (ਅਮੀਰ ਦੀ ਇਸਤ੍ਰੀ).
"ਬੇਗ਼ਮ ਸ਼ੋਕਮਾਨ ਤਬ ਹ੍ਵੈ ਕੈ।" (ਚਰਿਤ੍ਰ 336, 46-1)
"ਬੇਗ਼ਮ ਸੌਊ ਸ਼ਿਕਾਰ ਸਿਧਾਈ।" (ਚਰਿਤ੍ਰ 375, 14-1)

**ਬੇਗਯੂਸਫ਼** : "ਜ਼ਾਹਿਦ ਖ਼ਾਂ ਆਗੇ ਹੁਤੋ ਬੇਗਯੂਸਫ਼ ਗਯੋ ਆਇ।" (ਚਰਿਤ੍ਰ 7, 4-1)

**ਬੇਣ** : ਅੰਗ ਦਾ ਪੁਤ੍ਰ. ਰਾਜਾ ਪ੍ਰਿਥੁ ਦਾ ਪਿਤਾ. ਮਹਾਭਾਰਤ ਅਤੇ ਹਰਿਵੰਸ ਅਨੁਸਾਰ ਵੱਡਾ ਅਧਰਮੀ ਸੀ. ਇਸ ਨੂੰ ਕੁਸ਼ਾ ਦੇ ਤੀਲੇ ਮਾਰ ਮਾਰ ਕੇ ਰਿਖੀਆਂ ਨੇ ਮਾਰ ਦਿੱਤਾ. (ਦੇਖੋ ਵੇਣ).

**ਬੇਦ** : (ਹਿੰਦੂ ਧਰਮ ਦੇ ਪ੍ਰਧਾਨ ਧਰਮ ਗ੍ਰੰਥ—ਰਿਗ, ਯੁਜਰ, ਸ਼ਾਮ, ਅਥਰਵਣ). (ਦੇਖੋ, ਵੇਦ).
"ਬ੍ਰਹਮ ਬਜਾਸ ਅਰ ਬੇਦਭੇਦ ਨਹਿ ਜਾਨਹੀ।" (ਚਰਿਤ੍ਰ 12, 5-1)

**ਬੇਦਚਾਰੀ** : (ਵੇਦਾਚਾਰਯ).
"ਬ੍ਰਹਮਾ ਸੇ ਨ ਬੇਦਾਚਾਰੀ।" (ਅਕਾਲਉ, )

**ਬੇਦ ਬਿਆਸ** : (ਦੇਖੋ, ਬਿਆਸ).
"ਬੇਦ ਬਿਆਸ ਕਰੇ ਕਈ ਦਿਨ ਕੋਟਿ ਇੰਦ੍ਰ ਉਪਇੰਦ੍ਰ।" (ਅਕਾਲਉ, 197, 4)

**ਬੇਦਿਲਸ਼ਾਹ** : "ਬੀਜਾਪੁਰ ਜਹ ਸ਼ਹਰ ਭਨਿਜੈ।
ਏਦਲਸ਼ਾਹ ਤਹ ਸ਼ਾਹ ਕਹਿਜੈ।" (ਚਰਿਤ੍ਰ 375, 1-2)

**ਬੇਦੀ** : (ਬੇਦ ਪਾਠੀ ਦੀ ਸੰਗਜਾ).
"ਜਿਨੈ ਬੇਦ ਪਠਿਯੋ ਸ ਬੇਦੀ ਕਹਾਏ।" (ਬਚਿਤ੍ਰ, ਅ. 4, 1)

**ਬੇਨਰਾਜਾ** : (ਬ੍ਰਹਮਾ ਦਾ ਉਪ ਅਵਤਾਰ).
"ਬੇਨ ਗਏ ਜਗ ਤੇ ਨ੍ਰਿਪਤਾ ਕਰਿ।" (ਮਾਨਧਾਤਾ, 109-1)

ਬੇਰਿਯਾਰ : (ਕਿਸ਼ਤੀ ਚਲੌਣ ਵਾਲੇ).
"ਬੇਰੀਯਾਰ ਅਪਨੇ ਬਸਿ ਕੀਨੋ ।" (ਚਰਿਤ੍ਰ 168, 16-2)

ਬੇਰੀ : (ਕਿਸ਼ਤੀ).
"ਬੇਰੀ ਏਕ ਬੈਠ ਸੁਖ ਕੀਜੈ ।" (ਚਰਿਤ੍ਰ 168, 12-3)

ਬੇਸੁੰਧਰਾ : (ਦੇਖੋ, ਧਰਤੀ). "ਬੈਸੁੰਧਰਾਏਸਣੀ ਆਦਿ ਸਖਾਣੀਐ ।" (ਸਨਾਮਾ, 1173-1)

ਬੇਹਲੋਲਖਾਂ : "ਸੂਰ ਸਕਲ ਸਰਾਰਹੀਂ ਨਾਮ ਖਾਨ ਬਹਲੋਲ ।" (ਚਰਿਤ੍ਰ 173, 2)

ਬਹਲੋਲਪੁਰ : "ਸ਼ਹਰ ਬਸੈ ਬਹਲੋਲਪੁਰ......" (ਚਰਿਤ੍ਰ 173, 2)

ਬੇਹਾਦ੍ਰੀ : (ਰੋਹਤਾਂਗ ਵਾਸੀ). (ਦੇਖੋ ਬਯਾਹਦ੍ਰੀ).
"ਬੈਹਾਦ੍ਰੀ ਸਗਲੇ ਮਿਲ ਕੋਪੇ ।" (ਚਰਿਤ੍ਰ 52, 43-4)

ਬੈਕੁੰਠ : (ਸੁਰਗ, ਬਹਿਸ਼ਤ, ਵਿਸ਼ਨੂ ਦੇ ਰਹਿਣ ਦਾ ਲੋਕ).
"ਤਨੰ ਤ੍ਯਾਗ ਗਾਮੀ ਸੁ ਬੈਕੁੰਠ ਹੂਏ ।" (ਚਰਿਤ੍ਰ 102, 17-4)

ਬੈਜ ਨਾਥ : (1) ਕਾਂਗੜੇ ਦੇ ਜ਼ਿਲ੍ਹੇ ਇਕ ਸ਼ਿਵ ਮੰਦਿਰ.
(2) ਯੂ. ਪੀ. ਦੇ ਅਲਮੋਰਾ ਜ਼ਿਲੇ ਦਾ ਇਕ ਨਗਰ.

ਬੈਡੂਰਜ : (ਵੈਡੂਰਯ). ਲਹਸੁਨਿਯਾ, ਬਿਲੀ ਦੀ ਅੱਖ ਦੇ ਰੰਗ ਦਾ ਚਮਕਦਾਰ ਨਗ.

ਬੈਤਰਨੀ : ਪੁਰਾਣਾਂ ਅਨੁਸਾਰ ਯਮਲੋਕ ਦੇ ਉਰਲੇ ਪਾਸੇ ਦੀ ਇਕ ਨਦੀ, ਜੋ ਦੋ ਜੋਜਨ ਚੌੜੀ ਹੈ. ਇਹ ਦੁਰਗੰਧ ਭਰੀ, ਅੱਗ ਜੇਹੇ ਤੱਤੇ ਪਾਣੀ ਵਾਲੀ, ਭਯੰਕਰ ਪ੍ਰਵਾਹ ਦੀ ਨਦੀ ਹੈ. ਇਸ ਦੀ ਉਤਪੱਤੀ ਸਤੀ ਦੇ ਵਿਯੋਗ ਨਾਲ ਰੋਂਦੇ ਹੋਏ ਸ਼ਿਵ ਦੇ ਹੰਝੂਆਂ ਤੋਂ ਲਿਖੀ ਹੈ.
"ਬੈਤਰਨੀ ਜਿਨ ਕੋ ਲਖਿ ਲਾਜੈ ।" (ਚਰਿਤ੍ਰ 405, 12-4)

ਬੈਤਲੰ : (ਵੇਤਾਲ). "ਬਕੰਤ ਬੀਰ ਬੈਤਲੰ ।" (ਰਾਮਾਵ, )

ਬੈਤਾਰ/ਬੈਤਾਰਾ/ਬੈਤਾਲ : "ਨਾਚੇ ਭੂਤ ਪ੍ਰੇਤ ਬੈਤਾਰ ।" (ਚੰਡੀਚ 199-2)
"ਨਾਚੇ ਭੂਤ ਪ੍ਰੇਤ ਬੈਤਾਰਾ ।" (ਕਲਕੀ, 199-2)

ਬੈਦਰੁ : (ਬਿਦਰ). ਇਤਨੇ ਪਹਿ ਬੈਦਰੁ ਆਇ ਗਯੋ, ਸੋਊ ਪਾਰਥ ਮਾਇ ਕੈ ਪਾਇਨ ਲਾਗਯੋ । (ਕ੍ਰਿਸ਼ਨਾਵ, 1012)

ਬੈਦ : (ਹਕੀਮ, ਡਾਕਟਰ, ਵੈਦਯ).
"ਰਾਨੀ ਰੂਪ ਬੈਦ ਕੋ ਠਾਨਿ ।
ਰਾਜਾ ਕੇ ਘਰ ਕਿਯਾ ਪਯਾਨ ।" (ਚਰਿਤ੍ਰ 373, 3-1)

ਬੈਦਰਭ : ਨਾਗਪੁਰ ਦੇ ਆਸ ਪਾਸ ਦਾ ਇਲਾਕਾ.
"ਬੈਦਰਭ ਦੇਸ ਰਾਜਾ ਸੁਬਾਹ ।" (ਅਜਰਾਜ, 5-3)

ਬੈਦੂਰਥ : (ਬਯਦੂਰਥ ਦੈਂਤ).
ਯਾਦਵ ਭਜਮਾਨ ਦਾ ਪੁਤ੍ਰ ਅਤੇ ਸੂਰ ਦਾ ਪਿਤਾ. ਇਹ ਸਿਸਪਾਲ ਦੇ ਮਰਨ ਪਿੱਛੋਂ ਸ੍ਰੀ ਕ੍ਰਿਸ਼ਨ ਨਾਲ ਲੜਦਾ ਰਿਹਾ ਅਰ ਮਾਰਿਆ ਗਿਆ.

ਹ੍ਵੈ ਕੈ ਕਰੂਪ ਪਰਯੋ ਧਰਿ ਜੁਧ ਕੀ...
ਬਯਦ੍ਰੂਰਥ ਕੋ ਤਨ ।" (ਕ੍ਰਿਸ਼ਨਾਵ, 2318-2)

**ਬੈਰਮ** : (1) "ਬੈਰਮ ਅਧਿਕ ਬਚਨ ਸੁਨਿ ਡਰਯੋ । (ਚਰਿਤ੍ਰ 96, 5)
(2) "ਚੋਰ ਏਕ ਚਤੁਰੋ ਰਹੈ ਬੈਰਮ ਤਾਕੋ ਨਾਮ ।" (ਚਰਿਤ੍ਰ 74, 1-1)

**ਬੈਰਮ ਸਿੰਘ** : "ਬੈਰਮ ਸਿੰਘ ਬਿਲੋਕਯੋ ਜਬ ਤਿਨ ਜਾਇਕੈ ।" (ਚਰਿਤ੍ਰ 139, 1)

**ਬੈਰਮ ਖ਼ਾਂ** : "ਬੈਰਮਖ਼ਾਂ ਗਹਿ ਕੇਸ ਪਛਾਰਯੋ ।" (ਚਰਿਤ੍ਰ 405, 208)

**ਬੈਰਮ ਬੇਗ** : "ਬੈਰਮ ਬੇਗ ਮੁਗ਼ਲ ਕੋ ਮਾਰਾ ।" (ਚਰਿਤ੍ਰ 405, 211)

**ਬੈਰਾਹ** : (ਸੂਰ-ਚਉਬੀ ਅਵਤਾਰਾਂ ਵਿਚੋਂ ਛੀਵਾਂ).
ਹਿਰਿਨਯ ਅਤੇ ਹਿਰੰਨਾਛਸ ਦੈਂਤ ਵੇਦ ਚੁਰਾ ਲੈ ਗਏ. ਤਦ ਇਨ੍ਹਾਂ ਨਾਲ ਬੈਰਾਹ ਰੂਪ ਧਾਰ ਕੇ ਬਿਸਨ ਦਾ ਜੁਧ ਹੋਇਆ
ਹਿਰਿਨਯੋ "ਹਿਰੰਨਾਛਸੀ ਦੋਇ ਬੀਰੰ । (2-1)
ਹਰੇ ਬੇਦ ਭੂਮੰ ਕੀਏ ਸਰਬ ਭੰਗੰ । (3-4)
ਧਰਯੋ ਬਿਸਨ ਤਉ ਦਾੜਗਾੜਾ ਵਤਾਰੰ ।"
"ਦਿਨੰ ਅਸਟ ਜੁਧੰ ਭਯੋ ਅਸਟ ਰੈਣੰ । (12-1)
ਹਣਯੋ ਬਿਸਨ ਸ਼ਤ੍ਰੂੰ ਗਿਰਯੋ ਅੰਤ ਝੂਮੰ ।
ਧਰੇ ਦਾੜ ਅਗਰੰ ਚਤੁਰ ਬੇਦ ਤਬੰ ।
ਹਟੀ ਦੁਸ਼ਟਿ ਜਿੱਤੇ ਭਜੇ ਦੈਂਤ ਸਬੰ ।" (ਬੈਰਾਹਾਵ, 13-1)

**ਬੈਰਾਗੀ** : "ਰਾਮਾਨੰਦ ਬਹੁਰ ਪ੍ਰਭ ਕਰਾ ।
ਭੇਸ ਬੈਰਾਗੀ ਕੋ ਤਿਨ ਧਰਾ ।" (ਬਚਿਤ੍ਰ, ਅ. 6, 25-2)

**ਬੈਰਾੜ** : (ਬੈਰਾੜ ਦੀ ਔਲਾਦ. ਇਕ ਭੱਟੀ ਰਾਜਪੂਤਾਂ ਦੀ ਮੂੰਹੀ, ਫੂਲਵੰਸ਼).
"ਹਮਹ ਕੌਮ ਬੈਰਾੜ ਹੁਕਮੇ ਮਰਾਸਤ ।" (ਜ਼ਫ਼ਰ, 59-2)

**ਬੈਰੰਗਨਨਿ** : (ਹੂਰਾਂ). "ਜੂਝੇ ਗਿਰੇ ਬੈਰੰਗਨਲਿ ਬਰੇ ।" (ਚਰਿਤ੍ਰ 405, 14-2)

**ਬੈਲਪਤਿ** : (ਕਾਸ਼ਤਕਾਰ, ਸ਼ਿਵ).

**ਬੋਧੀ** : (ਮਹਾਤਮਾ ਬੁੱਧ ਦਾ ਚੇਲਾ).

**ਬੋਧਾ** : (ਬੁੱਧ ਅਵਤਾਰ).
"ਤੂੰ ਬੋਧਾ ਤੁਹੀ ਮੱਛ ਕੋ ਰੂਪ ਧਰਹੈਂ ।" (ਚਰਿਤ੍ਰ 1)

**ਬੰਕ ਨਿਸਾਚਰ** : (ਬਾਂਕਾ ਰਾਖਸ).
"ਲੰਕ ਮੈਂ ਬੰਕ ਨਿਸਾਚਰ ਥੋ ਰਘੁਨੰਦਨ ਕੀ ਸੁਨਿ ਏਕ ਕਹਾਨੀ ।"
(ਚਰਿਤ੍ਰ 125, 1)

**ਬੰਕ ਲੰਕ ਗੜ੍ਹ** : (ਲੰਕਾ ਦਾ ਬਾਂਕਾ ਕਿਲ੍ਹਾ).
"ਹੋ ! ਬੰਕ ਲੰਕ ਗੜ੍ਹ ਜੀਤਿ ਛਿਨਿਕ ਮੋ ਲਯਾਵਹੀ ।"
(ਚਰਿਤ੍ਰ 195, 21-4)

**ਬੰਗ** : (ਰਤਨਾਕਰ ਤੋਂ ਬ੍ਰਹਮਪੁਤ੍ਰ ਨਦੀ ਦੀਕ ਦਾ ਦੇਸ).
"ਬੰਗ ਕੇ ਬੰਗਾਲੀ ।" (ਅਕਾਲਉ, 255-1)

**ਬੰਗਸ** : (ਪੂਰਬੀ ਬੰਗਾਲ).
"ਬੰਗਸ ਕੇ ਰਾਜਾ ਕਹਲਾਵੇ ।" (ਚਰਿਤ੍ਰ 63, 3-1)
"ਬਿਸਨ ਸਿੰਘ ਰਾਜਾ ਬਡੋ ਬੰਗਸ ਮੈ ਬਡਭਾਗ ।" (ਚਰਿਤ੍ਰ 113, 1)
**ਬੰਗਸ ਸੈਨ** : "ਬੰਗਸ ਸੈਨ ਬੰਗਸੀ ਰਾਜਾ ।" (ਚਰਿਤ੍ਰ 296, 1-1)
**ਬੰਗਸਤਾਨ** : (ਕੁਰਮ ਅਤੇ ਕੁਹਾਟ ਦਾ ਇਲਾਕਾ).
**ਬੰਗਸ ਦੇ** : (ਬੰਗਸ ਸੈਨ ਦੀ ਰਾਨੀ).
"ਬੰਗਸ ਦੇ ਤਾਂਕੇ ਘਰ ਰਾਨੀ ।" (ਚਰਿਤ੍ਰ 296, 1-3)
**ਬੰਗਸ ਰਾਇ** : "ਇਹ ਛਲ ਬੰਗਸਰਾਇ ਕੱਹ ਰਾਖਾ ਅਪਨੇ ਧਾਮ ।"
(ਚਰਿਤ੍ਰ 295, 18-1)
**ਬੰਗਸੀ** : (ਬੰਗਸ ਦਾ). "ਬੰਗਸ ਸੈਨ ਬੰਗਸੀ ਰਾਜਾ ।" (ਚਰਿਤ੍ਰ 296, 1-1)
**ਬੰਗ ਦੇਇ** : (ਬੰਗਾਲੀ ਰਾਇ ਦੀ ਬੇਟੀ).
"ਬੰਗ ਦੇਇ ਦੁਹਿਤਾ ਇਕ ਤਾਂਕੇ ।" (ਚਰਿਤ੍ਰ 316, 3-3)
**ਬੰਗਦੇਸ** : "ਬੰਗਦੇਸ ਬੰਗੇਸੁਰ ਰਾਜਾ ।" (ਚਰਿਤ੍ਰ 57, 1-1)
**ਬੰਗਲਾ ਗੌਰੇ** : (ਰਾਜਾ).
"ਰਾਜਾ ਦੇਸ ਬੰਗਲਾ ਗੌਰੇ ।" (ਚਰਿਤ੍ਰ 317, 1-2)
**ਬੰਗਾਲਾ** : "ਜੀਤ ਬੰਗਾਲਾ ਛਾਜ ਕਰਨ ਪਰ ਧਾਇਯੋ ।" (ਚਰਿਤ੍ਰ 217, 6)
**ਬੰਗਾਲੀ ਸੈਨ** : "ਰਾਇ ਬੰਗਾਲੀ ਸੈਨ ਬਸਤ ਤੱਹ ।" (ਚਰਿਤ੍ਰ 316, 1-2)
**ਬੰਗੁਰਿਯਾ** : (ਚੂੜੀ).
"ਰਹੀ ਬੰਗੁਰਿਯੈ ਟੂਟ ।" (ਚਰਿਤ੍ਰ 147, 13-2)
**ਬੰਗੇਸੁਰ** : "ਬੰਗਦੇਸ ਬੰਗੇਸੁਰ ਰਾਜਾ ।" (ਚਰਿਤ੍ਰ 57, 1-1)
(ਦੇਖੋ, ਬੰਗ).
**ਬੰਦਨ** : "ਏਕ ਲਹੌਰ ਸੁਨਾਰੇ ਰਹੈ . ਬੰਦਨ ਨਾਮ ਪੁਤ੍ਰ ਹੈ ਮਰਯੋ ।"
(ਚਰਿਤ੍ਰ 70, 5-1)
**ਬੰਦਰ ਬਸਤ** : "ਬੰਦਰ ਬਸਤ ਹਬਾਸੀ ਜਹਾਂ ।" (ਚਰਿਤ੍ਰ 275, 1)
**ਬੰਦਿਸਾਲ** : (ਜੇਲ੍ਹ ਬੰਦੀਖ਼ਾਨਾ).
"ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ ।" (ਚਰਿਤ੍ਰ 3, 1-1)
**ਬੰਦੀ** : "ਰੜੈਂ ਕਿਤ ਬੰਦੀ ਅਨੰਤੰ ਅਪਾਰੰ । (ਰਾਮਾਵ, 403-2)
**ਬੰਦੇਲਾ** : (ਬੁੰਦੇਲਾ). ਬੰਦੇਲੇ ਨਾਮਕ ਰਾਜਪੂਤ ਦੀ ਸਨਤਾਨ ਦੇ ਲੋਕ, ਜੋ ਬੁੰਦੇਲਖੰਡ ਵਿਚ ਵਸਦੇ ਹਨ.
"ਮਘੇਲੇ ਧੰਧੇਲੇ ਬੁੰਦੇਲੇ ਚੰਦੇਲੇ ।" (ਚਰਿਤ੍ਰ 320, 19)
**ਬੰਬ ਰੈਣ** : (ਲਾਲ ਰੰਗ ਦੀ ਗਰਦ).
ਉਡੀ ਬੰਬ ਰੈਣੰ । ਛੁਹੀ ਸੀਸ ਗੈਣੰ । (ਕਲਕੀ, 380-3)
**ਬੰਭ ਕਰਨ** : ਬੰਭ ਕਰਨ ਇਕ ਬੰਭੂਦੇਸ ਨ੍ਰਿਪ । (ਚਰਿਤ੍ਰ 329, 1-1)
**ਬੰਭੂਦੇਸ** (ਬੰਭ ਕਰਨ ਰਾਜਾ ਦਾ ਇਲਾਕਾ). (ਦੇਖੋ ਬੰਭ ਕਰਨ).

**ਬਿੰਦਾਬਨ** : "ਬਿੰਦਾਬਨ ਬ੍ਰਿਖ ਭਾਨ ਕੀ ਸੁਤਾ ਰਾਧਿਕਾ ਨਾਮ ।" (ਚਰਿਤ੍ਰ 12, 1-1)

**ਬਿੰਦੋ** : ਬਿੰਦੋ ਅਪਨੇ ਨਾਮੁ ਰਖਾਯੋ । (ਚਰਿਤ੍ਰ 91, 1-1)

**ਬਿੰਦ੍ਰਾਬਨ** : ਕੇਦਾਰ ਦੀ ਪੁਤ੍ਰੀ ਵਿੰਦ੍ਰਾ ਦੇ ਤਪ ਸਥਾਨ ਦਾ ਨਾਮ ਬਿੰਦ੍ਰਾਵਨ ਹੋ ਗਿਆ । ਰਾਧਿਕਾ ਦੀ ਕ੍ਰਿੜਾ ਦਾ ਸਥਾਨ ਹੋਣ ਕਰਕੇ ਭੀ ਇਹ ਨਾਉਂ ਹੈ. (ਦੇਖੋ ਬ੍ਰਿੰਦਾਬਨ).

**ਬਿੰਬ** : (ਕੈਲਾਸ ਪਰਬਤ).
"ਬਿੰਬ ਸੁਮੇਰ ਮਹਾਂ ਗਰਜਾਯੋ ।" (ਕ੍ਰਿਸ਼ਨਾਵ )

**ਬੁੰਦੇਲਖੰਡ** : (ਭਾਰਤ ਦਾ ਉੱਤਰੀ ਇਲਾਕਾ).
"ਬਿਦ੍ਰਭ ਦੇਸਿਯਨ ਬਾਰਿ ਖੰਡਿ ਬੁੰਦੇਲ ਬਿਦਾਰਜੋ ।"
(ਚਰਿਤ੍ਰ 217, 7-2)

**ਬੁੰਦੇਲਖੰਡਿ** : (ਬੁੰਦੇਲ ਖੰਡ ਵਿੱਚ).

**ਬੁੰਦੇਲੇ** : "ਮਘੇਲੇ ਧੰਧੇਲੇ ਬੁੰਦੇਲੇ ਚੰਦੇਲੇ ।" (ਚਰਿਤ੍ਰ 320, 19)

**ਬੂੰਦੀ ਨਾਥ** : ਰਾਜਪੂਤਾਨੇ ਵਿਚ ਹਾਡੇ ਰਾਜਪੂਤਾਂ ਦੀ ਰਿਆਸਤ, ਜੋ ਸੰਮਤ 1398 ਵਿਚ ਰਾਯਦੇਵ ਨੇ ਬੱਧੀ.
"ਬੂੰਦੀ ਨਾਥ ਰਣੁਤ ਕਟ ਧਾਯੋ ।" (ਚਰਿਤ੍ਰ 52, 41-1)

**ਬਾਂਕੇ ਰਾਇ** : "ਬਾਂਕੇ ਰਾਇ ਸਰੂਪ ਸਵਾਯੋ ।" (ਚਰਿਤ੍ਰ 392, 4-2)

**ਬਾਂਝਾ** : (ਬੰਝ ਜੋ ਸੂੰਦੀ ਨਹੀਂ). (ਦੇਖੋ, ਗਊ).

**ਬਾਂਣ** : (ਤੀਰ). ਤੀਰ ਦੇ ਕੁਛਕ ਨਾਉਂ—(1) ਅਸਮਾਨਚਰ, (2) ਅਕਾਸਚਰ, (3) ਸਪੰਖਧਰ. (4) ਸਰ, (5) ਸਿਪਿਹਰਚਰ, (6) ਸਿਲੀਮੁਖ, (7) ਸੁਭਟਹਾ, (8) ਕਵਚਾਂਤਕ, (9) ਕਵਚਭੰਦਕ, (10) ਖੰਚਰ, (11) ਗਗਨਚਰ, (12) ਚਰਮ ਛੇਦਕ, (13) ਤੀਰ, (14) ਦਿਵਚਰ, (15) ਧਨੁਖ ਅਗੂਜ, (16) ਧਰੀਧਰ, (17) ਗਰਦੂੰਚਰ, (18) ਨਭਚਰ, (19) ਨਿਖੰਗ, (20) ਪੰਛਨ ਪਰ, (21) ਪਛਿਅੰਤਕ, (22) ਪਨਚ ਅਗੂਜ, (23) ਬਿਸਿਖ, (24) ਮ੍ਰਿਗਨਹਾ.

**ਬਜਾਸ** : "ਬਜਾਸ ਪਰਾਸਰ ਅਸੁਰ ਸੁਰ ਭੇਦ ਨ ਪਾਵਤ ਜਾਂਹਿ ।" (ਚਰਿਤ੍ਰ 12, 2-2)
"ਬਜਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ ।" (ਚਰਿਤ੍ਰ 81, 50)
"ਬਜਾਸਾਸਨਿ ਸੁਕ ਬਕਤ੍ਰ ਤੇ ਸੋ ਤੁਹਿ ਕਹੌਂ ਉਤਾਲ ।"
(ਚਰਿਤ੍ਰ 196, 10-2)

**ਬਜਾਸ ਕੋ ਬਾਲਕ** : (ਦੇਖੋ, ਬਯਾਸ ਕੋ ਬਾਲਕ).

**ਬਜਾਹਾਦ੍ਰੀ** : (ਬੈਹਾਦ੍ਰੀ). (ਦੇਖੋ, ਬੈਹਾਦਰੀ).
ਇਸ ਸਬਦ ਦਾ ਮੂਲ ਯਜਾਸਾਦ੍ਰੀ ਹੈ, ਵਿਪਾਸਾ ਨਦੀ ਜਿਸ ਪਹਾੜ ਤੋਂ ਨਿਕਲਦੀ ਹੈ, ਉਸ ਦੇ ਵਸਨੀਕ (ਕੁੱਲੂ ਦਾ ਇਲਾਕਾ).
"ਬਜਾਹਾਦ੍ਰੀ ਸਗਲੇ ਮਿਲ ਕੋਪੇ ।" (ਚਰਿਤ੍ਰ 52, 43-4)

**ਬਜਾਘ੍ਰਕੇਤ** : ਬਜਾਘ੍ਰਕੇਤ ਸੁਨਿਯਤ ਇਕ ਰਾਜਾ ।" (ਚਰਿਤ੍ਰ 371, 1-1)
"ਬਯਾਘ੍ਰਕੇਤ ਤਿੱਹ ਨਾਮ ਕਹਿੱਜੈ ।" (ਚਰਿਤ੍ਰ 380, 4-1)
"ਬਜਾਘ੍ਰਕੇਤ (ਰੁਦ੍ਰਕੇਤ ਰਾਜਾ ਦਾ ਦੂਜਾ ਪੁਤ੍ਰ).

**ਬਜਾਯਰੇਕੇਤ** : ਦੂਸਰ ਕੋ ਨਾਮ ਪ੍ਰਮਾਨਿਯੈ । (ਚਰਿਤ੍ਰ 259, 4)
"ਬਯਾਘ੍ਰਕੇਤ ਤਿੱਹ ਨਾਮ ਧਰਤਭੇ ।" (ਚਰਿਤ੍ਰ 239, 3)

**ਬਜਾਘ੍ਰਮਤੀ** : (ਬਯਘ੍ਰਕੇਤ ਦੀ ਰਾਨੀ).
"ਬਜਾਘ੍ਰਮਤੀ ਤਾਂਕੇ ਘਰ ਦਾਰਾ ।" (ਚਰਿਤ੍ਰ 330, 1)

**ਬਜਾਘ੍ਰਵਤੀ** : (ਵਯਾਘ੍ਰਕੇਤ ਰਾਜਾ ਦੀ ਨਗਰੀ).
"ਬਜਾਘ੍ਰਵਤੀ ਨਗਰ ਤਿੱਹ ਸੋਹੈ ।" (ਚਰਿਤ੍ਰ 371, 1-3)

**ਬਜ਼ਾਲ** : (ਹਾਥੀ). "ਲੈ ਕਰ ਬਜ਼ਾਲ ਸੰ ਬਜਾਲ ਬਜਾਵਤ ।" (ਉਕਤਿ, 143-4)
(ਭਾਵ ਹਾਥੀਆਂ ਨਾਲ ਹਾਥੀ ਭਿੜਾਉਂਦਾ ਹੈ).

**ਬਜ਼ੋਮਕਲਾ** : (ਕੰਕ ਪੰਡਿਤ ਦੀ ਪ੍ਰੇਮਿਕਾ). "ਬਜ਼ੋਮਕਲਾ ਰਾਨੀ ਰਸ ਭਰੀ."
(ਚਰਿਤ੍ਰ 27, 3-1)

**ਬ੍ਰਹਸਪਤਿ** : (1) ਦੇਵਤਿਆਂ ਦਾ ਗੁਰੂ, (2) ਦੇਵਤਿਆਂ ਦਾ ਪੁਰੋਹਿਤ, ਆਂਗਰਿਸ ਰਿਖੀ ਦਾ ਪੁਤ੍ਰ.
"ਬ੍ਰਿਹਸਪਤਿ ਕੌ ਬੋਲਯੋ ਤਬੈ ਸਭਹਿਨ ਕਿਯੋ ਬਿਚਾਰ ।"
(ਚਰਿਤ੍ਰ 117, 3)

**ਬ੍ਰਹਮ** : (ਬ੍ਰਹਮਾ). (ਚਾਰਮੁਖ ਸੰਸਾਰ ਦਾ ਉਤਪੱਤੀ ਕਰਤਾ).
"ਬ੍ਰਹਮ ਅਤਿ ਆਤੁਰ ਕਛੁ ਨ ਬਿਚਾਰਾ ।
ਝਾਰੀ ਰਾਖਿ ਸੀਸ ਜਲ ਭਾਰਾ ।" (ਚਰਿਤ੍ਰ 319, 5)
"ਦੇਖਹੁ ਇਹ ਇਸਤ੍ਰਿਨ ਕੇ ਚਹਿਤਾ ।
ਇਹ ਬਿਧਿ ਚਰਿਤ੍ਰ ਦਿਖਾਯੋ ਕਰਤਾ ।" (ਚਰਿਤ੍ਰ 319, 5)

**ਬ੍ਰਹਮਕਉਚ** : ਮਾਰਕੰਡੇ ਰਿਖੀ ਨੂੰ ਬ੍ਰਹਮਾ ਦਾ ਦੱਸਿਆ ਦੁਰਗੇ ਦੇ ਨਾਮਾਂ ਦਾ ਸਤੋਤ੍ਰ ਜੋ ਅੰਗਾਂ ਦੀ ਰੱਖਿਆ ਕਰਦਾ ਹੈ.
"ਉਸਤਤਿ ਸਭ ਹੂੰ ਕਰੀ ਅਪਾਰਾ ਬ੍ਰਹਮ ਕਵਚ ਕੋ ਜਾਪ ਉਦਾਰਾ ।"
(ਚੰਡੀਚ 221-1)

**ਬ੍ਰਹਮ ਕੁਅਰ** : (1) (ਬ੍ਰਹਮਾ ਦੇ ਪੁਤ੍ਰ).
(2) ਬ੍ਰਹਮ ਪੁਤ੍ਰ ਦਰਿਆ. ਜੋ ਤਿੱਬਤ ਤੋਂ ਨਿਕਲ ਕੇ ਬੰਗਾਲ ਅਸਾਮ ਵਿਚ ਦੀ ਬਹਿੰਦਾ ਸਮੁਦ੍ਰ ਵਿਚ ਜਾ ਪੈਂਦਾ ਹੈ.
"ਬ੍ਰਹਮ ਕੁਅਰ ਕੈ ਧਾਰ ਹਜ਼ਾਰ ।
ਮਨੋਂਜਲਰਾਸਿ ਕੈ ਭੇਦਨ ਧਾਯੋ ।" (ਚਰਿਤ੍ਰ 110, 5-4)

**ਬ੍ਰਹਮਕੇਤ** : "ਬ੍ਰਹਮਕੇਤ ਲੈ ਦਲ ਚਲਾ ਉਮਡਿ ਚਲੀ ਜਨੁ ਗੰਗ ।"
(ਚਰਿਤ੍ਰ 52, 63-4)

**ਬ੍ਰਹਮ ਡੰਡ** : (ਪ੍ਰਾਸਚਿਤ).

"ਬ੍ਰਹਮਡੰਡ ਤਿਹ ਪੂਛ ਕਹਾਵਹੁ ।" (ਚਰਿਤ੍ਰ 370, 11-3)

**ਬ੍ਰਹਮਣੀ** : (1) (ਬ੍ਰਹਮਣ ਦੀ ਇਸਤ੍ਰੀ).
(2) ਵਰਾਹਰੂਪ. "ਤੁਮੀ ਬ੍ਰਾਹਮਣੀ ਹ੍ਵੈ ਹਿਰੰਨਾਛ ਮਾਰਜੋਂ ।"
(ਕ੍ਰਿਸ਼ਨਾਵ, 431-1)

**ਬ੍ਰਹਮਣੇਸ** : (ਸ੍ਰੇਮਣਿ ਬ੍ਰਾਹਮਣ).
"ਹਉ ਪੁਤ੍ਰ ਘਾਤੁ ਤਵ ਬ੍ਰਹਮਣੇਸ ।" (ਰਾਮਾਵ, 31, 1)

**ਬ੍ਰਹਮਦੰਡ** : (ਪ੍ਰਾਸਚਿਤ). "ਬ੍ਰਹਮਦੰਡ ਪਤਿ ਤੇ ਕਰਵਾਯੋ ।" (ਚਰਿਤ੍ਰ 253, 26-4)

**ਬ੍ਰਹਮਦੱਤ** : "ਬ੍ਰਹਮਦੱਤ ਸੋ ਨੈਨ ਨਿਹਾਰੀ ।" (ਚਰਿਤ੍ਰ 108, 4)

**ਬ੍ਰਹਮਨਿਰੰਧ੍ਰ** : (ਬ੍ਰਹਮਰੰਧ੍ਰ).
"ਬ੍ਰਹਮਰੰਧ੍ਰ ਕਹ ਫੋਰ ਕੈ ਭਯੋ ਕਉਸਲਿਆ ਕਾਲ ।" (ਰਾਮਾਵ, 841)
"ਭਰਥਰ ਉ ਜੋਗ ਸਾਧਨਾ ਸਾਜੀ ।
ਬ੍ਰਹਮਰੰਧ੍ਰ ਝਟ ਦੈ ਕਰ ਫੋਰਾ ।" (ਰਾਮਾਵ, 8, 53)

**ਬ੍ਰਹਮਪੁਰ** : (ਬ੍ਰਹਮਪੁਰੀ).
"ਖਸ਼ਟਮ ਦੁਰਗ ਰੁਕਮ ਕੋ ਸੋਹੈ ।
ਜਾਕੇ ਤੀਰ ਬ੍ਰਹਮਪੁਰ ਕੋ ਹੈ ।" (ਚਰਿਤ੍ਰ 203, 4-4)

**ਬ੍ਰਹਮਰੰਧਰ** : (ਦੇਖੋ, ਬ੍ਰਹਮ ਨਿਰੰਧਰ).

**ਬ੍ਰਹਮਾ** : ਬ੍ਰਹਮਾ ਦੇ ਚਾਰ ਮੁੱਖ ਅਤੇ ਦਸ ਪੁਤ੍ਰ ਲਿਖੇ ਹਨ :—
(1) ਮਰੀਚਿ, (2) ਅਤ੍ਰਿ, (3) ਅੰਗਿਰਾ, (4) ਪੁਲਸਤ, (5) ਪੁਲਹ, (6) ਕ੍ਰਤ, (7) ਪ੍ਰਚੇਤਾ, (8) ਵਸਿਸਠ, (9) ਭ੍ਰਿਗੁ, (10) ਨਾਰਦ.
"ਦਸਮ ਅਵਤਾਰ ਬਿਸਨ ਕੋ ਬ੍ਰਹਮਾ ।" (ਬ੍ਰਹਮਾਵ, 7)
ਜਦ ਦੇਵਤਿਆਂ ਦਾ ਜੰਗ ਦੈਂਤਾਂ ਨਾਲ ਹੋਇਆ,
"ਬ੍ਰਹਮਾ ਤ੍ਰਸਤ ਬ੍ਰਟ ਮਹਿ ਦੁਰਾ ।" (ਚਰਿਤ੍ਰ 405, 80-2)

**ਬ੍ਰਹਮਾ ਦੀ ਵੰਸ਼ਾਵਲੀ** :
(1) ਬ੍ਰਹਮਾ, (2) ਮਰੀਚੀ, (3) ਕਸ਼ਜਪ, (4) ਬਿਬਸ੍ਵਨ, (5) ਮਨੂ, (6) ਇਛਾਕੂ, (7) ਕੁਕੀ, (8) ਬਿਕੁਕੀ, (9) ਬਾਣ, (10) ਅਨਰੰਨਗ, (11) ਪ੍ਰਿਥੂ, (12) ਤ੍ਰਿਸੰਕੂ, (13) ਧੁੰਧੁਮਾਰ, (14) ਯੁਵਨਾਸ੍ਵ, (15) ਮਾਧਾਤਾ, (16) ਸੁਸੰਧੀ, (17) ਧ੍ਰਵਸੰਧੀ, (18) ਮਰਤ, (19) ਅਸਤਿ, (20) ਸਗਰ, (21) ਅਸਮੰਜਸ, (22) ਅੰਸੁਮਾਨ, (23) ਦਿਲੀਪ, (24) ਭਰੀਰਥ, (25) ਕੁਕਤਾਜ, (26) ਰਘੁ, (27) ਪ੍ਰਬਿਧ, ਪੁਰਸਾਦਕ, ਕਲਮਾਸਪਾਦ (ਇਹ ਤਿੰਨੇ ਨਾਉਂ ਇੱਕੋ ਦੇ ਹਨ) (28) ਸੰਖਣ, (29) ਸੁਦਰਸ਼ਨ, (30) ਅਗਨਿ ਬਰਣ, (31) ਸੀਘ੍ਰਮ, (32) ਮਰੂ, (33) ਪ੍ਰਸੁਸਕ, (34) ਅੰਬਰੀਸ, (35) ਨਹੁਖ, (36) ਜਯਾਤੀ, (37) ਨਾਭਾਗ, (38) ਅਜ, (39) ਦਸਰਥ, (40) ਰਾਮ.

[ਨੋਟ : ਇਹ ਬੰਸਾਵਲੀ ਬਾਲਮੀਕ ਰਾਮਾਯਣ ਵਿਚ ਬਾਲ ਕਾਂਡ ਦੇ 70ਵੇਂ ਅਧਯਾਯ ਵਿਚ ਹੈ.]

**ਬ੍ਰਹਮਾਸੁਰ** : ਲੈ ਬ੍ਰਹਮਾਸੁਰ ਸੈਨ ਸਭੈ ਤੱਹ ਦਉਰ ਗਏ ਜੱਹ ਸਾਗਰ ਭਾਰੀ ।
(ਕ੍ਰਿਸ਼ਨਾਵ, 11-1)

**ਬ੍ਰਹਮਾ ਬਚੇਸ** : (ਵਾਚਸਪਤਿ, ਵ੍ਰਿਹਸਪਤਿ). (ਦੇਖੋ. ਬ੍ਰਿਹਸਪਤਿ)

**ਬ੍ਰਤਧਾਰੀ** : (1) (ਵਿਸ਼ਨੂ).
"ਬ੍ਰਹਮਾ ਕਹਯੋ ਤੁਮਹੂੰ ਹਮਹੂੰ ਮਿਲ ਜਾਂਇੰ ਤਹਾਂ ਜਿੱਹ ਹੈਂ ਬ੍ਰਤਧਾਰੀ ।"
(ਕ੍ਰਿਸ਼ਨਾਵ, 9-3)
(2) "ਬ੍ਰਤ ਤੇ ਟਰਾ ਨ ਰਿਖਿ ਬ੍ਰਤਧਾਰੀ ।" (ਚਰਿਤ੍ਰ 294, 11-4)
(3) "ਪਾਇ ਪਰੇ ਚਤੁਰਾਨਨ ਤਾਂਹਿ ਕੇ ਦੇਖਿ ਬਿਵਾਨ ਤਹਾਂ ਬ੍ਰਤਿਧਾਰੀ ।"
(ਕ੍ਰਿਸ਼ਨਾਵ, 11-3)

**ਬ੍ਰਾਹ** : (ਬੈਰਾਹਵ). ਬਿਸ਼ਨ ਦਾ ਛੀਵਾਂ ਅਵਤਾਰ. ਜਦ ਹਿਰਿਨਯੋਹਿਰੰਨਾਛ ਦੈਂਤ ਵੇਦਾਂ ਨੂੰ ਚੁਰਾ ਲੈ ਗਏ. ਤਦ ਬਿਸ਼ਨੂੰ ਨੇ ਵੈਰਾਹ ਅਵਤਾਰ ਧਾਰ ਕੇ ਇਨ੍ਹਾਂ ਨਾਲ ਅੱਠ ਦਿਨ ਅਤੇ ਅੱਠ ਰਾਤਾਂ ਜੰਗ ਕਰਕੇ ਵੇਦ ਮੋੜ ਲਿਆਂਦੇ.
"ਧਰਯੋ ਖਸ਼ਟਮੰ ਬਿਸ਼ਨ ਐਸਾਵਤਾਰੰ ।" (ਬੈਰਾਹਵ, 14-1)

**ਬ੍ਰਾਹਮਨ** : "ਬ੍ਰਾਹਮਨ ਕੋ ਤਿੱਹ ਭੇਸ ਧਰਾਯੋ ।" (ਚਰਿਤ੍ਰ 272, 6)

**ਬ੍ਰਿਹਸਪਤੀ** : (ਦੇਵਤਿਆਂ ਦਾ ਗੁਰੂ).
"ਬ੍ਰਿਹਸਪਤਿ ਕੌ ਬੋਲਯੋ ਤਬੈ ਸਭਹਿਨ ਕਿਯੋ ਬਿਚਾਰ ।"
(ਚਰਿਤ੍ਰ 117, 3-1)

**ਬ੍ਰਿਖ ਧੁਜ** : (ਇਕ ਸ਼ਾਹ).
ਰਾਜਾ ਪਦਮ ਸਿੰਘ ਦੀ ਧਾਨੀ ਵਿਚ.
"ਬ੍ਰਿਖਧੁਜ ਨਗਰ ਸ਼ਾਹ ਇਕ ਰਹੈ ।" (ਚਰਿਤ੍ਰ 244, 6-1)

**ਬ੍ਰਿਖਭਕੇਤ** : (ਰੁਦ੍ਰਕੇਤ ਰਾਜਾ ਦਾ ਪੁਤ੍ਰ).
"ਬ੍ਰਿਖਭਕੇਤ ਸੁਭ ਨਾਮ ਪ੍ਰਥਮ ਕੋ ਜਾਨਿਯੇ ।" (ਚਰਿਤ੍ਰ 259, 4)

**ਬ੍ਰਿਖਭਧੁਜਿ** : ਸ਼ਾਹ ਪੁਤ੍ਰ ਬ੍ਰਿਖਭਧੁਜਿ ਇਕ ਤਹਾਂ । (ਚਰਿਤ੍ਰ 250, 3)

**ਬ੍ਰਿਖਭਾਸੁਰ** : ਬੈਲ ਦੀ ਸ਼ਕਲ ਦਾ ਇਕ ਦੈਂਤ ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ.
"ਬ੍ਰਿਖਭਾਸੁਰ ਥੋਂ ਤਿੱਹ ਠਉਰ ਖਰੋ ਜਿੱਹ ਕੇ ਦੋਊ ਸੀਂਗ ਅਕਾਸ਼ ਖਹੈ ਹੈਂ ।"
(ਕ੍ਰਿਸ਼ਨਾਵ, 768-3)
"ਬ੍ਰਿਖਭਾਸੁਰ ਕੇ ਬ੍ਰਿਖਨ ਉਪਾਰਯੋ ।" (ਚਰਿਤ੍ਰ 320, 3-4)

**ਬ੍ਰਿਖਭਾਨ** : (ਰਾਧਿਕਾ ਦਾ ਪਿਤਾ).
ਪਦਮਾਵਤੀ ਦੇ ਪੇਟੋਂ ਸੁਰਭਾਨ ਦਾ ਪੁਤ੍ਰ. ਇਹ ਕੰਸ ਤੋਂ ਡਰ ਕੇ ਰਾਵਲ ਛੱਡ ਕੇ ਬਰਸਾਨੇ ਜਾ ਵਸਿਆ.
ਬਿੰਦਾ ਬਨ ਬ੍ਰਿਖਭਾਨ ਕੀ ਸੁਤਾ ਰਾਧਿਕਾ ਨਾਮ । (ਚਰਿਤ੍ਰ 12, 1)

**ਬ੍ਰਿਖਭਾਨਸੁਤਾ** : (ਰਾਧਿਕਾ).

ਬ੍ਰਿਖਭਾਨ ਸੁਤਾ ਅਤਿ ਪ੍ਰੇਮ ਛਕੀ ਮਨ ਮੈਂ ਜਦੁਬੀਰ ਕੋ ਧਿਆਨ ਲਗੈ ਕੈ ।
(ਕ੍ਰਿਸ਼ਨਾਵ, 940-1)

**ਬ੍ਰਿਖਭਾਨ ਕਲਾ** : "ਬਾਲਹੁਤੀ ਬ੍ਰਿਖਭਾਨ ਕਲਾ ਇਕ ਰੂਪ ਲਸੈ ਜਿੱਹ ਕੋ ਜਗ ਭਾਰੀ ।"
(ਚਰਿਤ੍ਰ 233, 3)

**ਬ੍ਰਿਖਭਾਨੀ ਕੀ ਜਾਈ** : (ਰਾਧਕਾ).
"......ਬ੍ਰਿਖਭਾਨ ਕੀ ਜਾਈ ।" (ਕ੍ਰਿਸ਼ਨਾਵ, 911-1)

**ਬ੍ਰਿਖਭਾਲ ਕੁਅਰਿ** : (ਰਾਧਿਕਾ).
ਬ੍ਰਿਖਭਾਨ ਕੁਮਾਰਿ ਕੋ ਸੰਗ ਲੀਏ ਜਮੁਨਾ ਕਾਨ੍ਹ ਬਿਰਾਜਤ ਹੈ ।"
(ਸਫ਼ੋਟਕ 7)

"ਹਰਿ ਕੋ ਮਨੁ ਸ੍ਰੀ ਬ੍ਰਿਖਭਾਨ ਕੁਅਰਿ ਹਰਯੋ ਕਹੂੰ ਜਾਨਨ ਪਾਵਤ ਹੈ ।"
(ਚਰਿਤ੍ਰ 12, 24-4)

**ਬ੍ਰਿਜ** : (1) ਗਊਆਂ ਦਾ ਵਾੜਾ. (2) ਮਥੁਰਾ ਪਾਸ ਇਕ ਇਲਾਕਾ.
"ਬ੍ਰਿਜ ਕੇ ਗ੍ਵਾਰ ਅਜਾਨ ਬਸਤ੍ਰ ਪਹਰ ਜਾਨਤ ਨਹੀਂ ।"
(ਕ੍ਰਿਸ਼ਨਾਵ, 822-1)

**ਬ੍ਰਿਜ ਕੇ ਪਤਿ** : (ਸ੍ਰੀ ਕ੍ਰਿਸ਼ਨ). "ਕ੍ਰੋਧ ਕਰਯੋ ਬ੍ਰਿਜ ਕੇ ਪਤਿ ਪੈ ਘਰਿ ਤੇ ਉਠ ਬਾਹਰ ਭਾਗੇ ।" (ਕ੍ਰਿਸ਼ਨਾਵ, 139-4)

**ਬ੍ਰਿਜ ਚੰਦ** : (ਸ੍ਰੀ ਕ੍ਰਿਸ਼ਨ).
"ਪੁਨਿ ਬੋਲਯੋ ਬ੍ਰਿਜ ਚੰਦ ਸੰਕਰਖਨ ਸੋਂ ਕ੍ਰਿਪਾਕਰ ।"
(ਕ੍ਰਿਸ਼ਨਾਵ, 1730-1)

**ਬ੍ਰਿਜ ਨਾਇਕ/ਬ੍ਰਿਜ ਨਾਥ** : (ਸ੍ਰੀ ਕ੍ਰਿਸ਼ਣ). "ਬ੍ਰਿਜ ਨਾਇਕ ਬਾਰੁਨੀ ਪੀਤੇ ਹੁਤੇ ਤੱਹ ਹੀ ਤਿਨ ਦੂਤਨ ਜਾਇ ਸੁਨਾਯੋ ।" (ਕ੍ਰਿਸ਼ਨਾਵ, 1917)
(ਸ੍ਰੀ ਕ੍ਰਿਸ਼ਨ). "ਬ੍ਰਿਜ ਨਾਥ ਤਬੈ ਹਸਿ ਕੈ ਜਲ ਮੈ ਬ੍ਰਿਜਨਾਰਿ ਸੋਊ ਤਬ ਜਾਇ ਗਹੀ ।" (ਕ੍ਰਿਸ਼ਨਾਵ, 753-1)

**ਬ੍ਰਿਜਨਾਦ** : (ਭੀਮਨਾਦ ਦਾ ਭਾਈ). ਜਿਸ ਨੇ ਮਹਾਕਾਲ ਨਾਲ ਜੁੱਧ ਕੀਤਾ.

**ਬ੍ਰਿਜ ਬਾਲਾ/ਬ੍ਰਿਜ ਭਾਮਨ** : "ਬ੍ਰਿਜ ਬਾਲਾ ਬਿਰਹਨਿ ਭਈ ਬਿਰਹ ਤਿਹਾਰੇ ਸੰਗ ।"
(ਚਰਿਤ੍ਰ 12, 12-1)
"ਬ੍ਰਿਜ ਭਾਮਨਿ ਆਪਹੁ ਹੀ ਦਵਰੀ ।" (ਕ੍ਰਿਸ਼ਨਾਵ, 447-1)

**ਬ੍ਰਿਜਭੂਖਨ** : (ਸ੍ਰੀ ਕ੍ਰਿਸ਼ਨ). "ਬ੍ਰਿਜ ਭੂਖਨ ਬਲਭਦ੍ਰ ਸੋਂ ਇਹ ਬਿਧ ਕਹੀ ਸੁਨਾਇ ।"
(ਕ੍ਰਿਸ਼ਨਾਵ, 1244-1)

**ਬ੍ਰਿਜਰਾਜ** : (ਸ੍ਰੀ ਕ੍ਰਿਸ਼ਨ).
"ਬ੍ਰਿਜਰਾਜ ਕੋ ਬੀਚ ਅਯੋਧਨ ਕੇ ਸੰਗਿ ਸਸਤ੍ਰਨ ਕੈ ਜਬ ਜੁੱਧ ਮਚਯੋ ।"
(ਕ੍ਰਿਸ਼ਨਾਵ, 1915-1)

**ਬ੍ਰਿਤਨ** : ਬਿਮੋਚਨ (ਅਕਾਲਪੁਰਖ). "ਬ੍ਰਿਤਨ ਬਿਮੋਚਨ ।" (ਅਕਾਲਉ, 212-1)

**ਬ੍ਰਿਤਰਾਸੁਰ** : (ਦੈਂਤਾਂ ਦਾ ਰਾਜ, ਤ੍ਵਸਟਾ ਦਾ ਪੁਤ੍ਰ ਖੁਸ਼ਕੀ ਦਾ ਦੇਵਤਾ, ਇੰਦ੍ਰ ਦਾ ਵੈਰੀ.)

**ਬ੍ਰਿਤਰਾਯੰ** : (ਦੈਂਤਾਂ ਦਾ ਰਾਜਾ ਬ੍ਰਿਤ).
"ਮਨੋ ਜੁੱਧ ਇੰਦ੍ਰ ਜੁਟਯੋ ਬ੍ਰਿਤਰਾਯੰ ।" (ਬਚਿਤ੍ਰ, ਅ, 3, 43-4)

**ਬ੍ਰਿਧਕੇਤ** : (ਕੌਚ ਬਿਹਾਰ ਦਾ ਰਾਜਾ).
"ਬ੍ਰਿਧਕੇਤ ਤਿੱਹ ਭੂਪ ਭਨਿੱਜੈ ।" (ਚਰਿਤ੍ਰ 308, 1)

**ਬ੍ਰਿੰਦਾ** : (ਤੁਲਸੀ, ਕੇਦਾਰਾ ਦੀ ਪੁਤ੍ਰੀ, ਜਲੰਧਰ ਦੈਂਤ ਦੀ ਇਸਤ੍ਰੀ).
"ਬ੍ਰਿੰਦਾ ਨਾਮ ਤ੍ਰਿਯਾ ਤਿਨ ਕਾਨੀ ।" (ਚਰਿਤ੍ਰ 120, 5)
"ਜਿਸੀ ਬਾਗ ਮੈਂ ਨਾਰਿ ਬ੍ਰਿੰਦਾ ਬਿਰਾਜੈ ।" (ਚਰਿਤ੍ਰ 120, 23)

**ਬ੍ਰਿੰਦਾਬਨ** : (1) ਮਥੁਰਾ ਦੇ ਜ਼ਿਲ੍ਹੇ ਜਮੁਨਾ ਕਿਨਾਰੇ ਇਕ ਜੰਗਲ. (2) ਸ਼ਹਿਰ.
"ਬ੍ਰਿੰਦਾਬਨ ਗ੍ਰਿਹਿ ਨੰਦ ਕੇ ਕਾਨ੍ਹ ਲਯੋ ਅਵਤਾਰ ।" (ਚਰਿਤ੍ਰ 80, 1)
"ਬ੍ਰਿੰਦਾਬਨ ਮਹਿ ਖੇਲ ਦਿਖਾਯਾ ।" (ਚਰਿਤ੍ਰ 320, 8)

**ਬ੍ਰਿੱਧ ਸਿਰ** : (ਬ੍ਰਹਮਾ).
"ਬਕਗਜੋ ਬ੍ਰਿਧਸਿਰ ਲਿਖਤ ਕਿੱਤਿ ।" (ਦਤਾਵ, 105-1)

**ਬ੍ਰਿਧਕੇਤ** : (ਰਾਜਾ). "ਬ੍ਰਿਧਕੇਤ ਤਿਹ ਭੂਪ ਭਨਿੱਜੈ ।" (ਚਰਿਤ੍ਰ 308, 1-3)

**ਬ੍ਰਿੜਲਾਛ** : ਬਿੱਲੇ ਜੇਹੀਆਂ ਅੱਖਾਂ ਵਾਲਾ ਇਕ ਦੈਂਤ, ਜਿਸ ਨੂੰ ਦੁਰਗਾ ਨੇ ਮਾਰਿਆ.
"ਬ੍ਰਿੜਲਾਛ ਬਿਹੰਡਣਿੰ ।" (ਅਕਾਲਉ, 215-2)

**ਬਰੂਥਨੀਸ** (ਸੈਨਾਪਤਿ). ਬਰੂਥਨੀਸ ਕੀ ਅਸੇਸ ਸੈਨਗਾਹ ਹੈ । (ਪਾਰਸ, 252-2)

(ਭ)

**ਭਉਣ** : (ਘਰ). "ਨਮੋ ਸਰਬ ਭਉਣੇ ।" (ਜਾਪੁ, 45-4)

**ਭਸਮਾਸੁਰ/ਭਸਮਾਂਗਦ** (1) ਇਸ ਦਾ ਨਾਉ. ਵ੍ਰਿਕ ਭੀ ਹੈ. ਇਹ ਸ਼ਿਵ ਦਾ ਭਗਤ ਸੀ.
(2) ਸ਼ਿਵ ਨੇ ਪ੍ਰਸੰਨ ਹੋ ਕੇ ਇਸ ਨੂੰ ਵਰ ਦਿੱਤਾ ਕਿ ਜਿਸ ਦੇ ਸਿਰ ਤੇ ਤੂੰ ਹੱਥ ਰਖੇਂਗਾ ਉਹ ਭਸਮ ਹੋ ਜਾਊ. ਏਸ ਵਰ ਮਿਲਣ ਮਗਰੋਂ ਭਸਮਾਸੁਰ ਨੇ ਚਾਹਿਆ ਕਿ ਸ਼ਿਵ ਨੂੰ ਭਸਮ ਕਰਕੇ ਪਾਰਬਤੀ ਲੈ ਲਵਾਂ. ਪਰ ਸ੍ਰੀ ਕ੍ਰਿਸ਼ਨ ਨੇ ਬ੍ਰਹਮਚਾਰੀ ਦਾ ਰੂਪ ਧਾਰ ਕੇ ਭਸਮਾਸੁਰ ਨੂੰ ਭੁੱਲੇਖੇ ਵਿਚ ਦੇ ਕੇ ਉਸ ਦਾ ਹੱਥ ਉਸ ਦੇ ਹੀ ਸਿਰ ਪੁਰ ਰਖਵਾ ਕੇ ਭਸਮ ਕਰ ਦਿੱਤਾ ।
"ਭਸਮਾਗਦ ਦਾਨੋ ਬਡੋ ਭੀਮ ਪੁਰੀ ਕੇ ਮਾਂਹਿ । 1 ।
ਤਿਨ ਬਹੁ ਬਹੁ ਬੈਠਿ ਤਪਸਜਾ ਕਿਯੋ ।
ਯੋ ਬਰਦਾਨ ਰੁਦ੍ਰ ਤੇ ਲਿਯੋ ।
ਜਾਂਕੇ ਸਿਰ ਪਰ ਹਾਥ ਲਗਾਵੈ ।
ਜਰਿ ਬਰਿ ਭਸਮੁ ਸੁ ਨਰ ਹ੍ਵੈ ਜਾਵੈ । 2 ।
ਤਿਨ ਗੌਰੀ ਕੋ ਰੂਪ ਨਿਹਰਜੋ ।
ਸ਼ਿਵ ਕੇ ਸੀਸ ਹਾਥ ਮੈ ਧਰਿਹੋਂ
ਛਿਨ ਮੈ ਯਾਹਿ ਭਸਮ ਕਰਿ ਡਰਿਹੋ । 3 ।

ਏਸ ਦੀ ਬਦਨੀਤ ਨੂੰ ਸਮਝ ਕੇ ਗੌਰੀ ਨੇ ਕਿਹਾ :
ਤੂੰ ਭੁੱਲ ਵਿਚ ਹੈਂ, ਸ਼ਿਵ ਦੇ ਵਰ ਨਾਲ ਕਿਸੇ ਨੂੰ ਭਸਮ ਨਹੀਂ ਕਰ ਸਕਦਾ. ਤੂੰ

ਆਪਣੇ ਸਿਰ ਪੁਰ ਹੱਥ ਰੱਖ ਕੇ ਤਾਂ ਦੇਖ :
"ਯੋ ਬਚ ਦੈਤ ਸ੍ਰਵਨ ਜਬ ਕਰਯੋ ।
ਹਾਥ ਆਪਨੇ ਸਿਰ ਪਰ ਧਰਯੋ ।
ਛਿਨਕ ਬਿਖੈ ਮੂਰਖ ਜਰਿ ਗਯੋ ।" (ਚਰਿਤ੍ਰ 141, 10-4)

**ਭਸਮਾਂਗੀ** : (ਸ਼ਿਵ=ਰੁਦ੍ਰ).

**ਭਸੁੰਡ** : (ਹਾਥੀ). "ਕਟਿ ਗਏ ਸੁੰਡ ਭਸੁੰਡ ਅਨੇਕਾ ।" (ਗਿਆਨ, 264-2)

**ਭਗਉਤੀ/ਭਗਵਤੀ/ਭਵਾਨੀ** : (ਦੁਰਗਾ, ਮਾਯਾ).
"ਲਈ ਭਗਉਤੀ ਦੁਰਗਸ਼ਾਹ ।" (ਚੰਡੀਵਾ, 53-2)
"ਭੂਤਾਂਤਕ ਸ੍ਰੀ ਭਗਵਤੀ ਭਵਹਾ ਨਾਮ ਬਖਾਨ ।" (ਸਨਾਮਾ, 36-1)
"ਪੂਜ ਭਵਾਨੀ ਕੌ ਭਵਨ ਬਹੁਰਿ ਬਸੈ ਗ੍ਰਿਹ ਆਇ ।" (ਚਰਿਤ੍ਰ 88, 4)

**ਭਕੂਵਾ** : (ਵੇਸਯਾ ਦਾ ਸਹਾਇਕ).
"ਭਕੂਆ ਬਹੇਜਾਤ ਨਹਿ ਕਹੇ ।" (ਚਰਿਤ੍ਰ 168, 20-2)

**ਭੱਖਰੀ** : (ਭੱਖਰ ਦੇ ਵਸਨੀਕ). "ਭੱਖਰੀ ਕੰਧਾਰੀ ਗੋਰ ਗੱਖਰੀ ਗਰਦੇਜਾ ਚਾਰੀ ਪੌਨ ਕੇ ਅਹਾਰੀ ਤੇਰੋ ਨਾਮ ਧਿਆਈਅਤ ਹੈ ।" (ਅਕਾਲਉ, 166)

**ਭਗਉਤੀ** (ਤਲਵਾਰ). ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥ ।
(ਸਨਾਮਾ, 46-2)

**ਭਗਵਤੀ** : ਭੂਤਾਂਤਕ ਸ੍ਰੀ ਭਗਵਤੀ ਭਵਹਾ ਨਾਮ ਬਖਾਨਾ ਸ੍ਰੀ

**ਭਗਵਾਨ** : (1) ਇੰਦ੍ਰ, (2) ਕਰਤਾਰ, (3) ਸ੍ਰੀ ਕ੍ਰਿਸ਼ਨ
(1) ਸੁਰਨਾਇ ਕੌ ਭਗਵਾਨ ਕਿਯੋ । (ਚਰਿਤ੍ਰ 115, 21-2)
ਨੋਟ : (ਗੌਤਮ ਦੇ ਸਰਾਫ਼ ਨਾਲ ਇੰਦ੍ਰ ਭਗਾਂ ਵਾਲਾ ਹੋਯਾ).
(2) "...ਸ੍ਰੀ ਭਗਵਾਨ ਭਜੇ ਬਿਨ ਬਿਨ ਭੂਪਤਿ ਏਕ ਰਤੀ ਬਿਨੁ ਏਕ ਰਤੀਕੇ ।"
(ਅਕਾਲਉ, 24)
(3) "ਭਗਵਾਨ ਪ੍ਰਸੰਨਿ ਭਯੋ ਪਿਖਕੈ ਕਬਿ ਸਯਾਮ ਮਨੋ ਮ੍ਰਿਗ ਦੇਖਿ ਮ੍ਰਗੀ ।"
(ਕ੍ਰਿਸ਼ਨਾਵ, 449-4)

**ਭਗਵਾਨਾ** : "ਚਿਤ ਮੈ ਕਿਯਾ ਕਾਲਕਾ ਧਯਾਨਾ ।
ਦਰਸਨ ਦਿਯਾ ਆਨ ਭਗਵਾਨਾ ।" (ਚਰਿਤ੍ਰ 405, 52-2)

**ਭਗੀਰਥ** : (ਦਲੀਪ ਦਾ ਪੁਤ੍ਰ ਅਯੋਧਯਾ ਦਾ ਰਾਜਾ).

**ਭੱਗੁਲ** : (ਭਗੋੜਾ). ਭੱਗੁਲ ਲੋਕ ਫਿਰੇ ਸਭ ਹੀ, ਰਣਮੋ ਲਖ ਰਾਘਵ ਕੀ ਅਧਿਕਾਈ ।"
(ਰਾਮਾਵ, 156-2)

**ਭਟਨ** : (ਭੱਟ ਦਾ ਬਹੁ ਬਚਨ). "ਦੇਖ ਭਟਨ (ਸੂਰਮਿਆਂ ਦੀ) ਕੀ ਭੀਰ ਤ੍ਰਾਸ ਉਪਜਯੋ ਨ ਤਿਹਾਰੇ ।" (ਚਰਿਤ੍ਰ 23, 7-2)

**ਭਟਾਚਾਰਜ** : (ਮਹਾਨ ਪੰਡਿਤ). ਮਹਾਕਾਲ ਕੋ ਭਯੋ ਸਪ੍ਰਸੇਤਾ ।
ਧਾਰਯੋ ਭੂਮਿ ਪੌਂਛ ਕਰ ਤੇਤਾ ।
"ਭਟਾ ਦਾਰਜ ਰੂਪ ਤਬ ਧਰਾ ।" (ਚਰਿਤ੍ਰ 405, 110)

"ਭਟਾ ਚਾਰਜ ਰੂਪ ਤਬ ਧਰਾ ।" (ਚਰਿਤ੍ਰ 405, 110-1)

(2) ਕੁਮਾਰਿਲਭੱਟ, ਇਹ ਮੀਮਾਂਸਾ ਸ਼ਾਸਤ੍ਰ ਦਾ ਆਚਾਰਯ ਸੀ. ਬੌਧ ਮੱਤ ਦੇ ਪੰਡਿਤਾਂ ਤੋਂ ਵਿਦਿਆ ਪੜ੍ਹ ਕੇ ਇਸ ਨੇ ਵੇਦਮਤ ਦਾ ਮੰਡਨ ਅਤੇ ਬੌਧਮਤ ਦਾ ਖੰਡਨ ਕੀਤਾ.

**ਭਟਾਂਬਰ** : (1) ਯੋਧਾ ਦਾ ਲਿਬਾਸ, (2) ਸ੍ਰੋਮਣੀ ਯੋਧਾ.

"ਕੌਨ ਧੀਰ ਧਰੈ ਭਟਾਂਬਰ ।" (ਪਾਰਸ, 216-3)

**ਭੱਠ** : "ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ ।" (ਹਜ਼ਾਰੇ ਸ਼ਬਦ, 6)

**ਭਠਿਆਰਯੋ** : (ਭੱਠੀ ਵਿਚ ਦਾਣੇ ਭੁੰਨਣ ਵਾਲਾ).

"ਸੂਰਨ ਕੀ ਇਹ ਰੀਤ ਨਹੀਂ. ਹਰਿ ਛਤ੍ਰੀ ਹੈ ਤੂ, ਕਿ ਭਯੋ ਭਠਿਆਰਯੋ ।" (ਕ੍ਰਿਸ਼ਨਾਵ, 2378-4)

**ਭਦ੍ਰਸੈਨ** : "ਗ੍ਰਾਰਿਏਕ ਗੜ ਮੌਰ ਹੈ ਭਦ੍ਰਸੈਨ ਨ੍ਰਿਪ ਨਾਮ ।" (ਚਰਿਤ੍ਰ 163, 1)

**ਭਦ੍ਰ ਸਿੰਘ** : "ਜਬਹੀ ਭਦ੍ਰ ਸਿੰਘ ਪੁਰ ਆਏ ।" (ਚਰਿਤ੍ਰ 163, 7)

**ਭਦ੍ਰਕਾਲੀ** : "ਕਪਾਲਨਿ ਤੁਹੀ ਹੈ, ਤੁਹੀ ਭਦ੍ਰਕਾਲੀ ।" (ਚਰਿਤ੍ਰ 12, 2)

**ਭਦ੍ਰ ਭਵਾਨੀ** : "ਭਦ੍ਰਭਵਾਨੀ ਇਕ ਸੰਨਯਾਸੀ ।" (ਚਰਿਤ੍ਰ 136, 3)

**ਭਦ੍ਰਾਵਤੀ** : "ਬੀਰਕਾਰਨ ਰਾਜਾ ਇਕ ਔਰੈ । ਭਦ੍ਰਾਵਤੀ ਬਸਤ ਥੋ ਠੌਰੈ ।" (ਚਰਿਤ੍ਰ 367, 3-2)

**ਭਬੀਛਣ** : ਰਾਵਣ ਦਾ ਭਾਈ. ਸ੍ਰੀ ਰਾਮਚੰਦ੍ਰ ਦਾ ਪਰਮ ਭਗਤ. ਦੂਜਾ ਲੰਕਪਤਿ.

"ਕਹਿ ਬੁਲਯੋ ਲੰਕੇਸ਼ ਤਾਂਹਿ ਪ੍ਰਭ (ਸ੍ਰੀ ਰਾਮ ਚੰਦ੍ਰ) ਰਾਜੀਵਲੋਚਨ ।" (ਰਾਮਾਵ, 379-1)

**ਭਰਤ/ਭਰਥ** : ਕੈਕਈ ਦੇ ਉਦਰ ਤੋਂ ਰਾਜਾ ਦਸਰਥ ਦਾ ਪੁਤ੍ਰ. ਸ੍ਰੀ ਰਾਮ ਚੰਦ੍ਰ ਦਾ ਸੁਤੇਲਾ ਭਾਂਈ.

(1) "ਭਰਤ ਸਹਿਤ ਸੋ ਭਤ ਸਭ ਭ੍ਰਾਤਾ ।" (ਰਾਮਾਵ, 165-1)

(2) "ਭਰਥ ਆਏ ਤਜ ਰਜ ਧਾਨੀ ।" (ਰਾਮਾਵ, 282-4)

**ਭਰਤ ਤੇ ਸਗਰ** : "ਭਰਥ ਰਾਜ ਬਤੀਤ ਤੇ ਭਏ ਰਾਜ ਸਗਰ ਰਾਜ ।" (ਬ੍ਰਹਮਾਵ, 63-3)

**ਭਰਤਰਖ** : (ਸਰਦਾਰ). "ਸਤ ਬਾਤ ਕਹੋਂ ਤੁਮੈ ਸੁਨਿ ਲੀਜੀਐ ਭਰਤਰਥ ।" (ਪਾਰਸ, 141-4)

**ਭਰਥ** : (ਦੇਖੋ, ਭਰਤ).

**ਭਰਥ ਮਾਤ** : (ਕੈਕਈ). ਰਾਜਾ ਦਸਰਥ ਦੀ ਰਾਣੀ.

"ਭਰਥ ਮਾਤ ਐਸੇ ਸੁਨਿ ਪਾਯੋ ।" (ਚਰਿਤ੍ਰ 102, 16-1)

"ਮਿਲੇਭਰਥ ਮਾਤੰ ।" (ਰਾਮਾਵ, 673-1)

**ਭਰਥਰ** : (ਭਰਤ). (ਦੇਖੋ ਭਰਤ).

"ਤਬ ਚਿਤ ਆਪਨੇ ਭਰਥਰ ਜਾਨੀ ।"

ਬ੍ਰਹਮਰੰਧਰ ਝਟ ਦੈਕਰ ਫੋਰਾ
ਪ੍ਰਭ ਸੋਂ ਚਲਤ ਅੰਗ ਨਹੀ ਮੋਰਾ । (ਰਾਮਾਵ, 856-4)

**ਭਰਥਰਖੰਡ** : "ਭਰਥਖੰਡ ਬਖਾਨ ਹੀ ਦਸ ਚਾਰ ਚਾਰ ਨਿਧਾਨ ।"
(ਬ੍ਰਹਮਾਵ. ਪ੍ਰਿਥੁਰਾਜਾ, 63-3)

**ਭਰਥਰਿ/ਭਰਥਰੀ** : ਧਾਰਾ ਨਗਰੀ ਦਾ ਰਾਜਾ. ਇਹ ਆਪਣੀ ਰਾਣੀ ਦਾ ਭ੍ਰਿਸਟਾਚਾਰ ਦੇਖ ਕੇ ਅਜਿਹਾ ਉਪਰਾਮ ਹੋਇਆ ਕਿ ਰਾਜ ਤਿਆਗ ਕੇ ਯੋਗੀ ਬਣ ਗਿਆ.
"ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ ।" (ਚਰਿਤ੍ਰ 209, 1)

**ਭਰੁਅਨਿ** : (ਵੇਸ਼ਿਆ). "ਭਰੁਵਨਿ ਦਸੋਂ ਦਿਸ ਨ ਕਹਿ ਭਾਜੀ।" (ਚਰਿਤ੍ਰ 168, 17-4)

**ਭਲਾਣ/ਭਲਾਨ** : ਹੁਸ਼ਿਆਰਪੁਰ ਦੇ ਜ਼ਿਲ੍ਹੇ ਤਸੀਲ ਊਨਾ ਦਾ ਇਕ ਪਿੰਡ.
"ਬਰਵਾ ਗਾਉਂ ਉਜਾਰਕੈ ਕਰੈ ਮੁਕਾਮ ਭਲਾਨ ।" (ਪਾਰਸ, 22-2)

**ਭਵ ਸਿੰਘ** : "ਧਰਮ ਸਿੰਘ ਭਵ ਸਿੰਘ ਬਡੇ ਬਲਵੰਤ ਜੁੱਧੁ ਕਰ।" (ਕ੍ਰਿਸ਼ਨਾਵ, 1372-2)

**ਭਵਾਨੀ** : (ਦੁਰਗਾ).
"ਭ੍ਰਮਾ ਭੈਹਨੀ ਭੀਮ ਰੂਪਾ ਭਵਾਨੀ।" (ਪਾਰਸ, 22-2)
"ਤਹਾਂ ਭਵਾਨੀ ਕੋ ਭਵਨ ਜ਼ਾਹਿਰ ਸਕਲ ਜਹਾਨ ।" (ਚਰਿਤ੍ਰ 165, 4)
"ਜਬ ਅਸਬਰ ਤਿੱਹ ਦਿਯੋ ਭਵਾਨੀ ।" (ਚਰਿਤ੍ਰ 405, 34)

**ਭਵਾਨੀ ਕੋ ਭਵਨ** : (ਦੇਵੀ ਦਾ ਦੇਹੁਰਾ).
"ਤਹਾਂ ਭਵਾਨੀ ਕੋ ਭਵਨ ਜਾਹਿਰ ਸਕਲ ਜਹਾਨ ।"
(ਚਰਿਤ੍ਰ 165, 4-1)

**ਭਵੀ** : (ਭਵਾਨੀ).
"ਭਵੀ ਭਾਰਗਵੀਯੰ ਨਮੋ ਸ਼ਸਤ੍ਰ ਪਾਣੰ ।" (ਚੰਡੀਚ 2, 30.1)

**ਭਵੇਸਭਵਾਨੀ** : "ਪੂਰਣ ਧਯਾਇ ਭਯੋ ਤਬ ਹੀ, ਜਯ ਸ੍ਰੀ ਜਗਨਾਥ ਭਵੇਸਭਵਾਨੀ ।'
(ਦਤਾਵ, 498-4)

**ਭੜੰਗ** : "ਖ਼ਾਨ ਨਿਹੰਗ ਭੜੰਗ ਜੁਆਨਾ ।" (ਚਰਿਤ੍ਰ 405, 202-2)

**ਭਾਸਕਰ** : (ਸੂਰਯ, ਸੂਰਮਾ).
"ਤਾਂਹਿ ਬਰਾਬਰ ਭਾਸਕਰ ਯੁਧ ਸਮੇ ਮੋ ਨਾਹਿ ।" (ਚਰਿਤ੍ਰ 141, 1-2)

**ਭਾਸਮਤੀ** : "ਇਕ ਬਿਮਾਤਾ ਭਾਨ ਕੀ ਰਾਮਦਾਸ ਪੁਰ ਬੀਚ ।...
ਭਾਸਮਤੀ ਤਿੱਹ ਨਾਮ ਬਖਨਿਯਤ ।
ਬਡੀ ਛਿਨਾਰਿ ਜਗਤ ਮੈ ਜਨਿਯਤ ।" (ਚਰਿਤ੍ਰ 15, 4-1)

**ਭਾਸ਼ਜ/ਭਾਖ** : (ਵਿਸਥਾਰ ਸਹਿਤ ਕੀਤੀ ਵਿਆਖਿਆ. ਸੂਤ੍ਰਾਂ ਤੇ ਕੀਤੀ ਵਿਆਖਿਆ).
"ਕਹੂੰ ਭਾਖ ਬਾਚੈਂ, ਕਹੂੰ ਕੋਮ ਦੀਯੰ ।" (ਗਿਆਨ, 278-1)

**ਭਾਖਿਆ** : (ਭਾਸ਼ਾ, ਬੋਲੀ).
"ਕਹੂੰ ਦੇਸ ਭਾਖਿਆ ।" (ਅਕਾਲਉ, 116-3)

**ਭਾਗਉਤ** : (ਭਾਗਉਤੁ) (ਵਜਾਸ ਕ੍ਰਿਤ ਇਕ ਪੁਰਾਣ).

"ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ।" (ਕ੍ਰਿਸ਼ਨਾਵ, 2491-1)

**ਭਾਗਮਤੀ** : "ਪਾਰਬਤੇਸ ਰਾਜਾ ਇਕ ਭਾਰੋ ।
...ਭਾਗਮਤੀ ਤਾਂਕੀ ਬਰ ਨਾਰੀ ।" (ਚਰਿਤ੍ਰ 131, 1)

**ਭਾਗਵਤੀ** : "ਭਾਗਵਤੀ ਜਬ ਨ੍ਰਿਪ ਲਖਿ ਲੀਨੋ ।" (ਚਰਿਤ੍ਰ 131, 5)
"ਭਾਗਵਤੀ ਤਾਂਕੀ ਤ੍ਰਿਯ ਜਾਂਕੋ ਰੂਪ ਅਪਾਰ ।" (ਚਰਿਤ੍ਰ 77, 2)
"ਸ਼ਹਰ ਸਿਪਾਹਾ ਕੈ ਬਿਖੈ ਭਾਗਵਤੀ ਤ੍ਰਿਯ ਏਕ ।" (ਚਰਿਤ੍ਰ 145, 1)

**ਭਾਗੀਰਥ** : ਅੰਸਮਾਨ ਦਾ ਪੋਤਾ. ਦਲੀਪ ਦਾ ਪੁਤ੍ਰ.

**ਭਾਗੀਰਥਨੀ** : (ਭਾਗੀਰਥ ਦੀ ਲਿਆਂਦੀ ਹੋਈ=ਗੰਗਾ).
"ਭਾਗੀਰਥਨੀ ਪਦ ਕੋ ਆਦਿ ਬਖਾਨੀਐ ।" (ਸਨਾਮਾ, 822-1)

**ਭਾਨ** : (ਸੂਰਜ). "ਭਾਨ ਤੇ ਜਿਉ ਤੁਮ, ਪਉਨ ਤੇ ਜਿਉਂ ਘਨ, ਮੋਰ ਤੇ ਜਿਉਂ ਫਨ, ਤਿਉਂ ਸੁਕਚਾਨੇ ।" (ਉਕਤਿ, 146-1)

**ਭਾਨ ਕਲਾ** : (ਬਚਿਤ੍ਰ ਸਿੰਘ ਰਾਜਾ ਦੀ ਰਾਣੀ).
"ਭਾਨਕਲਾ ਤਿੱਹ ਤ੍ਰਿਯਾ ਭਣਿਜੈ ।" (ਚਰਿਤ੍ਰ 165, 2)
"ਭਾਨਕਲਾ ਐਸੇ ਬਹੁ ਬਰਖ ਬਿਤਾਇਕੈ ।" (ਚਰਿਤ੍ਰ 182, 2)

**ਭਾਨਛਟਾ** : "ਭਾਨ ਛਟਾ ਤਵ ਸੁਤ ਬਿਖਿਦਜਾਈ ।" (ਚਰਿਤ੍ਰ 243, 9)

**ਭਾਨਮਤੀ** : "ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ ।
ਭਾਨਮਤੀ ਤਾਂਕੇ ਬਰ ਨਾਰੀ । 2 ।
ਗੁਰਗਦੱਤ ਫਲ ਅਮਰ ਜਬ ਨ੍ਰਿਪ ਕਰਿ ਪਰਯੋ ।
ਭਾਨਮਤੀ ਕ ਦੇਉਂ ਇਹੈ ਚਿਤ ਮੈ ਕਰਯੋ । 29 ।
ਪਰ-ਭਾਰਮਤੀ ਕੋ ਚਿੱਤ ਚੰਡਾਰ ਇਕ ਹਰ ਲਯੋ ।" (ਚਰਿਤ੍ਰ 209, 17)
ਰਾਨੀ ਦਾ ਦੁਰਾਚਾਰ ਦੇਖ ਕੇ ਰਾਜਾ ਭਰਥਰੀ ਰਾਜ ਤਿਆਗ ਕੇ ਈਸ੍ਵਰ ਪ੍ਰਾਇਣ ਹੋ ਗਿਆ.

**ਭਾਨਮੰਜਰੀ** : (1) "ਪੂਰਬ ਦਿਸਿ ਇਕ ਤਿਲਕ ਨ੍ਰਿਪਤਬਰ ।
ਭਾਨ ਮੰਜਰੀ ਨਾਰਿ ਤਵਨ ਘਰ ।" (ਚਰਿਤ੍ਰ 246, 1)
(2) ਦੌਲਤਾਬਾਦ ਦੇ ਰਾਜਾ ਬਿਕਟ ਸਿੰਘ ਦੀ ਰਾਨੀ.
"ਭਾਨਮੰਜਰੀ ਤਾਂਕੀ ਦਾਰਾ ।" (ਚਰਿਤ੍ਰ 374, 1)

**ਭਾਨ ਲਰਿਕਵਾ** : ਭਾਨ ਲਰਿਕਵਾ ਰਹੈ ਸੇਵ ਤਿੱਹ ਕੀਜਿਯੇ ।" (ਚਰਿਤ੍ਰ 15, 7)

**ਭਾਨੁਜ** : (ਕਰਣ). "ਏਕ ਬਿਸਿਖ ਭਾਨੁਜ ਕੇ ਉਰਮੈ ਮਾਰਿਓ ।" (ਚਰਿਤ੍ਰ 137, 33)

**ਭਾਰਗਵ** : (1) ਸੁਕ੍ਰਚਾਰਜ, (2) ਪਰਸਰਾਮ, (3) ਭਗਵੇਂ ਵਸਤ੍ਰ,
(1) (ਸੁਕ੍ਰਾਚਾਰਯ). "ਸੁਕ੍ਰਬਾਤ ਮਨ ਮੋ ਪਹਿਚਾਨੀ ।
ਭੇਵ ਨ ਲਹਿਤ ਭੂਪ ਅਗਿਆਨੀ ।" (ਬਾਵਨਾਵ, 15-1)
(2) (ਪਰਸਰਾਮ).
(3) (ਭਗਵੇ ਵਸਤ੍ਰ). "ਸੁਭੰਤ ਭਾਰਗਵੰ ਪਟੰ ।" (ਦੱਤਾਵ, 457-2)

**ਭਾਰਤ ਵਰਸ਼** : (ਭਾਰਤ ਵਰਖ=ਭਾਰਥ).

"ਭਾਰਥ ਜਿਉ ਰਨ ਮੈ ਰਿਸ ਪਾਰਥ ਕਰੂਧਕੈ ਜੁੱਧ ਕਰਿਓ ਕਰਨੈ ਸੋ ।"
(ਉਕਤਿ, 388-2)
"ਭੇਰ ਪਰਯੋ ਭਾਰਥ ਤੇ ਭਾਰੀ ।" (ਚਰਿਤ੍ਰ 125, 5-1)

**ਭਾਰਦ੍ਵਾਜ** : (ਦ੍ਰੋਣਾਚਾਰਜ). "ਭਾਰਦ੍ਵਾਜ ਦ੍ਰੋਣਜ ਪਿਤਾ ਉਦਰਿ ਸਿਖਯ ਪਦ ਦੇਹੁ ।"
(ਸਨਾਮਾ, 167-1)

**ਭਾਲਕ** : (ਰਿੱਛ). "ਭਾਲਕ ਏਕ ਬਡੋ ਹੁਤ ਤਿੰਹਿ ਹੇਰਿਓ ਮ੍ਰਿਗ ਰਾਇ ।"
(ਕ੍ਰਿਸ਼ਨਾਵ, 2041-2)

**ਭਾਲਪਤ੍ਰ** : (ਅਸ੍ਵਮੇਧ ਜੱਗ ਲਈ ਛੱਡੇ ਘੋੜੇ ਦੇ ਮੱਥੇ ਪਰ ਲਿਖ ਕੇ ਲਾਇਆ ਪੱਤ੍ਰ
"ਜਬੈ ਭਾਲਪਤ੍ਰੰ ਲਵੰ ਛੋਰਿ ਬਾਚਯੋ ।" (ਰਾਮਾਵ, 731-2)

**ਭਾਵ** : (ਮਨ ਦੇ ਖ਼ਿਆਲ ਅਨੁਸਾਰ ਅੰਗਾਂ ਦੀ ਚੇਸ਼ਟਾ).
"ਕਰੇ ਭਾਵ ਹਬੰ ।" (ਬਚਿਤ੍ਰ, ਅ. 4, 3-2)

**ਭਾਵਜਾ** : ਭਾਵ ਤੋਂ ਪੈਦਾ ਹੋਣ ਵਾਲੀ.
"ਭੀਮੜਾ ਭੈਹਰੀ ਭੂਤਲਾ ਭਾਵਜਾ ।" (ਪਾਰਸ, 71-2)

**ਭਾਵਨਦੇ** : (ਪੂਰਬ ਦੇਸ ਦੇ ਅਪੂਰਬ ਨਗਰ ਵਿਚ ਰਾਜਾ ਸ਼ਿਵ ਪ੍ਰਸਾਦ ਦੀ ਰਾਨੀ).
"ਭਾਵਨਦੇ ਤਿੱਹ ਨਾਰਿ ਭਣਿੱਜੈ ।" (ਚਰਿਤ੍ਰ 360, 2)

**ਭਿਸ਼ਤ** : (ਸੁਰਗ). "ਜਾਨਜੌ ਪ੍ਰਾਨਨ ਛਾਡਿਕੈ ਕਿਯੋ ਭਿਸ਼ਤ ਪਯਾਨ ।"
(ਚਰਿਤ੍ਰ 220, 15)

**ਭਿਸ਼ਤਕਲਾ** : "ਦਿਜਬਰ ਸਿੰਘ ਏਕ ਦਿਜ ।
ਭਿਸ਼ਤਕਲਾ ਅਬਲਾ ਗ੍ਰਿਹ ਵਾਂਕੇ ।" (ਚਰਿਤ੍ਰ 165, 3-2)

**ਭਿਛਕ** : (ਭਿਖਾਰੀ, ਮੰਗਤਾ).
"ਤਬ ਬ੍ਰਹਮੇ ਹਰਿ ਨਿਕਟਿ ਉਚਾਰਯੋ.
ਭਿਛਕਿ ਹੋਇ ਮਾਗ ਮੋ ਲੀਜੈ ।
ਮੁਕਟ ਰਾਮ ਤੇ ਜੋ ਇਹ ਪਾਯੋ ।" (ਕ੍ਰਿਸ਼ਨਾਵ, 1551-2)

**ਭਿਟਿਆਰ/ਭਿਟੌਅਨਿ** : (1) (ਦਿੱਲੀ). "ਗਹਿ ਨਾਰਿ ਭਿਟਿਆਰਿ ।" (ਚਰਿਤ੍ਰ 209)
(2) (ਵਿਚੋਲੀ). "ਜਾਨੁਕ ਹੋਂਹੁ ਭਿਟੌਅਨਿ ਭਈ ।"
(ਚਰਿਤ੍ਰ 134, 6-2)
"ਵੈਹੋ ਭਿਟੌਅਨਿ ਬਾਮਨੀ ਲੀਨੀ ਨਿਕਟ ਬੁਲਾਇ ।" (ਚਰਿਤ੍ਰ 156, 10)

**ਭਿਰਟੀ** : ਸੂਰਤ ਦੇ ਰਾਜਾ ਸੂਰਤ ਸਿੰਘ ਦੇ.
"ਤਾਂਕੇ ਏਕ ਪੂਤ ਗ੍ਰਿਹ ਭਯੋ ।
ਸਵਤਿਨ ਡਾਰਿ ਸਿੰਧੁ ਮੈ ਦਯੋ ।
ਕਹਯੋ ਕਿ ਇਹ ਭਿਰਟੀ ਲੈ ਗਈ ।" (ਚਰਿਤ੍ਰ 166, 2-3)
"ਥੋ ਬਾਲਕ ਜੋਗੀ ਹਰਯੋ, ਹਵੈ ਭਿਰਟੀ (ਬਧਿਆੜੀ) ਕੇ ਭੇਸ ।"
(ਚਰਿਤ੍ਰ 166, 11)

**ਭਿਲਰਾ** : (ਰੱਸਾ). "ਭਿਲਰਾ ਡਰ ਨੈਨ ਕੇ ਸੈਨਨ ਕੋ ।" (ਕ੍ਰਿਸ਼ਨਾਵ, 444-3)

**ਭਿਲਵਾ** : (ਭੀਲਾਂ ਦੀ ਠਗ ਮੂਰੀ. ਭਲਾਵੇ ਦਾ ਰਸ ਜਿਸ ਨੂੰ ਪਿਆ ਕੇ ਬੇਹੋਸ਼ ਕਰ ਦਿੰਦੇ ਹਨ).

"ਨੈਨਕ ਕੋ ਰਸ ਦੇ ਭਿਲਵਾਂ, ਬ੍ਰਿਖਭਾਨੁ ਠਗੀ ਭਗਵਨ ਠਗਜੋ ਹੈ।"

(ਕ੍ਰਿਸ਼ਨਾਵ, 558-4)

**ਭੀਸਮਕ** : (ਵਿਦਰਭ ਦਾ ਰਾਜਾ, ਰੁਕਮਨੀ ਦਾ ਪਿਤਾ ਜੋ ਸ੍ਰੀ ਕ੍ਰਿਸ਼ਣ ਦੀ ਪਟਰਾਣੀ ਸੀ).

**ਭੀਸ਼ਮ ਪਿਤਾਮਾ** : (ਘੋਰ ਪ੍ਰਤਗਜਾ ਕਰਨ ਵਾਲਾ).

ਸਾਂਤਨ ਦਾ ਜੇਠਾ ਪੁਤ੍ਰ. ਇਹ ਗੰਗਾ ਤੋਂ ਪੈਦਾ ਹੋਇਆ ਇਸੇ ਕਰਕੇ ਇਸ ਨੂੰ ਗਾਂਗੇਯ ਭੀ ਲਿਖਿਆ ਹੈ. ਰਾਜਾ ਸਾਂਤਨ ਨੇ ਬੁਢੇਪੇ ਵਿਚ ਧੀਵਰ ਪੁਤ੍ਰੀ ਸਤਜਾਵਤੀ ਦੇ ਰੂਪ ਤੇ ਮੋਹਿਤ ਹੋ ਕੇ ਉਸ ਨਾਲ ਵਿਆਹ ਕਰਨ ਦੀ ਇੱਛਾ ਪ੍ਰਗਟ ਕੀਤੀ, ਸਤਜਾਵਤੀ ਦੇ ਮਾਪਿਆਂ ਨੇ ਆਖਿਆ ਕਿ ਰਾਜ ਤਿਲਕ ਤਾਂ ਦੇਵਵ੍ਰਤ ਨੂੰ ਹੀ ਮਿਲਣਾ ਹੈ, ਸਾਡੀ ਪੁਤ੍ਰੀ ਦੇ ਲੜਕਿਆਂ ਨੂੰ ਕੀ ਲਾਭ ਪ੍ਰਾਪਤ ਹੋ ਸਕੇਗਾ। ਪਿਤਾ ਦੀ ਮਨੋ-ਕਾਮਨਾ ਪੂਰੀ ਕਰਨ ਲਈ ਦੇਵਵ੍ਰਤ ਨੇ ਸਤਜਾਵਤੀ ਦੇ ਮਾਪਿਆਂ ਨਾਲ ਪ੍ਰਤਿਗਜਾ ਕੀਤੀ ਕਿ ਨਾ ਮੈਂ ਰਾਜਗੱਦੀ ਤੇ ਬੈਠਾਂਗਾ ਨਾ ਆਪ ਵਿਆਹ ਕਰਕੇ ਕੋਈ ਸੰਤਾਨ ਉਤਪੰਨ ਕਰਾਂਗਾ. ਇਸ ਪਰ ਉਸ ਦਾ ਨਾਮ ਭੀਸਮ ਹੋਇਆ.

"ਭੀਖਮ ਆਗੇ ਭਯੋ ਸੰਗ ਭਾਨਜ ਦ੍ਰੋਣ ਕ੍ਰਿਪਾ ਦਿਜ ਸਾਥ ਪਧਾਰਜੋ।"

(ਕ੍ਰਿਸ਼ਨਾਵ, 1626-2)

**ਭੀਕਰ** : (ਹਿੰਸਕ). "ਨ ਭੀਲ ਭੀਕਰ।" (ਅਕਾਲਉ, 185-3)

**ਭੀਖਣ ਖਾਂ/ਭੀਖਨ ਖਾਂ** : ਇਕ ਪਠਾਣਾਂ ਦਾ ਸਰਦਾਰ ਜਿਸ ਨੂੰ ਸਾਂਈਂ ਬੁੱਧੂਸ਼ਾਹ ਸਢੌਰੇ ਦੀ ਸਿਫ਼ਾਰਸ਼ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੌਜ ਵਿਚ ਨੌਕਰ ਰੱਖ ਲਿਆ. ਭੰਗਾਣੀ ਦੇ ਜੰਗ ਸਮੇਂ ਇਹ ਪਹਾੜੀ ਰਜਿਆਂ ਨਾਲ ਜਾ ਮਿਲਿਆ. ਸ੍ਰੀ ਕਲਗੀਧਰ ਦੇ ਤੀਰ ਨਾਲ ਇਸ ਦੀ ਮੌਤ ਹੋਈ.

"ਲਖੇ ਸ਼ਾਹ ਸੰਗ੍ਰਾਮ ਜੁੱਝੇ ਜੁਝਾਰੰ।
ਤਵੰਕੀਟ ਬਾਣੰ ਕਮਾਣੰ ਸੰਭਾਰੰ।
ਡਸਿਯੋ ਸਤ੍ਰੂ ਕੋ ਜਾਨੁ ਸਯਾਮੰ ਭੁਜੰਗੰ। 24।
ਗਿਰਿਯੋ ਭੂਮ ਸੋ, ਬਾਣ ਦੂਜੋ ਸੰਭਾਰਜੋ।
ਮੁਖੰ ਭਖਿਨੰ ਖਾਨਕੇ ਤਾਨ ਮਾਰਜੋ। (ਬਚਿਤ੍ਰ. ਅ. 8, 25)

**ਭੀਖਮ** : (1) ਭੀਸ਼ਮ ਪਿਤਾਮਾ, (2) ਦ੍ਰੋਣਾਚਾਰਜ, (3) ਕ੍ਰਿਪਾ ਚਾਰਜ, (4) ਅਸਵਸਥਾਮਾ (5) ਦੁਹਸਾਸਨ.

"ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀ ਸੁਤ ਔਰ ਦੁਸਾਸਨ ਬੀਰ ਨਿਹਾਰਜੋ।"

(ਕ੍ਰਿਸ਼ਨਾਵ, 1010-1)

**ਭੀਖਮ ਜਨਨੀ** : (ਭੀਖਮ ਮਾਤ). ਭੀਸਮ ਦੀ ਮਾਤਾ ਗੰਗਾ.

"ਭੀਖਮ ਮਾਤ ਕੋ ਜਯੋਂ ਪਰਸੇ ਛਿਨ ਮੈ ਸਭ ਪਾਪ ਬਿਲਾਇ ਗਏ ਹੈਂ ।"
(ਕ੍ਰਿਸ਼ਨਾਵ, 320-2)

**ਭੀਮ** : ਰਾਜਾ ਯੁਧਿਸਟਰ ਦਾ ਭਾਈ, ਪਾਂਡੋਵੰਸ਼ੀ.
ਅਰਜਨ ਭੀਮ ਜੁਧਿਸਟਰ ਰੂਰੇ ।
ਭੀਮ ਭੀਖਮਹਿ ਸਾਇਕ ਹਨੇ ਰਿਸਾਇਕੈ । (ਚਰਿਤ੍ਰ 137, 24)

**ਭੀਮ ਸੁਤਾ** : (ਦਮਯੰਤੀ).
"ਭੀਮ ਸੁਤਾ ਬਿਨ ਨਾਥ ਅਧਿਕ ਦੁਖ ਪਾਇਯੋ ।" (ਚਰਿਤ੍ਰ 157, 24)
(ਦੇਖੋ ਭੀਮਜਾ).

**ਭੀਮ ਸੈਨ** : "ਭੀਮਸੈਨ ਇਕ ਤੱਹ ਥੋ ਸਾਹਾ ।" (ਚਰਿਤ੍ਰ 374, 2)
"ਭੀਮਸੈਨ ਤਿਨ ਹਿਤ ਜਨ ਬਹੁ ਪਠਵਤ ਭਏ ।" (ਚਰਿਤ੍ਰ 157, 24)

**ਭੀਮ ਸਿੰਘ** : "ਭੀਮ ਸਿੰਘ ਭੁਜ ਸਿੰਘ ਸੁ ਕੋਪ ਬਢਾਇਯੋ ।" (ਕ੍ਰਿਸ਼ਨਾਵ, 1568-1)

**ਭੀਮਚੰਦ** : (ਕਹਲੂਰ ਦਾ ਰਾਜਾ. ਇਹ ਸ੍ਰੀ ਕਲਗੀਧਰ ਜੀ ਨਾਲ ਅਕਾਰਣ ਜੰਗ ਕਰਦਾ ਰਿਹਾ).
"ਲੋਹਪਰਾ ਹਮ ਸੋਂ ਬਿਨ ਕਾਜਾ ।" (ਬਚਿਤ੍ਰ, 8, 3)
"ਭੀਮਚੰਦ੍ਰ ਤਨ ਬੈਰ ਬਢਾਵਾ ।" (ਬਚਿਤ੍ਰ, ਅ. 9, 1)

**ਭੀਮਜਾ** : (ਰਾਜਾ ਭੀਮ ਦੀ ਪੁਤ੍ਰੀ ਦਮਯੰਤੀ) (ਦੇਖੋ ਭੀਮ ਸੁਤਾ).
ਭੀਮ ਬਰਾਰ ਦਾ ਰਾਜਾ ਸੀ. ਇਸ ਦੀ ਪੁਤ੍ਰੀ ਦਮਯੰਤੀ ਨਲ ਨਾਲ ਵਿਆਹੀ ਗਈ. ਇਹ ਸ਼ਾਦੀ ਸੁਯੰਬਰ ਰੀਤੀ ਨਾਲ ਹੋਈ.

**ਭੀਮਪੁਰੀ** : "ਭਸਮਾਗਦ ਦਾਨੋ ਬਡੋ ਭੀਮਪੁਰੀ ਕੇ ਮਾਂਹਿ ।" (ਚਰਿਤ੍ਰ 141, 1)

**ਭੀਮਰਾ** : (ਨਦੀ). ਇਹ ਪੱਛਮੀ ਘਾਟ ਤੋਂ ਨਿਕਲ ਕੇ ਕ੍ਰਿਸ਼ਣਾ ਨਦੀ ਵਿਚ ਜਾ ਮਿਲਦਾ ਹੈ.
"ਸ਼ਬਦ ਆਦਿ ਕਹਿ "ਭੀਮਰਾ" ਏਸਰਾਸਤ੍ਰ ਕਹਿ ਅੰਤ ।"
(ਸਨਾਮਾ, 334-1)

**ਭੀਮਾਗ੍ਰ** : (ਯੁਧਿਸ਼ਟਰ). "ਜਊਧਿਸਟਰ ਭੀਮਾਗ੍ਰ ਭਨ ।" (ਸਨਾਮਾ, 177-1)

**ਭੀਲ** : ਇਕ ਜੰਗਲ ਵਿਚ ਰਹਿਣ ਵਾਲੇ ਲੋਕਾਂ ਦਾ ਜਾਤੀ, ਜੋ ਸ਼ਿਕਾਰ ਤੇ ਗੁਜ਼ਾਰਾ ਕਰਦੇ ਸਨ. ਸਰੀਰ ਤੇ ਵਸਤ੍ਰ ਦੀ ਥਾਂ ਭੋਜਪਤ੍ਰ, ਪੱਤੇ ਅਤੇ ਮ੍ਰਿਗ ਚਰਮ ਹੀ ਰਖਦੇ ਹਨ.
"ਗੁੰਜਤ ਸਿੰਘ ਡਕਾਰਤ ਕੋਲ ਭਯਾਨਕ ਭੀਲ ਲਖੈ ਭ੍ਰਮ ਐਹੈ ।"
(ਰਾਮਾਵ, 248, 2)

**ਭੁਆਰ** : (ਭੂਪਾਲ, ਰਾਜਾ).
"ਦਯਾਸਿੰਧ ਰਘੁਰਾਜ ਭੁਆਰਾ ।" (ਰਘੁਰਾਜ 167, 2)

**ਭੁਅੰ** : "ਭੁਅੰਗ ਭਾਰ ਉਤਾਰੇ ।" (ਰਾਮਾਵ, 645-4)

**ਭੁਜ ਸਿੰਘ** : "ਭੀਮ ਸਿੰਘ ਭੁਜ ਸਿੰਘ ਸੁ ਕੋਪ ਬਢਾਇਯੋ ।"
(ਕ੍ਰਿਸ਼ਨਾਵ, 1568-2)

**ਭੁਜਬਲ ਸਿੰਘ** : "ਭੁਜਬਲ ਸਿੰਘ ਤਹਾਂ ਨ੍ਰਿਪ ਆਯੋ ।" (ਚਰਿਤ੍ਰ 355, 4)
"ਨਿਰਖਿ ਸਿੰਧੁਲਾਦੇ ਦੁਤਿ ਤਾਂਕੀ ।
ਮਨ ਬਚ ਕ੍ਰਮ ਚੇਰੀ ਭੀ ਤਾਂਕੀ ।" (ਚਰਿਤ੍ਰ 355, 4-2)

**ਭੁਜੰਗ** : (ਸਰਪ). "ਜੱਛ ਭੁਜੰਗ ਅਕਾਸ ਬਨਾਯੋ ।" (ਚਰਿਤ੍ਰ 81, 9)

**ਭੁਜੰਗ ਧੁਜਾ** : "ਭੁਜੰਗ ਧੁਜਾ ਇਕ ਭੂਪ ਕਹਾਵਤ ।" (ਚਰਿਤ੍ਰ 356, 1)

**ਭੁਜੰਗਮਤੀ** : (ਅਜਿੱਤਾਵਤੀ ਨਗਰੀ ਦੇ ਰਾਜਾ ਅਜਿਤ ਸਿੰਘ ਦੀ ਪੁਤ੍ਰੀ).
"ਭੁਜੰਗਮਤੀ ਤਾਂਕੀ ਦੁਹਿਤਾ ਇਕ ।" (ਚਰਿਤ੍ਰ 250, 2)

**ਭੁਟੰਤ** : (ਭੁੱਟਾਗ). ਪੂਰਬੀ ਹਿਮਾਲਯ ਦੀ ਇਕ ਰਿਆਸਤ, ਜਿਸ ਦੀ ਹੱਦ ਤਿੱਬਤ ਅਤੇ ਕਾਮਰੂਪ ਨਾਲ ਲਗਦੀ ਹੈ.
"ਰਾਜਾ ਏਕ ਭੁਟੰਤ ਕੋ ਚੰਦ੍ਰ ਸਿੰਘ ਤਿੱਹ ਨਾਮ ।" (ਚਰਿਤ੍ਰ 87, 1)

**ਭੂਅ ਬਾਲਕ** : (ਭੂਮਾਸਰ, ਭੌਮਾਸੁਰ).
"ਭੂਅਬਾਲਕ ਤੋ ਇਹ ਭਾਂਤ ਸੁਨਯੋ ।" (ਕ੍ਰਿਸ਼ਨਾਵ, 2130-1)

**ਭੁਆਰ** : (ਰਾਜਾ). "ਮਨੁ ਭਯੋ ਰਾਜ ਮਹਿ ਕੋ ਭੂਆਰ ।" (ਬ੍ਰਹਮਾਵ ਮਨੁਰਾਜਾ, 9-3)

**ਭੂਸਤ/ਭੂਸਨ** : (ਭੌਂਕਦਾ). "ਭੂਸਤ ਮਨੋ ਬਾਦ ਬਿਦਯਾਧਰ ।" (ਚਰਿਤ੍ਰ 266, 78-2)
"ਲਹੈ ਨ ਸ੍ਵਾਨ ਨ ਭੂਸਨ ਆਵੈ ।" (ਚਰਿਤ੍ਰ 290, 21-4)

**ਭੂਚਰੀ** : "ਭੂਮਿ ਕੇ ਬਸੈਯਾ ਤਾਂਹਿ ਭੂਚਰੀ ਕੇ ਜੈਯਾ ਕਹੈਂ ।" (ਅਕਾਲਉ, 73-3)

**ਭੂਤ** : (ਦਛ ਦੀ ਪੁਤ੍ਰੀ ਕ੍ਰੋਧਾ ਦੇ ਉਦਰ ਤੋਂ ਕਸਯਪ ਦੀ ਔਲਾਦ ਭੂਤ ਹਨ, ਜੋ ਸ਼ਿਵ ਦੀ ਅੜਦਲ ਵਿਚ ਰਹਿੰਦੇ ਹਨ).
"ਕਹੂੰ ਭੂਤ ਪ੍ਰੇਤੰ ਹਸੈਂ ਮਾਸਹਾਰੰ ।" (ਬਚਿਤ੍ਰ, ਅ.)
"ਭੂਤ ਪ੍ਰੇਤ ਨਾਚਤ ਕਹੂੰ ਭਏ ।" (ਚਰਿਤ੍ਰ 405, 16)

**ਭੂਤਹੰਤਾ** : (ਮੰਤ੍ਰ ਜੰਤ੍ਰ ਦ੍ਵਾਰਾ ਕਿਸੇ ਵਿਚ ਪ੍ਰਵੇਸ਼ ਹੋਏ ਭੂਤ ਨੂੰ ਕੱਢਣ ਵਾਲਾ).
"ਭੂਤ ਹੰਤਾ ਇਕ ਮੰਤ੍ਰ ਉਚਾਰੈ ।" (ਚਰਿਤ੍ਰ 396, 8-1)

**ਭੂਤਜ** : (ਦੈਤਯ). "ਭਯਾਨਕ ਭੂਤਜ ਭੂਧਰ ਸੇ ਜਿਨ ਕੇ ਤਨ ਭਾਰੇ ।"
(ਚਰਿਤ੍ਰ 1, 18)

**ਭੂਤਰਾਟ** : (ਸ਼ਿਵ). "ਭੂਤਰਾਟ ਕੋ ਨਿਰਖ ਅਤੁਲ ਬਲ ।" (ਰੁਦ੍ਰਾਵ, ਗਉਰ ਬਧਹ, 8-4)

**ਭੂਤਰਾਟੀ** : (ਦੁਰਗਾ). "ਭੂਤਰਾਟੀ ਕ੍ਰਿਪਾਨੀ ।" (ਚੰਡੀਚ, 249-4)

**ਭੂਤਲ** : (ਪਾਤਾਲ). "ਭੂਤਲ ਭੇਦ ਪਤਾਰ ਸਿਧਾਏ ।" (ਚਰਿਤ੍ਰ 405, 288-4)

**ਭੂਧਰ** : "ਭੂਧਰ ਸੇ ਜਿਨ ਕੇ ਤਨ ਭਾਰੇ ।" (ਚਰਿਤ੍ਰ 1)

**ਭੂਧਰ ਸਿੰਘ** : "ਭੂਧਰ ਸਿੰਘ ਤਹਾਂ ਹੁਤੋ ਅਤਿ ਸੁੰਦਰ ਇਕ ਰਾਜ ।" (ਚਰਿਤ੍ਰ 143, 5)

**ਭੂਧਰ ਰਾਜ** : "ਭੂਧਰ ਰਾਜ ਕੋ ਖੰਦਬੇ ਲਾਯੋ ।" (ਚਰਿਤ੍ਰ 143, 16)

**ਭੂਧ੍ਰਕ** : (ਪਹਾੜ). "ਡੌਰ ਤਰ ਅਤੌਰ ਭੂਧ੍ਰਕ ਦੀਨ ਉਤ੍ਰਹ ਟਾਰ ।" (ਪ੍ਰਿਥੁ, 50-2)

**ਭੂਪ** : "ਜੱਹਿ ਸੁਤੀ ਸੂਪ ।
ਤਹਿੰ ਗਏ ਭੂਪ ।" (ਰਾਮਾਵ, 330-4)

**ਭੂਪਸੈਨ** : (ਹਰਿਦ੍ਵਾਰ ਦਾ ਰਾਜਾ).

"ਭੂਪਸੈਨ ਨ੍ਰਿਪ ਕਹਿ ਪਿਤ ਦਈ ।" (ਚਰਿਤ੍ਰ 345, 2)

**ਭੂਪਕਲਾ** : "ਭੂਪਕਲਾ ਨਾਮਾ ਰਹੈ ਸੁਤਾ ਸ਼ਾਹ ਕੀ ਏਕ ।" (ਚਰਿਤ੍ਰ 189, 1)

**ਭੂਪਜਾ** : (ਰਾਟਬੇਟੀ). "ਤਹੀਂ ਭੂਪਜਾ ਬਜਾਹਤ ਭਏ ।" (੬ ਚਿਤ੍ਰ, ਅ. 2, 28-4)

**ਭੂਪਭਦ੍ਰ** : "ਭੂਪਭਦ੍ਰ ਤਿੱਹ ਗੜ੍ਹ ਕੋ ਰਾਜਾ ।" (ਚਰਿਤ੍ਰ 340, 2)

**ਭੂਭਰ** : (ਭੂੰਭਰ=ਭੂਬਲ). 'ਭੂਭਰ ਬੀਚ ਪਰੇ ਜਲ ਜਜੋਂ, ਤਿੱਹ ਤੇ ਫੁਨਿ ਹੋਤ ਮਹਾਧੁਨਿ ਜੈਸੇ ।" (ਕ੍ਰਿਸ਼ਨਾਵ, 210-4)

**ਭੂਭ੍ਰਿਤ** : (ਕਰਤਾਰ). "ਜਗਤਿਲਕ ਭੂਭ੍ਰਿਤ ਭਾਨੁ ।" (ਅਕਾਲਉ, 32-3)

**ਭੂਮ ਸੈਨ** : "ਭੂਮਸੈਨ ਤਾਂਤੇ ਬਪੁ ਧਰਿਯੋ ।" (ਚਰਿਤ੍ਰ 405, 112-4)

**ਭੂਮਾਸਰ** : ਪ੍ਰਿਥਵੀ ਤੋਂ ਜਨਮਿਆ ਇਕ ਦੈਂਤ. ਇੰਦ੍ਰ ਦਾ ਵੈਰੀ. ਦੇਖੋ, ਨਰਕਾਸੁਰ.

"ਇੰਦ੍ਰ ਆਇ ਪਾਇਨ ਲਪਟਾਯੋ ।
ਭੂਮਾਸਰਕੋ ਦੁਖ ਸੁਨਾਯੋ ।" (ਕ੍ਰਿਸ਼ਨਾਵ, 2117-3)

**ਭੂਮ ਭਰਥ** : (ਰਾਜਾ). "ਭੂਮ ਭਰਥ ਭਏ ਪਰੀਛਤ ਪਰਮ ਭੂਪ ਆਨ ।" (ਗਿਆਨ, 156-3)

"ਭੂਮ ਭਰਥ ਭਏ ਤਬੈ ਜਨਮੇਜ ਰਾਜ ਮਹਾਨ ।" (ਗਿਆਨ, 164-2)

**ਭੂਮ** (ਧਰਤੀ).

"ਭੂਮਿ ਅਕਾਸ. ਸ਼ਬਦ ਸੁਨਿ ਲਰਜਾ ।" (ਚਰਿਤ੍ਰ 405, 287-4)

"ਭੂਮਿਕ ਅਕਾਸ ਛਿਨਕ ਮਹਿ ਛਾਏ ।" (ਰੁਦ੍ਰਾਵ, 34)

**ਭੂਮਿਸਥਲੀ** : (ਧਰਤੀ ਖੰਡ ਦੇ).

"ਜਿਤੇ ਸਰਬ ਭੂਮਿ ਸਥਲੀ ਸੰਤ ਆਹੇ ।" (ਪਾਰਸ, 35-1)

**ਭੂਰਸਲਾ** : (ਭੂਮਾਸੁਰ).

"ਭੂਰਸਲਾ ਤ੍ਰਿਯ ਕੋ ਭਰਤਾ ਹੈ ।" (ਕ੍ਰਿਸ਼ਨਾਵ, )

**ਭੂਰਸ੍ਰਵਾ** : (ਚੰਦ੍ਰਵੰਸ਼ੀ ਰਾਜਾ ਸੋਮਦੱਤ ਦਾ ਪੁਤ੍ਰ. ਕਾਸ਼ੀ ਪਾਸ ਭੁਇਲੀ ਨਗਰੀ ਦਾ ਰਾਜਾ. ਮਹਾਭਾਰਤ ਦੇ ਜੰਗ ਵਿਚ ਇਸ ਨੇ ਦੁਰਯੋਧਨ ਦਾ ਸਾਥ ਦਿੱਤਾ. ਅਰਜੁਨ ਨੇ ਇਸ ਦੇ ਹੱਥ ਅਤੇ ਸਤਯਕਿ ਨੇ ਸਿਰ ਕੱਟਿਆ.

"ਭੂਰਿਸ੍ਰਵਾ ਲੌ ਬਟਰਿ ਬਾਣ ਸੋਂ ਬਧਿ ਕੀਯੋ ।" (ਚਰਿਤ੍ਰ 130, 31-1)

"ਭੂਰਸ੍ਰਵਾ ਕੁਰਾਰਾਜ ਸਬ ਟਰੇ ਲਖੀ ਰਨਭੀਮ ।" (ਕ੍ਰਿਸ਼ਨਾਵ, 1651-2)

**ਭੂਰਪਾਲ** : (ਨਰਕਾਸੁਰ). ਇਸ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ.

**ਭੇਸ** : (ਕਲੰਕ ਰਹਿਤ ਭਗਵਾਂ ਭੇਸ).

"ਅਕਲੰਕ ਭਾਗਵ ਭੇਸ ।" (ਦਤਾਵ, 285-2)

**ਭੇਹਰਾ/ਭੇਹਰੇ** : "ਭਦ੍ਰਸੈਨ ਰਾਜਾ ਇਕ ਅਤਿਬਲ ।
ਸ਼ਹਰ ਭੇਹਰਾ ਮੋ ਅਸਥਾਨਾ ।" (ਚਰਿਤ੍ਰ 323, 1)

"ਸ਼ਹਰ ਭੇਹਰੇ ਏਕ ਨ੍ਰਿਪਤ ਬਰ ।
ਕਾਨਸੈਨ ਤਿੱਹ ਨਾਮ ਕਹਤ ਨਰ ।" (ਚਰਿਤ੍ਰ 333, 1)

**ਭੇਦੀ** : (ਭੇਤੀਆ). "ਭੇਦੀ ਕਿਨਹਿ ਬ੍ਰਿਥਾ ਕਹਿ ਦਈ ।" (ਚਰਿਤ੍ਰ 306, 4)

**ਭੈਰਵ** : ਡਰਾਉਣਾ (ਸ਼ਿਵ, ਕਪਾਲੀ, ਰੁਦ੍ਰ).
ਪੁਰਾਣਾਂ ਵਿਚ ਭੈਰਵ ਦੇ ਅੱਠ ਰੂਪ ਲਿਖੇ ਹਨ :
(1) ਅਸਿਤਾਂਗ, (2) ਸੰਹਾਰ, (3) ਕਾਲ, (4) ਕ੍ਰੋਧ, (5) ਚੰਦ੍ਰ ਚੂੜ, (6) ਤਾਮ੍ਰਚੂੜ, (7) ਮਹਾਨ, (8) ਰੁਰੁ
(1) "ਰਨ ਭੈਰਵ ਭੇਰਿ ਬਜਾਇ ਨਗਾਰੇ ।"
(2) "ਭੈਰਵ ਆਨਿ ਕਹੂੰ ਭਭਕਾਰੈ ।" (ਚਰਿਤ੍ਰ 405, 193)
(3) "ਭੈਰਵ ਕਹੂੰ ਠਾਂਢ ਭੁੰਕਾਰੈ ।" (ਚਰਿਤ੍ਰ 404, 127)
**ਭੈਰੋਂਪਾਲ** : "ਭੈਰੋਂਪਾਲ ਸੁਨਾਇਕ ਰਾਜਾ ।" (ਚਰਿਤ੍ਰ 307, 1-1)
**ਭੋਹਰ** : (ਭੋਂਹਰਾ). ਜ਼ਮੀਨ ਖੋਦ ਕੇ ਬਣਾਇਆ ਹੋਇਆ ਘਰ.
"ਤਬ ਪਰੀ ਸੂੰਕ ਭੋਂਹਰ ਮਝਾਰ ।" (ਕਲਕੀ. 178-1)
"ਯੋਂ ਕਹਿ ਪਤਿੱਹ ਭੋਂਹਰੇ ਦੀਨ ।" (ਚਰਿਤ੍ਰ 96, 8-1)
"ਕਮਢੰ ਭੋਂਹਰਾ ਤੇ ਪਤਿ ਹਿ ਦੀਨੋ ਸਤ੍ਰ ਦਿਖਾਇ ।
ਬਿਦਾ ਕਿਯੋ ਇਕ ਅਸ੍ਵ ਦੈ ਔ ਪਗਿਆ ਬਧਵਾਇ ।" (ਚਰਿਤ੍ਰ 96, 41-1)
**ਭੋਗਮਤੀ** : ਭੋਗਮਤੀ ਇਕ ਭਾਮਨੀ ਅਕਬਰ ਕੇ ਗ੍ਰਿਹ ਮਾਹਿ ।" (ਚਰਿਤ੍ਰ 222, 2-1)
"ਭੋਗਮਤੀ ਪਾਤ੍ਰ ਨਾਚਤ ਹੁਤੀ...... ।" (ਚਰਿਤ੍ਰ 237, 3-1)
**ਭੋਜ** : (ਧਾਰਾ ਨਗਰੀ ਦਾ ਰਾਜਾ).
"ਭੋਜ ਦਲੀਪਤਿ ਕੌਰਵਿ ਕੈ ਨਹੀ ਸਾਥ ਦਿਯੋ ਰਘੁਨਾਥ ਬਲੀ ਕਉ ।" (ਦੱਤ, 492-2)
**ਭੌਮ** : (ਪ੍ਰਿਥਿਵੀ). "ਆਨੰਦਮਾਨ ਸਭ ਭਈ ਭੌਮ ।" (ਦੱਤਾਵ, 46-4)
**ਭੌਮਾਸੁਰ** : (ਨਰਕਾਸੁਰ). (ਦੇਖੋ, ਨਰਕਾਸੁਰ).
ਭੌਮਾਸੁਰ ਪ੍ਰਾਗਜਯੋਤਿਸ਼ਪੁਰ ਦਾ ਰਾਜਾ ਸੀ. ਸ੍ਰੀ ਕ੍ਰਿਸ਼ਨ ਨੇ ਇਸ ਨੂੰ ਮਾਰ ਕੇ ਸੋਲ੍ਹਾਂ ਹਜ਼ਾਰ ਇੱਕ ਸੌ ਕੰਨਯਾ, ਜੋ ਉਸ ਨੇ ਆਪ ਵਰਣ ਲਈ ਜਮ੍ਹਾਂ ਕੀਤੀਆਂ ਸਨ. ਵਿਆਹੀਆਂ ਅਤੇ ਉਸ ਦੇ ਪੁਤ੍ਰ ਭਗਦੱਤ ਨੂੰ ਰਾਜ ਸਿੰਘਾਸਣ ਤੇ ਬੈਠਾਇਆ.

**ਭੰਗ** : (ਸੁੱਖਾ, ਬਿਜੀਆ). "ਸੁੱਤੇ ਜਾਣ ਜਟਾਲੇ ਭੰਗਾਂ ਖਾਇਕੈ ।' (ਚੰਭੀਵ, 17)
**ਭੰਗਾਣੀ** : ਰਾਜ ਨਾਹਨ, ਤਸੀਲ ਪਾਂਵਟਾ, ਥਾਣਾ ਮਾਜਰਾ ਦਾ ਇਕ ਪਿੰਡ, ਜੋ ਪਾਂਵਟੇ ਤੋਂ ਸੱਤ ਮੀਲ ਪੂਰਵ ਹੈ. 18 ਵੈਸਾਖ ਸੰਮਤ 1746 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਭੀਮਚੰਦ ਕਹਲੂਰੀ, ਫ਼ਤੇ ਸ਼ਾਹ ਗੜ੍ਹਵਾਲੀਆ, ਹਰੀ ਚੰਦ ਹੰਡੂਰੀਆ ਆਦਿਕ ਪਹਾੜੀ ਰਾਜਿਆਂ ਨਾਲ ਜੰਗ ਹੋਇਆ. ਇਸ ਯੁੱਧ ਵਿਚ ਬੀਬੀ ਬੀਰੋ ਜੀ ਦੇ ਸਪੁਤ੍ਰ ਸੰਗੋਹ ਸ਼ਾਹ ਅਤੇ ਜੀਤ ਮੱਲ ਜੀ ਸ਼ਹੀਦ ਹੋਏ ਅਤੇ ਸ੍ਰੀ ਦਸਮੇਸ਼ ਦੇ ਹੱਥੋਂ ਰਾਜਾ ਹਰੀਚੰਦ ਅਤੇ ਅਨੇਕ ਰਾਜਪੂਤਾਂ ਨੇ ਸ਼ਹੀਦੀ ਪਾਈ. ਬਾਕੀ ਰਾਜੇ ਹਾਰ ਕੇ ਨੱਠ ਗਏ. ਕਲਗੀਧਰ ਜੀ ਦਾ ਇਹ ਪਹਿਲਾ ਜੰਗ ਸੀ. ਬਚਿਤ੍ਰ ਨਾਟਕ ਦੇ ਅੱਠਵੇਂ ਅਧਿਆਇ ਵਿਚ ਇਉਂ ਲੇਖ ਹੈ :

"ਹਰੀ ਚੰਦ ਮਾਰੋ ਸੁ ਜੋਧਾ ਲਤਾਰੇ ।
......ਰਣੰ ਤਜਾਗ ਭਾਗੇ ।
ਸਬੈ ਤ੍ਰਾਸ ਪਾਗੇ ।
ਭਈ ਜੀਤ ਮੇਰੀ ।
ਕ੍ਰਿਪਾ ਕਾਲ ਕੇਰੀ ।" (ਬਚਿਤ੍ਰ. ਅ. 8, 33, 34)

**ਭੰਗੇਰੀ** : (ਭੰਗ ਪੀਣ ਵਾਲੀ).
"ਮੈ ਨ ਰਹਤ ਹੌਂ ਗਾਵ ਤਿਹਾਰੇ . ......ਸੋਫੀਯਹਿ ਕੂਟਿ ਭੰਗੇਰੀ ਗਈ ਹੈ ।
(ਚਰਿਤ੍ਰ 385, 17-4)

**ਭਿੰਭਰੀ** : (ਜੰਮੂ ਰਾਜ ਦੇ ਭਿੰਭਰ ਇਲਾਕੇ ਦਾ ਵਸਨੀਕ).
"ਨ੍ਰਿਭੈ ਭਿੰਭਰੀ ਕਾਸ਼ਮੀਰੀ ਕੰਧਾਰੀ ।" (ਪਾਰਸ, 38-3)

**ਭਾਂਡਵ** : (ਸਿੜੀ ਰਿਖੀ).
"ਕੌਨ ਹੂੰ ਖਜਾਲ ਬਿਭਾਂਡਵ ਜੂ ਮ੍ਰਿਗਿਯਾ ਹੂੰ ਕੀ ਕੋਖਿ ਹੂੰ ਤੇ ਉਪਜਾਯੋ ।"
(ਚਰਿਤ੍ਰ 114, 1)

**ਭਮਰਕਲਾ** : (1) "ਨਾਰਨੌਲ ਦੇ ਦੇਸ ਮੈਂ ਬਿਜੈ ਸਿੰਘ ਇਕ ਨਾਥ ।
ਭ੍ਰਮਰਕਲਾ ਕੋ ਰੂਪ ਲਖਿ ਰੀਝ ਰਹੇ ਮਹਰਾਜ ।"
(ਚਰਿਤ੍ਰ 124, 3)

(2) (ਕੁਰਛੇਤ੍ਰ ਦੇ ਰਾਜਾ ਬਚਿਤ੍ਰਰਥ ਦੀ ਰਾਣੀ).
"ਭ੍ਰਮਰਕਲਾ ਏ ਬਚਨ ਕਹਿ ਤਾਂਕੋ ਸਤੋਂਹਿ ਦਰਾਇ ।"
(ਚਰਿਤ੍ਰ 136, 12)

**ਭ੍ਰਮਰਮਤੀ** : "ਧਰਮਛੇਤ੍ਰ ਕੁਰਛੇਤ੍ਰ ਕੋ ਰਥ ਬਚਿਤ੍ਰ ਨ੍ਰਿਪ ਏਕ ।
ਭ੍ਰਮਰਮਤੀ ਤਾਂਕੀ ਬਰ ਨਾਰੀ ।" (ਚਰਿਤ੍ਰ 136, 2)

**ਭ੍ਰਮਾ** : (ਹਰ ਥਾਂ ਵਿਚਰਨ ਵਾਲੀ).
"ਭ੍ਰਮਾ ਭੈਹਰੀ ਭੀਮ ਰੂਪਾ ।" (ਪਾਰਸ, 22-2)

**ਭ੍ਰਾਤ੍ਰਿਭਾਵੰ** : (ਭਰਪਣ). "ਭਏ ਏਕਠੇ ਭ੍ਰਾਤਿਭਾਵੰ ਬਿਚਾਰੀ ।" (ਕੱਛਾਵ, 2-4)

**ਭ੍ਰਿਗੁ** : ਇਕ ਵਾਰ ਸੱਤ ਰਿਖੀ ਇਕ ਥਾਂ ਬੈਠੇ ਸਨ, ਉਨ੍ਹਾਂ ਨੂੰ ਸੰਕਲਪ ਫੁਰਿਆ. ਸ਼ਿਵ, ਬਿਸਨੁ ਅਤੇ ਬ੍ਰਹਮਾ ਵਿਚੋਂ ਕਉਣ ਵੱਡਾ ਹੈ.
"ਭੇਦ ਲਹੋਂ ਇਨਕੋ, ਤਿਨ ਮੈਂ ਭ੍ਰਿਗ ਬੈਠੋ ਹੁ ਤੋ ਸੋਊ ਦੇਖਨ ਆਯੋ ।"
(ਕ੍ਰਿਸ਼ਨਾਵ, 2459-4)

(1) "ਰੁਦ੍ਰ ਕੇ ਧਾਮ ਗਯੋ । ਕਹਿਓ ਤੁਮ ਜੀਵ ਹਨੋ ਤਿਹ ਸੂਲ ਸੰਭਾਰਯੋ ।"
(2) "ਗਯੋ ਚਤੁਰਾਨਨ ਕੇ ਚਲਿ ਕੇ, ਇਹ ਬੇਦ ਰਰੈ,
ਇਹ ਜਾਨਨ ਪਾਰਯੋ ।"
(3) "ਬਿਸ਼ਨ ਕੇ ਲੋਕ ਗਯੋ,
ਸੁਖ ਸੋਵਤ, ਕੋਪ ਭਰਯੋ ਰਿਖ ਲਤਹਿ ਮਾਰਯੋ ।"

ਤਿੰਨਾਂ ਦਾ ਅੱਖੀਂ ਡਿੱਠਾ ਹਾਲ ਭ੍ਰਿਗ ਨੇ ਰਿਖੀਆਂ ਨੂੰ ਦੱਸਿਆ.

"ਰੁਦ੍ਰ ਕੋ ਬ੍ਰਹਮਕੋ, ਬਿਸ਼ਨ ਕਥਾਨ ਕੋ ਭੇਦ ਸਭੈ ਇਨ ਕੋ ਸਮਝਾਯੋ ।"

(ਕ੍ਰਿਸ਼ਨਾਵ, 2462-1)

ਇਕ ਵਾਰ ਰੁਦ੍ਰ ਦਾ ਜੱਗ ਕਰਵਾ ਰਿਹਾ ਸੀ, ਓਥੇ ਦੇਵਤਿਆਂ ਦੀਆਂ ਇਸਤ੍ਰੀਆਂ ਅਤੇ ਲੜਕੀਆਂ ਨੂੰ ਦੇਖ ਕੇ ਬ੍ਰਹਮਾ ਦਾ ਵੀਰਯ ਪਾਤ ਹੋ ਗਿਆ, ਸੂਰਜ ਨੇ ਇਹ ਇਕੱਠਾ ਕਰਕੇ ਅਗਨਿ ਵਿਚ ਹਵਨ ਕੀਤਾ. ਉਸ ਤੋਂ ਤਿੰਨ ਬਾਲਕ ਪੈਦਾ ਹੋਏ. ਸ਼ਿਵ ਅਤੇ ਬ੍ਰਹਮਾ ਦਾ ਬਾਲਕਾਂ ਦੀ ਵੰਡ ਤੇ ਝਗੜਾ ਹੋ ਪਿਆ ਜੋ ਕਈ ਦੇਵਤਿਆਂ ਨੇ ਵਿਚ ਪੈ ਕੇ ਨਬੇੜਿਆ.

"ਜਾਪ ਕਿਯੋ ਸਭ ਹੀ ਹਰਿ ਕੋ ਜਬ ਯੌਂ ਭ੍ਰਿਗੁ ਆਯਕੈ ਬਾਤ ਸੁਨਾਈ ।"

(ਕ੍ਰਿਸ਼ਨਾਵ, 2463-1)

**ਭ੍ਰਿਤ** : (ਨੌਕਰ, ਸੇਵਕ).

"ਭ੍ਰਿਤ ਸੁਨਿ ਬਚਨ ਪਹੂੰਚੇ ਤਹਾਂ " (ਚਰਿਤ੍ਰ 337, 8)

"ਭ੍ਰਿਤ ਤੇ ਮਾਂਗ ਕਮੰਡਲ ਏਸਾ ।" (ਬਾਵਨ ਅਵ. 14, 3)

(ਰੁਦ੍ਰ ਦਾ ਉਪ ਅਵਤਾਰ ਦੱਤ, ਦੱਤ ਦਾ ਤੇਰਵਾਂ ਗੁਰੂ ਭ੍ਰਿਤ).

"ਇਕ ਪਾਵ ਐਸੇ ਠਾਂਢ ।
ਰਨਖੰਭ ਜਾਨਕ ਗਾਡ ਗੁਰਜਾਨ ਪਰੀਆ ਪਾਇ ।
ਤਜਿ ਲਾਜ ਸਾਜ ਸਚਾਇ ।" (ਦੱਤਾਵ, 285-4)

**ਭ੍ਰਿਤਨ** : (ਭ੍ਰਿਤ ਦਾ ਬਹੁਬਚਨ).

"ਭ੍ਰਿਤਨ ਬਿਸਰਿ ਸਕਲ ਸੁਧਿ ਗਈ ।" (ਚਰਿਤ੍ਰ 126, 2)

(ਮ)

**ਮਇਆ** : "ਮਇਆ ਜਾਨ ਚੇਰੋ ਮਯਾ ਮੋਹਿ ਕੀਜੈ ।" (ਚਰਿਤ੍ਰ 1, 16-3)

**ਮਈਆ** : (ਮਈਯਾ).

"ਮਈਆ ਪਾਣ ਪਰਖੇ ।" (ਚੰਡੀਚ, 192-3)

**ਮਸਹਰ** : "ਮਸਹਰ ਭੁਖਿਆਏ ਤਿਮ ਅਰਿ ਧਾਏ ਸ਼ਸਤ੍ਰ ਨਚਾਇ ਨ ਫੇਰਿ ਫਿਰੇ ।"

(ਰਾਮਾਵ, 499-2)

**ਮਸਤਕਰਨ** : "ਮਸਤਕਰਨ ਨ੍ਰਿਪ ਸ਼ਿਵ ਪੂਜਾ ਨਿਤਿ ਪ੍ਰਤਿ ਕਰੈ ।"

(ਚਰਿਤ੍ਰ 260, 2-1)

**ਮਸਹਦ** : "ਮਸਹਦ ਕੋ ਰਾਜਾ ਬਡੋ ਚੰਦ੍ਰਕੇਤ ਰਣਧੀਰ ।" (ਚਰਿਤ੍ਰ 218, 1-1)

**ਮਸਾਣ** : (ਪ੍ਰੇਤ). "ਤਹਿੰ ਹੜ ਹੜਾਇ ਹੱਸੇ ਮਸਾਣ ।" (ਬਚਿਤ੍ਰ, ਅ. 1, 43, 1)

**ਮਸਾਨਾ** : "ਕਹਕ ਕਹਕ ਤੱਹ ਕਰੈ ਮਸਾਨਾ ।" (ਚਰਿਤ੍ਰ 120, 19-3)

**ਮਹਖ ਧੁਜ** : "ਗਰਧਕੇਤ ਮਹਖ ਧੁਜ ਨਾਮਾ ।" (ਚਰਿਤ੍ਰ 405, 229-1)

**ਮਹਖਾਸ** : (ਮਹਿਖਾਸੁਰ). ਇਹ ਰੰਭ ਦੈਂਤ ਦੇ ਵੀਰਯ ਤੋਂ ਮੱਝ ਦੇ ਉਦਰ ਤੋਂ ਝੋਟੇ ਦੀ ਸ਼ਕਲ ਦਾ ਦੈਂਤ ਜਨਮਿਆ. (ਦੇਖੋ ਮਹਿਖਾਸੁਰ).

**ਮਹਦੀ** : (ਮੀਰ ਮਹਿੰਦੀ).

"ਮਹਦੀ ਭਰਜੋ ਤਬ ਗਰਬ ।

ਜਗ ਜੀਤਿਓ ਜਬ ਸਰਬ ।" (ਮਹਦੀ, 2-1)

**ਮਹਬੂਬਰਾਇ** : "ਪੂਤ ਤਹਾਂ ਇਕ ਸ਼ਾਹੁ ਕੋ ਨਾਮ ਰਾਇ ਮਹਬੂਬ ।" (ਚਰਿਤ੍ਰ 227, 3)

**ਮਹਮੰਦ** : (ਖਰੋਟਰੀ ਪਠਾਣ ਦੀ ਇਕ ਜਾਤਿ).
"ਗੁਰੀਖੇਲ ਮਹਮੰਦ ਲੇਜਾਕ ਧਾਏ ।" (ਚਰਿਤ੍ਰ, 96)

**ਮਹਰ** : (ਨੰਦ ਦੀ ਉਪਾਧੀ). "ਨੰਦ ਮਹਰ ਲੈ ਭੇਟ ਕੋ ਗਯੋ ਕੇਸ ਕੇ ਪਾਸ ।"
(ਕ੍ਰਿਸ਼ਨਾਵ, 78-1)

**ਮਹਰਾਵਣ** : ਰਾਵਣ ਤੋਂ ਵੱਡਾ, ਹਜ਼ਾਰ ਸਿਰ ਵਾਲਾ, ਸੀਤਾ ਨੇ ਕਾਲੀ ਦਾ ਰੂਪ ਧਾਰ ਕੇ ਇਸ ਨੂੰ ਮਾਰਿਆ.
"ਰਾਵਣ ਸੇ ਮਹਰਾਵਣ ਸੇ ਘਟ ਕਾਨਹੁ ਸੇ ਪਲ ਬੀਚ ਪਛਾਰੇ ।"
(ਬਚਿਤ੍ਰ, ਅ. 1, 95-1)

**ਮਹਿ/ਮਹੀ** : (ਧਰਤੀ). (1) "ਮਹਿ ਮੰਡਨ ਹੈ ।" (ਜਾਪੁ, 172-4)
(2) "ਮਹੀ ਮਾਹ ਰੂਪੰ ਤਪੈ ਤੇਜ ਭਾਂਨੰ ।" (ਗਿਆਨ, 177-1)

**ਮਹਿਖਦਾਨੋ** : (ਦੈਂਤ).
"ਮਹਿਖ ਦੈਈਤ ਸੂਰਯੰ ।" (ਚੰਡੀਚ, 2-1)

**ਮਹੇਸਰਾਚਲ** : (ਕੈਲਾਸ ਪਰਬਤ).
"ਮਹੇਸਰਾ ਚਲੰ ਬਸੇ ।" (ਚੰਡੀਚ, 2-3)

**ਮਹਾਂਕਾਇ** : (ਮਹਾਕਾਯ). (ਰਾਵਣ ਦਾ ਇਕ ਪੁਤ੍ਰ ਅਤਿਕਾਯ).
"ਮਹਾਂਕਾਇ ਨਾਮਾ ਮਹਾਂ ਬੀਰ ਏਵੰ ।" (ਰਾਮਾਵ, 400-4)

**ਮਹਾਮਾਈ** : "ਰੋਹ ਹੋਈ ਮਹਾਮਾਈ ਰਾਖਸ਼ ਮਾਰਣੈ ।" (ਚੰਡੀਵਾ, 5-4)

**ਮਹਾਰਣ** : (ਸਾਗਰ=ਮਹਾਰਣਵ).
"ਕਾਗਦ ਦੀਪ ਸਭੈ ਕਰਿ ਹੈਂ ਅਰ ਸਾਤ ਮਹਾਰਣਵ ਕੀ ਮਸ ਕੈ ਹੋ ।"
(ਸਵੈਟਕ, 49-1)

**ਮਹਾਰੁਦ੍ਰ** : (ਸ਼ਿਵ). "ਪੂਜਾ ਕਰਤ ਲਖ੍ਯੋ ਜਬ ਰਾਜਾ ।
...ਮਹਾਂਰੁਦ੍ਰ ਕੋ ਭੇਸ ਬਨਾਇ ।
ਸ਼ਿਵ ਬਨਿ ਆਨਿ ਠਾਢਿ ਭੀਤਹਾਂ ।
.. ਮਨ ਕ੍ਰਮ ਈਸ ਜਾਨਿ ਪਰਾ ਪਰਾ ।" (ਚਰਿਤ੍ਰ 340, 5-3)

**ਮਹਾਂ ਲੋਹ** : (ਅਕਾਲ). "ਮਹਾਲੋਹ ਮੈ ਕਿੰਕਰ ਥਾਰੋ ।" (ਕ੍ਰਿਸ਼ਨਾਵ, 435)

**ਮਹਾਵਤਿਖਾਂ** : "ਰਾਖਿ ਮਹਾਬਤਿਖ਼ਾਨ ਗਏ ਸਭ ਹੀ ਇਕ ਬਾਰ ਸੁਤੇ ਹਰਿ ਲਜਾਉ ।"
(ਚਰਿਤ੍ਰ 186, 5-2)

**ਮਹਿਖ** : (ਝੋਟਾ, ਮੱਝਾਂ).
(1) "ਮਹਿਖ ਚਰਾਵਤ ਥੋ ਵਹੁ ਜਹਾਂ ।" (ਚਰਿਤ੍ਰ 261, 5-1)
"ਮਹਿਖ ਕਹੂੰ, ਕਹੂੰ ਬਾਂਕੇ ਸੇ ਬੱਕ, ਕਹੂੰ ਮ੍ਰਿਗ ਲੈ ਮ੍ਰਿਗ ਸੋਂ ਬਹਿਸਾਵੈ ।"
(ਸਵੈਟਕ, 3-2)

(2) "ਤੁਮੀ ਮਹਿਖ ਦਾਨੋ ਬਡੋ ਕੋਪਿ ਘਾਯੋ ।" (ਚਰਿਤ੍ਰ 1)

ਮਹਿਖ ਦੈਂਤ : "ਮਹਿਖ ਦੈਂਤ ਸੂਰਯੰ ।" (ਚੰਡੀਚ, 1, 10-1)

ਮਹਿਖ ਧੁਜ : ਗਰਧਬ ਕੇਤ ਮਹਿਖਧੁਜ ਨਾਮਾ ।" (ਚਰਿਤ੍ਰ 405, 229-1)
(ਦੇਖੋ, ਮਹਿਖਾਸੁਰ).

ਮਹਿਖ ਪਾਲਕ : (ਮੈਸਾਂ ਦਾ ਰਾਖਾ). "ਮਹਿਖਨ ਕੋ ਪਾਲਕ ਤੱਹ ਨਿਕਸਜੋ ਆਇ ਕਰਿ ।" (ਚਰਿਤ੍ਰ 261, 3-3)

ਮਹਿਖੁਆਲ : (ਝੋਟੇ ਦੇ ਸਿੰਗ ਦੀ ਪਨਚ ਨਾ ਧਨਖ ।).
"ਮਹਿਖੁਆਲ ਕਰਖੈ ।" (ਰਾਮਾਵ, 445-1)

ਮਹਿਰਾਜ : (ਇੰਦ੍ਰ). "ਭੇਂਟਨ ਕੋ ਮਹਿਰਾਜ ਸਮੈ ਮੁਨਿ ਰਜ ਧਯਾਨ ਮੋ ਆਜੁ ਗਏ ਹੈਂ ।" (ਚਰਿਤ੍ਰ 115, 13-2)

ਮਹੇਸ਼ : (1) (ਰਾਜਾ). "ਮਹੇਸ਼ ਜੀਤ ਕੈ ਸਬੈ ਸੁ ਛਤ੍ਰ ਪਤ੍ਰ ਢਾਰੀਐਂ ।" (ਰਾਮਾਵ, 46-4)
(2) (ਸ਼ਿਵ). "ਕਾਹੇ ਕੋ ਏਸ ਮਹੇਸਹਿ ਭਾਖਤ ।" (ਤੇਤੀ ਸਵੈਯੇ, 15-1)

ਮਹੇਸਰਾ ਚਲੰ : (ਕੈਲਾਸ ਪਰਬਤ). "ਮਹੇਸਰਾ ਚਲੰ ਬਸੇ ।" (ਚੰਡੀਚ, 2-3)

ਮਹੇਸ੍ਰ ਸਿੰਘ : "ਏਕ ਮਹੇਸ੍ਰ ਸਿੰਘ ਰਾਜਾਨਾ ।" (ਚਰਿਤ੍ਰ 362, 1)

ਮਹੇਸ੍ਰਾਵਤਿ : (ਮਹੇਸ੍ਰ ਸਿੰਘ ਦੀ ਰਾਜਧਾਨੀ).
"ਨਗਰ ਮਹੇਸ੍ਰਾਵਤਿ ਤੱਹ ਰਾਜਤ ।" (ਚਰਿਤ੍ਰ 362, 1)

ਮਹੋਦਰ : (ਰਾਵਣ ਦਾ ਮੰਤ੍ਰੀ).
"ਲਗੈ ਮਗ਼ੂਰ ਬਰਨੰ ਰਥੰ ਜੇਨ ਬਾਜੀ ।
ਮਹਾਂਜੁਧ ਕੋ ਕਰ ਮਹੋਦਰ ਬਖਾਨੋ ।" (ਰਾਮਾਵ, 401, 3)

ਮਹੋਬੇ : "ਰਾਇਕ ਰਾਠ ਮਹੋਬੇ ਰਹੈ ।
ਮਿਤ੍ਰ ਸਿੰਘ ਜਾਂਕੋ ਜਗ ਕਹੈ ।" (ਚਰਿਤ੍ਰ, 65, 1)

ਮਹੰਤ : (ਸੰਤ ਮੰਡਲੀ ਦਾ ਆਗੂ). "ਮਹੰਤ ਹੈ ।" (ਜਾਪੁ, 38-4)

ਮਹੰਮਦਖ਼ਾਂ : "ਖ਼ਾਨ ਮਹੰਮਦ ਲੈਂ ਮਲੇਛ ਮਨ ।" (ਚਰਿਤ੍ਰ 405, 204-2)

ਮਹਾਂ ਸਿੰਘ : ਮਹਾਂ ਸਿੰਘ, ਸਿੰਘ ਮਾਨ ਮਦਨ ਸਿੰਘ ਘਾਇਯੋ ।" (ਕ੍ਰਿਸ਼ਨਾਵ, 1568-2)
"ਮਹਾਂ ਸਿੰਘ ਕੇ ਘਰ ਬਿਖੈ ਤਸਕਰ ਰਹੈਂ ਅਪਾਰ ।
ਨਿਤਿ ਪ੍ਰਤਿ ਤਾਂਕੇ ਲਜਾਵਹੀਂ ਅਧਿਕ ਖਜਾਨੋ ਮਾਰਿ ।" (ਚਰਿਤ੍ਰ 62, 1)

ਮਹਾਂਕਾਲ : (1) (ਕਰਤਾਰ).
"ਮਹਾਕਾਲ ਰਖਵਾਰ ਹਮਾਰੋ ।" (ਕ੍ਰਿਸ਼ਨਾਵ, 435-1)
(2) (ਸ਼ਿਵ). "ਮਹਾਂ ਕਾਲ ਹੀ ਕੋ ਗੁਰੂ ਕੈ ਪਛਾਨਾ ।" (ਚਰਿਤ੍ਰ 266, 89-4)

ਮਹਾਂ ਕੁਅਰਿ : "ਸੂਰਜ ਕਿਰਨਿ ਇਕ ਭੂਪ ਭਨਿੱਜੈ ।
ਮਹਾਂ ਕੁਅਰਿ ਤਿੱਹ ਧਾਮ ਦੁਲਾਰੀ ।" (ਚਰਿਤ੍ਰ 401, 1-3)

**ਮਹਾਂਦੀਨ** : (ਹਜ਼ਰਤ ਮੁਹੰਮਦ).
"ਮਹਾਂਦੀਨ ਕੇਤੇ ਪ੍ਰਿਥੀ ਮਾਂਝ ਹੂਏ ।" (ਬਚਿਤ੍ਰ, ਅ. 1, 27)
"ਮਹਾਂਦੀਨ ਤੁਰਕਨ ਪਹਿਚਾਨਾ ।" (ਰਘੁਰਾਜ, 140-4)
"ਮਹਾਂਦੀਨ ਤਬ ਪ੍ਰਭੁ ਉਪਰਾਜਾ ।" (ਬਚਿਤ੍ਰ, ਅ. 6, 26-3)

**ਮਹਾਂਦੇਓ** : (ਮਹਾਂਦੇਵ).
"ਮਹਾਂਦੇਵ ਕੋ ਕਹਤ ਸਦਾ ਸਿਵ ।" (ਚਰਿਤ੍ਰ 405, 392)
"ਮਹਾ ਦੇਵ ਆਸਨ ਤੇ ਟਰਾ ।" (ਚਰਿਤ੍ਰ 405, 80-1)

**ਮਹਾਂਨੰਦ** : ਮਹਾਂਨੰਦ ਮੁਰਦਾਰ ਕੀ ਘੁਰਕੀ ਤ੍ਰਿਯ ਕੋ ਨਾਮ ।" (ਚਰਿਤ੍ਰ 4, 3-1)

**ਮਹਾਂਮਤਿ ਸਿੰਘ** : "......ਮਹਾਂਮਤਿ ਸਿੰਘ ..ਲਏ ਅਸ ਧਾਯੋ ।" (ਕ੍ਰਿਸ਼ਨਾਵ, 1402-1)

**ਮਹਾਂ ਮੋਹਨੀ** : (ਮਾਇਆ). ਮਹਾਂਮੋਹਨੀ ਭੇਸ ਧਾਰਯੋ ਕਨ੍ਹਾਈ । (ਚਰਿਤ੍ਰ 123, 20-1)
"ਮਹਾਂ ਮੋਹਨੀ ਰੂਪ ਧਾਰਯੋ ਅਨੂਪੰ ।" (ਨਰ ਨਾਰਾਯਣ, 20-3)

**ਮਹਾਂਰਾਸਟ੍ਰ** : ਬੰਬਈ ਹਾਤੇ ਮਰਹੱਟਿਆਂ ਦਾ ਦੇਸ ਜਿਸ ਵਿਚ ਸਤਾਰਾ, ਕੋਲਘਰ, ਨਾਸਿਕ ਅਤੇ ਪੂਨਾ ਹੈਨ.
"ਮਹਾਂਰਾਸ਼ਟ੍ਰ ਕੇ ਦੇਸ ਮੈ ਮਹਾਂਰਾਸਟ੍ਰ ਪਤਿਰਾਵ ।
ਦਰਬੁ ਬਟਾਵੈ ਮੁਨਿਜਨਨ ਕਰਤ ਕਬਿਨ ਕੋ ਭਾਵ ।" (ਚਰਿਤ੍ਰ 84, 1-1)

**ਮਹਾਂਰੁਦ੍ਰ** : (ਸ਼ਿਵ). (ਵੱਡਾ ਡਰਾਉਣਾ, ਅਤਿ ਭਯਾਨਕ, ਜੋ ਸਭ ਨੂੰ ਲਯ ਕਰਨ ਵਾਲਾ ਹੈ).
"ਮਹਾਂਰੁਦ੍ਰ ਅਰੁ ਚੰਡਿ ਕੇ ਚਲੇ ਪੂਜਬੇ ਕਾਜ ।" (ਕ੍ਰਿਸ਼ਨਾਵ, 759)
"ਮਹਾਂਰੁਦ੍ਰ ਅਰੁ ਪਾਰਬਤੀ ਜਾਤ ਹੁਤੇ ਨਰ ਨਾਰ ।" (ਚਰਿਤ੍ਰ 68, 16-1)
"ਮਹਾਂਰੁਦ੍ਰ ਹੂੰ ਰਿਸ ਕਰੇ ਕਾਮਦੇਵ ਪਹਿਚਾਨਿ ।" (ਚਰਿਤ੍ਰ 2, 6-2)

**ਮਕਤਬ** : (ਸਕੂਲ, ਪਾਠਸ਼ਾਲਾ). "ਇਕ ਘਾਇਲ ਘੂਮਨ ਸੂਰਮੇ ਜਣੁ ਮਕਤਬ ਕਾਜੀ ।" (ਚੰਡੀਵਾ, 45)

**ਮਕਰਕਾ** : (ਮਕੜੀ ਮਕ੍ਰਕਾ). "ਏਕ ਮਕੱਰਕਾ ਦੱਤ ਨਿਹਾਰੀ ।" (ਦੱਤਾਵ ਤੀਜਾ ਗੁਰੂ, 176)

**ਮਕਰਕੇਤ** : (ਕਾਮਦੇਵ). "ਮਕਰਕੇਤ ਕਹਿ ਮਕਰ ਧੁਜ ਪੁਨਿ ਆਯੁਧ ਪਦ ਦੇਹੁ ।" (ਸਨਾਮਾ, 124-1)

**ਮਕਰਕੰਟ** : (ਮੱਛੀ ਫੜਨ ਦੀ ਕੁੰਡੀ). "ਮਕਰਕੰਟ ਜੱਹਿ ਡਾਰਿਯੈ ਮਛਲੀ ਹੋਇ ਬਨਾਇ ।" (ਚਰਿਤ੍ਰ 217, 44-2)

**ਮਕਰਧੁਜ** : ਦੇਖੋ, ਮਕਰਕੇਤ (ਜਿਸ ਦੇ ਝੰਡੇ ਤੇ ਹੈ ਮਗਰ ਅਥਵਾ ਮੱਛੀ ਦਾ ਨਿਸ਼ਾਨ).

"ਜੰਗ ਜਗੇ ਅਰਧੰਗ ਕਰੇ ਅਰਿ, ਸੁੰਦਰ ਹੈ ਮਕਰਧੁਜ ਕੈਸੋ ।"
(ਚਰਿਤ੍ਰ 110, 1-4)

**ਮਕਰਾਛ** : (1) (ਮੱਛ ਜੈਸੀਆਂ ਅੱਖਾਂ ਵਾਲਾ ਇਕ ਦੈਂਤ).
(2) ਰਾਵਣ ਦੀ ਸੈਨਾ ਦਾ ਸਰਦਾਰ ਜੋ ਸ੍ਰੀ ਰਾਮਚੰਦ੍ਰ ਨੇ ਮਾਰਿਆ.
"ਮਕਰਾਛ ਮਾਰਿ ਡਾਰਿਓ ਨਿਸੰਗ ।" (ਰਾਮਾਵ, 519-4)

**ਮਕਰਾਨ** : (ਇਰਾਨ ਦਾ ਇਕ ਇਲਾਕਾ).
"ਮਕਰਾਨ ਕੇ ਮ੍ਰਿਦੰਗੀ ।" (ਅਕਾਲ, 266-1)

**ਮੱਕਾ** : (ਅਰਬ ਦਾ ਪ੍ਰਸਿੱਧ ਨਗਰ, ਮੁਸਲਮਾਨਾਂ ਦਾ ਧਰਮ ਸਥਾਨ, ਹੱਜ ਕਰਨ ਦੀ ਜਗ੍ਹਾ).
(1) "ਅਬ ਮੈ ਸੈਰ ਮਕਾ ਕੇ ਜੈਹੋਂ ।" (ਚਰਿਤ੍ਰ 267, 19-3)
(2) "ਕੇਤੇ ਗੰਗ ਬਾਸੀ ਕੇਤੇ ਮਦੀਨਾ ਮਕਾ ਨਿਵਾਸੀ ।" (ਅਕਾਲ, 99-2)

**ਮੱਖ** : (ਯਗਯ). "ਕਹੂੰ ਅਸ੍ਵਮੇਧ ਮਖ ਕੋ ਬਖਾਨ ।" (ਅਕਾਲ, 135-4)

**ਮੱਖਸਾਲ** : (ਯਗਯ ਕਰਨ ਦਾ ਮਕਾਨ).
"ਇੱਕ ਕੀਜੀਐ ਮਖਸਾਲ ।" (ਗਯਾਨ, 324-3)

**ਮਗ** : (ਮਗਰ ਮੱਛ).
(1) "ਮਗ ਮਾਨਹੁ ਨਾਗ ਬਡੇ ਤਿੱਹ ਮੈ ।" (ਕ੍ਰਿਸ਼ਨਾਵ, )
(2) ਰਸਤਾ. "ਮਗ ਤੇ ਭੂਲਿ ਤਿਸੀ ਮਗੁ ਪਰਿਯੋ ।" (ਚਰਿਤ੍ਰ 93, 23-1)

**ਮਗਹਾ** : (ਠੱਗ, ਡਾਕੂ, ਵਾਟਪਾਰ).
"ਮਗਹਾ ਪਥਹਾ ਪੈਡਹਾ ਧਨਹਾ ਦ੍ਰਿਬਹਾ ਸੋਇ ।" (ਸਨਾਮਾ, 320-1)

**ਮਗਧਦੇਸ** : ਦੱਖਣੀ ਬਿਹਾਰ ਜਿਸ ਵਿੱਚ ਪਟਨਾ ਅਤੇ ਗਯਾ ਦਾ ਇਲਾਕਾ ਹੈ.
"ਮਗਧ ਦੇਸ ਕੋ ਰਾਵ ਇਕ ਸਰਸ ਸਿੰਘ ਬਡਭਾਗ ।" (ਚਰਿਤ੍ਰ 210, 1)

**ਮਗਧੇਸ੍ਰ/ਮਗਧੇਸ੍ਵਰ** : (ਮਗਧ ਦਾ ਰਾਜਾ).
(ਜਰਾਸੰਧ=ਮਗਧ ਦਾ ਰਾਜਾ).
"ਕਾਸਿਰਾਜ ਮਘਧੇਸ੍ਵਰ ਕੋਪੇ ।" (ਚਰਿਤ੍ਰ 52, 50-1)

**ਮਗਨ/ਮਗਨ ਦਾਸ** : "ਮਗਨ ਲੋਭ ਧਨ ਕੇ ਲਗੇ ਆਨ ਰਾਵ ਕੇ ਪਾਸ ।"
(ਚਰਿਤ੍ਰ 21, 8-1)

"ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉਂ ।
...ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਹਿ ।
.. ਮਗਨਦਾਸ ਤਾਂਕੋ ਹੁਤੋ ਸੋ ਤਿਨ ਲਿਯੋ ਬੁਲਾਇ ।
ਕਛੁਕ ਦਰਬ ਤਾਂਕੋ ਦਿਯੋ ਐਸੇ ਕਹਯੋ ਬਨਾਇ ।
ਨਗਰ ਰਾਇ ਤੁਮਰੋ ਬਸਤ ਤਾਂਹਿ ਮਿਲਾਵਹੁ ਮੋਹਿ ।"
(ਚਰਿਤ੍ਰ 20, 7)

**ਮਗਰ ਜੌਹੜੇ** : (ਬੈਰਮ ਖ਼ਾਂ ਦੀ ਘਰਵਾਲੀ).
"ਮਗਰ ਜੌਹੜੇ ਕੇ ਬਿਖੈ ਏਕ ਪਠਾਣੀ ਨਾਰ ।" (ਚਰਿਤ੍ਰ 96, 1-1)

**ਮਗਰਬੀਨ** : (ਪੱਛਮੀ).
"ਮਗਰਬੀਨ ਕੋ ਜੀਤਿ ਸਰਬ ਗਰਬਿਨ ਕੋ ਮਾਰਯੋ।" (ਚਰਿਤ੍ਰ 217, 9)

**ਮਘਧੇਸੁਰ** : (ਮਘਧ ਦਾ ਰਾਜਾ). (ਵੇਖੋ ਮਗਧੇਸ਼ੁਰ).

**ਮਘਵਾ** : (1) (ਇੰਦ੍ਰ). "ਐਸੇ ਭਿਰੇ ਬ੍ਰਿਤਰਾਸੁਰ ਸਿਉਂ ਮਘਮਾ ਰਿਸਿ ਕੈ ਜਿਮ ਜੁੱਧ ਮਚਾਯੋ ।" (ਕ੍ਰਿਸ਼ਨਾਵ, 1611)
(2) "ਕੈ ਮਘਵਾ ਬਸੁ ਕੈ ਛਲੁ ਕੈ ਹਮਰੇ ਤਪ ਕੋ ਅਵਿਲੋਕਨ ਆਯੋ।"
(ਚਰਿਤ੍ਰ 114, 13-3)

**ਮਘਵਾਜਿਤ** : (ਮੇਘਨਾਦ). ਇੰਦ੍ਰਜੀਤ—ਰਾਵਣ ਦਾ ਪੁਤ੍ਰ.

**ਮਘੇਲੇ** : (ਇਕ ਰਾਜਪੂਤ ਜਾਤਿ).
"ਮਘੇਲੇ, ਧੰਧੇਲੇ, ਬੁੰਦੇਲੇ, ਚੰਦੇਲੇ ।" (ਚਰਿਤ੍ਰ 320, 19)

**ਮਚੀਨ** : (ਚੀਨ ਨਾਲ ਲਗਦਾ ਇਲਾਕਾ).
"ਚੀਨ ਮਚੀਨ ਛੀਨ ਜਬ ਲੀਨਾ ।" (ਕਲਕੀ, 548-1)

**ਮੱਛ** : ਇਸ ਦਾ ਰੰਗ ਕਾਲਾ, ਸਿਰ ਤੇ ਸਿੰਗ, ਹੇਠਲਾ ਹਿੱਸਾ ਰੋਹੂ ਮੱਛੀ ਦਾ ਉਪਰਲਾ ਮਨੁੱਖ ਦਾ ਲਿਖਿਆ ਹੈ (ਦੇਖੋ. ਮੱਛ ਅਵਤਾਰ).
"ਮੱਛ ਪੇਟ ਮਛਿੰਦ੍ਰ ਜੋਗੀ ਬੈਠ ਹੈ ਨ੍ਰਿਪ ਬਾਰ ।" (ਪਾਰਸ 132)

**ਮਛਰਾ** : (ਪਾਤਾਲ ਲੋਕ ਦੀ ਇਸਤ੍ਰੀ).
"ਕਹੂੰ ਅਛਰਾ ਪਛਰਾ ਮਛਰਾ ਹੋ ।" (ਅਕਾਲ, 119-1)

**ਮਛਰੀ** : (ਮੱਛੀ). "ਮਛਰੀ ਜਯੋਂ ਤਰਫੈ ਪਰੀ ਚੁਭੀ ਚਖਨ ਕੀ ਚੋਟ ।"
(ਚਰਿਤ੍ਰ 2, 27-2)

**ਮਛਲੀ ਬੰਦਰ** : ਮਛਲੀ ਬੰਦ ਕੋ ਰਹੈ ਦਰੁਪਦ ਦੇਵ ਵਡਭਾਗ । (ਚਰਿਤ੍ਰ 137, 1)
"ਕੋਟਦ੍ਵਾਰ ਕਰਿ ਮਤਸਦ੍ਰਿਗ ਬੰਦਰੋ ਅਪਨੋ ਗਾਂਉਂ ।
ਤਾਦਿਨ ਤੇ ਤਾਂਕੋ ਪਰਯੋ ਮਛਲੀ ਬੰਦਰ ਨਾਉਂ ।" (ਚਰਿਤ੍ਰ 177, 8)
"ਮਛਲੀ ਬੰਦਰ ਮਾਰਿ ਬਹੁਰਿ ਹੁਗਲਿਯਹਿ ਉਜਾਰਯੋ ।"
(ਚਰਿਤ੍ਰ 217, 17)

**ਮਛਿੰਦ੍ਰ** : (ਮਛੰਦਰ) "ਮੱਛ ਉਦਰ ਮਛਿੰਦ੍ਰ ਜੋਗੀ ਬੈਠ ਹੈ ਬ੍ਰਿਤਧਾਰ ।"
(ਪਾਰਸ, 137-2)

**ਮਛੇਂਦ੍ਰ** : (ਗੋਰਖ ਨਾਥ ਦਾ ਗੁਰ, ਜਿਸ ਦੀ ਉਤਪੱਤੀ ਸ਼ਿਵ ਦੇ ਵੀਰਜ ਦ੍ਵਾਰਾ ਮੱਛੀ ਦੇ ਪੇਟ ਤੋਂ ਲਿਖੀ ਹੈ).
"ਮੱਛ ਸਹਿਤ ਮਛਿੰਦ੍ਰ ਜੋਗੀ ਬਾਂਧ ਜਾਰ ਮਝਾਰ ।" (ਪਾਰਸ 143, 1)

**ਮਜਲਿਸਿਰਾਇ** : "ਹਿਜਲੀ ਬੰਦਰ ਕੋ ਰਹੈ ਬਾਨੀ ਰਾਇ ਨਰੇਸ਼ ।
ਮੇਘਮਤੀ ਰਾਨੀ ਤਹਾਂ ਰਤਿ ਕੇ ਰਹਤ ਸੁਬੇਸ ।

ਮਜਲਿਸਿ ਰਾਇ ਬਿਲੋਕਿ ਕੈ ਰੀਝਿ ਰਹੀ ਤ੍ਰਿਯ ਸੋਇ।"
(ਚਰਿਤ੍ਰ 140, 2)

**ਮਜੇਜੀ** : (ਅਹੰਕਾਰੀ).
"ਮਹਾਂ ਮੂੜ ਮਾਜਿੰਦਰਾਨੀ ਮਜੇਜੀ।" (ਕਲਕੀਵ, 484-4)

**ਮਣੀਧਰ** : (ਸ਼ੇਸ਼ਨਾਗ). "ਦੇਵ ਅਦੇਵ ਮਣੀਧਰ ਨਾਰਦ।" (ਤੇਤੀ ਸਵੈਯੇ, 7-3)

**ਮਤਸਦੇਸ** : (ਵਿਰਾਟ ਦੇਸ). "ਮਤਸ ਦੇਸ ਕੀ ਓਰ ਸਿਧਾਏ।"
(ਚਰਿਤ੍ਰ 137, 16)

**ਮਤਸਦ੍ਰਿਗ** : "ਕੋਟਦ੍ਵਾਰ ਕਰਿ ਮਤਸਦ੍ਰਿਗ ਬੰਧਯੋ ਅਪਨੋ ਗਾਂਉ।"
(ਚਰਿਤ੍ਰ 177, 8)

**ਮਤਸਰਾਜ** : (1) ਰੋਹੂ ਮੱਛੀ, (2) ਵਿਰਾਟ ਦਾ ਰਾਜਾ.

**ਮਤਿ ਸਿੰਘ** : "ਅਉ ਮਤਿ ਸਿੰਘ ਸਜਯੋ ਤਨ ਕਉ ਚਮੁ ਸਸਤ੍ਰਨ ਅਸਤ੍ਰਨ ਮਾਂਝ ਪ੍ਰਵੀਨੋ।"
(ਕ੍ਰਿਸ਼ਨਾਵ, 1377)

**ਮਤੀ ਸੁਮੇਰ** : (ਸੋਰਠ ਦੇਸ ਦੇ ਰਾਜਾ ਦਿਜਬਰ ਸੈਨ ਦੀ ਰਾਨੀ).
"ਮਤੀ ਸੁਮੇਰ ਤਵਨ ਕੀ ਰਾਨੀ।" (ਚਰਿਤ੍ਰ 244, 1-3)

**ਮਤੀ ਬਿਭਾਸ** : "ਮਤੀ ਬਿਭਾਸ ਤਵਨ ਰਸ ਰਚੀ।" (ਚਰਿਤ੍ਰ 399, 4)

**ਮਤੀ ਲਹੌਰ** : "ਮਤੀ ਲਹੌਰ ਤਹਾਂ ਤ੍ਰਿਯ ਸੁਨੀ।
ਛਤ੍ਰਾਨੀ ਬੁਧਿ ਬਹੁ ਬਿਧਿ ਗੁਨੀ।" (ਚਰਿਤ੍ਰ 255, 2)

**ਮਤੀਲਾਲ** : "ਮਤੀ ਲਾਲ ਨੀਕੋ ਰਹੈ ਨਾਮ ਬਾਲਾ।
ਦਿਪੈ ਚਾਰੁ ਆਭਾ ਮਾਨੋ ਰਾਗ ਮਾਲਾ।" (ਚਰਿਤ੍ਰ 20, 4)

**ਮਥਰਾ** : ਇਲਾਹਾਬਾਦ ਦੇ ਇਲਾਕੇ ਜਮੁਨਾ ਨਦੀ ਦੇ ਸੱਜੇ ਕਿਨਾਰੇ ਵ੍ਰਜਭੂਮਿ ਵਿਚ ਮਥੁਰਾ ਪ੍ਰਸਿੱਧ ਸ਼ਹਿਰ ਹੈ. ਸ੍ਰੀ ਕ੍ਰਿਸ਼ਨ ਨੇ ਏਥੇ ਹੀ ਜਨਮ ਲਿਆ ਸੀ.
(1) "ਮਥੁਰਾ ਮੰਡਲ ਕੇ ਬਿਖੇ ਜਨਮ ਧਰਯੋ ਹਰਿ ਰਾਇ।"
(ਕ੍ਰਿਸ਼ਨਾਵ, 2-3)
(2) "ਮਥੁਰਾ ਮੰਡਲ ਦਾਨੋ ਥਾ ਜਹਾਂ।" (ਮਾਨਧਾਤਾ, 113-2)
(3) "ਮਥੁਰਾ ਨਾਮ ਹਮਾਰੇ ਰਹੈ।
ਜਗ ਤਿਹ ਤ੍ਰਿਯਹਿ ਗੁਲਾਬੋ ਕਹੈ।" (ਚਰਿਤ੍ਰ 341, 1-1)

**ਮਥਰਾ ਮੰਡਲ** : (ਦੇਖੋ ਮਥਰਾ).

**ਮਦ** : (1) ਮਸਤ ਹਾਥੀ ਦੀ ਗਲ੍ਹ ਤੋ ਟਪਕਿਆ ਜਲ, (2) ਹੰਕਾਰ, (3) ਕਸਤੂਰੀ, (4) ਨਸ਼ਾ (ਸ਼ਰਾਬ).
(1) "ਮਦ ਮਤ ਕਹੀ ਦਲ ਆਵਤ ਯੌਂ ਜਿਮ ਜਰ ਕੈ ਆਵਤ ਮੇਘੁ ਘਟਾ।"
(ਕ੍ਰਿਸ਼ਨਾਵ, 2133-3)
(2) "ਮਦ ਮੱਤ ਕ੍ਰਿਪਾਣ ਕਰਾਲ ਧਰੰ।" (ਬਚਿਤ੍ਰ ਅ. 1, 55-3)

(3) "ਮ੍ਰਿਗਮਦ ਡਾਰ ਚੁਵਤ ਸ਼ਰਾਬ ।" (ਮਨੁਰਾਜਾ, 19-3)
(4) ਮਦ ਲਛਮੀ ਪਿਆਵੰਤ...... ।" (ਰਾਮਾਵ, 370, 2)
"ਏਕ ਮਦੀ ਦੂਜੇ ਤਰੁਨ ਤੀਜੈ ਅਤਿ ਧਨ ਧਾਮ ।
ਪਾਪ ਕਰੇ ਬਿਨ ਕਯੋਂ ਬਚੈ, ਬਚੈ ਬਚਾਵੈ ਰਾਮ ।" (ਚਰਿਤ੍ਰ 183, 19-1)

**ਮਦਨ ਸ਼ਾਹ** : 'ਮਾਲਨੇਰ ਕੇ ਦੇਸ ਮੈ ਮਰਗਜਪੁਰ ਇਕ ਗਾਂਉ'।
ਸ਼ਾਹ ਏਕ ਤਿੱਹ ਠਾ ਬਸਤ ਮਦਨਸ਼ਾਹ ਤਿੱਹ ਨਾਉਂ ।"
(ਚਰਿਤ੍ਰ 230, 1)

**ਮਦਨ ਸਿੰਘ** : "ਮਹਾਂ ਸਿੰਘ ਸਿੰਘ ਮਾਨ ਮਦਨ ਸਿੰਘ ਧਾਇਜੋ ।"
(ਕ੍ਰਿਸ਼ਨਾਵ, 1568, 2)

**ਮਦਨ ਸੈਨ** : "ਦੇਸ ਮਾਲਵਾ ਕੇ ਬਿਖੈ ਮਦਨ ਸੈਨ ਇਕ ਰਾਇ ।" (ਚਰਿਤ੍ਰ 227, 1)

**ਮਦਨ ਕੁਮਾਰ** : ਮੁਲਤਾਨ ਦੇ ਬਿਰਧ ਛਤ੍ਰ ਰਾਜਾ ਦੀ ਸ੍ਰੀ ਬਡਭਯਾਛਮਤੀ ਰਾਣੀ ਸੀ.
"ਸੋ ਰਾਨੀ ਤੁਰਨਿ ਜਬ ਭਈ ।
ਮਦਨ ਕੁਮਾਰ ਨਿਰਖਿ ਕਰ ਗਈ ।" (ਚਰਿਤ੍ਰ 232, 3-4)

**ਮਦਨਕੇਤ** : "ਸਰਿਤਾ ਨਿਕਟਿ ਰਾਵ ਇਕ ਰਹੈ ।
ਮਦਨਕੇਤ ਨਾਮਾ ਜਗ ਕਹੈ ।" (ਚਰਿਤ੍ਰ 29, 3-4)

**ਮਦਨਮਤੀ** : (1) "ਮਦਨਮਤੀ ਤ੍ਰਿਯ ਤੱਹ ਇਕ ਬਸੀ ।" (ਚਰਿਤ੍ਰ 29, 3)
(2) ਮਾਲਨੇਰ ਦੇ ਮਰਗਜ਼ਪੁਰ ਨਗਰ ਦੇ ਮਦਨਸ਼ਾਹ ਦੀ ਇਸਤ੍ਰੀ.
"ਮਦਨਮਤੀ ਤਾਂਕੀ ਤ੍ਰਿਯਾ ।" (ਚਰਿਤ੍ਰ 230, 2-1)

**ਮਦਨ ਮੰਜਰੀ** : ਪ੍ਰਾਚੀ ਦਿਸ਼ਾ ਵਿਚ ਖੰਭਾਵਤੀ ਨਗਰੀ ਦਾ ਰੂਪਸੈਨ ਰਾਜਾ ਸੀ.
"ਮਦਨ ਮੰਜਰੀ ਨਾਰਿ ਤਵਨ ਕੀ ।" (ਚਰਿਤ੍ਰ 245, 2-1)

**ਮਦਨ ਰਾਇ** : "ਮਦਨਰਾਇ ਠਗ ਇਮ ਕਹੀ ਮਨ ਮੈ ਮੰਤ੍ਰ ਬਿਚਾਰਿ ।"
(ਚਰਿਤ੍ਰ 38, 14-1)

**ਮਦਮੱਤਮਤੀ** : ਹੈਦਰਾਬਾਦ ਵਿਚ ਸ੍ਰੀ ਹਰਿਜੱਛ ਕੇਤ ਰਾਜਾ ਸੀ.
"ਗ੍ਰਿਹ ਮਦਮੱਤੀਮਤੀ ਤਿੱਹ ਨਾਰੀ ।" (ਚਰਿਤ੍ਰ 377, 2-1)

**ਮਦਿਯਾ** : (ਸ਼ਰਾਬ ਕੱਢਣ ਵਾਲਾ).
"ਸਾਤਬਾਰ ਮਦਿਯਨ ਤੇ ਮਦਹਿ ਚੁਆਇ ਕਰ ।" (ਚਰਿਤ੍ਰ 296, 5-4)

**ਮਦੀਨਾ** : ਅਰਬ ਦਾ ਪ੍ਰਸਿੱਧ ਨਗਰ, ਹਜ਼ਰਤ ਮੁਹੰਮਦ ਦਾ ਏਥੇ ਹੀ ਦਿਹਾਂਤ ਹੋਯਾ ਹੈ.
ਮੁਸਲਮਾਨਾਂ ਦਾ ਪਵਿਤ੍ਰ ਯਾਤ੍ਰਾਸਥਾਨ.
"ਕੇਤੇ ਗੰਗ ਬਾਸੀ ਕੇਤੇ ਮਦੀਨਾ ਮਕਾ ਨਿਵਾਸੀ ।" (ਅਕਾਲਉ, 89-2)

**ਮਦੋਦਰੀ** : (ਹੇਮਾ ਅਪਸਰਾ ਦੇ ਉਦਰ ਤੋਂ ਮਯ ਦਾਨਵ ਦੀ ਬੇਟੀ, ਰਾਵਣ ਦੀ ਰਾਣੀ.
ਇੰਦ੍ਰਜੀਤ ਦੀ ਮਾਤਾ).
ਮਦੋਦਰੀ ਬਾਚ : ਦੇ ਮਿਲੋ ਜਾਨਕੀ, ਬਾਤ ਹੈ ਸਿਆਨ ਕੀ ਚਾਮਕੇ ਦਾਮ ਕਾਹੇ ਚਲਾਏ । (ਰਾਮਾਵ, 380)

"ਮਦਦੋਦਰੀ ਸੁਮਧੋ ਬਿਭੀਛਨ ਕੋ ਲੰਕ ਰਾਜ ਈਅਬੋ ਸੀਤਾ ਮਿਲਬੋ ਕਥਨੰ।"
(ਰਾਮਾਵ, 623 ਦੇ ਮੁੱਖ ਵਿਚ)

**ਮਦਯ** : (ਸ਼ਰਾਬ, ਮਦਰਾ).
"ਇਨੈ ਅਮ੍ਰਿਤ ਬਾਂਟਜੋ ਉਨੈ ਮਦਯ ਦੀਨੋ।" (ਚਰਿਤ੍ਰ 123, 25-1)
[ਨੋਟ : (1) ਇਨੈ=ਦੇਵਤਿਆਂ ਨੂੰ (2) ਉਤੈ=ਦੈਂਤਾਂ ਨੂੰ]

**ਮਦ੍ਰ ਦੇਸ** : (ਪੰਜਾਬ) "ਮਦ੍ਰਦੇਸ ਹਮ ਕੋ ਲੇ ਆਏ।" (ਬਚਿਤ੍ਰ, ਅ. 7, 3-3)

**ਮਧ੍ਰਦੇਸ ਏਸ੍ਵਰਜਾ** : "ਮਦ੍ਰਦੇਸ ਏਸ੍ਵਰਜਾ ਬਰੀ ਜਬ।" (ਬਚਿਤ੍ਰ, ਅ. 2, 23-3)

**ਮਧਸੂਦਨ** : (ਸ੍ਰੀ ਕ੍ਰਿਸ਼ਨ). "ਹੌ ਅਟਕੀ ਮਧਸੂਦਨ ਸੌਂ ਜਿਨਕੀ ਛਬਿ ਹਾਟਕ ਹੇਰਿ ਹਿਰਾਇ।" (ਚਰਿਤ੍ਰ 320, 12)
"ਮਧਸੂਦਨ ਬੀਚ ਅਯੋਧਨ ਕੇ ਬਹੁਰੋ ਕਰਿ ਮੈ ਧਨੁ ਬਾਨ ਲਯੋ।"
(ਕ੍ਰਿਸ਼ਨਾਵ, 1063-1)

**ਮਧੁ** : (ਦੈਂਤ). ਇਹ ਕੀਟਭ ਅਥਵਾ ਕੈਟਵ ਦਾ ਭਾਈ ਸੀ. ਇਹ ਦੋਵੇਂ ਬ੍ਰਹਮਾ ਤੇ ਝਪਟੇ ਅਤੇ ਬਿਸ਼ਨੂ ਦੇ ਹੱਥੋਂ ਮਾਰੇ ਗਏ.
"ਮਧੁ ਕੌ ਪ੍ਰਥਮ ਸੰਘਾਰਿ ਬਹੁਰਿ ਮੁਰ ਮਰਦਨ ਕੀਨੋ।" (ਚਦਰਤ੍ਰ 142, 53)
[ਨੋਟ : ਇਹ ਦੈਂਤ ਮਥੁਰਾ ਦਾ ਰਾਜਾ ਸੀ. ਜਿਸ ਕਰਕੇ ਮਥੁਰਾ ਨੂੰ ਮਧੁਪੁਰੀ ਭੀ ਲਿਖਿਆ ਹੈ.]

**ਮਧੁਕਰਸ਼ਾਹ** : ਡਢਵਾਲੀਆ ਰਾਜਪੂਤ ਸਰਦਾਰ ਜੋ ਸ੍ਰੀ ਦਸਮੇਸ਼ ਜੀ ਨਾਲ ਭੰਗਦਾਣੀ ਦੇ ਜੰਗ ਵਿਚ ਲੜਿਆ.
(1) "ਜਸੋ ਡਢਵਾਲੰ ਮਧੁਕਰ ਸੁ ਸਾਹੰ।" (ਬਚਿਤ੍ਰ, ਅ. 8, 20-3)
(2) "ਮਧੁਕਰ ਸ਼ਾਹ ਸੁ ਬੀਰ ਜਗਤ ਮੈ ਜਾਨਿਯੈ।"
(ਚਰਿਤ੍ਰ 6, 4-2)

**ਮਧੁ ਕੈਟਭ** : ਵਿਸ਼ਨੂ ਦੇ ਕੰਨ ਦੀ ਮੈਲ ਤੋਂ ਪੈਦਾ ਹੋਏ ਦੋ ਦੈਂਤ, ਇਹ ਬ੍ਰਹਮਾ ਤੇ ਝਪਟੇ ਪਰ ਬਿਸਨੂ ਨੇ ਇਨ੍ਹਾਂ ਨੂੰ ਮਾਰ ਦਿੱਤਾ.
"ਮਧੁ ਕੈਟਭ ਮਹਿਖਾਸਰ ਕੇ ਮਨ ਕੇ ਨਲ ਕੇ ਚਲਤੇ ਨ ਦੀਯੋ ਗਉ।"
(ਸ. ਫੁਟਕ, 48-1)

**ਮਧੁ** : (ਅਮ੍ਰਿਤ). "ਸੁਨਿ ਏ ਬਚਨ ਸਿਕੰਦਰ ਡਰਿਓ।
ਪਿਯਤ ਹੁਤੋ ਮਧੁਪਾਨ ਨ ਕਰਿਯੋ।" (ਚਰਿਤ੍ਰ 217, 51-4)

**ਮਧਰੇਂਦ** : (ਅੰਮ੍ਰਿਤ ਦਾ ਤਲਾਉ).
"ਪੁਤ੍ਰ ਮਨੋ ਮਧੁਰੇਂਦ ਪ੍ਰਭਾਤ ਤਿਨੈ ਉਠ ਪ੍ਰਾਤ ਸਮੈ ਵਹ ਭੱਛੈ।"
(ਕ੍ਰਿਸ਼ਨਾਵ, 197-4)

**ਮਨ** : (ਦੱਤ ਦਾ ਦੂਜਾ ਗੁਰੂ).
ਦੂਸਰੇ ਗੁਰ ਕਉ ਕਰਾ ਮਨ ਈ ਮਨੈ ਮੁਨਿ ਮਾਨ।" (ਦੱਤ ਦਾ 2 ਗੁਰੂ, 1)

**ਮਨ ਸਿੰਘ** : "ਧਰ ਸਿੰਘ ਧੁੱਜ ਸਿੰਘ ਮਨ ਸਿੰਘ ਧਰਾਧਰ ਅਉਰ ।"
(ਕ੍ਰਿਸ਼ਨਾਵ, 1262-1)

**ਮਨਸਾ** : ਆਸਤੀਕ ਮੁਨੀ ਕੀ ਮਾਤਾ. ਵਾਸਿਕ ਨਾਗ ਦੀ ਪੁਤ੍ਰੀ, ਜਾਰਤਕਾਰੂ ਦੀ ਇਸਤ੍ਰੀ.

**ਮਨਗ੍ਰੀਬ** : (ਕੁਬੇਰ ਦਾ ਪੁਤ੍ਰ).
"ਨਲਕੂਬਰ ਮਨਗ੍ਰੀਵ ਸੁਧਾਏ ।
ਸੁਤਕੁਬੇਰ ਕੇ ਦ੍ਵੈ ਇਹ ਆਏ ।" (ਕ੍ਰਿਸ਼ਨਾਵ, 1491-3)

**ਮਨਮੋਹਨਿ ਦੇ** : "ਸ਼ਿਵ ਪ੍ਰਸਾਦ ਰਾਜਾ ਤੱਹ ਕੋ ਹੈ ।
ਮਨ ਮੋਹਨਿਦੇ ਸੁਤਾ ਕਹਿਜੈ ।" (ਚਰਿਤ੍ਰ 360, 2)

**ਮਨੀਕਰਨ** : "(ਕਾਮਰੂਪ ਵਿਚ ਸ਼ਿਵਲਿੰਗ ਦਾ ਮੰਦਿਰ).
"ਮਨੀਕਰਨ ਤੀਰਥ ਮੈ ਜੈ ਹੋ ।" (ਚਰਿਤ੍ਰ 338, 6)

**ਮਨੁ** : ਹਿੰਦੂ ਮਤ ਅਨੁਸਾਰ ਮਨੁੱਖ ਜਾਤਿ ਦਾ ਆਦਿ ਪੁਰਖ ਅਤੇ ਮਨੁਸਿਮ੍ਰਤੀ ਦਾ ਕਰਤਾ (ਸੋਲ੍ਹਵਾਂ ਅਵਤਾਰ).
"ਹ੍ਵੈ ਮਨੁ ਰਾਜਾ ਅਵਤਰਾ ।
ਮਨੁ ਸਿਮਰਤਹਿ ਪ੍ਰਚੁਰ ਜਗ ਕਰਾ ।
ਸਕਲ ਕੁਪੰਥੀ ਪੰਥ ਚਲਾਏ ।
ਪਾਪ ਕਰਮ ਤੇ ਲੋਕ ਹਟਾਏ । 3 ।
ਪਾਪ ਕਰਾ ਤਾਂਕੋ ਗਹਿਮਾਰਾ । 4 ।" (ਮਨੁ ਰਾਜਾ ਅਵਤਾਰ, 3)

**ਮਨੇਤ੍ਰਨ ਜੋ** : (ਅਤ੍ਰਿ ਰਿਖਿ ਦੀ ਅੱਖ ਤੋਂ ਪੈਦਾ ਹੋਇਆ ਚੰਦ).
"ਸਜਾਮ ਚਕੋਰ ਮਨੈਤ੍ਰਨ ਜੋ ।" (ਕ੍ਰਿਸ਼ਨਾਵ, 726-3)

**ਮਨੋਜ ਸਿੰਘ** : "ਜਾਦਵ ਏਕ ਮਨੋਜ ਸਿੰਘ ਤਬ ਨਿਕਸਯੋ ਬਰਬੀਰ ।"
(ਕ੍ਰਿਸ਼ਨਾਵ, 1348-1)

**ਮਨੋਜਵ** : (1) (ਨਾਰਦ ਮੁਨਿ).
"ਮਨ ਦੇਖ ਮਨੋਜਵ ਕੋ ਬਿਰਮਾਜੋਂ ।" (ਚਰਿਤ੍ਰ 109, 18-2)
(2) (ਕਾਮ). "ਦੁਤਿ ਦੇਖ ਮਨੋਜਵ ਕੋ ਮਨ ਲਾਜੈ ।"
(ਚਰਿਤ੍ਰ 114, 15-2)

**ਮਮੋਲਨ** : (ਖੰਜਨ). "ਰੂਪ ਭਰੇ ਰਾਗ ਭਰੇ ਸੁੰਦਰ ਸੁਹਾਗ ਭਰੇ ਮ੍ਰਿਗ ਔ ਮਮੋਲਨ ਕੀ ਮਾਨੋ ਇਹ ਖਾਨ ਹੈ ।" (ਸਫੋਟਕ, 39-1)

**ਮਯ** : (1) (ਇਕ ਦੈਂਤ). "ਤਿਨ ਆਯਕੈ ਸੁੰਦਰ ਏਕ ਸਭਾ ਸੁ ਬਨਾਈ ।"
(ਕ੍ਰਿਸ਼ਨਾਵ, )
(2) (ਸ਼ਰਾਬ). "ਮਯ ਕੇ ਪੀਏ ਮਦਮੱਤ ਮਹਾਂਮਤ ਪੀਲਨ ਪੇਲ ਚਹੂੰ ਦਿਸ ਢੂਕੇ ।"
(ਸਫੋਟਕ, 45-1)

**ਮਯਾ** : (1) (ਮੈਯਾ, ਮਾਤਾ). "ਮਇਯਾ ! ਜਾਨ ਚੇਰੰ......" (ਚਰਿਤ੍ਰ 1, 16-1)
(2) (ਕ੍ਰਿਪਾ). "ਮਯਾ ਮੋਹਿਕੀਜੈ ।" (ਚਰਿਤ੍ਰ 1, 16-1)

(ਦੇਖੋ, ਮਇਯਾ).

**ਮਰਕਬ** : (ਰਥ, ਸ਼ੁਤਰ, ਘੋੜਾ ਆਦਿ).
"ਰਵਾਂ ਕਰਦ ਮਰਕਬ ਯਲੋ ਤੇਜ ।" (ਰਾਮਾਵ, 606-2)

**ਮਰਗਜਸੈਨ** : "ਮਰਗਜਸੈਨ ਹੁਤੋ ਇਕ ਨ੍ਰਿਪਬਰ ।" (ਚਰਿਤ੍ਰ 318, 1)

**ਮਰਗਜ਼ ਦੇਇ** : (ਮਰਗਜ ਸੈਨ ਦੀ ਰਾਣੀ).
"ਮਰਗਜ਼ ਦੇਇ ਨਾਰਿ ਜਾਂਕੇ ਘਰ ।" (ਚਰਿਤ੍ਰ 318, 1)

**ਮਰਗਜ਼ਪੁਰ** : "ਮਾਲਨੇਰ ਕੇ ਦੇਸ ਮੈ ਮਰਗਜ਼ਪੁਰ ਇਕ ਗਾਂਉ ।" (ਚਰਿਤ੍ਰ 230, 1)

**ਮਰਗਜੋਹਡੇ** : "ਮਰਗ ਜੋਹਡੇ ਕੇ ਬਿਖੈ ਏਕ ਪਠਾਨੀ ਨਾਰਿ ।" (ਚਰਿਤ੍ਰ 96, 1)

**ਮਰਮਕੇਤ** : "ਕਨਕ ਪਿੰਜਰੀ ਪਰੀ ਹੁਤੀ ਤੱਹ ।
ਮਰਮਕੇਤ ਰਾਨੀ ਕੇ ਬਸਿ ਮਹਿ ।" (ਚਰਿਤ੍ਰ 372, 5)

**ਮਰਾਰਿ** : (ਵੈਰੀ). "ਕਰ ਮੈ ਕਰਵਾਰ ਸੰਭਾਰ ਹਕਾਰ, ਮੁਰਾਰਿ ਪੈ ਧਾਇਪਰੇ ਅਰਿਕੈ ।"
(ਕ੍ਰਿਸ਼ਨਾਵ, 1606, 2)

**ਮਰਿਯਮ ਬੇਗ਼ਮ** : "ਘਾਟਮਪੁਰ ਕੁਰਰੇ ਬਿਖੈ ਏਕ ਮੁਗਲ ਕੀ ਬਾਮ ।
ਮਰਿਯਮ ਬੇਗਮ ਤਾਕੋ ਨਾਮਾ ।" (ਚਰਿਤ੍ਰ 287, 4-1)

**ਮਰੀਚ** : ਤਾਰਕਾ ਰਾਖਸੀ ਦਾ ਪੁਤ੍ਰ. ਜੋ ਸੀਤਾ ਹਰਨ ਸਮੇਂ ਸੋਨੇ ਦਾ ਹਰਨ ਬਣਿਆ ਸੀ. ਇਹ ਸ੍ਰੀ ਰਾਮਚੰਦ੍ਰ ਦੇ ਹੱਥੋਂ ਮਾਰਿਆ ਗਿਆ. ਮਰੀਚ ਸੁਬਾਹੁ ਦਾ ਭਾਈ ਸੀ.
"ਰਾਵਣ ਨੀਚ ਮਰੀਚ ਹੂੰ ਕੇ ਗ੍ਰਿਹਿਬੀਚ ਗਏ ।" (ਰਾਮਾਵ, 348-1)

**ਮਰੁਤ ਸੁਤ** : (ਹਨੂਮਾਨ, ਭੀਮਸੈਨ).

**ਮਲਕ** : (ਮੁਖੀਆ). ਮਲਕ ਦੌਲਾ ਕੀ ਗੁਜਰਾਤ ਵਿਚ ਲਹੌਰ ਮਤੀ ਦੇ ਘਰ ਰੈਂਹਦਾ ਸੀ. ਮਲਕ ਹੁਣ ਗੋਤ ਦੀ ਤਰ੍ਹਾਂ ਵੀ ਨਾਮ ਨਾਲ ਵਰਤਦੇ ਹਨ.
"ਮਲਕ ਨਾਮ ਤਿੱਹ ਕੇ ਘਰ ਰਹਾ ।" (ਚਰਿਤ੍ਰ 255, 3)

**ਮਲਾਹ** : (ਕਿਸ਼ਤੀ ਚਲਾਉਣ ਵਾਲਾ).
"ਜਜੋਂ ਜਜੋਂ ਤਾਂਕਹ ਬੈਨਿ ਮਲਾਹ ਚਲਾਵਹੀਂ ।" (ਚਰਿਤ੍ਰ 177, 4-4)

**ਮਲੇਛਨ** : (ਮਲੇਛ ਦਾ ਬਹੁਬਚਨ, ਪਾਪੀ, ਕੁਕਰਮੀ). ਸੰਸਕ੍ਰਿਤ ਦੇ ਵਿਦ੍ਵਾਨਾਂ ਨੇ ਇਹ ਸ਼ਬਦ ਵਿਦੇਸ਼ੀਆਂ ਅਤੇ ਆਰਯ ਧਰਮ ਵਿਰੁੱਧ ਲੋਕਾਂ ਲਈ ਵਰਤਿਆ ਹੈ.
"ਉਮਡੇ ਅਮਿੱਤ ਮਲੇਛਨ ਕੇ ਗਨ ।" (ਚਰਿਤ੍ਰ 405, 201-3)

**ਮਾਸ਼ੂਕਮਤੀ** : (ਕਿਲਮਾਕਨ ਦੇਸ ਦੇ ਰਾਜਾ ਇੰਦ੍ਰ ਧੁਜ ਦੀ ਪੁਤ੍ਰੀ).
"ਪੁਨਿ ਮਾਸ਼ੂਕਮਤੀ ਦੁਹਿਤਾ ਤਾਂਕੇ ਭਈ ।" (ਚਰਿਤ੍ਰ 362, 1-3)

**ਮਾਹਖ** : (1) (ਮਹਿਖਾਸੁਰ) "ਮਾਹਖ ਸੇ ਪਲ ਬੀਚ ਨਿਵਾਰੇ ।" (ਬਚਿਤ੍ਰ )
(ਝੋਟੇ ਦੀ ਸ਼ਕਲ ਦਾ ਇਕ ਦੈਂਤ, ਮਹਿਖਾਸੁਰ ਲਈ ਭੀ ਇਹ ਸ਼ਬਦ ਆਇਆਹੈ).
(2) (ਕਮਾਣ-ਧਨੁਖ, ਝੋਟੇ ਦੇ ਸਿੰਗ ਦਾ).
"ਮਹਖੁਆਸ ਕਰਖੇ ।" (ਰਾਮਾਵ, 72-4)

**ਮਾਹਰੀਚੰਦ** : (1) ਬੀਬੀ ਬੀਰੋ ਜੀ ਦੇ ਉਦਰ ਤੋਂ ਬਾਬਾ ਸਾਧੂ ਜੀ ਦਾ ਪੰਜਵਾਂ ਸਪੁਤ੍ਰ
"ਹਠਿਯੋ ਮਾਹਰੀ ਚੰਦਯ ....." (ਬਚਿਤ੍ਰ, ਅ. 8-5)
(2) "ਕ੍ਰਪਯੋ ਮਾਹਰੂ ਕਾਹਰੂ ਰੂਪ ਧਾਰੇ ।" (ਬਚਿਤ੍ਰ, ਅ. 8, 6-1)

**ਮਾਹਿਖੀਸੰ** :. (ਯਮਰਾਜ). "ਚੜੇ ਮਾਹਿਖੀਸੰ ।" (ਅਜਰਾਜ, 65-1)

**ਮਾਹੀ** : (ਪਾਲੀ). "ਸੁਣ ਕੇ ਸੱਦ ਮਾਹੀ ਦਾ ਮੇਹੀ ਘਾਹ ਮੁਤੋਨੇ ।" (ਲੱਖੀ ਜੰਗਲ, 1)

**ਮਾਹੰਤ** : "ਮਨੋ ਖੇਲ ਬਾਸੰਤ ਮਾਹੰਤ ਸੋਹੰ ।" (ਬਚਿਤ੍ਰ, ਅ. 3, 44)

**ਮਾਗਧ** : (1) ਇਹ ਲੋਕ ਪੁਰਾਣੇ ਸਮੇਂ ਰਾਜਿਆਂ ਦੀ ਉਸਤਤਿ ਪੜ੍ਹਨ ਤੋਂ ਛੁੱਟ, ਚਿੱਠੀਆਂ ਲੈ ਜਾਣ ਦਾ ਭੀ ਕੰਮ ਕਰਦੇ ਸਨ.
"ਪਠੇ ਮਾਗਧ ।" (ਰਾਮਾਵ., 299-4)
(2) (ਮਗਧ ਦਾ ਰਾਜਾ). "ਮਾਗਧ ਮਹੀਪ ਮੰਡੇ ਮਹਾਨ । (ਕਲਕੀ 508-1)

**ਮਾਛੀ** : (ਦੱਤ ਦਾ ਸੱਤਵਾਂ ਗੁਰੂ).
"ਏਕਸੁ ਠਾਂਢ ਮੱਛ ਕੀ ਆਸੂ ।
ਰਾਜਪਾਟ ਤੇ ਜਾਨ ਉਦਾਸੂ । (ਮਾਛੀਸੱਤਵਾਂ ਗੁਰੂ, 194, 1)

**ਮਾਜਿੰਦਰਾ** : (ਈਰਾਨ ਦੇ ਉੱਤਰ ਵੱਲ ਦਾ ਇਕ ਇਲਾਕਾ, ਉਸ ਦਾ ਵਸਨੀਕ).
"ਮਹਾਮੂੜ ਮਾਜਿੰਦਰਾਨੀ ਮਜੇ ਜੀ ।" (ਕਲਕੀ, 484-4)

**ਮਾਝਾ** : (ਬਿਆਸ ਅਤੇ ਰਾਵੀ ਦੇ ਮੱਧ ਦਾ ਦੇਸ).
"ਮਾਝਾ ਦੇਸ ਜਾਟ ਇਕ ਰਹੈ ।" (ਚਰਿਤ੍ਰ 89, 1)

**ਮਾਣਨੇਸੁਰੀ** : (ਗਰੂਰ ਸਿੰਘ ਦੀ ਰਾਨੀ).
"ਮਾਣਨੇਸੁਰੀ ਰਾਨੀ ਅਤਿਹਿੰ ਸੁ ਸੋਹਨੀ ।" (ਚਰਿਤ੍ਰ 91, 6)

**ਮਾਤਲ** : (1) (ਪਾਤਾਲ). "ਨਹਿ ਭੂਤਲ ਮੈ ਅਰ ਮਾਤਲ ਮੈ ਇਨ ਸੋ ਨਹਿ ਦੇਵਨ ਕੇ ਗਨ ਮੇ ।" (ਕ੍ਰਿਸ਼ਨਾਵ, 606-3)
(2) (ਇੰਦ੍ਰ ਦਾ ਰਥਵਾਹੀ).
"ਮਤਲੇਸ ..... ।" (ਸਨਾਮਾ, 130, 3-1)

**ਮਾਤੁਲੇਯੰ** : (ਮਾਮਾ). "ਤਹਾਂ ਮਾਤੁਲੇਯੰ ਕ੍ਰਿਪਾਲੰ ਕਰੁਧੰ ।" (ਬਚਿਤ੍ਰ, ਅ. 8, 6-1)

**ਮਾਥੁਰੇਸ** : (ਮਥੁਰਾਪਤਿ).
"ਕਰਯੋ ਮਾਥੁਰੇਸੰ ਤਿਸੈ ਰਾਵਣੰਹੰ ।" (ਰਾਮਾਵ, 708-2)

**ਮਾਦ੍ਰੀ** : "ਅਰੁ ਪੂਜ ਕਰੈ ਮਾਦ੍ਰੀ ਕੇ ਪੁਤ੍ਰ ਰਿਖੀਨ ਕੀ ਆਨੰਦ ਚਿੱਤ ਧਰੈ ।"
(ਕ੍ਰਿਸ਼ਨਾਵ, 2351-2)

**ਮਾਧਵ** : (ਮਾਦਵਨਲ ਦਾ ਸੰਖੇਪ ਹੈ).
"ਮਾਧਵ ਤੌਨ ਸਭਾ ਮਹਿ ਆਯੋ ।" (ਚਰਿਤ੍ਰ 91, 10)

**ਮਾਧਵਨਲ** : "ਗੋਬਿੰਦ ਚੰਦ ਨਰੇਸ਼ ਕੇ ਮਾਧਵਨਲ ਨਿਜੁ ਮੀਤ ।
ਪੜ੍ਹੇ ਬਜਾਕਰਨ ਸ਼ਾਸਤ੍ਰ ਖਟ ਕੋਕ ਸਾਰ ਸੰਗੀਤ ।" (ਚਰਿਤ੍ਰ 91, 1)
"ਮਧੁਰ ਮਧੁਰ ਧੁਨਿ ਬੇਨੁ ਬਜਾਵੈ ।
ਕੋ ਕੋਊ ਤ੍ਰਿਯ ਸ੍ਰਵਨਨ ਸੁਨ ਪਾਵੈ ।

ਚਿਤ ਮੈ ਅਧਿਕ ਮਤੱ ਹ੍ਵੈ ਝੂਲੇ ।
ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੇ । 2 ।
ਪੁਰ ਬਾਸੀ ਨ੍ਰਿਪ ਪੈ ਚਲਿ ਆਏ ।
ਆਇ ਗਇ ਤਨ ਬਚਨ ਸੁਨਾਏ ।
ਕੈ ਮਾਧਵ ਨਲ ਕੌ ਦਮਬ ਮਰਿਯੋ ।
ਨਾਤੋ ਯਾ ਕਹੱ ਦੇਸ ਨਿਕਾਰਯੈ । 3 ।
ਇਹ ਹਮਰੀ ਇਸਤ੍ਰੀਨ ਕੇ ਲੇਤ ਚਿਤ ਬਿਰਮਾਇ ।
ਜੋ ਹਮ ਸਭ ਕੌ ਕਾਢਿਯੈ ਤੌ ਇਹ ਰਖਿਯੈ ਰਾਇ । 4 ।
ਤੋਰਿ ਰਾਵ ਤਬ ਜਲਜ ਮੰਗਾਏ ।
ਭਾਂਤਿ ਬਿਛੌਨਾ ਕੀ ਬਿਛਵਾਏ ।
ਸਕਲ ਸਖੀ ਤਿੱਹ ਪਰ ਬੈਠਾਈ । ... । 5 ।
ਮਾਧਵ ਨਲ ਕੌ ਬੋਲਿ ਪਠਾਇਸ । ਤਵਨ ਸਭਾ ਭੀਤਰ ਬੈਠਾਇਸ ।
ਰੀਝਿ ਬਿਪ੍ਰ ਤਬ ਬੇਨ ਬਜਾਈ । ...
ਸਭ ਅਬਲਾ ਮੋਹਿਤ ਭਈ ਨਾਦ ਸ੍ਰਵਨ ਸੁਨਿ ਪਾਇ ।
ਸਭਹਿਨ ਕੇ ਤਨ ਸੌਂ ਗਏ ਕਮਲ ਪਤ੍ਰ ਲਪਟਾ । 7 ।
ਮਾਧਵਨਲ ਨ੍ਰਿਪ ਤੁਰਤੁ ਨਿਕਾਰਯੋ ।
ਬਿਪ੍ਰਜਾਨਿ ਜਿਯ ਤੇ ਨਹਿ ਮਾਰਯੋ । 8 ।
ਕਾਮਾਵਤੀ ਨਗਰ ਦਾ ਕਾਮਸੈਨ ਰਾਜਾ ਜਹਾਂ ਤਹੱ ਦਿਜ ਪਹੁਚਤੌ ਜਾਇ ।
...ਨਾਚਤ ਕਾਮ ਕੰਦਲਾ ਤਹਾਂ ।
ਚੰਦਨ ਕੀ ਤਨ ਕੁੰਚਕੀ ਕਾਮਕਸੀ ਬਨਾਇ ।
ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖਯੋ ਨ ਜਾਇ । 11 ।
ਚੰਦਨ ਕੀ ਲੈ ਬਾਸਨਾ ਭੱਵਰ ਠਹਿਰਯੋ ਆਇ ।
ਸੋ ਤਿਨ ਕੁਚ ਕੀ ਬਾਯੁ ਤੇ ਦੀਨੌ ਤਾਂਹਿ ਉਠਾਇ । 12 ।
ਇਹ ਸੁ ਭੇਦ ਬਿਪਨੈ ਲਹਿ ਲਯੋ ।
ਰੀਝਤ ਅਧਿਕ ਚਿੱਤ ਮਹਿ ਭਯੋ ।
ਅਮਿਤ ਦਰਬੁ ਨ੍ਰਿਪ ਤੇ ਜੋ ਲੀਨੋ ।
ਸੋ ਲੈ ਕਾਮਕੰਦਲਹਿ ਦੀਨੋ । 13 ।
ਅਮਿਤ ਦਰਬੁ ਹਮ ਜੋ ਦਯੋ ਸੋ ਇਹ ਦਯੋ ਲੁਟਾਇ ।
ਐਸੇ ਬਿਪ੍ਰ ਫਜੂਲ ਕੌ ਮੋਹਿ ਨ ਰਾਖਯੋ ਜਾਇ । 14 ।
ਬਿਪ੍ਰ ਜਾਨਿਨ ਜਿਯਤੇ ਨਹਿ ਮਰਿਯੈ ।
ਇਹ ਪੁਰ ਤੇ ਤਿੱਹ ਤੁਰਤੁ ਨਿਕਹਿਯੈ ।
ਜਾਂਕੇ ਦੁਰਯੋ ਧਾਮ ਲਹਿ ਲੀਜੈ ।
ਟੂਕ ਅਨੇਕ ਤਵਨ ਕੋ ਕੀਜੈ । 15 ।
ਯਹ ਸਭ ਭੇਦ ਬਿਪ੍ਰ ਸੁਨਿ ਪਾਯੋ ।

ਚਲਜੋ ਚਲਜੋ ਕਾਮਾ ਗ੍ਰਿਹ ਆਯੋ ।
ਮੋ ਪਰ ਕੋਪ ਅਧਿਕ ਨ੍ਰਿਪ ਕੀਨੋ ।
ਤਿੱਹ ਹਿਤ ਧਾਮ ਤਿਹਾਰੋ ਚੀਨੋ । 16 ।
ਸੁਨਤ ਬਚਨ ਕਾਮਾ ਤੁਰਤ ਦਿਜ ਗ੍ਰਿਹ ਲਯੋ ਦੁਰਾਇ ।
ਰਾਜਾ ਕਿ ਨਿੰਦਜਾ ਕਰੀ ਤਾਂਹਿ ਗਰੇ ਸੋ ਲਾਇ । 101 । ..."

ਮਾਧਵਨਲ ਏਥੇ ਚੱਲ ਕੇ ਰਾਜਾ ਬਿਕ੍ਰਮ ਦੇ ਰਾਜ ਪਹੁੰਚ ਗਿਆ. ਆਪਣੀ ਹੱਡ ਬੀਤੀ ਸੁਣਾਈ,

"ਬਿਕ੍ਰਮ ਮਾਧਵ ਬੋਲਿ ਪਠਾਯੋ ।
ਆਦੁਰ ਦੈ ਆਸਨ ਬੈਠਾਯੋ ।
ਕਯਸੀ ਦਿਜਾਮਯਾ ਦੇਹੁ ਸੁ ਕਰਿ ਹੈ ।
ਪ੍ਰਾਨਨ ਲਗੇ ਹੇਤੁ ਤੁਹਿ ਲਰਿ ਹੌਂ । 39 ।
ਜਬ ਮਾਧਵ ਕਰਿ ਭੇਦੁ ਸੁਨਾਯੋ ।
ਤਬ ਬਿਕ੍ਰਮ ਸਭ ਸੈਨ ਬੁਲਾਯੋ ।
ਸਾਜੇ ਸ਼ਸਤ੍ਰ ਕੋਚ ਤਨ ਧਾਰੇ ।
ਕਾਮਵਤੀ ਕੀ ਓਰ ਸਿਧਾਰੇ । 40 ।
ਦੂਤ ਪਠਾਯੋ ਏਕ ਕਾਮਸੈਨ ਨ੍ਰਿਪ ਸੋਂ ਕਹੌ ।
ਕਾਮਕੰਦਲਾ ਏਕ ਦੇ ਸਭ ਦੇਸ ਉਬਰਿਯੈ । 14 ।"

ਦੋਹਾਂ ਧਿਰਾਂ ਦਾ ਸਮਝੌਤਾ ਨਾ ਹੋਣ ਕਾਰਣ ਜੰਗ ਹੋਇਆ —

ਜਬ ਇਹ ਭਾਂਤਿ ਸਕਲ ਭਟ ਲਰੇ ।
ਟੂਕ ਟੂਕ ਰਨ ਮੈ ਹ੍ਵੈ ਪਰੇ ।
ਤਬ ਬਿਕ੍ਰਮ ਹਸ ਬੈਨ ਉਚਾਰੋ ।
ਕਾਮ ਸੈਨ ਸੁਨੁ ਕਹਯੋ ਹਮਾਰੋ । 52 ।
ਦੈ ਬੇਸ੍ਵਾ ਇਹ ਬਿਪ੍ਰ ਜੌ ਸੁਨੁ ਰੇ ਬਚਨ ਅਚੇਤ ।
ਬ੍ਰਿਥਾ ਜੁਝਾਵਤ ਕਯੋਂ ਕਟਕ ਏਕ ਨਤੀਜੇ ਹੇਤ । 53 ।

[ਨੋਟ : ਏਸੇ ਮਾਧਵਨਲ ਦੀ ਰਚਨਾ ਦਾ ਉੱਲਥਾ ਆਲਮ ਕਵੀ ਨੇ ਕੀਤਾ ਜਿਸ ਦੇ ਛੰਦ 63 ਤੋਂ 72 ਛੰਦ ਤੀਕ ਦਾ ਪਾਠ ਰਾਗਮਾਲਾ ਹੈ].

**ਮਾਨ** : (ਮਾਨਧਾਤਾ ਦਾ ਸੰਖੇਪ).

"ਰੋਸ ਭਰਯੋ ਤਦਮਾਨ ਮਹੀਧਰ ।" (ਮਾਨਧਾਤਾ 110-1)

"ਬੇਨ ਗਏ ਜਗ ਤੇ ਨ੍ਰਿਪਤਾ ਕਰਿ ।
ਮਾਨਧਾਤ ਭਏ ਬਸੁਧਾ ਧਰਿ ।" (ਮਾਨਧਾਤਾ, 109-2)

**ਮਾਨਸ਼ਾਹ** : "ਮਾਲਨੇਰ ਕੇ ਦੇਸ ਮੈਂ ਮਾਲਕੌਂਸ ਪੁਰ ਗਾਉ ।
ਮਾਨਸ਼ਾਹ ਇਕ ਚੌਧਰੀ ਬਸਤ ਸੁ ਤਵਨੈ ਠਾਉਂ ।" (ਚਰਿਤ੍ਰ 226, 1-2)

**ਮਾਨ ਸਿੰਘ** : "ਛਤ੍ਰ ਸਿੰਘ ਅਰ ਮਾਨ ਸਿੰਘ ... ਭੁਜ ਬਲਿ ਤਾਂਹਿ ਅਖੰਡ ।"
(ਕ੍ਰਿਸ਼ਨਾਵ, 139, 4-1)

"ਮਹਾਂ ਸਿੰਘ ਮਾਨ ਮਦਨ ਸਿੰਘ ਧਾਇਯੋ ।" (ਕ੍ਰਿਸ਼ਨਾਵ, 1568-2)

**ਮਾਨਧਾਤ** : ਇਹ ਇਕਾਕੁਵੰਸ਼ੀ ਰਾਜਾ ਯੁਵਨਾਸ਼ ਦਾ ਪੁਤ੍ਰ ਸੀ, ਇਸ ਦਾ ਜਨਮ ਪਿਤਾ ਦੀ ਖੱਬੀ ਬੱਖੀ ਵਿਚੋਂ ਹੋਇਆ. ਇੰਦ੍ਰ ਨੇ ਆਪਣੀ ਉਂਗਲ ਥਣ ਦੀ ਥਾਂ ਮੂੰਹ ਵਿਚ ਦੇ ਕੇ ਇਸ ਨੂੰ ਪਾਲ੍ਹਿਆ ।

"ਮਾਨਧਾਤ ਪ੍ਰਭ ਭੂਪ ਬਢਾਯੋ ।" (ਚਰਿਤ੍ਰ 341, 4-3)

**ਮਾਨਨੇਸਰੀ** : (ਗਰੂਰ ਸਿੰਘ ਰਾਜਾ ਦੀ ਰਾਨੀ).

"ਮਾਨਨੇਸਰੀ ਰਾਨੀ ਅਤਿਹਿ ਸੁ ਸੋਹਨੀ ।" (ਚਰਿਤ੍ਰ 139, 1)

**ਮਾਨਮਤੀ** : "ਕਨੌਕੋਟੀ ਮਰਵਾਰ ਕੋ ਜਸਵੰਤ ਸਿੰਘ ਨਰੇਸ ਮਾਨਮਤੀ ਤਿੱਹ ਕੀ ਬਰ ਨਾਰੀ ।" (ਚਰਿਤ੍ਰ 195, 2)

**ਮਾਨਮੰਜਰੀ** : (1) "ਮਾਨਮੰਜਰੀ ਸ਼ਾਹੁ ਕੀ ਬਨਿਤਾ ਸੁੰਦਰ ਦੇਹ ।
ਬਿਦਯਾ ਨਿਧਿ ਇਕ ਬਾਲ ਸੌ ਅਧਿਕ ਬਢਾਯੋ ਨੇਹ ।" (ਚਰਿਤ੍ਰ 31, 3)

(2) ਸੁਭਟਾਵਤੀ ਨਗਰ ਦੇ ਛਤ੍ਰਕੇਤ ਰਾਜਾ ਦੀ......
"ਮਾਨਮੰਜਰੀ ਦੁਹਿਤਾ...... ।" (ਚਰਿਤ੍ਰ 242, 3)

**ਮ ਨਰਾਜਾ** : (ਮਾਨਧਾਤਾ ਦਾ ਰੂਪਾਂਤ੍ਰ ਹੈ). (ਦੇਖੋ, ਮਾਨ).

**ਮਾਨਵਤੀ** : ਮਾਰਵਾਰ ਦੇ ਉਗ੍ਰਦੱਤ ਰਾਵ ਦੀ ਘਰਨੀ ।
"ਮਾਨਵਤੀ ਜਿੱਹ ਓਰ ਸਿਧਾਰੇ ।
ਏਕ ਤੀਰ ਇਕ ਸ੍ਰਾਰ ਸੰਘਾਰੇ ।" (ਚਰਿਤ੍ਰ 128, 21-1)

**ਮਾਨਿਕ ਚੰਦ** : ਜੀਯੋ ਨਾਮ ਛਤ੍ਰਾਨੀ ਨੇ ਮਾਨਕਚੰਦ ਤਵਨ ਕੱਹ ਬਰਾ ।" (ਚਰਿਤ੍ਰ 253, 1-3)

**ਮਾਨੀਸੈਨ** : "ਮਾਨੀਸੈਨ ਨ੍ਰਿਪਤ ਕੋ ਨਾਮਾ ।" (ਚਰਿਤ੍ਰ 30, 4-3)

**ਮਾਰਵਾਰ** : (ਮਾਰਵਾੜ, ਜੋਧਪੁਰ ਰਿਆਸਤ ਦਾ ਇਲਾਕਾ).

(1) "ਮਾਰਵਾਰ ਇਕ ਸ਼ਾਹ ਕਹਾਵੈ ।
ਪੁੰਨ ਦਾਨ ਬਿਪ੍ਰਨ ਕੱਹ ਦੇਈ ।" (ਚਰਿਤ੍ਰ 50, 1-1)

(2) "ਮਾਰਵਾਰ ਕੇ ਦੇਸ ਮੈਂ ਉਗ੍ਰਦੱਤ ਇੱਕ ਰਾਵ ।" (ਚਰਿਤ੍ਰ 128, 1-1)

**ਮਾਰ੍ਹਾਸਟਰ** : ਮਰਹਟਿਆਂ ਦਾ ਦੇਸ (ਨਾਸਿਕ, ਪੂਨਾ, ਸਤਾਰਾ ਅਤੇ ਕੋਲ੍ਹਾਪੁਰ ਦਾ ਇਲਾਕਾ).
"ਪੁਨਿ ਮਾਰ੍ਹਾਸਟ੍ਰ ਤਿਲੰਗ ਦ੍ਰੌੜ ਤਿਲ ਤਿਲ ਕਰਿ ਖੰਡਜੋ ।" (ਚਰਿਤ੍ਰ 217, 7)

**ਮਾਰੁਤਸੁਤ** : (1) ਪਵਨ ਪੁਤ੍ਰ, ਹਨੂਮਾਨ (2) ਭੀਮਸੇਨ
"ਮਾਰੁਤ ਪਵਨ ਘਨਾਤ ਕਰਿ ਕਹਿ ਸੁਤ ਸ਼ਬਦ ਉਚਾਰ ।" (ਸਨਾਮਾ—ਚਕ੍ਰ, 147-1)

**ਮਾਲਕੌਂਸਪੁਰ** : "ਮਾਲਨੇਰ ਕੇ ਦੇਸ ਮੈਂ ਮਾਲਕੌਂਸਪੁਰ ਗਾਂਉਂ ।" (ਚਰਿਤ੍ਰ 226, 1-1)

**ਮਾਲਨੇਰ** : "ਮਾਲਨੇਰ ਕੇ ਦੇਸ ਮੈ...... ।" (ਚਰਿਤ੍ਰ 230, 1)

**ਮਾਲਮਤੀ** : ਲੰਗਚਲਾਲਾ ਦਾ ਰਾਇ ਮਧੁਕਰ ਸ਼ਾਹ ਪ੍ਰਸਿੱਧ ਸੂਰਮਾ ਸੀ. ਉਸ ਦਾ ਪ੍ਰੇਮ ਮਾਲਮਤੀ ਜੱਟੀ ਨਾਲ ਹੋ ਗਿਆ.
"ਮਾਲਮਤੀ ਜਟਿਯਾ ਸੋਂ ਨੇਹੁ ਲਗਾਯੋ ।" (ਚਰਿਤ੍ਰ 6, 4-3)

**ਮਾਲਵ** : "ਦੇਸ਼ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ ।" (ਚਰਿਤ੍ਰ 231, 1)

**ਮਾਲਵਾ** : (1) ਅਵੰਤਿ ਦੇ ਆਸ ਪਾਸ ਦਾ ਇਲਾਕਾ. ਜਿਸ ਵਿਚ ਇੰਦੌਰ, ਜੌਰ, ਧਾਰ, ਨਰਸਿੰਘ ਗੜ੍ਹ, ਭੋਪਾਲ, ਰਤਲਾਮ ਅਤੇ ਰਾਜਗੜ੍ਹ ਆਦਿ ਰਿਆਸਤਾਂ ਹੈਨ.
(2) ਸੰਗਰੂਰ (ਜੀਂਦ), ਨਾਭਾ, ਪਟਿਆਲਾ, ਫ਼ਰੀਦਕੋਟ, ਫ਼ਿਰੋਜ਼ਪੁਰ ਅਤੇ ਲੁਧਿਆਣੇ ਦਾ ਮਾਰੂ ਇਲਾਕਾ. ਇਸ ਦਾ ਇਹ ਨਾਉਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਰੱਖਿਆ.
(3) ਮਾਲਵਾ (ਰਾਗ).
"ਮਾਲਵਾ ਕਲਯਾਨ...... ।" (ਕ੍ਰਿਸ਼ਨਾਵ, 332-2)
"ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ ।" (ਚਰਿਤ੍ਰ 217, 9)
"ਦੇਸ ਮਾਲਵਾ ਕੇ ਬਿਖੈ ਮਦਨਸੈਨ ਇਕ ਰਾਇ ।" (ਚਰਿਤ੍ਰ 227, 1)

**ਮਾਲਿ/ਮਾਲੀ** : (ਬਾਗ਼ਵਾਨ).
(1) "ਹੋ ! ਜਨੁ ਆਲਿਕਿਸ ਕੇ ਬਾਂਗ ਬਿਰਾਜੈਂ ਮਾਲਿਜਨ ।
(ਚਰਿਤ੍ਰ 152, 4)
(2) ਮਾਲੀ ਨਾਮ ਆਪਨ ਤੁਮ ਕਰੋ ।" (ਚਰਿਤ੍ਰ 14, 3)

**ਮਿਸਰ** : (ਇਕ ਦੇਸ, ਏਸ ਦੀ ਰਾਜਧਾਨੀ ਕਾਹਿਰਾ ਹੈ).
"ਮਿਸਰ ਸ਼ਾਹ ਕੋ ਪੂਤ ਭਣਿੱਜੈ ।
ਯੂਸਫ਼ ਖ਼ਾਂ ਤਿੱਹ ਨਾਮ ਕਹਿੱਜੈ ।" (ਚਰਿਤ੍ਰ 201, 4)

**ਮਿਹਰਿਯੈ** : (ਪ੍ਰਧਾਨ, ਮੁਖੀਏ).
"ਇਕ ਦਿਨ ਰਾਜਾ ਚੜ੍ਹਾ ਸਿਕਾਰਾ ।
ਸੰਗ ਲਏ ਮਿਹਰਿਯੈ ਅਪਾਰਾ ।" (ਚਰਿਤ੍ਰ 375, 13-4)

**ਮਿਤਵਾ** : (ਸੱਜਣ).
"ਮਿਤਵਾ ਜਿੱਹ ਤੇ ਹਿਤ ਮਾਨਤ ਹੈ ।" (ਕ੍ਰਿਸ਼ਨਾਵ, 515, 3)

**ਮਿਤ੍ਰ ਸਿੰਘ** : "ਰਾਇਕ ਰਾਠ ਮਹੋਬੇ ਰਹੈ ।
ਮਿਤ੍ਰ ਸਿੰਘ ਜਾਂਕੋ ਜਗ ਕਹੈ ।" (ਚਰਿਤ੍ਰ 65, 1-2)

**ਮਿਤ੍ਰਮਤੀ** : "ਗੂਆ ਬੰਦ੍ਰਿਕ ਰਹਤ ਨ੍ਰਿਪਾਲਾ ।
ਮਿਤ੍ਰਮਤੀ ਤਾਂਕੀ ਅਰਧੰਗਾ ।" (ਚਰਿਤ੍ਰ 269, 2-1)

**ਮਿਥਲ ਦੇਸ** : (ਨਿਮਿਦੇ ਪੁਤ੍ਰ ਮਿਥਿ ਦਾ ਦੇਸ).
"ਮਿਥਲ ਦੇਸ ਕੌ ਭੂਪ ਇਕ ਅਤਿ ਹੁਲਾਸ ਤਿੱਹ ਨਾਮ ।"
(ਕ੍ਰਿਸ਼ਨਾਵ, 2441-1)
ਮਿਥਿਲਾ ਨੂੰ ਤਿਰਹੁਤ ਅਤੇ ਵਿਦੇਹ ਭੀ ਆਖਦੇ ਹਨ. ਇਸ ਦੇ ਪੂਰਵ ਕੌਸਿਨੀ ਨਦੀ, ਪੱਛਮ ਮੰਡਕਾ ਉਤਰ ਹਿਮਾਲਯ ਅਤੇ ਦੱਖਣ ਗੰਗਾ ਹੈ.

ਹੁਣ ਇਹ ਇਲਾਕਾ ਦਰਭੰਗਾ, ਚੰਪਾਰਨ, ਮੁਜੱਫ਼ਰਪੁਰ ਵਿਚ ਵੰਡਿਆ ਹੋਇਆ ਹੈ.

**ਮਿਥਲਾਪੁਰ** : ਨਿਮਿ ਦੇ ਪੁਤ੍ਰ ਮਿਥਿ ਦਾ ਵਸਾਯਾ ਨਗਰ, ਜਨਕ ਰਾਜਾ ਦੀ ਪੁਰੀ, ਸੀਤਾ ਦਾ ਪੇਕਾ ਘਰ. (ਦੇਖੋਂ, ਮਿਥਲ ਦੇਸ).

**ਮਿਥਲੇਸ** : (ਮਿਥਿਲੇਸ). (ਜਨਕ ਮਿਥਲਾਪੁਰ ਦਾ ਰਾਜਾ).
"ਰਾਜਾ ਮਿਥਲੇਸ ਕੇ ਪਹੂੰਚੇ ਦੇਸ ਆਨਕੇ ।" (ਰਾਮਾਵ, 174-1)

**ਮਿਰਗਾਇਲ** : (ਹਰਨਾਂ ਦੀ ਡਾਰ).
"ਠਾਂਢੀ ਹੈਂ, ਹੋਇ ਇਕਤ੍ਰ ਤ੍ਰੀਯਾ ਜਿਮ ਘੰਟਕ ਹੇਰ ਬਜੈ ਮਿਰਗਾਇਲ।" (ਕ੍ਰਿਸ਼ਨਾਵ, 810-1)

**ਮਿਰਜ਼ਾ** : ਹਜ਼ਰਤ ਮੁਹੰਮਦ ਦੇ ਵੰਸਜ ਮਿਰਜ਼ਾ ਕਹਾਉਂਦੇ ਹਨ. ਅਕਸਰ ਇਨ੍ਹਾਂ ਦੇ ਨਾਉਂ ਪਿੱਛੇ ਬੇਗ ਸ਼ਬਦ ਦੇਖੀਦਾ ਹੈ.
"ਰਾਵਿ ਨਦਿ ਊਪਰ ਬਸੈ ਨਾਰਿ ਸਾਹਿਬਾਂ ਨਾਮ ।
ਮਿਰਜਾ ਕੇ ਸੰਗ ਦੋਸਤੀ ਕਰਤ ਆਠ ਹੂੰ ਜਾਮ ।" (ਚਰਿਤ੍ਰ 129, 1)

**ਮਿਰਜ਼ਾ ਖ਼ਾਨ** : (1) "ਮਿਰਜ਼ਾ ਖ਼ਾਨ ਪਠਾਨ ਨਾਮ ਤਿੱਹ ਜਾਨਿਯੈ ।"
(2) "ਆਛੋ ਬੀਬੀ ਸੰਖਜ ਨਾਰਿ ਪਛਾਨਿਯੇ ।
ਗਾਜ਼ੀਪੁਰ ਕੇ ਮਾਂਝ ਸੁਤੇ ਦੋਊ ਰਹਹਿ ।" (ਚਰਿਤ੍ਰ 43, 3)

**ਮਿਰਜਾਬੇਗ** : ਬਾਦਸ਼ਾਹ ਔਰੰਗਜ਼ੇਬ ਦਾ ਭੇਜਿਆ ਇਕ ਅਹਿਦੀਆ ਜਿਸ ਨੇ ਕਈ ਪਹਾੜੀ ਰਾਜਿਆਂ ਤੋਂ ਕਰ ਵਸੂਲ ਕੀਤਾ ਅਤੇ ਕਈ ਮਨਮੁਖਾਂ ਨੂੰ ਸਜਾ ਦਿੱਤੀ.
"ਮਿਰਜਾਬੇਗ ਹੁਤੋ ਤਿੱਹ ਨਾਮੰ ।
ਜਿਨ ਢਾਹੇ ਬੇਮੁਖਨ ਕੇਧ ਧਾਮੰ ।" (ਬਚਿਤ੍ਰ, ਅ. 13, 16-1)

**ਮਿੜਾ** : (ਸ਼ਿਵ ਦੀ ਇਸਤ੍ਰੀ, ਦੁਰਗਾ).
"ਮਿੜਾ ਮਾਰਜਨੀ ਸੁਰਤਵੀ ਮੋਹ ਕਰਤਾ ।" (ਚੰਡੀਚ, 229-1)

**ਮੀਆਂਖ਼ਾਂ** : (ਬਾਦਸ਼ਾਹ ਔਰੰਗਜ਼ੇਬ ਦਾ ਅਹਿਲਕਾਰ).
"ਮੀਆਂਖ਼ਾਂ ਜੰਮੂੰ ਕਹਿ ਆਯੋ ।" (ਬਚਿਤ੍ਰ, ਅ. 9, 1)

**ਮੀਤਮਤੀ** : "ਜੋਹ ਹਮ ਦਿਸ਼ਾ ਉੱਤਰਾ ਸੁਨੀ ।"
ਓਥੋਂ ਦਾ ਰਾਜਾ ਕਲਗੀਰਾਇ ਸੀ.
"ਮੀਤ ਮਤੀ ਤਿੱਹ ਨਾਰਿ ਬਿਰਾਜੈ ।" (ਚਰਿਤ੍ਰ 348, 2-1)

**ਮੀਨਕੇਤ** : ਗੂਆਬੰਦਰ ਵਿੱਚ "ਮੀਨਕੇਤ ਰਾਜਾ ਤੋਂਹ ਰਾਜੇ ।
ਜਾਂਕੋ ਨਿਰਖਿ ਮੀਨ ਧੁਜ ਲਾਜੈ ।" (ਚਰਿਤ੍ਰ 269, 2-2)

**ਮੀਨਧੁਜ** : (ਕਾਮ). ਗੂਆ ਬੰਦਰ ਦਾ ਰਾਜਾ.
"ਮੀਨਕੇਤ ਰਾਜਾ ਤੋਂਹ ਰਾਜੈ ।
ਜਾਂਕੋ ਨਿਰਖ ਮੀਨਧੁਜ ਲਾਜੈ ।" (ਚਰਿਤ੍ਰ 269, 2-2)

**ਮੁਸਕਮਤੀ** : "ਰਾਜਾ ਕੌਚ ਬਿਹਾਰ ਕੋ ਬੀਰਦੱਤ ਤਿੱਹ ਨਾਮ ।

......ਬਸਤ ਇੰਦ੍ਰ ਪੁਰ ਗ੍ਰਾਮ।
ਮੁਸਕਮਤੀ ਤਾਂਕੀ ਬਰ ਨਾਰੀ।" (ਚਰਿਤ੍ਰ 207, 2-1)

**ਮੁਸਲੀ** : (ਹਲੀ, ਬਲਰਾਮ). ਸ੍ਰੀ ਕ੍ਰਿਸ਼ਨ ਦਾ ਵੱਡਾ ਭਾਈ. ਇਹ ਹਲ ਨਾਲ ਖਿੱਚ ਕੇ ਮੂਸਲ ਨਾਲ ਮਾਰਦਾ ਸੀ. ਇਸ ਕਰਕੇ ਇਹ ਨਾਉਂ ਪਿਆ.
"ਸੂਤ ਕੋ ਸੀਸ ਕਟਯੋ ਮੁਸਲੀ ਬਰਮਾਕ੍ਰਿਤ ਅੰਗ ਪ੍ਰਤੰਗ ਪ੍ਰਹਾਰਯੋ।"
(ਕ੍ਰਿਸ਼ਨਾਵ, 1168-2)
"ਸਾਤਕ ਅਉ ਬਰਮਾ ਕ੍ਰਿਤ ਊਧਵ ਸ੍ਰੀ ਮੁਸਲੀ ਕਰ ਹਲੁ ਲੈ।"
(ਕ੍ਰਿਸ਼ਨਾਵ, 1435-1)
"ਬਲਰਾਮ ਕੋ ਬਯਾਹ ਭਯੋ ਜਬਹੀ ਮਿਲਿ ਕੈ ਨਰਨਾਰ ਤਬੈ ਸੁਖ ਪਾਯੋ।"
(ਕ੍ਰਿਸ਼ਨਾਵ, 1968-1)

**ਮੁਸਲੀਧਰ** : (ਬਲਭਦ੍ਰ, ਬਲਰਾਮ). "ਮੁਸਲੀਧਰ ਤਿੱਹ ਠਉਰ ਪਠਾਯੋ।"
(ਕ੍ਰਿਸ਼ਨਾਵ, 2299-3)

**ਮੁਹਕਮ ਸਿੰਘ** : "ਮੁਹਕਮ ਸਿੰਘ ਏਕ ਛਤ੍ਰੀ ਤੱਹ।" (ਚਰਿਤ੍ਰ 365,2-1)

**ਮੁਹਾਬਤਖ਼ਾਂ** : (ਨਵਾਬ). "ਪੱਠੰਹਾਰ ਨਾਰ ਇਕ ਰਹੈ।
ਰੁਦ੍ਰਕਲਾ ਤਾਂਕੋ ਜਗ ਕਹੈ।
ਤਿੱਹ ਗ੍ਰਿਹ ਰੰਜ ਖੁਦਾਈ ਆਵੈ।
ਧਲੁ-ਡਰਪਾਇ ਤਾਹਿੰ ਲੈ ਜਾਵੈ।
ਤਿਨਕੋ ਸਦਨ ਬੀਚ ਬੈਠਾਯੋ
ਖ਼ਾਨ ਮੁਹਾਬਤ ਸਾਥ ਜਤਾਯੋ।
ਹਾਨਤ ਮੈ ਨ ਨਬੀ ਕੀ ਕਰੀ।
ਮੱਤੇ ਕਹੋ ਚੂਕ ਕਾ ਪਰੀ ?

ਖੁਦਾਈ ਕਹਿਣ ਲਗੇ : "ਤੈ ਨਹਿ ਕਛੂ ਨਬੀ ਕੋ ਕਹਯੋ।
ਧਨਕੇ ਹੇਤ ਤੋਹਿ ਹਮ ਗਹਯੋ।
ਯੋ ਸੁਨਿ ਬਚਨ ਪਯਾਦਨ ਪਾਯੋ।
ਤਿਨ ਕੋ ਬਾਂਧਿ ਲੈ ਗਏ ਤਹਾਂ।
ਖਾਨ ਮੁਹਾਬਤਿ ਬੈਠੰ ਜਹਾਂ।"
ਪਨਹਿੰਨ ਮਾਰਿ ਨਵਾਬ ਦਿਲਾਈ।
ਪਨਹਿਨ ਕੇ ਮਾਰਤ ਮਰ ਗਏ। (ਚਰਿਤ੍ਰ 99, 3-4)

**ਮੁਹੰਮਦ** : ਇਸਲਾਮ ਮਤ ਦਾ ਅਚਾਰਯ. ਕੁਰੈਸ ਵੰਸ਼ੀ ਅਬਦੁਲਾ ਦਾ ਪੁਤ੍ਰ ਜੋ ਆਮਿਨਾ ਦੇ ਉਦਰ ਤੋਂ ਅਰਬ ਦੇਸ਼ ਦੇ ਮੱਕੇ ਸ਼ਹਿਰ ਵਿਚ 20 ਅਪ੍ਰੈਲ ਸੰਨ 570 ਨੂੰ ਜਨਮਿਆ. ਖ਼ਦੀਜਾ ਨਾਮਿਕ ਧਨਵਾਨ ਬਿਧਵਾ ਨਾਲ ਹਜ਼ਰਤ ਦੀ ਸ਼ਾਦੀ ਹੋਈ, ਜਿਸ ਦੀ ਕੁੱਖ ਤੋਂ ਦੋ ਬੇਟੇ ਅਤੇ ਚਾਰ ਬੇਟੀਆਂ ਉਤਪੰਨ ਹੋਈਆਂ.
"ਜੋ ਹੋ ਕਛੂ ਮੁਹੰਮਦਹਿ ਮੁਖਤੇ ਕਾਢੋ ਗਾਰ।
ਤੋ ਮੈ ਆਪਨ ਆਪ ਹੀ ਮਰੋਂ ਕਟਾਰੀ ਮਾਰ।" (ਚਰਿਤ੍ਰ 99, 7)

**ਮੁਹੰਮਦ ਖਾਂ** : "ਮੁਹੰਮਦ ਖ਼ਾਂ ਲੇ ਮਲੇਛਗਨ । ......ਚਲੇ ਪੀਸ ਕਰ ਦਾਂਤ ਜੁਆਨਾ ।" (ਚਰਿਤ੍ਰ 405, 204-4)

**ਮੁਖਖਟ** : (ਸ਼ਿਵ ਦਾ ਪੁਤ੍ਰ ਕਾਰਤਿਕੇਯ, ਇਹ ਛੀ ਮੂਹਾਂ ਵਾਲਾ ਸੀ).
"ਖਟ ਮੁਖ ਮੁਖ ਖਟ ਪੰਚ ਸ਼ਿਵ ਬਿਧਿ ਕੀਨੇ ਮੁਖ ਚਾਰ ।
ਉਰਬਸਿ ਕੇਰੇ ਰੂਪ ਕੋ ਤਊ ਨ ਪਾਯੋ ਪਾਰ ।" (ਚਰਿਤ੍ਰ 109, 9-1)

**ਮੁਖਚਾਰ** : (ਬ੍ਰਹਮਾ). "ਮੁਖਚਾਰ ਗਾਵਤ ਬੇਦ ।" (ਅਕਾਲਉ, 34-4)

**ਮੁਖ ਪਾਂਚ** : (ਸ਼ਿਵ).
"ਨੇਤਿ ਨੇਤਿ ਮੁਖ ਪਾਂਚ ਬਤਾਯੋ ।" (ਅਕਾਲਉ, 5-4)

**ਮੁਗਲ** : "ਪੁਨਿ ਮੁਖ ਤੇ ਉਲਕਾ ਜੇ ਕਾਢੇ ।
ਤਾਂਤੇ ਮੁਗਲ ਉਪਜਿ ਭੇ ਠਾਂਢੇ ।" (ਚਰਿਤ੍ਰ 405, 198-4)
"ਸ਼ਹਰ ਬਦਖ਼ਸ਼ਾਂ ਮੈ ਹੁਤੀ ਏਕ ਮੁਗ਼ਲ ਕੀ ਬਾਲ ।" (ਚਰਿਤ੍ਰ 17-2)
"ਮੁਗ਼ਲ ਏਕ ਗ਼ਜ਼ਨੀ ਰਹੈ ਬਖਤਯਾਰਤਿੱਹ ਨਾਮ ।" (ਚਰਿਤ੍ਰ 75, 2)
"ਸੈਯਦ ਮੁਗ਼ਲ ਪਠਾਨ ਸ਼ੇਖ ਸੂਰਾ ਭਲੇ ।" (ਚਰਿਤ੍ਰ 207, 14)

**ਮੁਚਕੰਦ** : (ਮਾਂ ਧਾਤਾ ਦਾ ਬੇਟਾ, ਸੂਰਜ ਵੰਸ਼ੀ ਰਾਜਾ).
"ਸੋਵਤ ਥੋ ਮਚਕੰਦ ਜਹਾਂ ਸੁ ਤਹਾਂ ਹੀ ਗਯੋ ਤੱਹ ਜਾਇ ਜਗਾਯੋ ।" (ਕ੍ਰਿਸ਼ਨਾਵ, 1923-3)
"ਸ਼ਹਰ ਬੁਖਾਰਾ ਮੈ ਰਹੈ ਏਕ ਰਾਵ ਮੁਚਕੰਦ ।" (ਚਰਿਤ੍ਰ 212, 1-1)

**ਮੂਚਨ ਕਪਾਲ** : ਜ਼ਿਲਾ ਅੰਬਾਲਾ, ਤਹਿਸੀਲ ਜਗਾਧਰੀ ਵਿਚ ਇਕ ਹਿੰਦੂਆਂ ਦਾ ਤੀਰਥ. ਇਸ ਤੀਰਥ ਤੇ ਕੱਤਕ ਦੀ ਪੂਰਨਮਾਸ਼ੀ ਨੂੰ ਮੇਲਾ ਭਰਦਾ ਹੈ. ਦੂਰੋਂ ਦੂਰੋਂ ਲੋਕ ਆਉਂਦੇ ਹਨ.
"ਨਦੀ ਜਮੁਨ ਕੇ ਤੀਰ ਮੈਂ ਤੀਰਥ ਮੁਚਨ ਕਪਾਲ ।
ਨਗਵਰ ਪਾਵਟਾ ਛੋਰਿ ਹਮ ਆਏ ਤਹਾਂ ਉਤਾਲ ।" (ਚਰਿਤ੍ਰ 71, 3)

**ਮੁਛਲੀਆਲੇ/ਮੁਛਾਲੇ** : (ਮੁਛਾਵਾਲੇ). "ਧਾਏ ਦੇਵੀ ਸਾਹਮਣੇ ਬੀਰ ਮੁਛਲੀਆਲੇ ।" (ਚੰਡੀਵਾ, 13-4)

**ਮੁਨਿਦੇਵ** : "ਮੁਨਿਦੇਵ ਮਹਾਂ ਮਤਗੂੜ ਗਤੰ ।" (24 ਗੁਰੂ, 487)
(ਦੇਖੋ, ਅਗਸਤਿ).

**ਮੁਨਿ ਰਾਜਮਤੀ** : (ਸੁਬ੍ਰਤ ਮੁਨੀ ਦੀ ਇਸਤ੍ਰੀ).
"ਤ੍ਰਿਯ ਮੁਨਿਰਾਜਮਤੀ ਤਿੱਹ ਰਹੈ ।" (ਚਰਿਤ੍ਰ 319, 2-1)

**ਮੁਫ਼ਤੀ** : (ਕਾਜ਼ੀ, ਜੱਜ). "ਕਾਜ਼ੀ ਮੁਫ਼ਤੀ ਸਬ ਹੈਂ ਜਹਾਂ ।" (ਚਰਿਤ੍ਰ 82, 29)
"ਕਾਜ਼ੀ ਮੁਫ਼ਤੀ ਸੰਗ ਲੈ ਤਹਾਂ ਪਹੂੰਚੀ ਆਇ ।" (ਚਰਿਤ੍ਰ 185, 8)

**ਮੁਰ** : ਇਕ ਦੈਂਤ. ਪੁਰਾਣਕ ਲੇਖ ਅਨੁਸਾਰ ਇਸ ਦੇ ਪੰਜ ਸਿਰ ਤੇ ਸੱਤ ਹਜ਼ਾਰ ਪੁੱਤ੍ਰ ਸਨ. ਭੌਮਾਸਰ ਦੇ ਪੱਖ ਵਿਚ ਸ੍ਰੀ ਕ੍ਰਿਸ਼ਨ ਨਾਲ ਲੜਨ ਆਇਆ ਅਤੇ ਸ੍ਰੀ ਕ੍ਰਿਸ਼ਨ ਨੇ ਇਸ ਨੂੰ ਮਾਰ ਦਿੱਤਾ.
"ਮਧਕੋ ਪ੍ਰਥਮ ਸੰਘਾਰਿ ਬਹੁਰਿ ਮੁਰ ਮਰਦਨ ਕੀਨੋ ।" (ਚਰਿਤ੍ਰ 142, 53)

**ਮੁਰਮਰਦਨ** : (ਮੁਰ ਦੈਂਤ ਨੂੰ ਮਾਰਨ ਵਾਲਾ). ਸ੍ਰੀ ਕ੍ਰਿਸ਼ਨ. (ਦੇਖੋ ਮੁਰ).

**ਮੁਰਜਨਾਥ** : "ਮੁਰਜ ਨਾਥ ਜੋਗੀ ਹੁਤੋ ਸੋ ਆਯੋ ਇਹ ਧਾਮ।
ਦ੍ਰਿਸਟਿ ਭੋਗ ਮੋ ਸੋ ਕਿਯੋ ਸੁਤ ਦੀਨ ਗ੍ਰਿਹ ਰਾਮ।" (ਚਰਿਤ੍ਰ 79, 6-1)

**ਮੁਰਲੀਧਰ** : (ਸ੍ਰੀ ਕ੍ਰਿਸ਼ਣ).
"ਮੁਰਲੀਧਰ ਮੋ ਸੋ ਕਿਯੋ ਸੁਤ ਦੀਨੋ ਗ੍ਰਹ ਰਾਮ।" (29-6)

**ਮੁਰਾਦਾਬਾਦ** : (ਯੂ. ਪੀ. ਦਾ ਪ੍ਰਸਿੱਧ ਸ਼ਹਰ).
"ਸ਼ਹਰ ਮੁਰਾਦਾਬਾਦ...... ।" (ਚਰਿਤ੍ਰ 277, 1-1)

**ਮੁਲਤਾਨ** : (ਹਰਨਾਖਸ ਅਤੇ ਹਿਰਨ ਕੱਸਿਪ ਏਥੋਂ ਹੀ ਹੋਏ ਸੇ ਪ੍ਰਹਿਲਾਦ ਦੀ ਰੱਖਯਾ ਨਰਸਿੰਘ ਨੇ ਏਥੇ ਹੀ ਕੀਤੀ ਸੀ).
ਪੰਜਾਬ (ਪਾਕਿਸਤਾਨ) ਦੀ ਇਕ ਕਮਿਸ਼ਨਰੀ ਦਾ ਪ੍ਰਧਾਨ ਨਗਰ.
(1) "ਏਕ ਪੀਰ ਮੁਲਤਾਨ ਮੈ...... ।" (ਚਰਿਤ੍ਰ 42, 1-1)
(2) "ਮੁਲਤਾਨ ਓਹ ਪਯਾਨੋ ਕੀਨੋ।" (ਚਰਿਤ੍ਰ 147, 2-4)
(3) "ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ।" (ਚਰਿਤ੍ਰ 217, 9-3)
(4) "ਪੀਰ ਏਕ ਮੁਲਤਾਨ ਮੈਂ...... ।" (ਚਰਿਤ੍ਰ 219, 1-1)
(5) "ਇਕ ਰਾਜਾ ਮੁਲਤਾਨ ਕੋ ਬਿਰਧ ਛਤ੍ਰ ਤਿੱਹ ਨਾਮ।"
(ਚਰਿਤ੍ਰ 232, 1-1)
(6) "ਪੀਰ ਏਕ ਮੁਲਤਾਨ ਭਨਿੱਜੈ।" (ਚਰਿਤ੍ਰ 382, 1-3)
(7) "ਫੜੀ ਬਿਲੰਦ ਮੰਗਾਇ ਉਸ ਫੁਰਮਾਇਸ਼ ਕਰਿ ਮੁਲਾਤਨ ਕਉ।"
(ਚੰਡੀਵ, 50)

**ਮੁਲਤਾਨੀ ਰਾਇ** : "ਜਬ ਮੁਲਤਾਨੀ ਰਾਇ ਕੁਅਰਿ ਲਖਿ ਪਾਇਯੋ।"
(ਚਰਿਤ੍ਰ 400, 3-1)

**ਮੁੱਲਾਂ** : (ਆਲਿਮ, ਵਿਦ੍ਵਾਨ). "ਤਹਾਂ ਏਕ ਮੁੱਲਾਂ ਚਲਿ ਆਯੋ।"
(ਚਰਿਤ੍ਰ 100, 3-3)

**ਮੂਸਲਧਰ** : "ਮੂਸਲ ਅਉ ਹਲ ਕਾਟ ਦਯੋ ਬਿਨ ਆਯੁਧ ਹ੍ਵੈ ਬਲਦੇਵ ਪਧਾਰਯੋ।"
(ਕ੍ਰਿਸ਼ਨਾਵ, 1222-2)
"ਮੂਸਲ ਲੈ ਬਹੁਰੋ ਕਰ ਮੈਂ ਅਰਿ ਮਾਰ ਘਨੇ ਜਗ ਧਾਮ ਪਠਾਏ।"
(ਕ੍ਰਿਸ਼ਨਾਵ, 1741-4)
"ਮੂਸਲ ਲੈ ਬਲਦੇਵ ਤਬੈ ਸਬ ਚਾਵਰ ਜਿਉਂ ਰਨ ਮਾਂਹਿ ਛਰੇ ਹੈ।"
(ਕ੍ਰਿਸ਼ਨਾਵ, 1079-3)

**ਮੂਕ** : (ਗੂੰਗਾ). "ਮੂਕ ਉਚਰੈ ਸ਼ਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ।"
(ਬਚਿਤ੍ਰ, ਅ. 2-2)

**ਮੂਰਖਿ ਮਤਿ** : (ਸੈਨ ਬਿਦਾਰ ਰਾਜ, ਅੰਧਾਵਤੀ ਨਗਰੀ ਦਾ).
"ਮੂਰਖਮਤਿ ਤਾਕੀ ਬਰ ਨਾਰੀ।" (ਚਰਿਤ੍ਰ 368, 1-3)

**ਮੇਹੀਵਾਲ** : (ਸੋਹਨੀ ਦਾ ਪ੍ਰੇਮੀ). "ਰਾਵੀ ਤੀਰ ਜਾਟ ਇਕ ਰਹੈ।
ਮੇਹੀਵਾਲ ਨਾਮ ਜਗ ਕਹੈ।" (ਚਰਿਤ੍ਰ 101, 1-2)

**ਮੇਘਨਾਦ** : ਮੰਦੋਦਰੀ ਦੇ ਉਦਰ ਤੋਂ ਰਾਵਣ ਦਾ ਪੁਤ੍ਰ. ਇਸ ਨੇ ਇੰਦ੍ਰ ਨੂੰ ਜਿੱਤਿਆ ਜਿਸ ਕਰਕੇ ਇਸ ਦਾ ਨਾਉਂ ਇੰਦ੍ਰਜਿਤ ਭੀ ਹੈ. ਇਹ ਸ੍ਰੀ ਰਾਮਚੰਦ੍ਰ ਅਤੇ ਲਛਮਣ ਨਾਲ ਲੜਿਆ ਅਤੇ ਉਨ੍ਹਾਂ ਹੱਥੋਂ ਮਾਰਿਆ ਗਿਆ.
"ਮੇਘਨਾਦ ਭਨਿ ਜਲਦ ਧੁਨਿ ਪੁਲਘਨ ਨਿਸ ਨਉ ਦਾਰਾ।"
(ਸਨਾਮਾ, 1921)

**ਮੇਘਮਤੀ** : "ਹਿਜਲੀ ਬੰਦਰ ਕੋ ਰਹੈ ਬਾਨੀ ਰਾਇ। ਮੇਘਮਤੀ ਰਾਨੀ ਤਹਾਂ ਰਤਿ ਕੇ ਰਹਤ ਸੁਬੇਸ।" (ਚਰਿਤ੍ਰ 140, 1-2)

**ਮੇਦਨੀ ਸ਼ਾਹ** : (ਸ੍ਰੀ ਨਗਰ ਦਾ ਰਾਜਾ)
"ਪ੍ਰਾਂਤ ਤਹਾਂ ਨਾਚਤ ਹੁਤੀ ਭੰਗ ਮਤੀ। 3।
ਨ੍ਰਿਪਤਿ ਮੇਦਨੀ ਸ਼ਾਹ ਆਪਨੇ ਬਸਿ ਕਿਯੋ।
ਬਾਜ ਬਹਾਦੁਰ ਜੋਰਿ ਕਟਕ ਆਵਤ ਭਯੋ।
ਹੋ ! ਲੂਟਿ ਕੂਟਿ ਕਰਿ ਨਗਰ ਸਿਰੀ ਕੋ ਲੈ ਗਯੋ।
ਮੱਤ ਪਰਯੋ ਨ੍ਰਿਪ ਰਹਯੋ ਨ ਕਛੁ ਜਾਨਤ ਭਯੋ।
ਸਿਰੀ ਨਗਰ ਕੋ ਲੂਟਿ ਕੂਟਿ ਕੈ ਕੋ ਗਯੋ।" (ਚਰਿਤ੍ਰ 237, 7)

**ਮੇਦਨੀ ਸਿੰਘ** : ਜਾਲਮਤੀ ਦੇ ਉਦਰ ਤੋਂ ਪ੍ਰਿਥੀਪੁਰ ਦੇ ਰਾਜਾ ਪ੍ਰਿਥੀ ਸਿੰਘ ਦਾ ਪੁਤ੍ਰ.
"ਸਿੰਘ ਮੇਦਨੀ ਸੁਤਕਾ ਨਾਮਾ।" (ਚਰਿਤ੍ਰ 397, 2-1)

**ਮੇਦਨੀ ਪ੍ਰਕਾਸ਼** : ਨਾਹਨ (ਸਰਮੌਰ) ਦਾ ਰਾਜਾ. ਬੁੱਧ ਪ੍ਰਕਾਸ਼ ਦਾ ਬੇਟਾ. ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸ਼ਰਧਾਲੂ ਸੀ.

**ਮੇਨਕਾ** : ਰਿਖੀ ਬੇਸ੍ਵਾਮਿਤ੍ਰ ਦੀ ਘਰਵਾਲੀ.

**ਮੇਰਤੇਸ/ਮੇੜ੍ਹਤੇਸ** : (ਮਰੇਤਾ ਨਗਰ ਦਾ ਰਾਜਾ, ਇਹ ਜੋਧਪੁਰ ਰਾਜ ਵਿਚ ਹੈ)
"ਮੇੜਤੇਸ ਅੰਬੇਰ ਪਤਿ ਅਮਿਤ ਸੈਨ ਲੈ ਸਾਥ।"
(ਚਰਿਤ੍ਰ 52, 37-1)
"ਮੇੜਤੇਸ ਥਾਰੇ ਉਦਰ ਸੁਨਿ ਰਾਨੀ ਮਮ ਬੈਨ।
ਮੈ ਨ ਮਿਲੋਂ ਹਜਰਿਤ ਬਨੈ ਜਾਸਾਂ ਅਪਨੇ ਐਨ।" (ਚਰਿਤ੍ਰ 195, 8)

**ਮੇਵਾਰ/ਮੇਵਾੜ** : (ਮੇਦ ਜਾਤਿ ਦਾ ਦੇਸ਼, ਰਿਆਸਤ ਉਦਯਪੁਰ ਦਾ ਪੁਰਾਣਾ ਨਾਮ, ਮਹਲੋਤਵੰਸ਼ੀ).
(ਰਾਜਪੂਤਾਂ ਦਾ ਰਾਜਯ). (ਦੇਖੋ ਮੇਰਤੇਸ ਅਤੇ ਮੇੜ੍ਹਤੇਸ).

**ਮੈ** : (ਮਯ). "ਮੈ ਇਕ ਦੈਂਤ ਹੁਤੋ ਤਿਨ ਆਯਕੈ ਸੁੰਦਰ ਏਕ ਸਭਾ ਸੁ ਬਨਾਈ।"
(ਕ੍ਰਿਸ਼ਨਾਵ, 2359-1)

**ਮੈਣ** : (ਕਾਮ). "ਜਨੁ ਰੂਪ ਮੈਣ।" (ਬੰਨਰਾਜਾ, 91-2)

**ਮੈਨ** : (1) "ਤੱਹਿ ਇਕ ਹੁਤੀ ਜਾਟਿ ਕੀ ਨਾਰਿ।
ਮੈਨ ਕਹਤ ਤਿੱਹ ਨਾਮ ਉਚਾਰ।" (ਚਰਿਤ੍ਰ 348, 7-2)

(2) ਕਾਮ "ਅਤਿ ਅਨੂਪ ਸੁੰਦਰ ਸਰਸ ਮਨੋ ਮੈਨ ਕੇ ਐਨ ।"
(ਚਰਿਤ੍ਰ 2, 24-1)

**ਮੈਨਕਲਾ** : (1) (ਇਕ ਅਪੱਸਰਾ). "ਦੇਸ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ ।
ਮੈਨਕਲਾ ਤਾਕੀ ਤਰੁਨਿ ਜਾਂਕੋ ਰੂਪ ਅਪਾਰ ।"
(ਚਰਿਤ੍ਰ 231, 1-212)

(2) ਇਕ ਗੋਪੀ. "... ਮੈਨਕਲਾ ਇਕ ਮੈਨ ਕੀ ਮੂਰਤਿ ।"
(ਕ੍ਰਿਸ਼ਨਾਵ, 562-1)

**ਮੈਨ ਕਾ ਸਤ੍ਰ** : (ਸ਼ਿਵ).
"ਦਹੂ ਓਰ ਤੇ ਸਾਰ ਮੈ ਸਾਰ ਬਾਜਯੋ ਜੁਟੀ ਮੈਨਕੇ ਸਤ੍ਰ ਕੀ ਨੈਨਤਾਰੀ ।"
(ਕ੍ਰਿਸ਼ਨਾਵ, 1807-4)

**ਮੈਨ ਕੁਅਰਿ** : (ਜੋਧਨ ਦੇਵ ਜੱਟ ਦੇ ਘਰਵਾਲੀ).
"ਮੈਨ ਕੁਅਰਿ ਤਿੱਹ ਤ੍ਰਿਯ ਜਗ ਕਹੈ ।" (ਚਰਿਤ੍ਰ 107, 1-2)

**ਮੈਨ ਦੁਲਾਰੀ** : (ਰਤਿ).
"ਤਿੱਹ ਸਮ ਰੂਪ ਨ ਮੈਨ ਦੁਲਾਰੀ ।" (ਚਰਿਤ੍ਰ 267)

**ਮੈਨ ਪ੍ਰਭਾ** : "ਮੈਨ ਪ੍ਰਭਾ ਹਰਿ ਪਾਸ ਹੁਤੀ ਸੁਨ ਕੈ ਬਤੀਯਾ ਤਬ, ਬੋਲ ਉਠੀ ਹੈ ।"
(ਕ੍ਰਿਸ਼ਨਾਵ, 694)

"ਮੈਨ ਪ੍ਰਭਾ ਇਕ ਸਹਚਰੀ ਤਾਂਕੋ ਲਯੋ ਬੁਲਾਇ ।
ਤਾਂਹਿ ਪਠਾਯੋ ਕ੍ਰਿਸ਼ਨ ਪ੍ਰਤਿ ਭੇਦ ਕਲ ਸਮਝਾਇ ।"
(ਚਰਿਤ੍ਰ 12, 10-1)

**ਮੈਨਲਤਾ** : ਮੈਨਲਤਾ ਅਬਲਾ ਇਕ ਸੁਨੀ ।
ਬੇਦ ਪੁਰਾਨ ਸ਼ਾਸਤ੍ਰ ਬਹੁ ਗੁਨੀ ।" (ਚਰਿਤ੍ਰ 177, 1-1)

**ਮੈਨਵਤੀ** : (ਪ੍ਰਦੁਯਮਨ ਦੀ ਰਾਨੀ).
ਮੈਲਵਤੀ ਤਬ ਬੈਨ ਸੁਨਾਏ ।" (ਕ੍ਰਿਸ਼ਨਾਵ, 2020-1)

**ਮੈਮੂਖਾਂ** : ਇਹ ਸਿਦਕੀ ਸਿੱਖ ਅਨੰਦਪੁਰ ਦੇ ਚੌਥੇ ਜੰਗ ਵਿਚ ਲੜਿਆ. ਸਤਿਗੁਰੂ ਜੀ ਨੇ ਇਸ ਨੂੰ ਕਮਾਣ ਬਖ਼ਸ਼ੀ

**ਮੋਹ ਸਿੰਘ** : "ਅਉਰ ਅਪੂਰਬ ਸਿੰਘ ਹਤਿਓ ਮੋਹ ਸਿੰਘ ਸੰਘਾਰਾ ।"
(ਕ੍ਰਿਸ਼ਨਾਵ, 1353)

**ਮੋਹਨ** : (ਜੌਹਰੀ ਬੱਚਾ).
"ਮੋਹਨ ਹੈ ਨਾਮਿ ਆਗੇ ਜੈਹੋਂ ਸਸੁਰਾਰੇ ਧਾਮ, ਸੋਭਾ ਸੁਨ ਤੁਹਾਰੀ, ਤਮਾਸੇ ਆਜ ਆਯੋ ਹੌਂ ।" (ਚਰਿਤ੍ਰ 109, 38)
"ਮੋਹਨ ਜਾਲ ਸਭਸ ਸਿਰ ਡਾਰਾ ।" (ਪਾਰਸ ਨਾਥ, 10-1)
"ਮੋਹਨ ਫਾਗ ਕਬੈ ਮੰਡ ਹੈ, ਹਮਰੋ ਕਬ ਸੋਕ ਬਿਦਾ ਕਰਦੈ ਹੈ ।"
(ਸਫ਼ੁਟਕ, 24)

**ਮੋਹਨਾ ਸਤ੍ਰ** : (ਦੇਖੋ ਅਸਤ੍ਰ).

**ਮੋਹਨ ਸਿੰਘ** : "ਮੋਹਨ ਸਿੰਘ ਸਪੂਤ ਸੁਭ ਦ੍ਰਾਵੜ ਏਸ਼ੱਹਿ ਏਸ਼।" (ਚਰਿਤ੍ਰ 48, 3)
"ਮੋਹਨ ਸਿੰਘ ਜਿੱਹ ਨਾਮ ਭਟ ਸੋਊ ਭਯੋ ਤਿਨ ਸੰਗ।"
(ਕ੍ਰਿਸ਼ਨਾਵ, 1403)

**ਮੋਹਨ ਰਾਇ** : "ਮੋਹਨ ਰਾਇ ਹਾਥ ਨਹੀਂ ਆਵੈ।" (ਚਰਿਤ੍ਰ 105, 3)

**ਮੋਹਨੀ** : (ਮਹਾਂ ਮੋਹਨੀ).
ਵਿਸ਼ਨੂ ਦਾ ਇਕ ਅਵਤਾਰ, ਜੋ ਦੇਵ ਅਤੇ ਦੈਂਤਾਂ ਦੇ ਅਮ੍ਰਿਤ ਵੰਡਣ ਦਾ ਝਗੜਾ ਨਿਬੇੜਨ ਲਈ ਸੁੰਦਰ ਇਸਤ੍ਰੀ ਦੇ ਰੂਪ ਵਿਚ ਪ੍ਰਗਟ ਹੋਇਆ ਸੀ.
"ਮਹਾਂ ਮੋਹਨੀ ਰੂਪ ਧਾਰਯ ਅਨੂਪੰ।" (ਚੌਬੀਸਾਵ, ਨਰ ਨਰਾਇਣ 20-3)

**ਮੋਕਲ/ਮੋਕਲਗੜ੍ਹ** : (ਇਕ ਰਾਜਾ). "...ਮੋਕਲ ਨ੍ਰਿਪ ਭਾਰੋ।" (ਚਰਿਤ੍ਰ 174, 1)
(ਰਾਜਾ ਦੀ ਨਗਰੀ).
"ਮੋਕਲ ਗੜ੍ਹ ਮੋਕਲ ਨ੍ਰਿਪ ਭਾਰੋ।" (ਚਰਿਤ੍ਰ 174, 1)

**ਮੋਟਿਯਾ** : (ਮੋਟਾ). "ਏਕ ਮੋਟਿਯਾ ਯਾਰ ਤਿੱਹ ਔਰ ਪਤਰਿਯਾ ਯਾਰ।"
(ਚਰਿਤ੍ਰ 3, 2-2)

**ਮੋਤੀ ਲਾਲ** : "ਮੋਤੀ ਲਾਲ ਸ਼ਾਹ ਕੋ ਇੱਕ ਸੁਤ।" (ਚਰਿਤ੍ਰ, 220-3)

**ਮੋਨਦੀ ਮਦਾਰ** : "ਮੋਨਦੀ ਮਦਾਰ ਕੇਤੇ, ਅਸੁਨੀ ਕੁਮਾਰ ਕੇਤੇ, ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ।" (ਅਕਾਲ, 77-3)

**ਮੋਨਨੇਸੰ** : (ਮੁਨੀਰਾਜ ਵਿਸ੍ਵਾਮਿਤ੍ਰ). "ਸੁਣਯੋ ਮੋਨਨੇਸੰ। (ਰਾਮਾਵ, 97-1)

**ਮੋਰਗੜ੍ਹ** : "ਸ੍ਵਾਰਿਏਰ ਗੜਮੋਰ ਰਹੈ ਭਦ੍ਰਸੈਨ ਨ੍ਰਿਪ ਨਾਮ।" (ਚਰਿਤ੍ਰ 163, 1)

**ਮੋਰਧ੍ਵਜ** : (1) (ਸ਼ਿਵ ਦਾ ਪੁਤ੍ਰ ਕਾਰਤਿਕੇਯ).
(2) ਰਤਨਪੁਰ ਦਾ ਇਕ ਧਰਮਾਤਮਾ ਸਤਯਵਾਦੀ ਰਾਜਾ. ਇਸ ਨੇ ਅਸ੍ਵਮੇਧ ਯਗ੍ਯ ਕਰਨ ਲਈ ਆਪਣੇ ਪੁਤ੍ਰ ਤਾਮ੍ਰਧ੍ਵਜ ਦੀ ਨਿਗਰਾਨੀ ਵਿੱਚ ਘੋੜਾ ਛੱਡਿਆ, ਉਸੇ ਸਮੇਂ ਰਾਜਾ ਯੁਧਿਸਟਰ ਨੇ ਭੀ ਅਸ੍ਵਮੇਧ ਦਾ ਘੋੜਾ ਅਰੁਜਨ ਅਤੇ ਸ੍ਰੀ ਕ੍ਰਿਸ਼ਨ ਦੀ ਨਿਗਰਾਨੀ ਵਿਚ ਛੱਡਿਆ. ਜਦ ਦੋਹਾਂ ਦਲਾਂ ਦਾ ਟਾਕਰਾ ਹੋਇਆ ਤਾਂ ਤਾਮ੍ਰਧ੍ਵਜ ਨੇ ਅਰੁਜਨ, ਸ੍ਰੀ ਕ੍ਰਿਸ਼ਨ ਅਤੇ ਪਾਂਡਵ ਸੈਨਾ ਨੂੰ ਮੂਰਛਿਤ ਕਰਕੇ ਦੋਵੇਂ ਘੋੜੇ ਪਿਤਾ ਪਾਸ ਲੈ ਆਂਦੇ. ਹੋਸ਼ ਆਉਣ ਤੇ ਸ੍ਰੀ ਕ੍ਰਿਸ਼ਨ ਨੇ ਬ੍ਰਾਹਮਣ ਦਾ ਰੂਪ ਧਾਰਿਆ. ਰਾਜਾ ਮਯੂਰਧ੍ਵਜ ਨੂੰ ਜਾ ਕੇ ਆਸ਼ੀਰਵਾਦ ਦਿੱਤਾ, ਰਾਜਾ ਨੇ ਆਉਣ ਦਾ ਕਾਰਣ ਪੁੱਛਿਆ ਤਾਂ ਸ੍ਰੀ ਕ੍ਰਿਸ਼ਨ ਨੇ ਕਿਹਾ "ਕਿ ਇਕ ਕਾਲਰੂਪ ਸਿੰਹ ਮੇਰੇ ਪੁਤ੍ਰ ਨੂੰ ਲੈ ਕੇ ਚਲਾ ਗਿਆ ਹੈ, ਜੇ ਤੂੰ ਆਪਣਾ ਅੱਧਾ ਸਰੀਰ ਮੈਨੂੰ ਦੇਵੇਂ, ਤਾਂ ਮੇਰਾ ਬੇਟਾ ਮੁੜ ਸਕਦਾ ਹੈ. ਇਹ ਗੱਲ ਸੁਣ ਕੇ ਰਾਜਾ ਆਪਣਾ ਅੱਧਾ ਸਰੀਰ ਚਿਰਵਾਉਣ ਨੂੰ ਤਿਆਰ ਹੋ ਗਿਆ. ਰਾਜੇ ਦੀ ਆਗਿਆ ਨਾਲ ਉਸ ਦੀ ਰਾਣੀ ਕੁਮੁਦਵਤੀ ਅਤੇ ਪੁਤ੍ਰ ਤਾਮ੍ਰਧ੍ਵਜ ਆਰਾ ਫੜ ਕੇ ਰਾਜੇ ਨੂੰ ਚੀਰਣ ਲੱਗੇ. ਇਸ ਪੁਰ ਸ੍ਰੀ ਕ੍ਰਿਸ਼ਨ ਨੇ ਪ੍ਰਸੰਨ ਹੋ ਕੇ ਆਪਣਾ ਅਸਲੀ ਰੂਪ ਵਿਖਾਇਆ.

ਰਾਜੇ ਨੂੰ ਛਾਤੀ ਨਾਲ ਲਾ ਕੇ ਅਸੁਮੇਧ ਯਗਜ ਪੂਰਾ ਕਰਨ ਦੀ ਆਗਿਆ ਦਿੱਤੀ.

**ਮੋਰੰਗਦਿਸ** : "ਮੋਰੰਗਦਿਸ ਇਕ ਰਹਤ ਨ੍ਰਿਪਾਲਾ ।
ਜਾਂਕੇ ਦਿਪਤ ਤੇਜ ਕੀ ਜ੍ਵਾਲਾ ।" (ਚਰਿਤ੍ਰ 270, 1)

**ਮੰਗਲ** : (ਉਤਸਵ-ਮੰਗਲਾਚਾਰ).
"ਮੰਗਲ ਹੋਂਹਿ ਘਰਾ ਘਰਿ ਮੈ...... ।" (ਕ੍ਰਿਸ਼ਨਾਵ, 76-4)

**ਮੰਗਲ ਸੈਨ** : (ਦਛਿਨ ਦੇਸ ਦਾ ਰਾਜਾ).
"ਮੰਗਲਸੈਨ ਰਾਵ ਜਗ ਕਹਈ। ਸਭ ਅਰਿਕੁਲ ਜਾਤੇ ਤ੍ਰਿਣ ਗਹਈ।"
(ਚਰਿਤ੍ਰ 92, 1)

**ਮੰਗਲ ਦੇਵ** : "ਏਕ ਪਲਾਊ ਦੇਸ ਸੁਨੀਜੈ ।
ਮੰਗਲ ਦੇਵ ਸੁਰਾਵ ਭਨੀਜੈ ।" (ਚਰਿਤ੍ਰ 132, 1)

**ਮੰਗਲਾ ਦੇਈ** : "ਤਹਾਂ ਬਸਤ ਇਕ ਸ਼ਾਹ ਦੁਲਾਰੀ ।
ਮਹਾਂ ਮੰਗਲਾ ਦੇਈ ਨਾਮਾ ।" (ਚਰਿਤ੍ਰ 296, 2)

**ਮੰਗਲਾ ਦੇਵਿ** : (ਮੰਗਲਾਦੇਈ).
"ਜਬੈ ਮੰਗਲਾ ਦੇਵਿ ਸੁ ਸ਼ਾਹ ਨਿਹਾਰਯੋ ।
ਕਰਤ ਭਈ ਮਿਜਮਾਨੀ ਸਦਨ ਬੁਲਾਇਕੈ ।" (ਚਰਿਤ੍ਰ 296, 4)

**ਮੰਜ੍ਰਿ ਬਿਚੱਛਨਿ** : "ਬੱਤਿ ਸੁਲੱਛਨ ਨਗਰ ਇਕ ਸੋਹੈ ।
ਸੈਨ ਸੁਲੱਛਨ ਨ੍ਰਿਪ ਤੱਹ ਸੁਭ ਮਤਿ ।
ਮੰਜ੍ਰਿ ਬਿਚਛਨਿ ਨਾਰਿ ਤਵਨਿ ਬਰ ।" (ਚਰਿਤ੍ਰ 249, 2)

**ਮੰਜ੍ਰਿ ਬਚਿਤ੍ਰ** : (ਪੁਹਪਵੀ ਨਗਰ ਦੇ ਨੀਲਕੇਤ ਰਾਜਾ ਦੀ ਰਾਣੀ).
"ਮੰਜ੍ਰਿ ਬਚਿਤ੍ਰ ਤਵਨ ਕੀ ਦਾਰਾ ।" (ਚਰਿਤ੍ਰ 257, 1-3)

**ਮੰਤ੍ਰਕਲਾ** : "ਪੱਛਮ ਦੇਵ ਰਾਵ ਬਡਭਾਗੀ ।
ਮੰਤ੍ਰਕਲਾ ਰਾਨੀ ਸੌਂਪਾਗੀ ।" (ਚਰਿਤ੍ਰ 118, 1)

**ਮੰਤ੍ਰੀ** : (ਵਜ਼ੀਰ). "ਮੰਤ੍ਰੀ ਮਿਤ੍ਰ ਸਭੈ ਅਕੁਲਾਨੇ ।" (ਰਾਮਾਵ, 182-2)

**ਮੰਥਰਾ** : "ਮੰਥਰਾ ਇਕ ਗਾਂਧ੍ਰਬੀ ਬ੍ਰਹਮਾ ਪਠੀ ਤੱਹ ਕਾਲ ।" (ਰਾਮਾਵ, 198)

**ਮੰਦੋਦਰੀ** : (ਰਾਵਣ ਦੀ ਰਾਣੀ). (ਦੇਖੋ ਮਦੋਦਰੀ).

**ਮੰਦ੍ਰਾਚਲ** : ਭਾਗਲਪੁਰ ਜ਼ਿਲੇ ਦਾ ਇਕ ਪਹਾੜ.

**ਮੁੰਡ** : (ਇਕ ਦੈਂਤ ਜਿਸ ਨੂੰ ਦੁਰਗਾ ਨੇ ਮਾਰਿਆ).
"ਮੁੰਡ ਮਹਾ ਰਨ ਮੱਧਿ ਹਨਿਓ...... ।" (ਉਕਤਿ, 116-1)

**ਮੁੰਡੀ** : (ਮੁੰਨਿਆ ਹੋਇਆ ਸਾਧੂ), "ਜਟੀ ਦੰਡ ਮੁੰਡੀ ।" (ਪਾਰਸ, 28-2)

**ਮੂੰਗੀ ਪਟਨ** : (ਮਦਰਾਸ ਦੇ ਵਿਜਜਪਤਮ ਜ਼ਿਲੇ ਦਾ ਨਗਰ).
ਰਾਜਾ ਮਰਗਜ ਸੈਨ ਅਤੇ ਰਾਣੀ ਮਰਗਜ਼ ਦੇਇ ਦਾ ਦੇਸ.
"ਮੂੰਗੀਪਟਨ ਦੇਸ ਨਤਵਕੋ ।" (ਚਰਿਤ੍ਰ 318, 2-1)

**ਮੈਂਗਲ ਸਿੰਘ** : "ਮੈਂਗਲ ਸਿੰਘ ਰਾਵ ਇਕ ਰਹਈ ।
ਰਘੁਬੰਸੀ ਜਾਕੋ ਜਗ ਕਹਈ ।" (ਚਰਿਤ੍ਰ 64, 1)

**ਮੈਂਗਲ ਖ਼ਾਂ** : "ਸ਼ਹਰ ਬਟਾਲਾ ਮੌ ਬਸੈ ਮੈਂਗਲ ਖ਼ਾਨ ਪਠਾਣ ।" (ਚਰਿਤ੍ਰ 183, 1-1)

**ਮ੍ਰਿਕੰਡੁ** : (ਇਸ ਰਿਖੀ ਨੂੰ ਸੁੱਕੀ ਲੱਕੜ ਸਮਝ ਕੇ ਮ੍ਰਿਗ ਇਸ ਨਾਲ ਖਿਹਾ ਕਰਦੇ ਸਨ. ਇਸ ਦਾ ਮਾਰਕੰਡੇ ਰਿਖੀ ਹੋਇਆ ਹੈ).

**ਮ੍ਰਿਗਾਇਲ** : (ਮ੍ਰਿਗਾਂ ਦੀ ਡਾਰ).
"ਠਾਂਢੀ ਹੈ ਹੋਇ ਇਕਤ੍ਰ ਤ੍ਰੀਯ ਜਿਮ ਘੰਟਕਹੇਰ ਬਜੈ ਮਿਰਗਾਇਲ ।" (ਕ੍ਰਿਸ਼ਨਾਵ, 810-1)

**ਮ੍ਰਿਗਰਾਜ ਕੌ ਛੌਨਾ** : (ਸ਼ੇਰ ਦਾ ਬੱਚਾ).
"ਜਿਉਂ ਮ੍ਰਿਗਕੇ ਗਨਿ ਛਾਡਿ ਚਲੈ ਬਨ ਡੀਠ ਪਰਯੋ ਮ੍ਰਿਗਰਾਜ ਕੋ ਛਉਨਾ ।" (ਕ੍ਰਿਸ਼ਨਾਵ, 1083-4)

**ਮ੍ਰਿਤ** : (ਮੌਤ).
"ਰਘੁਬਰ ਫ਼ਿਰਿ ਮ੍ਰਿਤ ਡੰਕ ਬਜਾਈ ।" (ਰਾਮਾਵ, 834-4)

**ਮ੍ਰਿਦੁਹਾਸਮਤੀ** : (ਤਿਹਾੜੇ ਨਗਰ ਦੇ ਰਾਜਾ ਤ੍ਰਿਹਾਟਕ ਸੈਨ ਦੀ ਦੂਜੀ ਰਾਣੀ).
"ਦੁਤਿਯ ਨਾਰਿ ਮ੍ਰਿਦਹਾਸਮਤੀ ਤਿੱਹ ।" (ਚਰਿਤ੍ਰ 373, 2)

**ਮ੍ਰਿਦੁਲਾਦੇ** : (ਦੱਛਨ ਦਿਸਾ ਵੱਲ ਹਾਟਕਪੁਰ ਦੇ ਰਾਜਾ ਦੀ ਰਾਣੀ).
"ਮ੍ਰਿਦੁਲਾ ਦੇ ਤਿੱਹ ਨਾਰਿ ਭਨਿੱਜੈ ।" (ਚਰਿਤ੍ਰ 380, 1-3)

**ਮ੍ਰਿੜ** : (ਸ਼ਿਵ). "ਜਾਗ ਸੁ ਜੰਮੀ ਜੁੱਧ ਨੂੰ ਜਰਵਾਣਾ ਜਣੁ ਮਰੜਾਇਕੈ ।" (ਚੰਡੀਵ, 41)

**ਮ੍ਰਿੜਾਲੀ** : "ਮ੍ਰਿੜਾਲੀ ਕਪਰ ਦੀ ਨਸ ਸ੍ਰੀ ਭਵਾਨੀ." (ਚੰਡੀਚ, 245-4)

**ਮ੍ਰੀਚ** : (ਦੈਂਤ). "ਭਜੀ ਸਰਬ ਸੈਣੰ ।
ਲਖੀਮ੍ਰੀਚ ਨੈਣੰ ।" (ਰਾਮਾਵ, 80-2)

**(ਯ)**

**ਯੁਧਿਸਟਰ/ਜੁਧਿਸਟਰਿ** : ਕੁੰਤੀ ਦੇ ਉਦਰ ਤੋਂ ਪਾਂਡੋ ਦਾ ਵੱਡਾ ਪੁਤ੍ਰ (ਧਰਮ ਪੁਤ੍ਰ).
"ਰਾਜਾ ਯੁਧਿਸਟਰ ਭੂ ਭਰਤ ਏਵ ।" (ਗਿਆਨ, 136-4)
"ਜਗਿ ਨਿਹਾਰ ਜੁਧਿਸਟਰਿ ਕੇ ਮਨ ਭੀਤਰ ਕਉਨ ਕੋਪ ਬਸਾਯੋ ।" (ਕ੍ਰਿਸ਼ਨਾਵ, 2358-1)

**ਯੂਸਫ਼** : "ਮਿਸਰਸ਼ਾਹ ਕੋ ਪੂਤ ਭਣਿੱਜੈ ।
ਯੂਸਫ਼ਖ਼ਾਂ ਤਿੱਹ ਨਾਮ ਕਹਿੱਜੈ ।
ਤਾਂਕੇ ਭ੍ਰਾਤ ਸਕਲ ਰਿਸਿ ਧਾਰੈ ।
ਹਮਕਯੋ ਹੂੰ ਯੂਸਫ਼ ਕੋ ਮਾਰੈਂ ।
ਤਾਂਕੋ ਲੈ ਅਖੇਟਕਹਿ ਗਏ ।
ਅਧਿਕ ਪਯਾਸ ਜਬ ਤਾਂਹਿ ਸੰਤਾਯੋਂ ।

ਏਕ ਕੂਪ ਬ੍ਰਿਤਾਨ ਤਕਾਯੋ ।
ਚਲਿ ਬਨ ਮੈਂ ਜਬ ਕੂਪ ਨਿਹਾਰਯੋ ।
ਗਹਿ ਭਇਯਨ ਤਾਂਮੈ ਤਿੱਹ ਡਾਰਯੋ ।
ਘਰ ਯੌਂ ਆਨਿ ਸੰਦੇਸੋ ਦਯੋ ।
ਯੂਸਫ਼ ਆਜ ਸਿੰਘ ਭਖਿ ਲਯੋ ।
ਤਹਾਂ ਏਕ ਸੌਦਾਗਰ ਆਯੋ ।
ਤਾਂ ਕੌਹ ਸੰਗ ਅਪੁਨੇ ਕਰਿ ਲਯੋ ।
ਬੇਚਨ ਸ਼ਾਹ ਰੂਮ ਕੇ ਗਯੋ ।
ਅਧਿਕ ਮੋਲ ਕੋਊ ਨਹਿ ਲੇਵੈ ।
ਜਬੈ ਜਲੀਖ਼ਾਂ ਯੂਸਫ਼ਹਿ ਰੂਪ ਬਿਲੋਕਯੋ ਜਾਇ ।
ਮੁਖਮਾਰਯੋ ਤਾਂਕੋ ਧਨੁ ਦਿਯੋ ।
ਯੂਸਫ਼ ਮੋਲ ਅਮੋਲਕ ਲਿਯੋ ।" (ਚਰਿਤ੍ਰ 201, 6)

**ਯੂਸਫ਼ ਖ਼ਾਂ** : (ਮਿਸਰਸਾਹ ਕੋ ਪੂਤ).
"ਯੂਸਫ਼ ਖ਼ਾਂ ਤਿੱਹ ਨਾਮ ਕਹਿੱਜੈ ।" (ਚਰਿਤ੍ਰ 201, 11)
"ਯੂਸਫ਼ ਖ਼ਾਂ ਕਟਿ ਤੇ ਕਟਿ ਡਾਰਾ ।" (ਚਰਿਤ੍ਰ 405, 211)

**ਯੂਸਫ਼ ਬੇਗ** : "ਜ਼ਾਹਿਦ ਖ਼ਾਂ ਆਗੇ ਹੁਤੋ ਬੇਗ ਯੂਸਫ਼ ਗਯੋ ਆਇ ।" (ਚਰਿਤ੍ਰ 7, 4)

**ਯੂਨਾ ਸ਼ਹਿਰ** : "ਯੂਨਾ ਸ਼ਹਰ ਰੂਮ ਮਹਿ ਜਹਾਂ ।" (ਚਰਿਤ੍ਰ 288, 1)

**(ਰ)**

**ਰਉ** : (ਜਲ ਪ੍ਰਵਾਹ).
"ਜਨੁ ਡਾਰ ਦਯੋ ਜਲ ਕੌ ਛਲਕੈ ਰਉ ।" (ਕ੍ਰਿਸ਼ਨਾਵ, )

**ਰਉਹਣਾਯ/ਰਹੁਣੇਯ** : (ਰੋਹਿਣੀ ਦੇ ਉਦਰ ਤੋਂ ਪੈਦਾ ਹੋਇਆ ਬਲਰਾਮ, ਸ੍ਰੀ ਕ੍ਰਿਸ਼ਨ ਦਾ ਵੱਡਾ ਭਾਈ).
"ਰਉਹਣਾਯ ਮੁਸਲੀ ਹਲੀ ਰੇਵਤੀਸ ਬਲਰਾਮ ।"
(ਸਨਾਮਾ, 14-2)

[ਨੋਟ :—ਸ਼ਸਤ੍ਰ ਨਾਮ ਮਾਲਾ ਵਿੱਚ ਇਹ ਨਾਉਂ ਬਲਰਾਮ ਦੇ ਆਏ ਹਨ].

**ਰਸਟਰੀ** : (ਰਾਜ ਕਰਨ ਵਾਲੀ ਰਾਣੀ).
"ਰਸਟਰੀ ਕਾਮਰੂਪਾ ਕੁਮਾਰੀ ।" (ਚੰਡੀਚ, 2)

**ਰਸਤਿਲਕ ਮੰਜਰੀ** : "ਤਾਂਕੋ ਹੋਤ ਉਜਾਰਿ ਕਹੈ ਘਰ ।
ਭਾਗ ਅਫ਼ੀਮ ਭਖਤ ਹੈ ਜੋ ਨਰ ਸੋਫੀ ਸਕਲ ਬੁੱਧਿ ਬਲ ਰਹੈ ।
ਯਹ ਰਸਤਿਲਕ ਮੰਜਰੀ ਸੁਨੀ ।
ਗਈ ਪਾਸ ਹਸਿ ਮੂੰਡੀ ਧੁਨੀ ।
ਕਹਾਂ ਬਕਤ ਹੈ ਪਰਯੋ ਮੰਦ ਮਤਿ ।
ਬਾਹਨ ਸੋਫਿ ਸੀਤਲਾ ਕੀ ਗਤਿ ।" (ਚਰਿਤ੍ਰ 245, 9)

**ਰਸਮੰਜਰੀ** : "ਦੇਸ ਪੰਜਾਬ ਏਕ ਬਰਨਾਰੀ......
ਰਸ ਮੰਜਰੀ ਨਾਮ ਤਿੱਹ ਤ੍ਰਿਯਕੋ।" (ਚਰਿਤ੍ਰ 32, 2-1)

**ਰਸਾ** : (ਦੇਖੋ ਧਰਤੀ).

**ਰਸਾਸੁਰ** : (ਵਿਕਾਰੀ ਦੈਂਤ=ਰਾਵਣ).
"ਰਾਵਣ ਰਸਾਸੁਰ ਪ੍ਰਿਥਮ ਭਨਿ।" (ਸਨਾਮਾ, 190-1)

**ਰਸਾਲੂ** : ਸਾਲਿਵਾਹਨ ਦਾ ਪੁਤ੍ਰ ਅਤੇ ਪੂਰਨ ਦਾ ਭਾਈ, ਜੋ ਸਿਆਲਕੋਟ ਵਿੱਚ ਰਾਜ ਕਰਦਾ ਸੀ. ਗੱਖਰਾਂ ਦੇ ਰਾਜਾ ਹੂੜੀ ਨੇ ਇਸ ਨੂੰ ਫਤੇਹ ਕਰਕੇ ਇਸ ਦੀ ਪੁਤ੍ਰੀ ਵਿਆਹੀ.

"ਏਕ ਰਿਸਾਲੂ ਨਿਰਖਯੋ ਆਂਖਿਨ ਐਸ ਚਰਿਤ੍ਰ।
ਕੈ ਹਮ ਆਜੁ ਬਿਲੋਕਯੋ ਸਾਚ ਕਹਤ ਤ੍ਰਿਯ ਮਿਤ੍ਰ।" (ਚਰਿਤ੍ਰ 253, 22)
"ਜਜੋ ਜਜੋ ਬਢਤ ਰਿਸਾਲੂ ਜਾਵੈ। ਨਿਤਿ ਅਖੇਟ ਕਰੈ ਮ੍ਰਿਗ ਘਾਵੈ।"
(ਚਰਿਤ੍ਰ 97, 30)

(ਹੋਡੀ ਅਤੇ ਰਿਸਾਲੂ ਦੀ ਕਥਾ ਜੋ ਰਾਨੀ ਕੋਕਲਾ ਨਾਲ ਬੀਤੀ ਉਹ ਨਾਭੇ ਤੋਂ 11 ਮੀਲ ਭਾਦਸੋਂ ਦੇ ਕਿਲ੍ਹੇ ਵਿਚ ਹੋਈ ਪ੍ਰਸਿੱਧ ਕਥਾ ਹੈ. ਇਸ ਕਿਲ੍ਹੇ ਨੂੰ ਹੀ ਰਿਸਾਲੂ ਦੇ ਧਉਲਰ ਲੋਕ ਆਖਦੇ ਹਨ).

**ਰਸੂਲ** : (ਹਜ਼ਰਤ ਮੁਹੰਮਦ). ਨਬੀ, ਪੈਗੰਬਰ.
"ਰਾਮ ਰਸੂਲ ਨ ਬਾਚਨ ਪਾਏ।" 33। (ਤੇਤੀ ਸਵੈਯੇ, 23-1)

**ਰਸੋਯਹਿ** : (ਲਾਂਗਰੀ, ਸੋਧੀਆ).
"ਬੋਲ ਰਸੋਯਹਿ ਤਿਨ ਕਹੀ ਇਹ ਰਾਜੈ ਬਿਖਿ ਦੇਹੁ।" (ਚਰਿਤ੍ਰ 58, 3-1)

**ਰਹੀਮ** : (ਹਜ਼ਰਤ ਮੁਹੰਮਦ).
"ਰਹੀਮਸਤੁ ਰੋਜ਼ੀ ਦਿਹੋ ਹਰ ਦਿਯਾਰ।" (ਜ਼ਫ਼ਰ, 6-2)
"ਰਾਮ ਰਹੀਮ ਉਬਾਰ ਨ ਸਾਕਹਿ।" (ਹਜ਼ਾਰੇ ਸ਼ਬਦ, 10-3)

**ਰਹੀਮਾਬਾਦ** : "ਪੀਰ ਏਕ ਮੁਲਤਾਨ ਮੈਂ ਸ਼ਰਫ਼ ਦੀਨ ਤਿੱਹ ਨਾਉਂ।
ਖੂੰਟਾਗੜ ਕੇ ਤਟ ਬਸੈ ਬਾਦ ਰਹੀਮਹਿ ਗਾਉਂ।" (ਚਰਿਤ੍ਰ 219, 1)

**ਰਹੰਤ** : (ਪ੍ਰਦੂਵਾਂ ਅਵਤਾਰ).
ਬਿਸ਼ਨ ਦਾ ਅਵਤਾਰ, ਕਾਲ ਪੁਰਖ ਬਾਚ.
"ਧਰ ਅਰਹੰਤ ਦੇਵ ਕੋ ਰੂਪਾ।
ਨਾਸ ਕਰੋ ਅਸੁਰਨ ਕੇ ਭੂਪਾ।" (ਰਹੰਤਾਵ, 7)

**ਰਕਤਦੰਤਾ** : (ਕਾਲੀਦੇਵੀ).
"ਤੁਹੀਂ ਆਪ ਕੋ ਰਕਤਦੰਤਾ ਕਹਹੈਂ।" (ਚਰਿਤ੍ਰ, 1-14-1)

**ਰਕਤਬੀਜ** : ਇਕ ਦੈਂਤ ਸੁੰਭ ਦਾ ਸੈਨਾਪਤਿ.
"ਰਕਤਬੀਜ ਦਲ ਸਾਜ ਕੈ ਉਤਰੇ ਤਟ ਗਿਰ ਰਾਜ।"
(ਉਕਤਿ 128-1)

"ਸੁੰਭ ਨਿਸੁੰਭ ਬੁਲਾਏ ਤਬਹੀ ।
ਰਕਤਬੀਜ ਜ੍ਵਾਲਾਛਨ ਸਬਹੀ ।" (ਚਰਿਤ੍ਰ 120, 10-4)

**ਰਕਤਬਿੰਦ** : (ਇਕ ਦੈਂਤ).
(1) "ਰਕਤ ਬਿੰਦ ਮਾਰੇ ।" (ਚੰਡੀਚ, 122-3)
(2) "ਰਕਤਬਿੰਦ ਮੈ ਤਨਹਿ ਹਰਾਯੋ ।" (ਚਰਿਤ੍ਰ 405, 38-4)

**ਰਕਤਾਸੁਰ** : (ਰਕਤਬੀਜ).
"ਰਕਤਾਸੁਰ ਮਰਦਨਿ, ਚੰਡ ਚਕ੍ਰਦਨਿ ਦਾਨਵ ਅਰਦਨਿ ਬਿੜਾਲ ਬਧੇ ।"
(ਅਕਾਲਉ, 230-1)
"ਰਕਤਾਸੁਰ ਆਚਨਜੁਧ ਪ੍ਰਮਾਚਨ ।" (ਅਕਾਲਉ, 215-2)

**ਰਕਤਾਲੀ** : "ਰਕਤਾਲੀ ਰਾਮਾ ਧਉਲਾਲੀ ।" (ਪਾਰਸ, 52-3)

**ਰਕਤਿੱਛਣ/ਰਕਤਿੱਛਰ** : (ਰਾਕਸ਼, ਲਾਲ ਨੇਤ੍ਰਾਂ ਵਾਲਾ).
"ਰਕਤਿੱਛਣ ਸੇ ਝਟਦੈ ਝਟਕਾਰੇ ।"
(ਬਚਿਤ੍ਰ, ਅ. 1, 93, 3)

**ਰਕਤਾਂਗੀ** : "ਰਕਤਾਂਗੀ ਰੁਦ੍ਰਾ ਪਿੰਗਾਛੀ ।" (ਪਾਰਸ, 52-1)

**ਰਘੁ** : (ਸੁਦਕਸ਼ਣਾ ਦੇ ਉਦਰ ਤੋਂ ਦਲੀਪ ਦਾ ਪੁਤ੍ਰ. ਅਜ ਦਾ ਪਿਤਾ, ਸੂਰਜਵੰਸੀ, ਅਜੁਧਿਆ ਦਾ ਰਾਜਾ, ਜਿਸ ਤੋਂ ਵੰਸ ਦਾ ਨਾਉਂ ਰਘੁਵੰਸ ਪ੍ਰਸਿੱਧ ਹੋਇਆ).
"ਤਿਨ ਕੇ ਬੰਸ ਬਿਖੈ ਰਘੁ ਭਯੋ ।
ਰਘੁ ਬੰਸਹਿ ਜਿਹ ਜਗਤਿ ਚਲਾਯੋ ।" (ਬਚਿਤ੍ਰ, ਅ. 2, 10-1)
ਰਘੁ ਰਾਜ ਭਯੋ ਰਘੁਬੰਸ ਮਣੰ ।" (ਰਾਮਾਵ, 7-1)

**ਰਘੁਏਸ** : "ਰਘੁਏਸ ਕੋ ।" (ਰਾਮਾਵ, 207-3)

**ਰਘੁਇੰਦ੍ਰ/ਰਘੁਇੰਦ੍ਰ ਬੀਰੰ** : "ਸੰਧਿਅੰ ਬਾਣ ਰਘੁਇੰਦ੍ਰ ਬੀਰੰ ।" (ਸਮੁਦ੍ਰ ਮਥਨ)

**ਰਘੁਨਾਥ** : "ਰਘੁਨਾਥ ਹਰੀ ਸੀਅ ਹੇਰ ਮਨੰ । ਚਹੂੰ ਓਰ ਸੁਧਾਰ ਨਿਹਾਰ ਫਿਰੇ ।"
(ਰਾਮਾਵ, 356-1)

**ਰਘੁਨਾਥ ਸਿੰਘ** : "ਰਨ ਛੋਰੈ ਰਘੁਨਾਥ ਸਿੰਘ ਕੀਨੋ ਕੋਪ ਅਪਾਰ ।
ਸ਼ਾਹ ਝਰੋਖਾ ਕੇ ਤਰੇ ਬਾਹਤ ਭੇ ਹਥਿਯਾਰ ।"
(ਚਰਿਤ੍ਰ 195, 17-1)

**ਰਘੁਨੰਦ/ਰਘੁਨੰਦਨ** : "ਪ੍ਰਾਪਤ ਭੇ ਰਘੁਨੰਦ ਤਹੀ ਤਬ ।" (ਰਾਮਾਵ, 179-4)
"ਲੰਕ ਮੈਂ ਬੰਕ ਨਿਸਾਚਰ ਥੋ ਰਘੁਨੰਦਨ ਕੀ ਸੁਨਿ ਏਕ ਕਹਾਨੀ ।"
(ਰਾਮਾਵ, 125, 1)
"ਸ੍ਰੀ ਰਘੁਨੰਦਨ ਸੋ ਰਨ ਠਾਨਯੋ ।" (ਰਾਮਾਵ, 620-4)

**ਰਘੁਪਤਿ** : (ਸ੍ਰੀ ਰਾਮ ਚੰਦ੍ਰ).
"ਰਘੁਪਤਿ ਸੰਗ ਹਮ ਬਨ ਫਲ ਖੈ ਹੈਂ ।" (ਰਾਮਾਵ, 277-4)

**ਰਘੁਬਰ** : (1) (ਸ੍ਰੀ ਰਾਮ ਚੰਦ੍ਰ).

"ਰਘੁਬਰ ਬਿਨ ਸੀਆ ਨਜੀਐ ।
ਸੀਅ ਬਿਨ ਜੀਐ ਨ ਰਾਮ ।" (ਰਾਮਾਵ, 848-4)
(2) "ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ ।" (ਰਾਮਾਵ, 858-2)

**ਰਘੁਬੀਰ** : "ਸ੍ਰੀ ਰਘੁਬੀਰ ਸਿਰੋਮਣ ਸੂਰ ।" (ਰਾਮਾਵ, 153-1)
"ਰਘੁਬੀਰ ਕੇ ਨਾਮਹਿ ਕੋ ਉਚਰੋ ।" (ਚਰਿਤ੍ਰ 115, 19-4)

**ਰਘੁਬੰਸ** : (ਰਘੁ ਦੀ ਕੁਲ). (ਦੇਖੋ ਰਘੁ).

**ਰਘੁਬੰਸੀ** : "ਮੈਂਗਲ ਸਿੰਘ ਰਾਵ ਇਕ ਰਹਈ ।
ਰਘੁਬੰਸੀ ਜਾਂਕੋ ਜਗ ਕਹਈ ।" (ਚਰਿਤ੍ਰ 64, 1-1)

**ਰਘੁਨਾਥ ਸਿੰਘ** : "ਰਨ ਛੋਰੈ ਰਘੁਨਾਥ ਸਿੰਘ ਕੀਨੋ ਕੋਪ ਅਪਾਰ ।
ਸ਼ਾਹ ਝਰੋਖਾ ਕੇ ਤਰੇ ਬਾਹਤ ਭੇ ਹਥਿਯਾਰ ।" (ਚਰਿਤ੍ਰ 195, 17-1)

**ਰਘੁਰਾਈ** : (ਸ੍ਰੀ ਰਾਮ ਜੀ).
"ਭੇਦ ਭੁਜਾ ਭਰ ਅੰਕ ਭਲੇ ਭਲ ਨੈਨ ਦੋਊ ਨਿਰਖੇ ਰਘੁਰਾਈ ।" (ਰਾਮਾਵ, 154, 1)

**ਰਘੁਰਾਜ** : (ਸ੍ਰੀ ਰਾਮ ਚੰਦ੍ਰ). "ਸ੍ਰੀ ਰਘੁਰਾਜ ਬਰਯੋ ਸਿਯ ਕੈ
ਬਹੁ ਰੋਜਨੁ ਜੁੱਧੁ ਸੁਯੰਬਰ ਜੈ ਕੈ ।" (ਰਾਮਾਵ, 622)

**ਰਛਕ ਧੈਨਾ** : (ਸ੍ਰੀ ਕ੍ਰਿਸ਼ਨ).
"ਕੈ ਕੈ ਕਟਾਛ ਤੁਰਾਟਿ ਲਯੋ ਮਨ ਪੈ ਤਿਨਕੋ ਜੋਓ ਰਛਨ ਧੈਨ ।" (ਕ੍ਰਿਸ਼ਨਾਵ, 598-2)

**ਰਛਪਾਲ** : (ਰਾਖੇ). ਰਛਪਾਲ ਕਰੁਧਿਤ ਅਤਿ ਭਏ । (ਚਰਿਤ੍ਰ 206, 11)

**ਰਜਨੀਚਰ** : (ਦੈਂਤ, ਭੂਤ, ਪ੍ਰੇਤ ਅਤੇ ਰਾਤ ਨੂੰ ਵਿਚਰਨ ਵਾਲੇ).
"ਜੇ ਰਜਨੀਚਰ ਠਾਂਢੇ ਹੁਤੇ ਸਕਤੇਸ ਬਲੀ ਤਿੱਹ ਓਰ ਪਧਾਰੇ ।" (ਕ੍ਰਿਸ਼ਨਾਵ, 1312-2)

**ਰਜਵਾਰਾ/ਰਜਵਾੜਾ** : (ਰਿਆਸਤਾਂ ਦੇ ਰਾਜੇ).
"ਰੋਹ ਭਰੇ ਰਜਵਾਰੇ ।" (ਪਾਰਸ, 103-3)

**ਰਜਾਦੀ** : (ਰਾਜਾ ਬੇਟੀ).
"ਜਾਣੀ ਰਜਾਦੀ ਉਤਰ ਪੈਨ ਸੂਹੀ ਸਾਰੀ ।" (ਚੰਡੀਵਾ, 53, 6)

**ਰਜੀ** : (ਵਿਆਹ ਸਮੇਂ ਰਾਣੀ ਨਾਲ ਪੇਕਿਆਂ ਤੋਂ ਆਈ ਟਹਿਲਣ). (ਗਿਆਨ, 195-3)

**ਰਜੀਪੁਤ੍ਰ** : (ਦਾਸੀ ਦੇ ਉਦਰ ਤੋਂ ਰਾਜਾ ਜਨਮੇਜਾ ਦਾ ਪੁਤ੍ਰ).
"ਅਜੈ ਸਿੰਘ ਰਾਖਯੋ ਰਜੀ ਪੁਤ੍ਰ ਸੂਰੰ ।" (ਗਿਆਨ, 195-3)

**ਰਜਜਾਰੇ** : (ਰਾਜੇ). "ਮਚੇ ਕ੍ਰੋਪ ਕੈ ਕੈ ਹਠੀਲੇ ਰਜਜਾਰੇ ।" (ਚਰਿਤ੍ਰ 405, 323-4)

**ਰਟਾਸੀ** : (ਮੋਰ). "ਬੋਲਤ ਹੈ ਜੱਹ ਕੋਕਿਲਕਾ ਅਰੁ ਸੋਰ ਕਰੈਂ ਚਹੂੰ ਓਰ ਰਟਾਸੀ ।" (ਕ੍ਰਿਸ਼ਨਾਵ, 580-1)

**ਰਠੌਰ** : (ਸੂਰਜਬੰਸੀ—ਰਾਜਪੂਤ).
"ਕਛਵਾਹੇ ਰਠੌਰੇ ਬਘੇਲੇ ਖੰਡੇਲੇ ।" (ਚਰਿਤ੍ਰ 320, 19-4)

**ਰਣੁਤਕਟ** : "ਬੂੰਦੀ ਨਾਥ ਰਣੁਤਕਟ ਧਾਯੋ ।" (ਚਰਿਤ੍ਰ 52, 41-1)

**ਰਤਨ ਸੈਨ** : "ਰਤਨ ਸੈਨ ਰਾਨਾ ਰਹੈ ਗੜਿ ਚਿਤੌਰ ਕੇ ਮਾਂਇ ।" (ਚਰਿਤ੍ਰ 199, 1-1)

**ਰਤਨ ਸਿੰਘ** : (ਬੀਰ ਦੱਤ ਜਿੱਥੇ ਰਹਿੰਦਾ ਸੀ, ਉਹ ਰਤਨ ਸਿੰਘ ਨੇ ਮਾਰ ਦਿੱਤਾ).
"ਰਤਨ ਸਿੰਘ ਤਿ ਹ ਮਗ ਹ੍ਵੈ ਆਯੋ ।" (ਚਰਿਤ੍ਰ 127, 4)

**ਰਤਨ ਗਰਭਾ** : (ਦੇਖੋ ਧਰਤੀ).

**ਰਤਨ ਮਤੀ** : ਅਲੂਰਾ ਨਗਰ ਦਾ ਰਾਜਾ ਭੂਪਭਦ੍ਰ ਸੀ.
"ਰਤਨਮਤੀ ਤਿੱਹ ਨ੍ਰਿਪ ਕੀ ਰਾਨੀ ।" (ਚਰਿਤ੍ਰ 340, 2-3)

**ਰਤਨਾਵਤੀ** : (ਦੇਖੋ ਧਰਤੀ).

**ਰਤਿਨਾਥ** : (ਕਾਮਦੇਵ).
"ਰਤਿ ਰਤਿ ਨਾਥ ਪਛਾਨਿ ਤਿੱਹ ਝੁਕਿ ਝੁਕਿ ਕਰਹਿ ਜੁਹਾਰ ।" (ਚਰਿਤ੍ਰ 77, 2-2)

**ਰਤਿਪਤਿ** : "ਰਤਿ ਪਤਿ ਕੀ ਅਨਹਾਰਿ ਬਿਚਾਰੈ ।" (ਚਰਿਤ੍ਰ 94, 2-4)

**ਰਨ ਸਿੰਘ** : (1) "......ਰਨ ਸਿੰਘ ਨਰੇਸ਼ ਤਹਾਂ ਕੋ ਚਲਯੋ ਦਿਜ ਕੋ ਧਨ ਦੈ ।" (ਕ੍ਰਿਸ਼ਨਾਵ, 1088-2)
(2) "ਦਿਗਰ ਰਾਜਹ ਰਨ ਸਿੰਘ ਦਰਆਮਦ ਬਰੋਸ਼ ।
.. ਚੁਨਾ ਤੇਗ ਜਦ ਬਾਨੂਦੇ ਸ਼ੇਰ ਤਨ ।
ਬਿਅਫ਼ਤਾਦ ਰਨ ਸਿੰਘ ਚੁ ਸਰਵੇ ਦਮਨ ।" (ਹਕਾਯਤ 3, 48)

**ਰਨਥੰਭੌਰ** : ਰਾਜਪੂਤਾਨੇ ਵਿਚ ਜੈਪੁਰ ਰਾਜ ਅੰਦਰ ਰਨ ਅਤੇ ਥੰਭੌਰ ਦੋ ਪਹਾੜੀਆਂ ਹਨ, ਜਿਨ੍ਹਾਂ ਦਾ ਮਿਲਵਾਂ ਨਾਉ 'ਰਨਥੰਭੌਰ' ਹੈ. ਰਨਥੰਭੌਰ ਪਹਾੜ ਤੇ ਇਕ ਕਿਲਾ ਹੈ, ਇਹ ਕਈ ਪ੍ਰਤਾਪੀ ਰਾਜਿਆਂ ਦੀ ਰਾਜਧਾਨੀ ਰਹੀ ਹੈ.
"ਰਾਜਾ ਰਨਥੰਭੌਰ ਕੋ ਜਾਂਕੋ ਪ੍ਰਬਲ ਪ੍ਰਤਾਪ ।" (ਚਰਿਤ੍ਰ 60, 1-1)

**ਰਨਦੂਲਹ ਸੈਨ** : "ਇਹ ਰਨਦੂਲਹ ਸੈਨ ਨ੍ਰਿਪਤਿ ਤਿੱਹ ।" (ਚਰਿਤ੍ਰ 347, 3-1)

**ਰਨਮੰਡਲ ਸਿੰਘ** : "ਪੱਛਿਮ ਕੋ ਰਾਜਾ ਰਹੈ ਰਨਮੰਡਲ ਸਿੰਘ ਨਾਮ ।" (ਚਰਿਤ੍ਰ 168, 1-1)

**ਰਨਰੰਗਮਤੀ** : "ਤਿਯ ਰਨਰੰਗਮਤੀ ਇਕ ਕਹੀਯੈ ।" (ਚਰਿਤ੍ਰ 197, 1-1)

**ਰਨਿਯਨ** : (ਰਾਨੀ ਦਾ ਬਹੁਬਚਨ).
"ਸਭ ਰਨਿਯਨ ਕੋ ਰਾਵਕੇ ਚਿਤ ਤੇ ਦਿਯੋ ਭੁਲਾਇ ।" (ਚਰਿਤ੍ਰ 110, 23-2)

**ਰਮਾ** : (ਲੱਛਮੀ). "ਖਟ ਮੁਖ ਰਮਾ...... ।" (ਕ੍ਰਿਸ਼ਨਾਵ, 1727)

**ਰਮਾਨਾਥ** : "ਰਮਾਨਾਥ ਦੀਨੋ ਦਸੰਗ੍ਰੀਵ ਤਾਂਕੋ ।" (ਰਾਮਾਵ, 404-4)

**ਰਵਿਕੇਤ** : "ਮਸਹਦ ਕੋ ਰਾਜਾ ਬਡੋ ਚੰਦ੍ਰਕੇਤ ਰਣਧੀਰ ।
ਸਸਿਧੁਜ ਅਰੁ ਰਵਿਕੇਤੁ ਪੂਤ ਤਾਂਕੇ ਭਏ ।" (ਚਰਿਤ੍ਰ 218, 2)

**ਰਵਿਧੁਜ** : "ਨਦੀ ਨਰਬਦਾ ਕੋ ਰਹੈ ਨ੍ਰਿਪਤ ਚਿਤ੍ਰਰਥ ਨਾਮ ।
ਚਰਿ ਪੁਤ੍ਰ ਤਾਂਕੇ ਸੁੰਦਰ ਅਤਿ :
ਚਿਤ੍ਰਕੇਤ, ਬਚਿਤ੍ਰਧੁਜ, ਸਸਿਧੁਜ ਰਵਿਧੁਜ ਸੂਰ ।" (ਚਰਿਤ੍ਰ 248, 3-1)

**ਰਾਇ** : (ਰਾਜਾ, ਮੁਖੀਆ). "ਰਾਇ ਨਜਾਇ ਕਰਿ, ਚਲਿਕੈ ਆਪਿ ਨਿਹਾਰਿਯੈ ।"
(ਚਰਿਤ੍ਰ 244, 25)

**ਰਾਇ ਗੁਮਾਨੀ** : "ਰਾਇ ਗੁਮਾਨੀ ਤੱਹ ਇਕ ਛਤ੍ਰੀ ।" (ਚਰਿਤ੍ਰ 387, 2-1)

**ਰਾਇਪੁਰ** : (ਰਾਜਾ ਦੀ ਨਗਰੀ).
"ਪੂਰਬ ਦੇਸ ਕੋ ਏਸ ਰੁਪੇਸੂਰ ਰਾਜਤ ਹੈ ਅਲਕੇਸੂਰ ਜੈਸੋ ।
ਤਾਂਕੇ ਪੂਤ ਹੋਤ ਗ੍ਰਿਹ ਨਾਹੀ ।
ਚਿੰਤਾ ਯਹੈ ਪ੍ਰਜਾ ਮਨ ਮਾਹੀ ।
ਕੰਨਯਾ ਏਕ ਰਾਵ ਕੀ ਲਹੀ ।
ਸੋ ਨ੍ਰਿਪ ਕੇ ਬਰਬੋ ਕੱਹ ਕਹੀ ।
ਰਾਇਪੁਰੇ ਕੇ ਭੀਤਰ ਆਨੀ ।" (ਚਰਿਤ੍ਰ 110, 3)

**ਰਾਇ ਸਿੰਘ** : "ਅਨਦਾਵਤੀ ਨਗਰ ਇਕ ਸੋਹੈ ।
ਰਾਇ ਸਿੰਘ ਰਾਜਾ ਤੱਹ ਕੋ ਹੈ ।" (ਚਰਿਤ੍ਰ 404, 1)

**ਰਾਇ ਦਿਲਵਾਲੀ** : "ਤੱਹ ਇਕ ਹੁਤੋ ਰਾਇ ਦਿਲਵਾਲੀ ।
ਉਰਝਿਰਹੀ ਦੁਤਿ ਹੇਰਤ ਰਾਨੀ ।" (ਚਰਿਤ੍ਰ 291, 3)

**ਰਾਸਟ੍ਰ ਦੇਸ** : (1) (ਮਹਾਰਾਸ਼ਟ੍ਰ ਦਾ ਸੰਖੇਪ).
"ਰੁਦ੍ਰਕੇਤ ਰਾਜਾ ਹੁਤੋ ਰਾਸ਼ਟ੍ਰ ਦੇਸ ਕੋ ਨਾਹਿ ।"
(ਚਰਿਤ੍ਰ 259, 1-1)
(2) "ਮੈ ਹੌ ਰਾਸਟ੍ਰ ਦੇਸ ਕੇ ਰਾਜਾ ।
ਤਵ ਹਿਤ ਭੇਸ ਅਥਿਤ ਕੋ ਸਾਜਾ ।" (ਚਰਿਤ੍ਰ 347, 16-3)

**ਰਾਸ ਭਾਸ਼ਾ** : (ਨਾਟਕ ਦੀ ਪ੍ਰਾਕ੍ਰਿਤ ਭਾਸ਼ਾ).
"ਕਹੂੰ ਸਾਂਭਵੀ ਰਾਸਭਾਖਾ ਸੁ ਰਾਚੈਂ ।" (ਗਿਆਨ, 281-2)

**ਰਾਹ** : "ਜਨੁ ਅਕਾਸ ਤੇ ਭਾਸਕਰਿ ਪ੍ਰਯੋ ਰਾਹੁ ਡਰਿ ਆਇ ।" (ਕ੍ਰਿਸ਼ਨਾਵ, 115, 4-2)

**ਰਾਹੁ** : (1) "ਸ਼ੇਰਸ਼ਾਹਿ ਲੀਨੇ ਦ੍ਵੈ ਹੈ ਹੈਂ ।
ਰਾਹੁ ਸੁਰਾਹੁ ਨਾਮ ਹੈਂ ਤਿਨਕੇ । (ਚਰਿਤ੍ਰ 246, 6)
(2) ਸਿੰਹਿਕਾ ਦੇ ਉਦਰ ਤੋਂ ਵਿਪ੍ਰਚਿਤਿ ਦਾਨਵ ਦਾ ਪੁਤ੍ਰ. ਇਸ ਦੇ ਦੋ ਸਿਰ, ਚਾਰ ਬਾਹਾਂ ਸੀਆਂ. ਇਕ ਸਿਰ ਤੇ ਦੋ ਬਾਹਾਂ ਬਿਸਨੂੰ ਨੇ ਵੱਢ ਦਿੱਤੀਆਂ. ਤਦ ਤੋਂ ਇਸ ਦੇ ਦੋ ਸਰੀਰ ਬਣ ਗਏ. ਅਰਥਾਤ ਕੇਤੁ ਅਤੇ ਰਾਹੂ. ਸੂਰਜ ਅਤੇ ਚੰਦ੍ਰਮਾ ਨੇ ਵਿਸ਼ਨੂੰ ਪਾਸ ਰਾਹੁ ਦੀ ਚੁਗਲੀ ਕੀਤੀ ਸੀ. ਜਿਸ ਕਰਕੇ ਇਹ

ਸੂਰਜ ਅਤੇ ਚੰਦ ਨੂੰ ਗ੍ਰਸਦੇ ਹਨ ਜਿਸ ਕਰਕੇ ਗ੍ਰਹਣ ਲੱਗਦਾ ਹੈ ।
"ਜਨ ਅਕਾਸ ਤੇ ਭਾਸਕਰਿ ਪ੍ਰਯੋ ਰਾਹੁ ਡਰਿ ਆਇ।"
(ਕ੍ਰਿਸ਼ਨਾਵ, 115, 4-2)

**ਰਾਕਸ** : (ਦੈਂਤ). "ਰੋਹ ਹੋਈ ਮਹਮਾਈ ਰਾਕਸ ਮਾਰਣੇ।" (ਉਕਤਿ, 5-4)

**ਰਘੁਨੰਦਨ** : (ਸ੍ਰੀ ਰਾਮ ਚੰਦ੍ਰ). "ਲੰਕ ਮੈ ਬੰਕ ਨਿਸਾਚਰ ਥੋ ਰਘੁਨੰਦਨ ਕੀ ਸੁਨਿ ਏਕ ਕਹਾਨੀ।" (ਚਰਿਤ੍ਰ 125, 1-1)

**ਰਾਘੋ** : "ਰਤਨ ਸੈਨ ਰਾਨਾ ਰਹੈ ਗੜਿ ਚਿਤੌਰ ਕੇ ਮਾਹਿ ।
ਰਾਘੋ, ਚੇਤਨਿ, ਦੋ ਹੁਤੇ ਮੰਤ੍ਰੀ ਤਾਂਹਿ ਅਪਾਰ।" (ਚਰਿਤ੍ਰ 199, 5)

**ਰਾਜਸਿਰੀ** : (ਲੱਛਮੀ, ਦੁਰਗਾ). "ਰਾਜਸਿਰੀ ਨਹਿ ਜੱਛ ਭੁਜੰਗਨਿ ਦੇਵ ਅਦੇਵ ਨਹੀਂ ਉਪਜਾਈ।" (ਚਰਿਤ੍ਰ 114, 18-2)

**ਰਾਜਸੂਇ** : (ਦੇਖੋ, ਜੱਗ).

**ਰਾਜ ਸਿੰਘ** : (1) (ਪਹਾੜੀ ਰਾਜਪੂਤ ਜੋਧਾ, ਭੀਮਚੰਦ ਦਾ ਸਹਾਇਕ ਜੋ ਨਾਦੌਣ ਦੇ ਜੰਗ ਵਿਚ ਲੜਿਆ).
"ਤਹਾਂ ਰਾਜ ਸਿੰਘ ਬਲੀ ਭੀਮ ਚੰਦੰ।" (ਬਚਿਤ੍ਰ, ਅ. 9, 3)
(2) "ਰਾਜ ਸਿੰਘ ਰਾਜਾ ਇਕ ਰਹਈ।" (ਚਰਿਤ੍ਰ 159, 1)

**ਰਾਜਸੈਨ** : (1) "ਰਾਜਪੁਰੀ ਨਗਰੀ ਹੈ ਜਹਾਂ।
ਰਾਜਸੈਨ ਰਾਜਾ ਇਕ ਤਹਾਂ ।" (ਚਰਿਤ੍ਰ 293, 1-2)
(2) "ਰਾਜਸੈਨ ਇਕ ਰਾਜਾ ਦਛਿਨ।" (ਚਰਿਤ੍ਰ 335, 1-1)
(3) "ਰਾਜਸੈਨ ਇਕ ਸੁਨਾ ਨ੍ਰਿਪਤਿ ਬਰ ।" (ਚਰਿਤ੍ਰ 337, 1-1)

**ਰਾਜਕਲਾ** : "ਚਪਲ ਸਿੰਘ ਰਾਜਾ ਬਡੋ ਰਾਜਕਲਾ ਤਿਹ ਨਾਰਿ ।" (ਚਰਿਤ੍ਰ 69, 1-1)
"ਰਾਜਾ ਕਲਾ ਬਿਨਸੀ ਸਭ ਗਾਵੈ ।" (ਚਰਿਤ੍ਰ 5, 8-3)

**ਰਾਜਤਾ** : (ਹਕੂਮਤ). "ਅਧਰ ਰਾਜਤਾ ਲਈ. ਨਿਕਾਰ ਧਰਮ ਦੇਸ ਦੀ।"
(ਕਲਕੀ, 49-3)

**ਰਾਜਦਈ** : "ਰਾਜਪੁਰੀ ਨਗਰੀ ਹੈ ਜਹਾਂ।
ਰਾਜਸੈਨ ਰਾਜਾ ਇਕ ਤਹਾਂ
ਰਾਜਦਈ ਤਾਂਕੇ ਗ੍ਰਿਹ ਨਾਰੀ।" (ਚਰਿਤ੍ਰ 293, 1-3)

**ਰਾਜਦੇਇ** : "ਰਾਜਸੈਨ ਇਕ ਸੁਨਾ ਨ੍ਰਿਪਤਿ ਬਰ।
ਰਾਜਦੇਇ ਰਾਨੀ ਤਾਂਕੇ ਘਰ ।" (ਚਰਿਤ੍ਰ 337, 1-2)

**ਰਾਜਪੁਰੀ** : "ਰਾਜਪੁਰੀ ਨਗਰੀ ਹੈ ਜਹਾਂ ।
ਰਾਜਸੈਨ ਰਾਜਾ ਇਕ ਤਹਾਂ।" (ਚਰਿਤ੍ਰ 293, 1-1)

**ਰਾਜਪੁਰੋ** : "ਰਾਜੌਰੀ ਦੇ ਦੇਸ ਮੈ ਰਾਜਪੁਰੋ ਇਕ ਗਾਂਉ।" (ਚਰਿਤ੍ਰ 83, 1)

**ਰਾਠੌਰ** : ਰਾਜਪੂਤਾਂ ਦੀ ਇਕ ਜਾਤੀ ।

**ਰਾਜਪ੍ਰਭਾ** : "ਰਾਜ ਪ੍ਰਭਾ ਇਕ ਰਾਜ ਦੁਲਾਰੀ।" (ਚਰਿਤ੍ਰ 111, 7)

**ਰਾਜਮਤੀ** : (1) "ਏਦਿਲਸ਼ਾਹ ਨਾਮ ਤਸਕਰ ਬਰ।

ਰਾਜਮਤੀ ਨਾਰੀ ਹਿਤ ਗਜੋਂ ਤੱਹ ।" (ਚਰਿਤ੍ਰ 39, 2)
(2) "ਰਾਜਮਤੀ ਰਾਨੀ ਹੈ ਉਤਰ ਦੇਸ ਅਪਾਰ ।" (ਚਰਿਤ੍ਰ 143, 1)
(3) "ਰਾਜਸੈਨ ਇਕ ਰਾਜਾ ਦਛਿਨ ।
ਤ੍ਰਿਯ ਤਿੱਹ ਰਾਜਮਤੀ ਸੁਭ ਲੱਛਨ ।" (ਚਰਿਤ੍ਰ 335, 1)

**ਰਾਜ ਮੱਲ** : "ਰਾਜੌਰੀ ਕੇ ਦੇਸ ਮੈ ਰਾਜਪੁਰੈ ਇਕ ਗਾਂਉ ।
ਮਹਾਂ ਏਕ ਗੂਜਰ ਬਸੈ ਰਾਜਮੱਲ ਤਿੱਹ ਨਾਉਂ ।" (ਚਰਿਤ੍ਰ 83, 1)

**ਰਾਜਾ** : "ਕਹੂੰ ਰਾਜਾ ਕਹੂੰ ਰਾਣੀ ....." (ਅਕਾਲਉ, 18)

**ਰਾਜਾਧਿਰਾਜ** : (ਰਾਜਿਆਂ ਤੋਂ ਵੱਡਾ ਮਹਾਰਾਜਾ).
"ਨਿਰਾਲੰਭ ਨਿਤਯੰ ਸੁਰ ਰਾਜਾਧਿਰਾਜੰ ।" (ਬਚਿਤ੍ਰ, ਅ. 1, 9-4)

**ਰਾਜੋ** : "ਰਾਜੋ ਨਾਮ ਏਕ ਤਿੱਹ ਨਾਰੀ ।" (ਚਰਿਤ੍ਰ 83, 2)

**ਰਾਜੌਰੀ** : "ਕੁਪਿਤ ਸਿੰਘ ਰਾਜਾ ਰਹੈ ਰਾਜੌਰੀ ਕੇ ਮਾਂਹਿ ।" (ਚਰਿਤ੍ਰ 151, 1)

**ਰਾਧਕਾ** : (ਵ੍ਰਿਸਭਾਨ ਦੀ ਪੁਤ੍ਰੀ, ਅਯਨ ਘੋਸ ਦੀ ਵਹੁਟੀ, ਇਕ ਪ੍ਰਸਿੱਧ ਗੋਪੀ ਜਿਸ ਦਾ ਪ੍ਰੇਮ ਸ੍ਰੀ ਕ੍ਰਿਸ਼ਨ ਨਾਲ ਸੀ).
"ਰਾਧਕਾ ਸਾਥ ਹਸੋ ਪ੍ਰਭ ਜੈਸੇ, ਸੁ ਤੈਸੇ ਹਸੋ ਹਮ ਓਰ ਚਿਤੈ ਕੈ ।"
(ਕ੍ਰਿਸ਼ਨਾਵ, 1889, 4)

**ਰਾਧਾ** : (1) (ਸ੍ਰੀ ਕ੍ਰਿਸ਼ਨ ਦੀ ਪ੍ਰੇਮਿਕਾ).
"ਰਾਧਾ ਸੋਂ ਮਿਲਨੋ ਬਦ੍ਯੋ ਜਲ ਜਮਨਾ ਮੈ ਜਾਇ ।" (ਚਰਿਤ੍ਰ 12, 19)
"ਰਾਧਾ ਨਾਮ ਗੋਪੀ ਇਕ ਰਹੈ ।" (ਚਰਿਤ੍ਰ 80, 3-1)
"ਰਾਧਾ ਨਾਮ ਨਾਰਿ ਗ੍ਰਿਹ ਤਾਂਕੇ ।" (ਚਰਿਤ੍ਰ 89, 2)
(2) ਧ੍ਰਿਤਰਾਸ਼ਟ ਦੇ ਸੂਤ ਅਧਰਿਥ ਦੀ ਪਤਨੀ
(3) ਵ੍ਰਿਸਭਾਨ ਦੀ ਪੁਤ੍ਰੀ ਅਯਨਘੋਸ਼ ਦੀ ਵਹੁਟੀ.

**ਰਾਧਾ ਨਗਰ** : (ਪੂਰਬ ਦੇ ਰੁਕਮ ਸੈਨ ਰਾਜਾ ਦੀ ਰਾਜਧਾਨੀ).
"ਰਾਧਾਨਗਰ ਪੂਰਬ ਮੈ ਜਹਾਂ ।
ਰੁਕਮ ਸੈਨ ਰਾਜਾ ਇਕ ਤਹਾਂ ।" (ਚਰਿਤ੍ਰ 255, 1-3)

**ਰਾਧਾਵਤੀ** : "ਰਾਧਾਵਤੀ ਨਗਰ ਇਕ ਭਾਰੋ ।" (ਚਰਿਤ੍ਰ 223, 1-1)

**ਰਾਧਿਕਾ** : "ਰਾਧਿਕਾ ਚੰਦ੍ਰਭਗਾ ਮੁਖ ਚੰਦ ਸੁਖੇਲਤ ਹੈ ਮਿਲਿ ਖੇਲ ਸਬੈ ।"
(ਕ੍ਰਿਸ਼ਨਾਵ, 645-1)

**ਰਾਧੇ** : "ਰਾਧੇ ਕੋ ਆਨਨ ਸੁੰਦਰ ਪੇਖਿਕੈ ਚਾਂਦ ਸੋ ਤਾਹੀਂ ਕੇ ਬੀਚ ਪਗਯੋ ਹੈ ।"
(ਕ੍ਰਿਸ਼ਨਾਵ, 558-2)

**ਰਾਫਜੀ** : "ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ।" (ਅਕਾਲਉ, 85-2)

**ਰਾਮ** : (1) ਕਰਤਾਰ, (2) ਪਰੁਸ਼ਰਾਮ, (3) ਦਸਰਥ ਸੁਤ ਸ੍ਰੀਰਾਮ ਚੰਦ੍ਰ (ਬੀਸਵਾਂ ਅਵਤਾਰ), (4) ਇਕ ਕਵੀ
(1) "ਰਾਮ ਨਾਮ ਲੈ ਉਰ ਮੈ ਧਰਜੋ ।" (ਚਰਿਤ੍ਰ 31, 4)

(2) "ਰਾਮ ਰਿਸੈ ਰਣ ਮੈ, ਰਘੁਬੀਰ ਕਹੋ ਭਜਿ ਕੈ ਕਤਿ ਪ੍ਰਾਨ ਬਚੈ ਹੋ।"
(ਰਾਮਾਵ, 150-1)
(3) "ਰਾਮ ਕੋ ਬਨ ਦੀਜੀਐ ਮਮ ਪੂਤ ਕੋਉ ਨਿਜ ਰਾਜ।"
(ਰਾਮਾਵ, 201-1)
(4) "ਕੋਪ ਅਯੋਧਨ ਮੈ ਖੜਗੇਸ਼ ਕਹੈ ਕਬਿ ਰਾਮ ਮਹਾਂ ਬਲ ਧਾਰਯੋ।"
(ਕ੍ਰਿਸ਼ਨਾਵ, 1417-2)

**ਰਾਮ ਸਿੰਘ** : ਨਾਦੌਣ ਦੇ ਜੰਗ ਵਿਚ ਜਸਵਾਲੀਆ ਸਰਦਾਰ ਜੋ ਭੀਮ ਚੰਦ ਦਾ ਸਹਾਇਕ ਸੀ.
"ਚੜਿਓ ਰਾਮ ਸਿੰਘ ਮਹਾਂ ਤੇਜਵੰਦੰ......
ਚੜੇ ਕਰੁਧ ਕੀਨੇ ਕਰੇ ਸਰਬ ਕਾਜੰ।" (ਬਚਿਤ੍ਰ. ਅ. 9, 3)

**ਰਾਮ ਸੀਂਹ** : "ਮਾਝਾ ਦੇਸ ਜਾਟ ਇਕ ਰਹੇ।
ਰਾਮ ਸੀਂਹਿ ਨਾਮਾ ਜਗ ਕਹਈ।" (ਚਰਿਤ੍ਰ 89, 1)

**ਰਾਮ ਕਵਿ** : "ਕਥਾ ਸਤ੍ਰਵੀ ਰਾਮ ਕਬਿ ਉਚਰੀ ਹਿਤ ਚਿਤ ਲਾਇ।"
(ਚਰਿਤ੍ਰ 18, 1)

**ਰਾਮਚੰਦ੍ਰ** : (ਰਾਣੀ ਕੌਸੱਲਯਾ ਦੇ ਉਦਰ ਤੋਂ ਰਾਜਾ ਦਸਰਥ ਦਾ ਸਪੁਤ੍ਰ. ਸ੍ਰੀ ਰਾਮਚੰਦ੍ਰ).
"ਰਾਮਚੰਦ੍ਰ ਸੁਗ੍ਰੀਵ ਲਛਮਨ ਅਉਰ ਸੂਰ ਭਲੇ ਭਲੇ।"
(ਰਾਮਾਵ, 367-2)
"ਰਾਮਚੰਦ ਕੇ ਹਾਥ ਗਏ ਭਵ ਸਿੰਧ ਤਰ।" (ਰਾਮਾਵ, 559)
ਸ੍ਰੀ ਰਾਮ ਚੰਦ੍ਰ ਨੇ ਜੋ ਜੱਗ ਕੀਤੇ :—

**ਜੱਗ** : "ਏਕ ਘਾਟ ਸ਼ਤ ਕੀਨੇ ਜੱਗਾ।" (ਰਾਮਾਵ, 831-3)
(1) ਅਜਮੇਧ 832, (2) ਗਵਾਲੰਬ 832, (3) ਨਾਰਾਮੇਧ 832/833, (4) ਬਾਜਮੇਧ 832, (5) ਗਜਿਸੂਇ 832,
(1) "ਅਜਮੇਧ ਅਨੇਕਾ।" (ਰਾਮਾਵ, 832-3)
(2) "ਗਵਾਲੰਬ ਅਨੇਕਾ।" (ਰਾਮਾਵ, 833-3)
(3) "ਨਾਰਮੇਧ ਖਟ ਜਗ ਕਰਾਏ।" (ਰਾਮਾਵ, 833-1)
(4) "ਬਾਜਮੇਧ ਇਕੀਸ ਪ੍ਰਕਾਰਾ।" (ਰਾਮਾਵ, 832-2)
(5) "ਗਜਿ ਸੁਇ ਕੀਨੇ ਦਸਿ ਬਾਰਾ।" (ਰਾਮਾਵ, 832-1)
"ਦਸ ਸਹੰਸ੍ਰ ਦਸ ਬਰਖ ਪ੍ਰਮਾਨਾ।
ਰਾਜ ਕਰਾਪੁਰਿ ਅਉਧ ਨਿਧਾਨਾ।" (ਰਾਮਾਵ, 834-3)
ਇੰਦ੍ਰਮਤੀ ਹਿਤ ਆਜ ਨ੍ਰਿਪਤ ਜਿਮ ਗ੍ਰਿਹ ਤਜ ਲੀਆ ਜੋਗ।
"ਤਿਮ ਰਘੁਬਰ ਤਨ ਕੋ ਤਜਾ ਸ੍ਰੀ ਜਾਨਕੀ ਬਿਯੋਗ।" (ਰਾਮਾਵ, 850)

**ਰਾਮਜਨੀ** : (ਵੇਸਿਆ).
"ਰਾਮਜਨੀ ਸੌਂ ਅਧਿਕ ਸੁਨੇਹ ਜਤਾਇਯੋ। (ਚਰਿਤ੍ਰ 16, 46)

**ਰਾਮਦਾਸ** : "ਰਾਮਦਾਸ ਆਏ ਨ ਤੁਹਾਰੇ।" (ਚਰਿਤ੍ਰ 13, 5-2)

"ਰਾਮਦਾਸ ਨਾਮਾ ਤੱਹ ਆਯੋ ।" (ਚਰਿਤ੍ਰ 341, 1-3)
"ਦਾਸ ਖਸਮ ਤਾਕੋ ਰਹਤ ਰਾਮਦਾਸ ਤਿਹ ਨਾਉ ।"
(ਚਰਿਤ੍ਰ 13, 2-2)

**ਰਾਮਦਾਸ ਸਤਿਗੁਰੂ** : ਸਿੱਖ ਕੌਮ ਦੇ ਚੌਥੇ ਪਾਤਸ਼ਾਹ, ਸ੍ਰੀਮਤੀ ਮਾਤਾ ਦਇਆ ਕੌਰਿ ਜੀ ਦੇ ਉਦਰ ਤੋਂ ਸ੍ਰੀ ਬਾਬਾ ਹਰਿਦਾਸ ਜੀ ਦੇ ਸਪੁਤ੍ਰ. ਜਨਮ 6 ਅੱਸੂ ਸੰਮਤ 1591. ਗਦੀ ਤੇ ਬਿਰਾਜੇ 2 ਅੱਸੂ ਸੰਮਤ 1631, ਜੋਤੀ ਜੋਤ ਸਮਾਏ 2 ਅੱਸੂ ਸੰਮਤ 1638.
"ਰਾਮਦਾਸ ਤਬ ਗੁਰੂ ਕਹਾਵਾ ।" (ਬਚਿਤ੍ਰ, ਅ. 5, 8)
"ਰਾਮਦਾਸ ਹਰਿ ਸੌਂ ਮਿਲ ਗਏ ।" (ਬਚਿਤ੍ਰ, ਅ. 5, 11)
"... . ਰਾਮਦਾਸੈ ਹੋਈ ਸਹਾਇ ।"
(ਵਾਰ ਸ੍ਰੀ ਭਗਉਤੀ ਜੀ ਕੀ 1)

**ਰਾਮਾਦਸਪੁਰ** : (ਅੰਮ੍ਰਿਤਸਰ).
"ਏਕ ਬਿਮਾਤ੍ਰਾ ਭਾਨ ਕੀ ਰਾਮਦਾਸਪੁਰ ਬੀਚ । 2 ।
ਰਾਮਦਾਸਪੁਰ ਛਾਡਿ ਕੀਰਤਿਪੁਰ ਆਇਕੈ ।
ਹੋ ! ਇਕ ਪਗ ਠਾਂਢੇ ਜਰੀਮ੍ਰਿਦੰਗ ਬਜਾਇ ਕੈ ।" (ਚਰਿਤ੍ਰ 15, 9)

**ਰਾਮਪੁਰ** : (ਇਕ ਪਹਾੜੀ ਰਿਆਸਤ ਟੇਹਰੀ).
"...ਗਾਦਰੇਪਾ ਕੈਸੀ ਰਾਮਪੁਰ... ।" (ਅਕਾਲਉ, 264-4)

**ਰਾਮਰਾਯੰ** : (ਰਾਜਾ ਰਾਮ ਚੰਦਰ) "ਲਖੀ ਰਾਮ ਰਾਯੰ ।" (ਰਾਮਾਵ, 647-2)

**ਰਾਮਾਨੰਦ** : ਵੈਰਾਗੀ ਮਤ ਦਾ ਅਚਾਰਜ. ਇਸ ਮਹਾਤਮਾ ਦਾ ਜਨਮ ਕਾਨਜਕੁਬਜ ਬ੍ਰਾਹਮਣ ਭੂਰਿ ਕਰਮਾ ਦੇ ਘਰ ਸੁਸ਼ੀਲਾ ਦੇ ਉਦਰ ਤੋਂ ਹੋਇਆ.
"ਰਾਮਾਨੰਦ ਬੈਰਾਗਨ ਜਾਨਾ ।" (ਰਘੁਰਾਜ, 140-3)
"ਰਾਮਾਨੰਦ ਬੈਰਾਗ ਪ੍ਰਮਾਨੈ ।" (ਚਰਿਤ੍ਰ 158, 16)

**ਰਾਵਣ** : (ਲੰਕਪਤਿ).
"ਰਾਵਣ ਨੀਚ ਮਰੀਚ ਹੂੰ ਕੇ ਗ੍ਰਿਹ ਬੀਚ ਗਏ ਬਧਬੀਰ ਸੁਨੈ ਹੈ ।"
(ਰਾਮਾਵ, 348-1) (ਦੇਖੋ, ਰਾਵਨ)

**ਰਾਵਣ ਘਰਣਿ** : (ਮੰਦੋਦਰੀ).
"ਪ੍ਰਭ ਕਰੈ ਬਭੀਛਨ ਲੰਕਪਤਿ ਸੁਣੀ ਬਾਤਿ ਰਾਵਣ ਘਰਣਿ ।"
(ਰਾਮਾਵ, 379-5)

**ਰਾਵਣ ਤਨਾ** : (ਰਾਵਣ ਦਾ ਪੁਤ੍ਰ).
"ਇਹ ਭਾਂਤਿ ਬਿਜੈ ਕਪਿ ਕੀ ਭਈ ਹਣਜੋਂ ਅਸੁਰ ਰਾਵਣਾ ਤਨਾ ।"
(ਰਾਮਾਵ, 374-5)

**ਰਾਵਣਾਰੰ** : (ਸ੍ਰੀ ਰਾਮਚੰਦ੍ਰ).
"ਬਨੰਬਾਸ ਜਾਨਜੋ ਦਯੋ ਰਾਵਣਾਰੰ ।" (ਰਾਮਾਵ, 723-2)

**ਰਾਵਤ ਸਿੰਘ** : "ਪਲਵਲ ਕੋ ਰਾਜਾ ਰਹੈ ਸਰਬ ਸਿੰਘ ਨਾਮ । 1 ।
ਕਲਾਸੁਬੀਰ ਤਾਂਹਿ ਬਰ ਨਾਰੀ ।
ਰਾਵਤ ਸਿੰਘ ਬਿਲੋਕਤ ਭਈ ।" (ਚਰਿਤ੍ਰ 170, 3-1)

**ਰਾਵਨ** : (ਰਾਵਣ, ਲੰਕਪਤਿ, ਦਹਸਿਰ), ਕੈਕਈ (ਕੇਸ਼ਨੀ-ਨਿਕਸਾ) ਦੇ ਉਦਰ ਤੋਂ ਵਿਸ਼੍ਰਵਾ ਦਾ ਪੁਤ੍ਰ. ਗ੍ਰੰਥਕਾਰਾਂ ਨੇ ਇਸ ਦੇ ਦਸ ਸੀਸ ਅਤੇ ਬੀਸ ਭੁਜਾ ਲਿਖੀਆਂ ਹੈਨ.
"ਭੇਖ ਅਲੇਖ ਉਚਾਰਕੈ ਰਾਵਣ ਜਾਤ ਭਏ ਬੀਅਕੇ ਢਿਗ ਯੋਂ ।"
(ਰਾਮਾਵ, 355-1)
"ਪਛਰਾਜ ਰਾਵਨ ਮਾਰਿ ਕੈ, ਰਘੁਰਾਜ ਸੀਤਹਿ ਲੈ ਗਯੋ ।"
(ਰਾਮਾਵ, 364-1)
"ਰਾਵਨ ਰੋਸ ਭਰਯੋ ਰਨ ਮੋ ਗਹਿ ਬੀਸ ਹੂੰ ਬਾਂਹਿ ਹਥਿਆਰ ਪ੍ਰਹਾਰੇ ।"
(ਰਾਮਾਵ, 616-1)
ਬੀਸਹੂੰ ਬਾਂਹਿ ਹਥਿਆਰ ਗਹੇ ਰਿਸ ਮਾਰ ਮਨੈ ਦਸ ਸੀਸ ਸੁਨੈ ਹੈ ।
(ਰਾਮਾਵ, 348-2)

**ਰਾਵ** : "ਰਾਵ ਰੰਕ ਰਾਜਾ ਸਭੈ ਜਿਯਤ ਨ ਰਹਸੀ ਕੋਇ ।" (ਚਰਿਤ੍ਰ 81, 20)

**ਰਾਵਣਾਰਿ** : "ਰਾਵਨਾਰਿ ਪ੍ਰਗਟ ਭਏ ਜਗ, ਆਨ ਰਾਮਾਵਤਾਰ ।" (ਰਾਮਾਵ, 52-4)

**ਰਾਵਲ** : (ਜੰਗੀ ਜੋ ਅਲਖ ਅਲਖ ਦੀ ਧੁੰਨੀ ਕਰਦਾ ਹੈ 'ਰਾਵਲ' ਕਹਾਉਂਦਾ ਹੈ).
"ਰਾਵਲ ਕੋ ਬਨੁ ਲੈ ਪਲਮੋ ਛਲ ਕੈ ਤਿੱਹ ਕੀ ਘਰਨੀ ਧਰ ਲਯੈ ਹੌਂ ।"
(ਰਾਮਾਵ, 348-4)

**ਰਾਵਲੰ** : (ਰਾਜਕੁਲ ਯੋਗੀਆਂ ਦੀ ਇਕ ਖ਼ਾਸ ਸੰਪ੍ਰਦਾ).
"ਘੁਮੰਤ ਜਾਣ ਰਾਵਲੰ ।
ਲਗੇ ਸੁ ਸਿੱਧ ਆਸਣੰ ।" (ਰਾਮਾਵ, 313-2)

**ਰਾਵੀ** : (ਪੰਜਾਬ ਦਾ ਇਕ ਦਰਿਆ. ਇਹ ਕੁੱਲੂ ਦੇ ਇਲਾਕੇ ਤੋਂ ਨਿਕਲ ਕੇ ਚਨਾਬ ਵਿਚ ਜਾ ਮਿਲਦਾ ਹੈ).
"ਰਾਵੀ ਨਦਿ ਊਪਰ ਬਸੈ ਨਾਰਿ ਸਾਹਿਬਾਂ ਨਾਮ ।" (ਚਰਿਤ੍ਰ 129, 1)

**ਰਿਸਾਤਲੁ** : (ਪਤਾਲ). "ਘੋਰਨ ਕੀ ਖੁਰ ਬਾਜ ਬਜੈ ਭੂਅ ਕੰਪਿ ਉਠੀ ਅਰੁ ਸਤਿ ਰਿਸਾਤਲੁ ।" (ਕ੍ਰਿਸ਼ਨਾਵ, 142-2-2)

**ਰਿਸਾਲੂ** : "ਸਿਆਲਕੋਟ ਦੇ ਰਾਜਾ ਸਾਲਿਵਾਹਨ ਦਾ ਪੁਤ੍ਰ. ਪੂਰਨ ਭਗਤ ਦਾ ਭਾਈ. ਸ੍ਰੀ ਤ੍ਰਿਪਹਾਰਿ ਮਤੀ ਦੇ ਉਦਰ ਤੋਂ ਜਨਮਿਆ.
"ਏਕ ਡੋਮ ਤਾਂਕੇ ਗ੍ਰਿਹ ਆਯੋ ।
ਖੇਲ ਰਿਸਾਲੂ ਸਾਥ ਰਚਾਯੋ ।" (ਚਰਿਤ੍ਰ 97, 32) (ਦੇਖੋ ਰਸਾਲੂ)

**ਰਿਖਮੂਕ** : (ਤੁਗਭਦ੍ਰਾ ਨਦੀ ਦੇ ਕਿਨਾਰੇ ਇਕ ਦੱਖਣੀ ਪਹਾੜ, ਏਥੇ ਸ੍ਰੀ ਰਾਮਚੰਦ੍ਰ ਦੀ ਮਿਤ੍ਰਤਾ ਸੁਗ੍ਰੀਵ ਅਤੇ ਹਨੂਮਾਨ ਨਾਲ ਹੋਈ ਸੀ).

**ਰਿਖਤ** : ਮੁਰਦੇਈ ਦੇ ਉਦਰ ਤੋਂ ਰਾਜਾ ਨਾਭਿ ਦਾ ਪੁਤ੍ਰ.

**ਰਿਖੀਕੇਸ** : (ਗੰਗਾ ਕਿਨਾਰੇ ਰਿਖੀਕੇਸ ਦਾ ਤਪਸਥਾਨ).

"ਰਿਖੀਕੇਸ ਨਾਮ ਕੈ ਅੰਤ ਲਹੀਅਤ ਹੈ ।" (ਅਕਾਲਉ, 74-2)

**ਰਿਤਰਾਜ ਪ੍ਰਭਾ** : "ਰਿਤ ਰਾਜ ਪ੍ਰਭਾ ਇਕ ਰਾਜ ਦੁਲਾਰਿਨ ।" (ਚਰਿਤ੍ਰ 183-4)

**ਰਿਚੀਕ ਰਿਖੀ** : (ਜਮਦਗਨਿ ਦਾ ਪਿਤਾ, ਉਰਵ ਦਾ ਪੁਤ੍ਰ).

**ਰਿਤੱਜ/ਰਿਤਯਜ/ਰਿਤ੍ਵਿਜ** : (ਯਗ੍ਯ ਕਰਾਨ ਵਾਲਾ ਬ੍ਰਾਹਮਣ).

"ਹੈਂ ਤਿਨ ਬੱਲ ਲਯੋ ਜੁਤ ਰਿਤਜ੍ਯ ।" (ਰਾਮਾਵ, 185-2)

ਜਗ ਕਰਨ ਵੇਲੇ ਰਿਤੱਜ 16 ਹੁੰਦੇ ਹਨ, ਇਨ੍ਹਾਂ ਵਿਚੋਂ ਚਾਰ ਪ੍ਰਧਾਨ ਹੋਇਆ ਕਰਦੇ ਹਨ :

(1) ਹੋਤਾ (ਰਿਗਵੇਦ ਅਨੁਸਾਰ ਕਰਨ ਕਰਾਉਣ ਵਾਲਾ).

(2) ਅਸ੍ਰਯੋ (ਯਜੁਰਵੇਦ ਅਨੁਸਾਰ ਕਰਨ ਕਰਾਉਣ ਵਾਲਾ)

(3) ਉਦਗਾਤਾ. (ਸਾਮ ਵੇਦ ਅਨੁਸਾਰ ਕਰਨ ਕਰਾਉਣ ਵਾਲਾ)

(4) ਬ੍ਰਹਮਾ (ਚਾਰ ਵੇਦਾਂ ਦਾ ਗਯਾਤਾ, ਜੋ ਯਗ੍ਯ ਦੇ ਸਾਰੇ ਕਰਮਾਂ ਪੁਰ ਨਿਗਰਾਨੀ ਕਰੇ).

**ਰਿਤੁਰਾਜ** : (ਬਸੰਤ ਰੁੱਤ).

"ਰਿਤੁਰਾਜ ਪ੍ਰਭਾ ਇਕ ਰਾਜ ਦੁਲਾਰਨਿ ।" (ਚਰਿਤ੍ਰ 183, 4-1)

**ਰੁਸਤਮਕਲਾ** : (ਮੁਲਤਾਨ ਵਾਸੀ ਪੀਰ ਇਨਾਯਤ ਦੀ ਇਸਤ੍ਰੀ).

"ਰੁਸਤਮਕਲਾ ਤਰੁਨਿ ਕੋ ਨਾਮ ਬਖਾਨਿਯੈ ।" (ਚਰਿਤ੍ਰ 42, 2-1)

**ਰੁਸਤਮਖ਼ਾਨ** : "ਰੁਸਤਮਖ਼ਾਨ ਕੋਪ ਕਰਿ ਦਲੋ ।" (ਚਰਿਤ੍ਰ 405, 203)

**ਸਤਮਦੇਈ** : "ਮਾਲਨੇਰ ਕੇ ਦੇਸ ਮੈ ਮਾਲਕੌਂਸ ਪੁਰ ਗਾਂਉ ।
ਮਾਨਸ਼ਾਹ ਇਕ ਚੌਧਰੀ ਬਸਤ ਸੁ ਤਵਨੈ ਠਾਂਉ ।
ਰੁਸਤਮ ਦੇਈ ਤਵਨ ਕੀ ਰਹਤ ਸੁੰਦਰੀ ਨਾਰਿ ।"

(ਚਰਿਤ੍ਰ 226, 2-1)

**ਰੁਹੇਲੇ** : (1) (ਰੁਹੇਲਖੰਡਵਾਸੀ). "ਰੋਹ ਕੇ ਰੁਹੇਲੇ, ਮਾਘ ਦੇਸ ਕੇ ਮਘੇਲੇ, ਬੀਰ ਬੰਗਸੀ ਬੁੰਦੇਲੇ, ਪਾਪ ਪੁੰਜ ਕੋ ਮਲਤ ਹੈਂ ।" (ਅਕਾਲਉ, 255-2)

(2) "ਦਾਓਜੀ ਰੁਹੇਲੇ ਆਏ ।" (ਚਰਿਤ੍ਰ 297, 51)

**ਰੁਕਮ** : (ਰੁਕਮਣੀ).

ਵਿਦਰਵ ਦੇ ਰਾਜਾ ਭੀਸਮਕ ਦੀ ਪੁੱਤਰੀ ਰੁਕਮੀ ਦੀ ਭੈਣ ਜੋ ਦਮ ਘੋਸ਼ ਦੇ ਪੁਤ੍ਰ ਸ਼ਿਸਪਾਲ ਨੂੰ ਮੰਗੀ ਗਈ ਸੀ. ਸ੍ਰੀ ਕ੍ਰਿਸ਼ਨ ਨੇ ਦੇਵਮੰਦਰ ਵਿਚ ਪੂਜਾ ਕਰਨ ਗਈ ਰੁਕਮਣੀ ਨੂੰ ਖੋਹ ਕੇ ਆਪਣੀ ਰਾਣੀ ਬਣਾ ਲਈ. ਇਸ ਦੇ ਉਦਰ ਤੋਂ ਪ੍ਰਦ੍ਯਮਨ ਆਦਿ ਦਸ ਪ੍ਰਤਾਪੀ ਪੁਤ੍ਰ ਜਨਮੇ.

"ਰੁਕਮ ਬਜਾਹ ਕੀ ਸੌਜ ਬਨਾਈ ।" (ਚਰਿਤ੍ਰ 320, 16)

**ਰੁਕਮ ਸੈਨ** : "ਰਾਧਾ ਨਗਰ ਪੂਰਬ ਮੈਂ ਜਹਾਂ ।
ਰੁਕਮਨ ਸੈਨ ਰਾਜਾ ਇਕ ਤਹਾਂ ।" (ਚਰਿਤ੍ਰ 355, 1-4)

**ਰੁਕਮ ਕਲਾ** : (ਤਿਰਹੁਤ ਦੇ ਰਾਜਾ ਬਲਵੰਡ ਸਿੰਘ ਦੀ ਰਾਨੀ).

"ਰੁਕਮਕਲਾ ਰਾਨੀ ਰਸ ਭਰੀ ।" (ਚਰਿਤ੍ਰ 160, 3-1)

**ਰੁਕਮਕੇਤ** : "ਰੁਕਮਕੇਤ ਨ੍ਰਿਪ ਐਸੋ ਚਰਿਤ੍ਰ ਦਿਖਾਇਕੈ ।" (ਚਰਿਤ੍ਰ 35, 7)

**ਰੁਕਮਕੋਟ** : "ਰੁਕਮਕੋਟ ਕੌ ਜੀਤਿ ਕੈ ਤਹਾਂ ਪਹੂੰਚਜੋ ਜਾਇ ।" (ਚਰਿਤ੍ਰ 203, 17)

**ਰੁਕਮਣੀ/ਰੁਕਮਨ/ਰੁਕਮਨੀ/ਰੁਕਮਿਨੀ** : (ਦੇਖੋ ਰੁਕਮ).

"ਰੁਕਮਨ ਕੋ ਗ੍ਰਹ ਬੋਜਹਾਂ ਤਹਾਂ ਪਹੁੰਚੀ ਆਇ ।" (ਕ੍ਰਿਸ਼ਨਾਵ, 2031-2)

"ਇਹ ਚਰਿਤ੍ਰ ਤਨ ਰੁਕਮਨੀ ਬਰਤਤ ਭਈ ਜਦੁਰਾਇ ।"

(ਚਰਿਤ੍ਰ 320, 31)

"ਭ੍ਰਾਤ ਜਾਨ ਰੁਕਮਿਨੀ ਛਡਾਯੋ ।" (ਚਰਿਤ੍ਰ 320, 29)

ਇਹ ਉਪਰ ਲਿਖੇ ਨਾਉਂ ਵਿਦਰਭ ਦੇ ਰਾਜਾ ਭੀਸ਼ਮਕ ਦੀ ਪੁਤ੍ਰੀ ਦੇ ਹਨ. ਇਹ ਦਮਘੋਸ਼ ਦੇ ਪੁਤ੍ਰ ਸਿਸੁਪਾਲ ਦੀ ਮੰਗੇਤ੍ਰ ਸੀ ਸ੍ਰੀ ਕ੍ਰਿਸ਼ਨ ਨੇ ਦੇਵ ਮੰਦਰ ਵਿਚ ਪੂਜਾ ਕਰਨ ਗਈ ਨੂੰ ਇਸ ਦੀ ਇੱਛਾ ਅਨੁਸਾਰ ਮਾਪਿਆਂ ਤੋਂ ਖੋਹ ਕੇ ਆਪਣੀ ਰਾਣੀ ਬਣਾ ਲਿਆ. ਇਸ ਦੇ ਉਦਰ ਤੋਂ ਦਸ ਪ੍ਰਤਾਪੀ ਪੁਤ੍ਰ ਜਨਮੇ. (ਦੇਖੋ ਚਰਿਤ੍ਰ 320).

ਹੋ ਅਟਕੀ ਮਧ ਸੂਦਨ ਸੋਂ-ਹਾਰਿ ਗਿਰੀ ਨ ਹਰਜੋ ਹਿਯ ਕੋ ਦੁਖ,
ਹੇਰਿ ਰਹੀ ਨ ਹਰਾ ਹਰਿ ਆਏ । 12 ।
ਜਬ ਮੈਂ ਗੌਰਿ ਪੂਜਬੇ ਐਹੋ । ਤਬ ਤਵ ਦਰਸ ਚੰਦ੍ਰ ਸ ਪੈਹੋ । 14 ।
ਤਬ ਤੁਮ ਹਮ ਕੌ ਭੁਜਾ ਭਰਿ ਲਿਜਿਯਹੁ ਰਥਹਿ ਚੜ੍ਹਾਇ ।
ਨਿਜੁ ਨਾਰੀ ਲੈ ਕੀਜਿਯਹੁ ਦੁਸ਼ਟ ਸਭਨ ਕੌ ਘਾਇ । 15 ।
ਗਏ ਚੰਦੇਲ ਚੰਦਰਿਯਹਿ ਕਰਤੇ ਨਾਰਿ ਗਵਾਇ ।
ਇਹ ਚਰਿਤ ਤਨ ਰੁਕਮਨੀ ਬਰਤਤ ਭਈ ਜਦੁਰਾਇ ।"

(ਚਰਿਤ੍ਰ 320, 31)

**ਰਕਮਮੰਜਰੀ** : (ਸਹਿਚਾਰੀ).

"ਰੁਕਮਮੰਜਰੀ ਸਹਚਰਿ ਲਈ ਹਕਾਰਿ ਕਰਿ ।" (ਚਰਿਤ੍ਰ 246-4)

**ਰੁਕਮੀ** : (ਭੀਸਮਕ ਦਾ ਪੁਤ੍ਰ ਰੁਕਮਨੀ ਦਾ ਭਾਈ).

"ਰੁਕਮੀ ਭਯੋ ਗਦਾ ਗਹਿ ਠਾਂਢੋ ।" (ਕ੍ਰਿਸ਼ਨਾਵ, 2168-1 ਅਤੇ ਕਹਿਣ)

"ਹੋ ਸਸਪਾਲ ਚੰਦੇਰੀ ਮੈ ਬੀਰ ਸੁ ਤਾਂਹਿ ਬਿਯਾਹ ਕੇ ਕਾਜ ਬੁਲਾਈਯੈ ।
ਗੂਜਰ (ਸ੍ਰੀ ਕ੍ਰਿਸ਼ਨ) ਕੋ ਕਹਯੋ ਦੈ ਦੁਹਤਾ ਜਗ ਮੈਂ ਸੰਗ ਲਾਜਨ ਕੇ ਮਰ ਜਾਈਯੈ ।" (ਕ੍ਰਿਸ਼ਨਾਵ, 1970-1-2)

**ਰੁਤ** : (ਗਰਜਦਾ ਹੋਇਆ).

"ਖੜਗੇਸ਼ ਬਲੀ ਰੁਤ ਠਾਂਢੋ ਰਹਯੋ ।" (ਕ੍ਰਿਸ਼ਨਾਵ )

**ਰੁਤਿਸ ਪ੍ਰਭਾ** : "ਬਟਾਲਾ ਮੋ ਬਸੇ ਮੈਂਗਲ ਖ਼ਾਨ ਪਠਾਣ ।"

(ਇਹ ਬਹੁਤ ਸ਼ਰਾਬ ਪੀਂਦਾ ਸੀ).

"ਰੁਤਿਸ ਪ੍ਰਭਾ ਕੀ ਅਤਿ ਪ੍ਰਭਾ ਜਬ ਤੇ ਲਖੀ ਬਨਾਇ ।
ਚੁਭਿ ਚਿਤ ਕੇ ਭੀਤਰ ਰਹੀ ਮੁਖ ਤੇ ਕਹੀ ਨ ਜਾਇ ।"

(ਚਰਿਤ੍ਰ 183, 8)

ਰੁਦ੍ਰ : (ਸ਼ਿਵ). ਚੌਬੀ ਅਵਤਾਰਾਂ ਵਿਚੋਂ ਦੱਸਵਾਂ.
"ਗੁਰਦ੍ਰ ਕਰੁਧ ਅਤਿ ਭਯੋ ਤਪਤ ਤਪ ਛੋਰਿਯੋ ।" (ਚਰਿਤ੍ਰ 142, 6)
"ਕਹੂੰ ਰੁਦ੍ਰ ਡਮਰੂ ਡਮਕਾਵੈ ।" (ਚਰਿਤ੍ਰ 52, 32)
"ਮੋ ਕਹੁ ਰੁਦ੍ਰ ਪਾਰਬਤੀ ਦੀਜੈ ।" (ਚਰਿਤ੍ਰ 120, 8)
[ਨੋਟ (1) (ਗ੍ਰੰਥਾਂ ਵਿਚ ਸ਼ਿਵ ਦਾ ਰੂਪ ਇਉਂ ਲਿਖਿਆ ਹੈ) ]
ਸੀਸ ਦੀਆਂ ਜਟਾਂ ਵਿਚੋਂ ਗੰਗਾ, ਮੱਥੇ ਤੇ ਚੰਦ੍ਰਮਾ, ਤੀਜਾ ਨੇਤ੍ਰ, ਗਲ ਵਿਚ ਰੁੰਡ ਮਾਲਾ ਅਤੇ ਨਾਗ, ਕੰਠ ਵਿਚ ਵਿਸ, ਸਰੀਰ ਤੇ ਭਸਮ, ਹੱਥ ਵਿਚ ਤ੍ਰਿਸੂਲ, ਇਸ ਨੂੰ ਸੰਸਾਰ ਦਾ ਲੈ ਕਰਤਾ ਮੰਨਿਆ ਹੈ.
(2) ਅਰਧੰਗੀ ਪਾਰਬਤੀ (3) ਸਵਾਰੀ ਨੰਦੀ ਬੈਲ (4) ਫੌਜ ਭੂਤ ਪ੍ਰੇਤ

ਰੁਦ੍ਰ ਸਿੰਘ : (1) "ਰੁਦ੍ਰ ਸਿੰਘ ਇਕ ਬੀਰ ਠਾਂਢੋ ਹੁਤੋ ਜਦੁਬੀਰ ਢਿਗ ।"
(ਕ੍ਰਿਸ਼ਨਾਵ, 1571-1)
(2) "ਨੈਪਾਲੀ ਕੇ ਦੇਸ ਮੈ ਰੁਦ੍ਰ ਸਿੰਘ ਨ੍ਰਿਪਰਾਜ ।"
(ਚਰਿਤ੍ਰ 211, 1-1)

ਰੁਦ੍ਰਕਲਾ : (1) "ਪੋਠੋਹਾਰਿ ਨਾਰਿ ਇਕ ਰਹੈ ।
ਰੁਦ੍ਰਕਲਾ ਤਾਂਕੋ ਜਗ ਕਹੈ ।" (ਚਰਿਤ੍ਰ 99, 1-1)
(2) (ਤਿਰਹੁਤ ਪੁਰ ਦੀ ਰਾਣੀ ਜੰਤ੍ਰਕਲਾ ਦੀ ਬੇਟੀ).
"ਰੁਦ੍ਰਕਲਾ ਦੁਹਿਤਾ ਗ੍ਰਿਹ ਵਾਂਕੇ ।" (ਚਰਿਤ੍ਰ 119, 1)

ਰੁਦ੍ਰਕੇਤ : (1) "ਰੁਦ੍ਰਕੇਤ ਰਾਜਾ ਹੁਤੋ ਰਾਸਟ੍ਰ ਦੇਸ ਕੋ ਨਾਹਿ ।" (ਚਰਿਤ੍ਰ 259, 1)
(2) "ਰਾਜਾ ਖੰਡ ਬੁਦੇਲ ਕੋ ਰੁਦ੍ਰਕੇਤ ਤਿੱਹ ਨਾਮ ।" (ਚਰਿਤ੍ਰ 213, 1)

ਰੁਦ੍ਰ ਦੇਹਰੋ : (ਸ਼ਿਵ ਦਾ ਮੰਦਰ).
"ਰੁਦ੍ਰ ਦੇਹਰੋ ਏਕ ਬਨਾਯੋ ।
ਜਾਕੀ ਤ੍ਰਿਯਾ ਉਪਾਸ਼ਿਕ ਜਾਨੀ ।" (ਚਰਿਤ੍ਰ 124, 6-3)

ਰੁਦ੍ਰਮਤੀ : (ਸੰਕ੍ਰਾਵਤੀ ਦਾ ਸ਼ੰਕਰ ਸੈਨ ਰਾਜਾ ਸੀ).
"ਰੁਦ੍ਰਮਤੀ ਦੁਹਿਤਾ ਤਿੱਹ ਸੋਹੈ ।" (ਚਰਿਤ੍ਰ 276, 2-2)

ਰੁਦ੍ਰਾਚਲ : (ਕੈਲਾਸ ਪਰਬਤ).
"ਜਿੱਹ ਲੀਖ ਰੁਦ੍ਰਾਬਲ ਸਿਰ ਨਯਾਯੋ ।" (ਚਰਿਤ੍ਰ 203, 4-3)

ਰੁਦ੍ਰਾਰਿ : (ਕਾਮਦੇਵ). "ਕਿ ਰੁਦ੍ਰਾਰਿ ਰੁਪੰ ।" (ਦੱਤਾਵ ਸੁਰਬ, 232-1)

ਰੁਪੇਸ੍ਵਰ : (ਰੋਪੜ ਦਾ ਰਾਜਾ).
"ਰੋਪਰ ਰਾਵ ਰੁਪੇਸ੍ਵਰ ਭਾਰੋ ।" (ਚਰਿਤ੍ਰ 100, 1; 205-1)

ਰੁਮਨਾ ਰਿਖ : (ਰੋਮਹਰਸਣ). ਉਮ੍ਰ ਸ੍ਰਵਾ ਦਾ ਪੁਤ੍ਰ. ਵਯਾਸ ਦਾ ਚੇਲਾ. ਇਸ ਦਾ ਪਰ ਸਿਧ ਨਾਮ ਸੂਤ ਹੇ. ਦੇਖੋ ਲੋਮਹਰਸ਼ਣ.
"ਨਾਰਦ ਸੇ ਚਤੁਰਾਨਨ ਸੇ ਰੁਮਨਾਰਿਖ ਸੇ ਸਭ ਹੂ ਮਿਲਿ ਗਇਓ ।"
(ਅਕਾਲਉ, 430-1)

ਰੂਸ : ਇਕ ਵੱਡਾ ਦੇਸ਼ ਜੋ ਯੂਰਪ ਅਤੇ ਏਸ਼ੀਆ ਮਹਾਦ੍ਵੀਪਾਂ ਦੇ ਉੱਤਰ ਵਿਚ ਹੈ.

ਸੰਨ 1917 ਤੋਂ ਰੂਸ ਦੇ ਸ਼ਹਨਸ਼ਾਹ ਦਾ ਸਰਵੰਸ ਨਾਸ ਕਰਕੇ ਰੂਸੀਆਂ ਨੇ ਜਮਹੂਰੀ ਰਾਜ (ਲੋਕ ਰਾਜ) ਕਾਇਮ ਕਰ ਲਿਆ ਹੈ.

ਇਕ ਵਾਰ ਸਿਕੰਦਰ ਬਾਦਸ਼ਾਹ ਨੇ :

"ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ ।
ਬਹੁਰਿ ਰੂਸ ਕੇ ਦੇਸ ਕੀ ਓਰ ਪਯਾਨੋ ਕੀਨ ।" (ਚਰਿਤ੍ਰ 217, 19)

**ਰੂਪ ਸ਼ਹਰ** : "ਦੁਹਿਤਾ ਏਕ੍ਰ ਵਜੀਰ ਕੀ ਰੂਪ ਸਹਿਰ ਕੇ ਮਾਹਿ । 1 ।
ਸੁਮਤਿ ਸੈਨ ਸੂਰਾ ਬਡੋ ਖੇਲਨ ਚਰਯੋ ਸ਼ਿਕਾਰ ।
......ਪਾਛੇ ਲਗਯੋ ਹਿਰਨ ਕੇ ਰੂਪ (ਸ਼ਹਰ) ਪਹੁੰਚਯੋ ਆਇ ।"
(ਚਰਿਤ੍ਰ 66, 8)

**ਰੂਪਸੈਨ** : (1) "ਰੂਪਸੈਨ ਇਕ ਨ੍ਰਿਪਤਿ ਸੁਲਛਨ ।" (ਚਰਿਤ੍ਰ 267, 1-1)
(2) "ਪ੍ਰਾਚੀ ਦਿਸਾ ਖੰਭਾਵਤੀ ਨਗਰੀ. ਰੂਪਸੈਨ ਰਾਜਾ ਤਹ ਕੇਰਾ ।"
(ਚਰਿਤ੍ਰ 245, 1-3)
(3) (ਪੂਰਬ ਦੇਸ ਪੂਰਬ ਸੈਨ ਦੀ ਧਾਨੀ ਵਿਚ).
"ਰੂਪਸੈਨ ਛਤ੍ਰੀ ਇਕ ਤਹਾਂ ।" (ਚਰਿਤ੍ਰ 290, 2-1)

**ਰੂਪਕਲਾ** : (1) "ਦੱਛਿਨ ਦੇਸ ਬਿਚੱਛਨ ਨਾਰੀ ।
ਚਤੁਰ ਸਿੰਘ ਰਾਜਾ ਤੱਹ ਭਾਰੋ ।
ਰੂਪ ਕਲਾ ਤਾਕੀ ਬਰਨਾਰੀ ।" (ਚਰਿਤ੍ਰ 67, 2-3)
(2) "ਉਰੀਚੰਗ ਉਚਿ ਸੂਵਾ ਰਾਜਾ ।
ਰੂਪਕਲਾ ਤਾਂਕੀ ਬਰ ਨਾਰੀ ।" (ਚਰਿਤ੍ਰ 85-3)

**ਰੂਪਕੁਅਰ** : (1) "ਰੂਪ ਕੁਅਰ ਸੁ ਕੁਮਾਰ ਜਬੈ ਅਬਲਾ ਲਹਾ ।" (ਚਰਿਤ੍ਰ 158, 4)
(2) "ਤੱਹ ਇਕ ਹੋਤ ਸ਼ਾਹ ਬਡਭਾਗੀ ।
ਰੂਪਕੁਅਰ ਨਾਮਾ ਅਨੁਰਾਗੀ ।" (ਚਰਿਤ੍ਰ 333-3, 2)
(3) "ਰੂਪ ਕੁਅਰ ਘਟਿ ਪ੍ਰਥਮ ਮੈਂ ਦੂਸਰ ਰੂਪ ਅਪਾਰ ।
ਦੇਸ ਦੇਸ ਤੇ ਆਨਿ ਤ੍ਰਿਯ ਸੇਵਤ ਜਾਂਹਿ ਹਜ਼ਾਰ ।"
(ਚਰਿਤ੍ਰ 259, 7)

**ਰੂਪਕੇਤ** : "ਰੂਪਕੇਤ ਰਾਜਾ ਇਕ ਤਹਾਂ ।" (ਚਰਿਤ੍ਰ 298, 2-1)
"ਰੂਪਕੇਤ ਪਿਤ ਭੇਦ ਨ ਪਾਯੋ ।" (ਚਰਿਤ੍ਰ 298, 17)

**ਰੂਪ ਨਗਰ** : "ਮਾਲੀ ਕ੍ਰਰਿ ਕਾਢਯੋ ਤਿਸੈ ਰੂਪ ਨਗਰ ਕੇ ਰਾਇ ।"
(ਚਰਿਤ੍ਰ 14, 9-2)

**ਰੂਪ ਪ੍ਰਭਾ/ਰੂਪਬਾਲਾ** : "ਰੂਪ ਪ੍ਰਭਾ ਬਿਰਾਜਤੀ ਤੱਹ ਸੁੰਦਰੀ ਲੈ ਬਾਲ ।"
(ਚਰਿਤ੍ਰ 92, 3-2)

**ਰੂਪਮਤੀ** : (1) "ਉੱਤਰ ਦੇਸ ਰਾਵ ਇੱਕ ਭਾਰੋ ।
ਰੂਪਮਤੀ ਤਾਂਕੀ ਬਰ ਨਾਰੀ ।" (ਚਰਿਤ੍ਰ 55, 1)

(2) (ਦੱਛਿਨ ਦੇਸ ਵਿਚ).
"ਚਤੁਰ ਸਿੰਘ ਰਾਜਾ ਇਕ ਭਾਰੋ ।
ਰੂਪਮਤੀ ਤਿੱਹ ਤ੍ਰਾਸ ਨ ਡਰੈ ।" (ਚਰਿਤ੍ਰ 67, 3)
(3) (ਵੇਸਵਾ).
"ਆਧਕ ਆਪੁ ਭਖਯੋ ਨ੍ਰਿਪ ਲੈਫਲ ਆਧਿਕ ਰੂਪਮਤੀ ਕਹ ਦੀਨੋ ।"
(ਚਰਿਤ੍ਰ 207, 45, 2)

**ਰੂਪ ਮੰਜਰੀ** : (ਦੱਖਣ ਦੀ ਸੁਭਟਾਵਤੀ ਨਗਰੀ ਦਾ ਰਾਜਾ ਛਤ੍ਰਕੇਤ ਸੀ).
"ਰੂਪਮੰਜਰੀ ਤਾਂਕੀ ਰਾਨੀ ।" (ਚਰਿਤ੍ਰ 242, 1-3)

**ਰੂਬਾਹਪੇਚ** : (ਲੂੰਬੜੀ ਵਾਂਙ ਪੇਚ ਖੇਡਣ ਵਾਲਾ, ਛਲੀਆ).
"ਨ ਦਾਨਮ ਕਿ ਈਂ ਮਰਦ ਰੋਬਾਹ ਪੇਚ ।" (ਜ਼ਫ਼ਰ ਦਾਸਤਾਨ, 24-1)

**ਰੂਮ** : "ਰੂਮ ਸ਼ਹਰ ਕੇ ਸ਼ਾਹ ਕੀ ਸੁਤਾ ਜਲੀਖ਼ਾਂ ਨਾਮ ।" (ਚਰਿਤ੍ਰ 201, 1)
ਰੂਮ ਦੋ ਹਿੱਸਿਆਂ ਵਿਚ ਵੰਡਿਆ ਗਿਆ : ਪੂਰਬੀ ਅਤੇ ਪੱਛਮੀ. ਪੂਰਬੀ ਮੁਸਲਮਾਨਾਂ ਨੇ ਸੰਭਾਲ ਕੇ ਰਾਜਧਾਨੀ ਕੁਸਤੁਨਤੁਨੀਆ ਥਾਪੀ. ਪੱਛਮੀ ਦੀ ਰਾਜਧਾਨੀ ਰੋਮ ਹੈ ਜੋ ਇਟਲੀ ਦਾ ਪ੍ਰਧਾਨ ਨਗਰ ਹੈ.

**ਰੂਮੀ** : "ਜ਼ੁਰੇ ਬੰਗਸੀ ਰਾਫ਼ਜ਼ੀ ਰੋਹ ਰੂਮੀ ।" (ਪਾਰਸ, 38-1)

**ਰੂਮੀਨ** : "ਫੈਲਕੂਸ ਪਾਤਿਸ਼ਾਹ ਕੇ ਸੂਰ ਸਿਕੰਦਰ ਪੂਤ ।
ਪ੍ਰਥਮ ਸੁਤਾ ਰੂਮੀਨ ਕੀ ਕੀਯੋ ਬਯਾਹ ਬਨਾਇ ।" (ਚਰਿਤ੍ਰ 217, 4)

**ਰੇਣੁਕਾ** : (ਪਰਸਰਾਮ ਦੀ ਮਾਤਾ. ਜਮਦਗਨ ਦੀ ਘਰਨੀ).
"ਭਯੋ ਰੇਣੁਕਾ ਤੇ ਕਵਾਚੀ ਕੁਠਾਰੀ ।" (ਪਰੁਸਰਾਮਵ, 5-2)

**ਰੇਵਤ ਨਗਰ** : "ਰੇਵਤ ਨਗਰ ਹਲਧਰ ਜੂ ਗਯੋ ।" (ਕ੍ਰਿਸ਼ਨਾਵ, 2286-1)

**ਰੇਵਤੀ** : (ਬਲਰਾਮ ਦੀ ਇਸਤ੍ਰੀ).
"ਤਬ ਲਗ ਰੇਵਤ ਭੂਪ ਇਕ ਹਲੀ ਪਾਇ ਗਹੇ ਆਨ ।
ਨਾਮ ਰੇਵਤੀ ਜਾਂਹ ਕੋ ਮਮ ਕੰਨਿਆਂ ਕੋ ਨਾਮ ।
ਕਹਯੋ ਭੂਪ ਸੁ ਪ੍ਰਸੰਨਿ ਹ੍ਵੈ ਤਾਂਹਿ ਬਰੋ ਬਲਰਾਮ ।" (ਕ੍ਰਿਸ਼ਨਾਵ, 1964)

**ਰੇਵਤੀਸ/ਰੇਵਤੀਪਤਿ/ਰੇਵਤੀਰਮਣ** : (ਬਲਰਾਮ).
"ਰਉਹਣਾਯ ਮੁਸਲੀ ਹਲੀ ਰੇਵਤੀਸ ਬਲਰਾਮ ।" (ਸਨਾਮਾ, 142-1)

**ਰੈਨਾਈ** : (ਰਿਣੀ, ਕਰਜਾਈ).
"ਸਕਲ ਲੋਕ ਠਟਕੈ ਰਹੇ ਰੈਨਾਈ ਲਖਪਾਇ ।" (ਚਰਿਤ੍ਰ 75)

**ਰੈਨਾਧਿਪ** : (ਚੰਦ੍ਰਮਾ). "ਬ੍ਰਹਮ ਬਿਸ਼ਨ ਸੁਰ ਅਸੁਰ ਸਭ ਰੈਨਾਧਿਪ ਦਿਨ ਰਾਇ ।
ਬੇਦ ਬਯਾਸ ਅਰ ਬੇਦ, ਤ੍ਰਿਯ ਭੇਦ ਸਕੈ ਨਹਿ ਪਾਇ ।"
(ਚਰਿਤ੍ਰ 124, 15)

**ਰੋਸ਼ਨ ਸਿੰਘ** : "ਮਦ੍ਰਦੇਸ ਚੌਧਰੀ ਭਣਿੱਜੈ ।
ਰੋਸ਼ਨ ਸਿੰਘ ਤਿੱਹ ਨਾਮ ਕਹਿੱਜੈ ।" (ਚਰਿਤ੍ਰ 156, 1)

**ਰੌਸ਼ਨ ਕਦਰ** : "ਪੀਰ ਏਕ ਮੁਲਤਾਨ ਭਨਿੱਜੈ ।
ਰੌਸ਼ਨ ਕਦਰ ਤਵਨ ਕੋ ਨਾਮਾ ।" (ਚਰਿਤ੍ਰ 382, 2)

**ਰੌਸ਼ਨ ਜਹਾਨ** : "ਆਸਫ਼ ਖ਼ਾਂ ਉਮਰਾਵ.
ਰੌਸ਼ਨ ਜਹਾਨ ਤਵਨ ਕੀ ਨਾਰੀ ।" (ਚਰਿਤ੍ਰ 220, 2)

**ਰੌਸ਼ਨ ਰਾਇ** : "ਲੋਕ ਚੌਦਹੂੰ ਮੈ ਸਦਾ ਰੌਸ਼ਨ ਰੌਸ਼ਨ ਰਾਇ ।" (ਚਰਿਤ੍ਰ 66, 2)

**ਰੌਸਨਾ** : (ਰਾਜਪੁਤ੍ਰੀ). "ਸ਼ਹਰ ਜਹਾਨਾਬਾਦ ਬਸਤ ਜਹ ।
ਸਾਹਿਜਹਾਨ ਰਾਜ ਕਰਤ ਤੱਹ ।
ਦੁਹਿਤਾ ਰਾਇ ਰੌਸ਼ਨਾ ਤਾਂਕੇ ।" (ਚਰਿਤ੍ਰ 278, 1-3)

**ਰੌਸਨਿ** : (ਵਜ਼ੀਰ ਦੀ ਬੇਟੀ). (ਚਰਿਤ੍ਰ 66, 26)

**ਰੋਹ** : (ਰੁਹੇਲਖੰਡ). "ਰੋਹ ਕੇ ਰੁਹੇਲੇ...... ।" (ਅਕਾਲਉ, 255)
"ਰੋਹ ਦੇਸ ਸੁਭਦਿਨ ਭਲ ਥਾਨੂੰ ।"
ਪਾਰਸ ਨਾਥ ਭਯੋ ਸੁਰ ਗਯਾਨੂੰ । (ਪਾਰਸ, 2-1)

**ਰੋਹਣੇਹ** : "ਰੋਹਣੇਹ ਪ੍ਰਦੁਮਨ ਸੁਤ ਹਰਿ ਆਦਿ ਜਦੁ ਰਾਇ ।" (ਚਰਿਤ੍ਰ 141, 21)

**ਰੋਹਨੀ** : (1) ਚੰਦ੍ਰਮਾ ਦੀ ਇਸਤ੍ਰੀ, (2) ਵਸੁਦੇਵ ਦੀ ਇਸਤ੍ਰੀ, ਬਲਰਾਮ ਦੀ ਮਾਤਾ, (3) ਕਸ਼ਜਪ ਦੀ ਪੁਤ੍ਰੀ, (4) ਦਛ ਦੀ ਪੁਤ੍ਰੀ, (5) ਰੌਹਿਣ ਰਾਜਾ ਦੀ ਪੁਤ੍ਰੀ
"ਬਸਦੇਵ ਦੀ ਦੂਜੀ ਇਸਤ੍ਰੀ ਸ੍ਰੀ ਕ੍ਰਿਸ਼ਨੀ ਮਤੇਰ,
ਤਾਹੀ ਤੇ ਮਤ੍ਰ ਕੇ ਜੋਰ ਸੋਂ ਕਾਢਕੈ ਰੋਹਨੀ ਕੇ ਉਰ ਬੀਚ ਧਰਿਯੋ ਹੈ ।"
(ਕ੍ਰਿਸ਼ਨਾਵ, 55-2)

**ਰੋਹਿਣੀ ਸੁਹਾਗ/ਰੋਹਿਣੀ ਪਤਿ** : ਵਸੁਦੇਵ ਅਤੇ ਚੰਦ੍ਰਮਾ.

**ਰੋਪਰ** : (ਰੋਪੜ). (ਰੂਪਚੰਦ ਰਾਜਪੂਤ ਦਾ ਵਸਾਇਆ ਨਗਰ । ਇਹ ਦਰਿਆ ਸਤਲੁਜ ਦੇ ਕਿਨਾਰੇ ਤੇ ਹੈ).
"ਰੋਪਰ ਰਾਵ ਰੁਪੇਸ੍ਵਰ ਭਾਰੋ ।" (ਚਰਿਤ੍ਰ 100, 1-1)

**ਰੋਪਰਰਾਵ** : (ਵੇਖੋ ਰੋਪਰ).

**ਰੋਪੇਸ੍ਵਰ** : "ਪੂਰਬ ਦੇਸ ਕੋ ਏਸ ਰੁਪੇਸਵਰ ਰਾਜਤ ਹੈ ਅਲਕੇਸ੍ਵਰ ਜੈਸੋ ।"
(ਚਰਿਤ੍ਰ 110, 1)

**ਰੋਮਹਰਸ** : (ਰੋਮ ਹਰਖਨ).
"ਰੋਮ ਹਰਖਨ ਥੋ ਤਹਾਂ ਸੋਊ ਆਯੋ ਤੱਹ ਦਉਰ ।" (ਕ੍ਰਿਸ਼ਨਾਵ, 2383-1)

**ਰੰਕ** : (ਕੰਗਾਲ). (ਦੇਵਤਿਆਂ ਨੂੰ ਕਹਾਣੀਆਂ ਸੁਣਾ ਕੇ ਪ੍ਰਸੰਨ ਕਰਨ ਵਾਲਾ ਰਿਖੀ).
"ਕਹੂੰ ਰੰਕ ਰਾਜਕੁਮਾਰ ।" (ਅਕਾਲਉ, 48-3)

**ਰੰਗਝੜਦੇ** : "ਰਾਜਸੈਨ ਇਕ ਸੁਨਾ ਨ੍ਰਿਪਤਿਬਰ ।
ਰੰਗਝੜਦੇ ਦੁਹਿਤਾ ਤਿੱਹ ਸੋਹੈ ।" (ਚਰਿਤ੍ਰ 337, 1)

**ਰੰਗ ਨਾਥ** : "ਰੰਗਨਾਥ ਜੋਗਯਹਿ ਬੁਲਾਯੋ ।" (ਚਰਿਤ੍ਰ 81, 2-4)

"ਬ੍ਰਹਮਬਾਦ ਤਾਸੋਂ ਕਿਯੋ ਰਾਜੈ ਨਿਕਟ ਬੁਲਾਇ...... ।"
(ਚਰਿਤ੍ਰ 81, 3-1)

(ਦ੍ਰਿਗ ਧਨਜ ਰਾਨੀ ਦਾ ਪ੍ਰੇਮੀ).

**ਰੰਗ ਮਹਿਲ** : "ਰੰਗ ਮਹਿਲ ਬਿਖੈ ਹੁਤੇ ਨਰ ਰਾਇ ਤਵਨੈ ਕਾਲ ।" (ਚਰਿਤ੍ਰ 92, 3)

**ਰੰਗ ਰਾਇ** : "ਰਾਜਾ ਰਨਥੰਭੌਰ ਕੋ ਰੰਗ ਰਾਇ ਤਾਕੀ ਤ੍ਰਿਯਾ ।" (ਚਰਿਤ੍ਰ 60, 2-1)

**ਰੰਗਵਤੀ** : "ਰੰਗਵਤੀ ਇਹ ਭਾਂਤਿ ਜਬੈ ਸੁਨਿ ਪਾਇਯੋ ।" (ਚਰਿਤ੍ਰ 129, 15-1)

**ਰੰਗੀਰਾਮ** : "ਰੰਗੀ ਰਾਮ ਅਹੀਰਿਕ ਤਹਾਂ ।" (ਚਰਿਤ੍ਰ 169, 2-1)

**ਰੰਘਰਾਰੀ** : "ਰੰਘਰਾਰੀ ਰੰਘਰੇ ਬਸੈ ਕੰਚਨ ਸਿੰਘ ਸੁ ਨਾਮ ।" (ਚਰਿਤ੍ਰ 171, 1-1)

**ਰੰਘਰੇ** : (ਰੰਗੜ). (ਦੇਖੋ, ਰੰਘਰਾਰੀ).

**ਰੰਡੀਗਿਰ** : "ਬਾਲਕਰਾਮ ਏਕ ਬੈਰਾਗੀ ।
ਰੰਡੀਗਿਰ ਦੁਤਿਯੈ ਜਗ ਕਹੈ ।
ਤਿੰਨ ਮੋ ਰਹੈ ਸਪਰਧਾ ਲਾਗੀ ।" (ਚਰਿਤ੍ਰ 158, 1-2)

**ਰੰਭਾ** : (ਇਕ ਅਪਸਰਾ).

(1) "ਰੰਭਾ ਕੋ ਨਿਰਖਤ ਮਨ ਲਾਜੈ ।" (ਚਰਿਤ੍ਰ 254, 1)
(2) "ਰੰਭਾ ਉਰਬਸੀ ਅਉਰ ਸਚੀ ਸੁ ਮਦੋਦਰੀ ਪੈ ਐਸੀ ਪ੍ਰਭਾ ਕਾਕੀ ਜਗ ਬੀਚ ਨ ਕਛੂ ਭਈ ।" (ਕ੍ਰਿਸ਼ਨਾਵ, 538)
(3) "ਉਤ ਰੰਭਾਦਿਕ ਨਿਰਤੱਹ ਕਰੈ ।" (ਕ੍ਰਿਸ਼ਨਾਵ, 2399)
(4) "ਰੰਭਾ ਨਾਮ ਅਪਸਰਾ ਦਈ ਪਠਾਇ ਕੈ ।" (ਚਰਿਤ੍ਰ 217, 47)
(5) "ਰੰਭਾ ਨਾਮ ਅਪਸਰਾ ਤਾਂਕੋ ਰੂਪ ਨਿਹਾਰਿ ।
ਮੁਨਿ ਕੋ ਗਿਰਯੋ ਤੁਰਤ ਹੀ ਬੀਰਜ ਭੂਮਿ ਮਝਾਰ ।" (ਚਰਿਤ੍ਰ 108, 2)

**ਰਾਂਝਨ/ਰਾਂਝਾ** : ਦਰਿਆ ਚਨਾਬ ਦੇ ਕਿਨਾਰੇ ਹਜ਼ਾਰਾ ਨਗਰ ਨਿਵਾਸੀ ਮੌਜੂ ਮਹਿਰ ਦਾ ਪੁਤ੍ਰ. ਪਿਤਾ ਦੇ ਮਰਨ ਪਿੱਛੋਂ ਭਾਈ, ਭਰਜਾਈਆਂ ਦਾ ਤੰਗ ਕੀਤਾ, ਹੀਰ ਦੇ ਘਰ ਡੰਗ ਵਿਚ ਕਾਮਾ ਹੋ ਕੇ ਰਿਹਾ.

"ਰਾਂਝਾ ਜੂਕੇ ਰੂਪ ਉਰਝਾਂਨੀ ।
ਲੋਕ ਲਾਜ ਤਜਿ ਭਈ ਦਿਵਾਨੀ ।
ਰਾਂਝਾ ਹੀਰ ਮਿਲਤ ਜਬ ਭਏ ।
ਚਿਤ ਕੇ ਸਕਲ ਸ਼ੋਕ ਮਿਟਿ ਗਏ ।
ਹਿਯਾਂਕੀ ਅਵਧਿ ਬੀਤਿ ਜਬ ਗਈ ।
ਬਾਟਿ ਦਹੂੰ ਸੁਰਪੁਰ ਕੀ ਲਈ । 30 ।
ਰਾਂਝਾ ਭਯੋ ਸੁਰੇਸ ਤੌਹ । ਭਈ ਮੈਨਕਾ ਹੀਰ ।
ਯਾ ਜਗ ਮੈ ਗਾਵਤ ਸਦਾ । ਸਭ ਕਬਿ ਕੁਲ ਜਸ ਧੀਰ ।"
(ਚਰਿਤ੍ਰ 98, 1-2)

(ਲ)

**ਲਹੁਰਵਾ** : ਦਰਿਆ ਰਾਵੀ ਕੇ ਕੰਢੇ ਸ੍ਰੀ ਰਾਮ ਚੰਦ੍ਰ ਦੇ ਬੇਟੇ ਲਵ ਦਾ ਵਸਾਇਆ ਨਗਰ, ਕੁਸ਼ ਨੇ ਕਸੂਰ ਅਤੇ ਲਵ ਨੇ ਲਵਪੁਰ ਲਹੁਰਵਾ (ਲਹੌਰ) ਬੰਨ੍ਹੇ.
"ਤਹੀਂ ਤਿਨੇ ਬਾਂਧੇ ਦੁਇ ਪੁਰਵਾ ।
ਏਕ ਕਸੂਰ ਦੁਤੀਯ ਲਹੁਰਵਾ ।" (ਬਚਿਤ੍ਰ, ਅ. 2, 24-2)

**ਲਹੌਰ** : (ਸ੍ਰੀ ਰਾਮ ਦੇ ਬੇਟੇ ਲਵ ਦਾ ਵਸਾਯਾ ਨਗਰ. ਸਿੱਖ ਰਾਜ ਦੀ ਰਾਜਧਾਨੀ).
"ਸ਼ਹਰ ਲਹੌਰ ਬਿਖ ਹੁਤੀ ਏਕ ਬਹੁਰੀਆ ਸ਼ਾਹ ।" (ਚਰਿਤ੍ਰ 9, 1-1)
"ਏਕ ਲਹੌਰ ਸੁਨਾਰੋ ਰਹੈ ।" (ਚਰਿਤ੍ਰ 70, 1)
"ਏਕ ਲਹੌਰ ਛਤ੍ਰਿਜਾ ਰਹੈ ।" (ਚਰਿਤ੍ਰ 191, 1)
"ਸ਼ਹਰ ਲਹੌਰ ਪੂਤ ਦੋ ਜਏ ।" (ਚਰਿਤ੍ਰ 195, 9)

**ਲਹੌਰ ਮਤੀ** : "ਦੌਲਾ ਕੀ ਗੁਜਰਾਤਿ ਮੈ ਬਸਤ ਸੁ ਲੋਕ ਅਪਾਰ ।
ਮਤੀ ਲਹੌਰ ਤਹਾਂ ਤ੍ਰਿਯ ਸੁਨੀ ।" (ਚਰਿਤ੍ਰ 255, 2-1)

**ਲਹੌਰੀ ਰਾਇ** : (1) (ਉਤਰ ਸਿੰਘ ਰਾਜੇ ਦੇ ਨਗਰ).
"ਤਹਾ ਲਹੌਰੀ ਰਾਇਕ ਆਯੋ ।" (ਚਰਿਤ੍ਰ 292, 2-1)
(2) (ਮਾਰਵਾੜ ਦੀ ਚੰਦ੍ਰਵਤੀ ਨਗਰੀ ਵਿਚ).
"ਤਹਿ ਇਕ ਲਹੌਰੀ ਰਾਇ ਭਣਿੱਜੈ ।" (ਚਰਿਤ੍ਰ 388, 9)

**ਲਘਬੀਰ** : (ਛੋਟਾ ਭਾਈ. ਭਾਵ ਲਛਮਣ).
"ਛਿਤ ਊਪਰ ਸ੍ਰੀ ਰਘੁਰਾਜ ਗਿਰੇ ।
ਲਘਬੀਰ ਉਠਾਇ ਸੁ ਅੰਕ ਭਰੇ ।
ਕਸ ਅਧੀਰ ਪਰੇ ਪ੍ਰਭ ਧੀਰ ਧਰੋ ।
ਸੀਅ ਜਾਇ ਕਹਾ ਤਿੱਹ ਸੋਧ ਕਰੋ ।" (ਰਾਮਾਵ, 356-357)

**ਲੱਛ** : (ਲਛਮਣ). ਸ੍ਰੀ ਰਾਮ ਚੰਦ੍ਰ ਦਾ ਭਾਈ).
"ਮਿਲੈ ਲਛ ਮਾਤੰ ।" (ਰਾਮਾਵ, 672-1)

**ਲਛਮਣ/ਲੱਛਨ** : (ਲਛਮਨ). ਰਾਨੀ ਸੁਮਿਤ੍ਰਾ ਦੇ ਉਦਰ ਤੋਂ ਰਾਜਾ ਦਸਰਥ ਦਾ ਬੇਟਾ. ਸ੍ਰੀ ਰਾਮ ਚੰਦ੍ਰ ਦਾ ਭਾਈ).
"ਲਛਨ ਦੀਆਂ ਲਛਨ ਕੇ ਬਾਲਾ ।" (ਰਾਮਾਵ, 857-3)

**ਲਛਮਣ** : "ਲਛਮਨ ਭੇਜਾ ।" (ਰਾਮਾਵ, 746-1)

**ਲੱਛਨੈ** : "ਲੱਛਨੈ ਲੈ ਸੰਗਿ ।" (ਰਾਮਾਵ, 267-3)

**ਲਛਮਨ** : "ਲਛਮਨ ਭੇਜਾ ।" (ਰਾਮਾਵ. 746-1)

**ਲੱਛਮਾਤੰ** : (ਸੁਮਿਤ੍ਰਾ). "ਮਿਲੇ ਲੱਛ ਮਾਤੰ ।" (ਰਾਮਾਵ, 672-1)

**ਲੱਛਮੀ** : (1) ਸੰਪਦਾ, (2) ਬਿਭੂਤੀ, (3) ਵਿਸ਼ਨੂ ਦੀ ਘਰਣੀ (4) ਕਾਮ ਦੀ ਮਾਤਾ, (5) ਸਮੁਦ੍ਰ ਰਿੜਕਣ ਤੋਂ ਨਿਕਲਣ ਕਰਕੇ ਇਸ ਦਾ ਨਾਉਂ ਜਲਧਿਜਾ ਭੀ ਹੈ.
(1) (ਬਿਭੂਤੀ). "ਲਛਿਮੀ ਬਹੁਤ ਸਭਨ ਕਹ ਦੀਨੀ ।" (ਬਚਿਤ੍ਰ 168, 8)

(2) (ਵਿਸ਼ਨੂ ਦੀ ਘਰਣੀ). "ਲਛਮੀ ਪਾਂਵ ਪਲੋਸਤ ਵਾਕੇ ।"
(ਬ੍ਰਹਮਾਵ. (ਸ੍ਰੀ ਭਗਉਤੀ) 3-4)
(3) ਕਾਮ ਦੀ ਮਾਤਾ
(4) ਜਲਧਿਜਾ

**ਲਛਿਮਨ ਸੈਨ** : ਬਿਜੈਸੂਰ (ਸਿੰਧਪਾਲ). ਖ਼ੱਤ੍ਰੀ ਦਾ ਬੇਟਾ.
"ਲਛਿਮਨ ਸੈਨ ਧਾਮ ਸੁਤ ਸ਼ੁਭ ਮਤਿ ।" (ਚਰਿਤ੍ਰ 297, 2-1)

**ਲੱਛਿਮ ਕੁਅਰਿ** : "ਜਗਪਤਿ ਸੂਲ ਕੋਪ ਤਬ ਆਯੋ ।
ਲੱਛਿਮ ਕੁਅਰਿ ਲੈ ਸੰਗ ਸਿਧਾਯੋ ।" (ਚਰਿਤ੍ਰ 152, 11-1)

**ਅਛਿਅਨਿ ਦਾਸੀ** : (ਕਲਗੀ ਰਾਇ ਦੀ ਸੇਵਕਾ).
"ਤਾਂਕੀ ਏਕ ਲਛਿਮਨਿ ਦਾਸੀ ।" (ਚਰਿਤ੍ਰ 348, 2-3)

**ਲਛੀਆ ਗ੍ਰਹ** : (ਲਾਖ ਦਾ ਬਣਿਆ ਘਰ).
"ਲਛੀਆ ਗ੍ਰਹ ਮੇ ਸੁਤ ਪੰਡੁ ਕੇ ਆਏ ।" (ਕ੍ਰਿਸ਼ਨਾਵ, )

**ਲਟ** : (ਢੀਠ). "ਲਾਜ ਕੇ ਮਾਰੇ ਮਰੈਂ ਨ ਮਹਾਂ ਲਟ ਐਂਠਹਿੰ ਐਂਨ ਅਮੈਠਿ ਗਵਾਵੈ ।"
(ਚਰਿਤ੍ਰ 266, 54)

**ਲਤਫਲਹ ਖ਼ਾਂ** : "ਜ਼ਾਹਦ ਖ਼ਾਂ ਲਤਫ਼ਲਹ ਖ਼ਾਂ ਇਨਹੂੰ ਕਰ ਖੰਡਨ ਖੰਡਹਿ ਡਾਰਯੋ ।"
(ਕ੍ਰਿਸ਼ਨਾਵ, 1911-2)

**ਲਪੀਆ** : ਦਰਿਆ ਸਤਲੁਜ ਦੇ ਕਿਨਾਰੇ ਇਕ ਰਾਮਜਨੀ ਰਹਿਣ ਲੱਗੀ.
"ਲਧੀਆ ਵਾਂਕੀ ਨਾਮ ਹਿਤੂ ਪਹਿਚਾਨਈ ।" (ਚਰਿਤ੍ਰ 16, 2-2)

**ਲਰਕਊਆ** : (ਲੜਕੇ). "ਗਾਵਤ ਗੀਤ ਸਭੈ ਲਰਕਊਆ ।" (ਕ੍ਰਿਸ਼ਨਾਵ, 156-2)

**ਲਲਾ** : (ਪਿਆਰਾ). "ਕਾਢਿ ਕਰਿਜਵਾ ਮਾਪਨ/ਆਪਨ ਲਲਾ ਕੌ ਦੀਜੀਐ ।"
(ਚਰਿਤ੍ਰ 2, 23-2)

**ਲਵ/ਲਵੀ** : (ਸ੍ਰੀ ਰਾਮਚੰਦ੍ਰ ਦਾ ਬੇਟਾ).
"ਲਵ ਸਿਰ ਧਰਾ ਰਾਜ ਕਾ ਸਾਜਾ ।" (ਰਾਮਾਵ, 856)
"ਲਵੀ ਰਾਜ ਦੈ ਬਨ ਗਏ ਬੇਦੀਅਨ ਕੀਨੋ ਰਾਜ ।" (ਬਚਿਤ੍ਰ. ਅ. 4, 8)
"ਲਵੀ ਸਰਬ ਜੀਤੇ, ਕੁਸ਼ੀ ਸਰਬ ਹਾਰੇ ।" (ਬਚਿਤ੍ਰ, ਅ. 3, 52)

**ਲਵਣ/ਲਵਣਾਸੁਰ** : (ਲਵਨਾਸੁਰ). ਸਮਾਲੀ ਦੀ ਪੁਤ੍ਰੀ ਦੇ ਉਦਰ ਤੋਂ ਮਧੁ ਦਾ ਪੁਤ੍ਰ ਇਕ ਦੈਂਤ, ਕੁੰਭੀਨਸੀ. ਇਹ ਮਥੁਰਾ ਦਾ ਰਾਜਾ ਸੀ. ਰਿਖੀਆਂ ਦੇ ਕਹੇ ਇਸ ਨੂੰ ਸ੍ਰੀ ਰਾਮਚੰਦ੍ਰ ਦੇ ਭਾਈ ਸਤ੍ਰਘਨ ਨੇ ਮਾਰਿਆ.
"ਲਵੰਨਾਸੁਰੇਯੰ ਲਵੰਕੀਨ ਨਾਸੰ ।" (ਰਾਮਾਵ, 41)

**ਲਵੰ** : (ਲਵਨਾਸੁਰ ਦਾ ਸੰਖੇਪ). "ਤਹਾਂ ਏਕ ਦੈਤੰ ਲਵੰ ਉਗ੍ਰ ਤੇਜੰ ।"
(ਰਾਮਾਵ, 708-3)
"ਲਵੰਨਾਸੁਰੇਯੰ ਲਵੰ ਕੀਨ ਨਾਸੰ ।" (ਰਾਮਾਵ, 714-1)

**ਲਾਂਗਿਲੀ** : (ਬਲਰਾਮ). "ਪ੍ਰਥਮ ਲਾਂਗਿਲੀ ਕੌ ਨਿਰਖਿ ਪੁਨਿ ਨਿਰਖੇ ਜਦੁਰਾਇ ।"
(ਚਰਿਤ੍ਰ 142, 25)

**ਲਾਡਮ ਕੁਅਰਿ** : ਨਿਕੋਦਰ ਦੇ ਬਾਣੀਏ ਦੇ ਦੋ ਇਸਤ੍ਰੀਆਂ ਸਨ.
"ਲਾਡਮਕੁਅਰਿ ਸੁਹਾਗਮ ਦੇਈ।" (ਚਰਿਤ੍ਰ 59, 2-1)

**ਲਾਲ ਚੰਦ** : ਭੰਗਾਣੀ ਦੇ ਜੰਗ ਵਿਚ ਇਸ ਨੇ ਵੱਡੀ ਬੀਰਤਾ ਦਿਖਾਈ.
"ਕੁਪੇ ਲਾਲ ਚੰਦੰ ਕੀਏ ਲਾਲ ਰੂਪੰ।" (ਬਚਿਤ੍ਰ, ਅ. 8, 5)

**ਲਾਲਪਰੀ** : "ਲਾਲਪਰੀ ਇਕ ਬਚਨ ਉਚਾਰੋ। (ਚਰਿਤ੍ਰ 135, 5-1)

**ਲਾਲਮਤੀ** : (1) (ਰਾਜਾ ਪ੍ਰਿਥੀ ਸਿੰਘ ਦੀ ਰਾਨੀ).
"ਲਾਲਮਤੀ ਰਾਨੀ ਤਿੱਹ ਸਹੈ।" (ਚਰਿਤ੍ਰ 397, 1-3)
(2) "ਸਹਰ ਚੀਨ ਮਚੀਨ ਵਿਚ
ਮਤੀਲਾਲ ਨੀਕੋ ਰਹੈ ਨਾਮ ਬਾਲਾ।" (ਚਰਿਤ੍ਰ 20, 8-1)

**ਲਾੜਾ, ਲਾੜੀ** : (ਬਿਆਂਧੜ, ਬਿਆਹਲੀ).
"ਲਾੜਾ ਦੇਖਣ ਲਾੜੀਆਂ ਚਉਗਿਰਦੇ ਹੋਈਆਂ।" (ਚੰਡੀਵਾ, 42, 4)

**ਲਿਖਾ** : (ਚਿੱਠੀ). "ਲਿਖੁ ਸੁ ਲਿਖਾ ਮਹਿ ਯਹੈ ਪਠਾਈ।" (ਚਰਿਤ੍ਰ 336, 23-1)

**ਲੁਕਮੀਚਨ** : ਬਾਲਕਾਂ ਦੀ ਖੇਡ. ਜਿਸ ਵਿਚ ਇਕ ਅੱਖੀਆਂ ਮੀਚ ਕੇ ਬੈਠਦਾ ਹੈ ਅਰ ਬਾਕੀ ਸਭ ਲੁਕ ਜਾਂਦੇ ਹਨ. ਅੱਖੀਆਂ ਮੀਟਣ ਵਾਲਾ ਲੁਕੇ ਹੋਏ ਬਾਲਕਾਂ ਨੂੰ ਟੋਲ ਕੇ ਛੁੰਹਦਾ ਹੈ.
"ਤੋ ਲੁਕਮੀਚਨ ਖੇਲ ਮਚਾਈ।" (ਕ੍ਰਿਸ਼ਨਾਵ, 228-3)

**ਲੁਕੇਸ਼** : (ਬ੍ਰਹਮਾ).
"ਤਿਨ ਦੇਖਿ ਲੁਕੇਸ਼ ਡਰਯੋ ਹਿਯ ਮੈ।' (ਉਕਤਿ, 9-3)

**ਲੂਕਕੇਤ** : ' ਕੇਤੁ ਲੂਕ ਮ੍ਰਿਤ ਲੋਕ ਪਠਾਏ।" (ਚਰਿਤ੍ਰ 52, 73-4)

**ਲੇਜ਼ਾਕ** : (ਲਲਕਜ਼ਈ ਦਾ ਸੰਖੇਪ).
"ਗੁਰਿਯਾ ਖੇਲ ਮਹਮੰਦਿ ਲੇਜ਼ਾਕ ਮਾਰੇ।" (ਚਰਿਤ੍ਰ 96, 29-1)

**ਲੈਲ** : (ਮੰਦਭਾਗੀ).
"ਰੇ ਮਨ ਲੈਲ ! ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ ?"
(ਤੇਤੀ ਸਵੈਯੇ, 23-4)

**ਲੋਹ ਕਲਮੰ** : (ਸਦਾ ਇਕ ਹਾਲਤ ਵਿਚ ਰਹਿਣ ਵਾਲੀ).
"ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ।" (ਬਚਿਤ੍ਰ, ਅ. 1, 25-3)

**ਲੋਹਘੁੱਟ** : (ਕਵਚ ਅਤੇ ਸ਼ਸਤ੍ਰਧਾਰੀ ਯੋਧਾ).
"ਘੁੰਮੈਂ ਲੋਹ ਘੁਟੰ।" (ਬਚਿਤ੍ਰ, ਅ. 3, 40-4)

**ਲੋਕ** : (ਇਹ ਲੋਕ).
"ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ।"
(ਅਕਾਲਉ, 29-2)

**ਲੋਕਮਾਤ** : (ਕਰਤਾਰ) "ਨਮੋ ਲੋਕ ਮਾਤਾ।" (ਜਾਪੁ, 52-2)

**ਲੋਕੰਜਨ** : "ਲੋਕੰਜਨ ਭਾਰਤ ਚਖ ਭਈ।
ਪਰਗਟ ਹੋਤੀ ਲਪ ਹ੍ਵੈ ਗਈ।" (ਚਰਿਤ੍ਰ 264, 20-1)

**ਲੋਚਨ ਧੂਮ** : ਧੂੰਏ ਰੰਗੀਆਂ ਅੱਖਾਂ ਵਾਲਾ ਦੈਂਤ, ਜੋ ਦੁਰਗਾ ਨੇ ਮਾਰਿਆ, ਸੁੰਭ ਦਾ ਫ਼ੌਜੀ ਸਰਦਾਰ.
"ਲੋਚਨਧੂਮ ਸੰਘਾਰੇ ਸਣੇ ਸਿਪਾਹੀਆਂ ।" (ਚੰਡੀਵਾ, 29)

**ਲੋਦੀ** : "ਲੋਦੀ ਸੂਰ ਨਿਆਜ਼ੀ ਚਲੇ ।" (ਚਰਿਤ੍ਰ 297, 51)

**ਲੋਮ ਹਰਣ** : ਕਹਾਣੀ ਸੁਣਾ ਕੇ ਰੋਮਾਂਚ ਕਰ ਦੇਣ ਵਾਲਾ ਇਕ ਰਿਖੀ. ਇਹ ਤੇਗੂ ਸੂਵਾਵਾ ਦਾ ਪੁਤ੍ਰ ਅਤੇ ਵਯਾਸ ਦਾ ਚੇਲਾ ਸੀ. ਇਸ ਦਾ ਪ੍ਰਸਿੱਧ ਨਾਮ ਸੂਤ ਹੈ. ਇਕ ਵਾਰ ਇਸ ਨੇ ਬਲਭਦ੍ਰ ਦਾ ਖੜੇ ਹੋ ਕੇ ਸਵਾਗਤ ਨਾ ਕੀਤਾ, ਇਸ ਅਪ੍ਰਾਧ ਬਦਲੇ ਉਸ ਦੇ ਹੱਥੋਂ ਮਾਰਿਆ ਗਿਆ. ਕਈਆਂ ਨੇ ਪਰਾਸ਼ਰ ਹੱਥੋਂ ਇਸ ਦਾ ਮਰਨਾ ਲਿਖਿਆ ਹੈ :

**ਲੰਕ** : "ਲੰਕ ਕੋ ਛਾਡਿ ਕੈ, ਕੋਟ ਕੋ ਫਾਂਧਿ ਕੈ, ਆਸੁਰੀ ਪੂਤ ਲੈ ਘਾਸਿ ਭਜਿ ਹੈ ।" (ਰਾਮਾਵ, 385)

**ਲੰਕਗੜ੍ਹ** : "ਬਾਤਨ ਜੀਤ ਲੰਕਗੜ੍ਹ ਲੈ ਹੈਂ ।" (ਚਰਿਤ੍ਰ 147, 15)

**ਲੰਕ ਨਾਥ** : "ਸੁਣਯੋ ਲੰਕ ਨਾਥੰ ।" (ਰਾਮਾਵ, 444)

**ਲੰਕਪਤਿ** : (1) ਰਾਵਣ, (2) ਬਭੀਖਣ.

**ਲੰਕਰਾ** : (ਹਨੂਮਾਨ). "ਲੀਨੇ ਛਤ੍ਰ ਲੰਕਰਾ ਕੂਦਤ ਨਾਚਤ ਗਣ ਦੈ ਤਾਰੀ ।" (ਪਾਰਸ, 86-4)

**ਲੰਕਾ** : (ਰਾਵਣ ਦੀ ਰਾਜਧਾਨੀ).
"ਲੰਕਾ ਦਈ ਟੰਕ ਜਨੁ ਦੀਨੋ ।" (ਰਾਮਾਵ, 840)

**ਲੰਕਾਣੀ** : ਦੁਰਗਾ ਦੀ ਅਰਦਲ ਵਿਚ ਰਹਿਣ ਵਾਲੀ ਇਕ ਸਾਕਿਨੀ.
"ਗਿਰਿਜਾ ਗਾਯਤ੍ਰੀ ਲੰਕਾਣੀ ।" (ਦਤਾਵ, )

**ਲੰਕਾਧਿਪ/ਲੰਕਾ ਨਾਥ/ਲੰਕਾਪਤਿ/ਲੰਕਿਸ** : (ਰਾਵਣ).
"ਲੰਕਿਸ ਧੀਰ ਬਜੀਰ ਬੁਲਾਏ ।" (ਰਾਮਾਵ, 337)

**ਲੰਕੇਸ** : (ਭਭੀਖਣ). "ਕਹਿ ਬੁਲਯੋ ਲੰਕੇਸ ਤਾਹਿ ਪ੍ਰਭ ਰਾਜੀਵਲੋਚਨ ।" (ਰਾਮਾਵ, 379-1)

**ਲੰਕੁੜੀਆ** : "ਲੰਕੁੜੀਆ ਫਾਧੈਂ ਆਯੁਧ ਯਾਧੈ
ਸੈਨ ਬਿਮਰਦਨਿ ਕਾਲ ਅਸੁਰੰ ।" (ਅਕਾਲਉ, 213)

**ਲੰਗਚਲਾਲ** : "ਲੰਗਚਲਾਲਾ ਕੋ ਇਕ ਰਾਇ ਬਖਾਨਿਯੈ ।
ਮਧੁਕਰਸ਼ਾਹ ਸੁ ਬੀਰ ਜਗਤ ਮੈ ਜਾਨਿਯੈ ।" (ਚਰਿਤ੍ਰ 6, 3)

**ਲੰਬੋਦਰ** : (ਪਟੇਲ).
"ਲੰਬੋਦਰ ਪਸੁ ਕੋ ਅਵਤਾਰਾ । ਗਰਧਵ ਜੋਨਿ ਡਰਾ ਕਰਤਾਰਾ ।" (ਚਰਿਤ੍ਰ 253, 2)

**ਲਿੰਡੀਆ** : "ਜੋ ਲਿੰਡੀਯਾਇ ਤਿੱਹ ਕੋ ਧਨ ਲਜਾਵੈ । ਜੋ ਐਂਠੇ ਤਿਹ ਮਾਰ ਗਿਰਾਵੈ ।
ਲੂਟਿ ਕੂਟਿ ਸਭ ਹੀ ਕੋ ਲੇਈ ।" (ਚਰਿਤ੍ਰ 65, 2)

**ਲੇਂਡੀ** : (ਗੀਟੀ, ਭੀਰੂ). ਚਲੇ ਭਾਜ ਲੇਂਡੀ ਸੁ ਜੋਧਾ ਗਰਜੈ ।" (ਚਰਿਤ੍ਰ 102, 21-1)

**ਲੌਂਡੀ** : (ਸੇਵਕਾ). "ਲੈ ਲੌਂਡੀ ਰਾਜਾ ਮਿਲਯੋ ਸ਼ਾਹ ਸਿਕੰਦਰ ਆਨ।"
(ਚਰਿਤ੍ਰ 217, 15)

(ਵ)

**ਵਸ਼ਿਸਠ** : ਮਿਤ੍ਰਾਵਰਣ ਦਾ ਬੇਟਾ. ਸ੍ਰੀ ਰਾਮ ਚੰਦ੍ਰ ਦਾ ਗੁਰੂ, ਬ੍ਰਹਮ ਰਿਖੀ,
(ਦੇਖੋ ਬਸ਼ਿਸ਼ਟ).

**ਵਸੁਦੇਵ** : (ਦੇਖੋ ਬਸੁਦੇਵ).

**ਵਸੁੰਧਰਾ/ਵਸੁਧਾ/ਵਸੁਮਤੀ** : (ਦੇਖੋ ਧਰਤੀ).

**ਵਹਿਣ** : (ਅਗਨੀ). ਕੁਲੰਕੋਟਿ ਹੋਮੇ ਵਿਖੇ ਵਹਿਣ ਕੁੰਡ।" (ਗਿਆਨ, 174-1)

**ਵਕਾਸੁਰ** : (ਦੇਖੋ ਪੂਤਨਾ).

**ਵਜ੍ਰ** : (ਅਧਿਰੁਧ ਦਾ ਬੇਟਾ. ਸ੍ਰੀ ਕ੍ਰਿਸ਼ਣ ਦਾ ਪੜਪੋਤ੍ਰਾ).

**ਵਜ੍ਰੀ** : (ਇੰਦ੍ਰ).

**ਵਲੀ** : "ਸ਼ੇਖ ਵਲੀ ਕੋ ਸੈਨ ਸੰਘਾਰਯੋ।" (ਚਰਿਤ੍ਰ 405, 219-4)

**ਵਲੰਦੇਜ** : "ਵਲੰਦੇਜ਼ ਕੋ ਲੋਕ ਕ੍ਰਿਪਾਲਾ।" (ਚਰਿਤ੍ਰ 333, 1-1)

**ਵਲੰਦੇਜ ਦੇਈ** : "ਵਲੰਦੇਜ ਦੇਈ ਘਰ ਬਾਲਾ।" (ਚਰਿਤ੍ਰ 332, 1-2)

**ਵਲੰਦੇਜ਼ੀ** : (ਹਾਲੈਂਡ ਦੇ ਵਸਨੀਕ).
ਵਲੰਦੇਜਿਯਨ ਜੀਤਿ, ਅੰਗਰੇਜਿਨ ਕੋ ਮਾਰਯੋ। (ਚਰਿਤ੍ਰ 217, 1)

**ਵਾਹਦ ਖ਼ਾਂ** : "ਜਾਹਦ ਖਾਂ ਜਬਰ ਖ਼ਾਂ ਸੁ ਵਾਹਦ ਖ਼ਾਂ ਗਏ ਸੰਗ ਸੂਰੇ।"
(ਕ੍ਰਿਸ਼ਨਾਵ, 1601-1)
"ਵਾਹਦ ਖ਼ਾਂ ਫ਼ਰਜੁੱਲਹਿ ਖਾਂ ਬਰਬੀਰ ਨਿਜਾਬਤ ਖ਼ਾਂ ਹਰਿ ਮਾਰਯੋ।"
(ਕ੍ਰਿਸ਼ਨਾਵ, 1911-1)

**ਵਿਸਨੁ** : ਸੰਸਾਰ ਦੇ ਜੀਵਾਂ ਦੀ ਪਾਲਣਾ ਕਰਨ ਵਾਲਾ ਦੇਵਤਾ.

**ਵਿਸਾ** : (ਉਪਦਿਸਾ ਦੋ ਦਿਸਾ ਦਾ ਮੱਧ). "ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ।"
(ਅਨੁਰਾਗ ਜਪੁ, 80-4)

**ਵਿਸ੍ਵਾਮਿਤ੍ਰ** : ਸ੍ਰੀ ਰਾਮਚੰਦ੍ਰ ਦਾ ਅਸਤਰ ਅਤੇ ਸ਼ਸਤ੍ਰ ਗੁਰੂ. ਇਕ ਪ੍ਰਸਿੱਧ ਰਿਖੀ।
ਦੇਖੋ ਬਿਸ੍ਵਾ ਮਿਤ੍ਰ "ਬਿਸ੍ਵਾ ਮਿਤ੍ਰ ਅਉ ਬਾਲਮੀਕੰ ਸੁ ਅਤ੍ਰੰ।"
(ਰਾਮਾਵ, 696-3)

**ਵਿਰੋਚਨ** : ਸੂਰਜ-ਚੰਦ੍ਰਮਾ, ਬਲਿਰਾਜੇ ਦਾ ਪਿਤਾ, ਪ੍ਰਹਲਾਦ ਦਾ ਪੁਤ੍ਰ, ਵਿਸ਼ਨੁ,

**ਵਿਕ੍ਰਤਾਨਨ** : ਭੈੜੀ ਸ਼ਕਲ ਵਾਲਾ ਇਕ ਦੈਂਤ.

**ਵ੍ਰਿਤਦੈਤ** : ਤਵਸਟਾ ਦਾ ਪੁਤ੍ਰ. ਇਕ ਦਾਨਵ ਖੁਸ਼ਕੀ ਦਾ ਦੇਵਤਾ, ਇਸੇ ਲਈ ਇਸ ਦੀ
ਇੰਦ੍ਰ ਨਾਲ ਲੱਗੀ ਰਹਿੰਦੀ ਹੈ.

**ਵੇਦ ਰਾਜਾ** : (ਰਾਜਾ ਅੰਗਦ ਦਾ ਪੁਤ੍ਰ).

**ਵੇਦ** : (ਦੇਖੋ ਬੇਦ).
ਹਿੰਦੂ ਧਰਮ ਦੇ ਮੁਖ ਗ੍ਰੰਥ, ਪਹਿਲੋਂ ਪਹਿਲ ਇਹ ਲਿਖਤ ਵਿਚ ਨਹੀਂ ਆਏ. ਗੁਰੂ ਤੋਂ ਸੁਣ ਕੇ ਚੇਲਾ ਕੰਠ ਕਰਦਾ ਸੀ. ਇਸੇ ਕਾਰਣ 'ਸਤਿ' ਨਾਮ ਪਿਆ ਅਰ ਵੇਦ

ਕੰਠ ਕਰਨ ਵਾਲੇ ਨੂੰ 'ਸ੍ਰੋਤ੍ਰਿਯ' ਕਹਿਣ ਲੱਗੇ.

ਵੇਦ ਕਿਸੇ ਇਕ ਦੀ ਰਚਨਾ ਨਹੀਂ, ਇਨ੍ਹਾਂ ਵਿਚ ਬਹੁਤੇ ਰਿਖੀਆਂ ਦੇ ਰਚੇ ਮੰਤ੍ਰ ਹਨ ਜਿਨ੍ਹਾਂ ਵਿਚ ਅਗਨਿ, ਇੰਦ੍ਰ,ਸੂਰਯ, ਵਾਯੂ ਆਦਿਕ ਦੇਵਤਿਆਂ ਦੀ ਮਹਿਮਾ ਹੈ. ਅਨੇਕ ਗ੍ਰੰਥਾਂ ਵਿਚ ਵੇਦਾਂ ਨੂੰ ਈਸ਼੍ਵਰ ਦੇ ਸ੍ਵਾਸ ਲਿਖਿਆ ਹੈ. ਮਨੁ ਨੇ ਅਗਨਿ ਵਾਯੂ ਅਤੇ ਸੂਰਯ ਤੋਂ ਵੇਦਾਂ ਦਾ ਪ੍ਰਾਪਤ ਹੋਣਾ ਦੱਸਿਆ ਹੈ. (ਮਨੁ ਅ, 1, ਸਲੋਕ 33)

(1) **ਰਿਗਵੇਦ** : ਰਿਚ ਨਾਮ ਉਸਤਤਿ ਦਾ ਹੈ ਇਸੇ ਧਾਤੁ ਤੋਂ 'ਰਿਗ' ਸ਼ਬਦ ਬਣਿਆ ਹੈ. ਇਸ ਵਿਚ ਦੇਵਤਿਆਂ ਦੀ ਉਸਤਤਿ ਹੈ. ਇਸ ਦੇ ਦਸ ਮੰਡਲ, 1028 ਸੂਕਤ ਅਤੇ 153826 ਸ਼ਬਦ ਹਨ. ਪੱਛਮੀ ਵਿਦ੍ਵਾਨਾਂ ਨੇ ਈਸਵੀ ਸਦੀ ਦੇ ਆਰੰਭ ਤੋਂ 1500 ਯਾ 2000 ਵਰ੍ਹੇ ਪਹਿਲਾਂ ਬਣਨਾ ਮੰਨਿਆ ਹੈ, ਪਰ ਲੋਕਮਾਨਯ ਤਿਲਕ ਆਦਿਕ ਦੀ ਵਿਚਾਰ ਹੈ ਕਿ ਇਹ ਰਚਨਾ 4500 ਵਰ੍ਹੇ ਪਹਿਲਾਂ ਹੋਈ ਹੈ.

(2) **ਯਜੁਰਵੇਦ** : ਯਜ ਧਾਤੁ ਦਾ ਅਰਥ ਹੈ ਯਗ੍ਯ ਕਰਨਾ, ਪੂਜਨ ਕਰਨਾ. ਯਜੁਰਵੇਦ ਵਿਚ ਯੱਗ ਅਤੇ ਪੂਜਨ ਸੰਬੰਧੀ ਵਰਣਨ ਹੈ. ਇਸ ਵਿਚ ਕ੍ਰਿਸ਼ਨ ਯਜੁਰ ਦੀਆਂ 2198 ਕੰਡਿਕਾ ਅਤੇ ਸ਼ੁਕਲ ਦੀਆਂ 1975 ਹਨ.

(3) **ਸਾਮਵੇਦ** : ਸਾਮਨ ਦਾ ਅਰਥ ਹੈ ਤੁਲ੍ਯ, ਜਿਸ ਦੇ ਮੰਤ੍ਰ ਗਾਉਣ ਲਈ ਸਮਾਨ ਵਜ਼ਨ ਦੇ ਹੋਣ, ਉਹ ਸ਼ਾਮਵੇਦ ਹੈ. ਇਸ ਦੇ ਸਾਰੇ ਮੰਤ੍ਰ 1594 ਹਨ.

(4) **ਅਰਥਵਨ ਵੇਦ** : ਅਥਰਵਨ ਦਾ ਅਰਥ ਹੈ ਹਵਨ ਕਰਨ ਵਾਲਾ, ਇਸ ਵਿਚ ਹੋਤ੍ਰਿ ਦੇ ਕਰਮ ਅਤੇ ਹਵਨ ਦੇ ਪ੍ਰਕਾਰ ਹਨ. ਇਸ ਲਈ ਇਸ ਨੂੰ ਅਥਰਵਨਵੇਦ ਕਹਿੰਦੇ ਹਨ. ਇਸ ਦੇ ਕੁਲ ਮੰਤ੍ਰ 760 ਹਨ.

(1) (ਰਿਗ ਦੇ ਮੰਤ੍ਰਾਂ ਦਾ ਪਾਠਕ (ਹੋਤ੍ਰਿ)
(2) ਯਜੁਰ ਦੇ ਮੰਤ੍ਰਾਂ ਦਾ ਪਾਠੀ (ਅਧ੍ਵਰਯੁ)
(3) ਸਾਮ ਦੇ ਮੰਤ੍ਰ ਗਾਉਣ ਵਾਲਾ (ਉਦਗਾਤ੍ਰਿ)
(4) ਅਥਰਵ ਹਵਨ ਕਰਨ ਵਾਲਾ ਅਤੇ ਸਭ ਵੇਦਾਂ ਦੇ ਮੰਤ੍ਰ ਪੜ੍ਹਨ ਵਾਲਾ 'ਬ੍ਰਹਮ' ਕਿਹਾ ਜਾਂਦਾ ਹੈ.

**ਵੇਦੜੋਲ** : ਰਾਜਪੂਤਾਂ ਦਾ ਇਕ ਗੋਤ੍ਰ.

"ਚਲੇ ਨਾਗਲੂ ਪਾਗਲੂ ਵੇਦੜੋਲੰ ।" (ਬਚਿਤ੍ਰ, ਅ, 8, 16-1)

## ੨੨. ਦਸਖਤ

(੬) ਗੁਰੂ ਘਰ ਵਿਚ ਇਹ ਰੀਤ ਸੀ ਕਿ ਜਦ ਕੋਈ ਪ੍ਰੇਮੀ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣ ਲਗਦਾ ਤਦ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਆਰੰਭ ਕਰਨ ਦੀ ਅਰਜ਼ ਕਰਦਾ. ਤਦ ਸਤਿ ਗੁਰੂ ਮੂਲ ਮੰਤ੍ਰ ਮੁੱਢ ਵਿਚ ਲਿਖ ਕੇ ਸਿੱਖ ਦੀ ਭਾਵਨਾ ਪੂਰਨ ਕਰ ਦਿੰਦੇ, ਯਾ ਜੋ ਉਹ ਸ਼ਬਦ ਕਹਿੰਦਾ ਉਹ ਲਿਖ ਦਿੰਦੇ-ਜਿਹਾਕੁ ਕਾਬੁਲ ਵੱਲ ਕਈ ਬੀੜਾਂ ਦੇ ਮੁੱਢ ਓਹ ਸ਼ਬਦ ਹੈਨ, ਜੋ ਗੁਰਦਰਸ਼ਨ ਕਰਨ ਲਈ ਤੁਰਨ ਸਮੇਂ ਅਵਾਜ ਲਿਆ, ਉਹ ਬੇਨਤੀ ਕਰਕੇ ਲਿਖਵਾ ਲਿਆ. ਇਹ ਸੂਚਨਾ ਡਾਕਟਰ ਗੰਡਾ ਸਿੰਘ ਜੀ ਨੇ ਦਿੱਤੀ ਹੈ, ਜੋ ਓਥੇ ਦਰਸ਼ਨ ਕਰ ਆਏ ਹਨ.

(ਅ) ਉਤਾਰ ਖਾਸੇ ਦਸਖਤ ਕਾ । ਪਾਤਿਸਾਹੀ 10 ॥

ਅਕਾਲ ਪੁਰਖ ਕੀ ਰਛਾ ਹਮਨੈ ।
ਸਰਬ ਲੋਹ ਦੀ ਰਛਿਆ ਹਮਨੈ ।
ਸਰਬ ਕਾਲ ਜੀ ਦੀ ਰਛਿਆ ਹਮਨੈ ।
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ।

ਆਗੇ ਲਿਖਾਰੀ ਦੇ ਦਸਖਤ (ਅਕਾਲ ਉਸਤਤਿ ਦੇ ਮੁੱਢ ਵਿੱਚ)

## ੨੩. ਦਰਖਤ ਅਤੇ ਫਲਦਾਰ ਬੂਟੇ

(1) **ਅਨਾਰ** : "ਸੋਹਨ ਸੰਜਾਂ ਬਾਗੜਾਂ ਜਣੁ ਲੱਗੇ ਫੁਲ ਅਨਾਰ ਕਉ ।"
(ਚੰਡੀਵਾ, 49-4)

(2) **ਆਬਨੂਸ** : "ਸਯਾਰ ਮਨੋ ਆਬਨੂਸਹਿ ਕੋ ਤਰੁ...... ।"
(ਕ੍ਰਿਸ਼ਨਾਵ, 761-2)

(3) **ਆਵਲਾ** : "ਬੀਰ ਪ੍ਰੋਤੇ ਬਰਛੀਏ ਜਣੁ ਡਾਲ ਚਮੁੱਟੇ ਆਵਲੇ ।" (ਚੰਡੀਵਾ, 8)

(4) **ਅੰਬ** : "ਆਬ੍ਰ ਮਉਲ ਨਦੀ ਸੁ ਉਦਕੰ ਅਉਰ ਪੁਹਪ ਅਨੇਕ ।"
(ਰਾਮਾਵ, 197)

(5) **ਸਾਰ** : (ਸਾਲ). "ਸਾਲ ਤਮਾਲ ਜਹਾਂ ਦਰੁਮ ਭਾਰੇ ।"
(ਚਰਿਤ੍ਰ 256, 6; 259, 24)

(6) **ਸਿਰਾਰੀ** : "ਸੇਬਨ ਸਾਰ ਸਿਰਾਰੀ ਤਹਾਂ ।" (ਚਰਿਤ੍ਰ 256, 7)

(7) **ਸੇਬ** : (ਦੇਖੋ, ਸਿਰਾਰੀ).

(8) **ਸੀਂਬਰ** : "ਸੀਂਬਰ ਤਾਰ ਖਜੂਰੇ ਭਾਰੀ ।" (ਚਰਿਤ੍ਰ 259, 24)

(9) **ਕਚਨਾਰ** : (ਕਚਨਾਲ). "......ਕਚਨਾਰ ਸੁਹਾਈ ।" (ਕ੍ਰਿਸ਼ਨਾਵ, 483)

(10) **ਕਦਮ** : "ਨਿੰਬੂ ਕਦਮ ਸੁ ਬਟ ਜਟਿਯਾਰੇ ।" (ਚਰਿਤ੍ਰ 256, 6; 259, 24)

(11) **ਕੇਸੂ** : (ਕਿੰਸਕ, ਪਲਾਹ, ਢੱਕ),
"ਏਕ ਸਮੈ ਰਹੇ ਕਿੰਸਕ ਫੂਲਿ...... ।" (ਕ੍ਰਿਸ਼ਨਾਵ, 869)

(12) **ਖਜੂਰ** : "ਪੀਪਰ ਤਾਰ ਖਜੂਰੈ ਜਹਾਂ ।" (ਚਰਿਤ੍ਰ 256, 7)

(13) **ਚੰਦਨ** : "ਜਾਪੇ ਕਟੇ ਬਾਢੀਆਂ ਰੁਖ ਚੰਦਨ ਆਰੀ ।" (ਚੰਡੀਵਾ, 48-5)

(14) **ਚੰਪਕ** : "ਚੰਪਕ ਮਉਲਸਰੀ...... ।" (ਕ੍ਰਿਸ਼ਨਾਵ, 482)

(15) **ਜਾਮਣ** : "ਜੁਗਲ ਜਾਮਨੂ ਜਹਾਂ ਬਿਰਾਜੈ । (ਚਰਿਤ੍ਰ 256, 7)

(16) **ਤਮਾਲ** : (ਦੇਖੋ ਸਾਰ).

(17) **ਤਾਰ** : (ਦੇਖੋ ਸੀਂਬਰ).

(18) **ਨਰਿਯਰ** : "ਨਰਿਯਰ ਨਾਰ ਨਾਰੰਗੀ ਰਾਜੈਂ ।" (ਚਰਿਤ੍ਰ 256, 7)

(19) **ਨਾਰ** : (ਦੇਖੋ, ਨਰਿਯਰ).

(20) **ਨਾਰੰਗੀ** : "ਨਾਰੰਜੀ ਮੀਠਾ ਬਹੁ ਲਗੇ ।" (ਚਰਿਤ੍ਰ 256, 6)

(21) **ਨਿੰਬੂ** : (ਦੇਖੋ, ਕਦਮ). (ਚਰਿਤ੍ਰ 259, 7)

(22) **ਪਾਰਜਾਤ** : "ਪਾਰਜਾਤ ਸੁਰਪੁਰ ਤੇ ਲਯਾਯਾ ।" (ਚਰਿਤ੍ਰ 320, 8)

(23) **ਪੀਪਰ** : (ਦੇਖੋ, ਖਜੂਰ).
(24) **ਬਟ** : (ਦੇਖੋ ਕਦਮ).
(25) **ਮਉਲਸਰੀ** : (ਦੇਖੋ, ਚੰਪਕ).
(26) **ਮੀਠਾ** : "ਨਾਰੰਜੀ ਮੀਠਾ ਬਹੁ ਲਗੇ ।" (ਚਰਿਤ੍ਰ 256, 6)
(27) **ਲਵੰਗ ਲਤਾ** : "ਲਵੰਗਲਤਾ ਕਚਨਾਰ ਸੁਹਾਈ" (ਕ੍ਰਿਸ਼ਨਾਵ, 483)

## ੨੪. ਦਵਾਈਆਂ

(1) **ਕਫ਼ਨਾਸਨੀ** : "ਜਾਕੀ ਦੇਹ ਹਿੱਕਫ ਦੁਖ ਲਜਾਵੈ ।
ਸੋ ਲੈ ਕਫਨਾਸਨੀ ਚਬਾਵੈ ।" (ਚਰਿਤ੍ਰ 405, 252)

(2) **ਜਰੀ ਪਿਤਜੈਕੀ** : "ਜਿੱਹ ਦਾਨਵ ਕੌ ਬਾਇ ਸੰਤਾਵੈ ।
ਸੋ ਲੈ ਜਰੀ ਪਿਤਜਕੀ ਖਾਵੈ ।" (ਚਰਿਤ੍ਰ 405, 2)

(3) **ਜਰੀ ਬਾਤ ਕੀ** : "ਜਾਕੇ ਦੇਹ ਪਿਤਜ ਦੁਖ ਦੇਈ ।
ਸੋ ਭਖਿ ਜਰੀ ਬਾਤ ਕੀ ਲੇਈ ।" (ਚਰਿਤ੍ਰ 405, 251)

## ੨੫. ਦਾਨ

(1) **ਉਠ** : (ਉਸਟ) "ਅਸ੍ਵ ਬਡੇ ਗਜਰਾਜ ਔ ਉਸਟ ਦਏ ਪਾਟ ਸੁੰਦਰ ਸਾਜ ਨਵੀਨੇ ।"
(ਕ੍ਰਿਸ਼ਨਾਵ, 881)

(2) **ਅਸਵ** : (ਘੋੜਾ). (ਦੇਖੋ, ਉਸਟ).

(3) **ਅੰਨ** : (ਅੰਨ ਦਾਨ). "ਅਨੰਤ ਦੀਜਤ ਦੇਖ ਦੀਨ ਦੁਰੰਭ." (ਗਿਆਨ, 144)

(4) **ਸਸਤ੍ਰ** : "......ਸੁ ਸਸਤ੍ਰ ਦਾਨ ਦਿਜੰਤ ।" (ਗਿਆਨ, 144)

(5) **ਸੀਸ** : "ਧਰਮ ਹੇਤ ਸਾਕਾ ਜਿਨਿ ਕੀਆ ।
ਸੀਸ ਦੀਆ ਪਰ ਸਿਰਰ ਨ ਦੀਆ ।" (ਬਚਿਤ੍ਰ, ਅ. 5, 15)

(6) **ਸੁਵਰਨ** : "ਸੁਵਰਨ ਦਾਨ ਸੁ ਰੁਕਮ ਦਾਨ, ਸੁ ਤਾਬ੍ਰ ਦਾਨ ਅਨੰਤ ।"
(ਗਿਆਨ, 144)

(7) **ਹੀਰੇ** : "ਹੀਰ ਚੀਰ ਦੇ ਬਿਧਵਤ ਦਾਨਾ ।" (ਪਾਰਸ, 354)

(8) **ਗਜ** : (ਹਾਥੀ).
"ਏਕ ਸਉ ਗਜ ਏਕ ਸਉ ਰਥਿ ਦੁਈ ਸਹੰਸ੍ਰ ਤੁਖਾਰ ।
(ਗਿਆਨ, 143)

(9) **ਤਾਂਬ੍ਰ** : (ਦੇਖੋ ਸੁਵਰਨ).

(10) **ਪਟੰਬਰ** : (ਪਸ਼ਮ ਬਸਤ੍ਰ). "ਪਟੰਬਰਾਦਿਕ ਦੀਏ ਭੂਖਨ ਭੂਪ ।"
(ਰਾਮਾਵ, 49)

(11) **ਪਸ਼ਮ ਵਸਤ੍ਰ** : (ਦੇਖੋ, ਪਟੰਬਰ).

(12) **ਭੂਮ** : "ਭੂਮਾਦਿ ਦਾਨ ਕੀਨੇ ਅਕੰਥ ।" (ਗਿਆਨ, 134)

(13) **ਮੋਤੀ** : "ਮੁਕਤਨ ਹੀਰਨ ਕੇ ਬਹੁਤ ਦਿਨ ਪਰ ਕੀਏ ਸ਼ਿੰਗਾਰ ।"
(ਚਰਿਤ੍ਰ 209, 73)

(14) **ਰੁਕਮ** : (ਦੇਖੋ, ਸੁਵਰਨ).

(i) "ਦੰਤੀ ਸ੍ਵੇਤ ਦੀਨੇ ਕੇਤੇ ਸਿੰਧਲੀ ਤੁਰੇ ਨਵੀਨੇ...... ।"
(ਰਾਮਾਵ, 176-4)

(ii) "ਸੁਵਰਨਦਾਨ ਸੁ ਰੁਕਮਦਾਨ ਸੁ ਤਾਂਬ੍ਰ ਦਾਨ ਅਨੰਤ ।
ਅੰਨਦਾਨ ਅਨੰਤ ਦੀਜਤ ਦੇਖ ਦੀਨ ਦੁਰੰਤ ।
ਬਸਤ੍ਰਦਾਨ ਪਟੰਬ੍ਰਦਾਨ ਸੁ ਸਸਤ੍ਰਦਾਨ ਦਿਜੰਤ ।
ਭੂਪ ਭਿੱਛਕ ਹੁਇ ਗਏ ਸਬ ਦੇਸ ਦੇਸ ਦੁਰੰਤ ।" (ਗਿਆਨ, 144)

(iii) "ਏਕ ਏਕ ਸੁਵਰਨ ਕੌ ਦਿਜ ਏਕ ਦੀਜੈ ਭਾਰ ।
ਏਕ ਸਉ ਗਜ ਏਕ ਸਉ ਗ੍ਰਿਥ ਦੁਇ ਸਹੰਸ੍ਰ ਤੁਖਾਰ ।
ਸਹੰਸ ਚਤੁਰ ਸੁਵਰਨ ਸਿੰਗੀ ਮਹਿਖਦਾਨ ਅਪਾਰ ।
ਏਕ ਏਕਹਿ ਦੀਜੀਐ ਸੁਨ ਗਜ ਰਾਜ ਅਉਤਾਰ । 2 । 143 ।"

(iv) "ਲਾਲਮਨੀ ਅਰੁ ਨਗ ਬਡੇ ਨਾਗਦੇਤ ਜਵਾਹਰ ਭੀਛਨ ਘੋਰੇ ।
ਪੁਹਕਰ ਅਉ ਬਿਰਜੈ ਚੁਨਕੇ ਜਰਬਾਚੁ ਦਿਵਾਵਹ ਹੈ ਦਿਜ ਜੋਰੇ ।
ਮੋਤਨਹਾਰ ਹੀਰੇ ਅਰੁ ਮਾਨਕ ਦੇਵਤ ਹੈ ਭਰ ਘਨਨ ਘੋਰੇ ।
ਕੰਚਨ ਰੁਕਨ ਕੇ ਗਹਨੇ ਮਤਿ ਹੇਤ ਕਰੈ ਸੁ ਬਚੇ ਸਤ ਮੋਰੇ ।"

(ਕ੍ਰਿਸ਼ਨਾਵ, 221)

## ੨੬. ਧਰਮ

(1) **ਉਦਾਸੀ** : (ਉਪਰਾਮ). "......ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈ।"
(ਅਕਾਲਉ, 89-2)

(2) **ਅਵਧੂਤ** : ਵਿਰਕਤ ਸਾਧੂ, ਦਿਗੰਬਰ.
"ਇਕ ਅਵਧੂਤ ਸੁਛਤ੍ਰਿ ਨ੍ਰਿਪਾਰਾ।
ਸੁਨਿਯਤ ਬਸਤ ਸਮੁਦ ਕੇ ਪਾਰਾ।" (ਚਰਿਤ੍ਰ 299, 7-1)

(3) **ਇਮਾਮ ਸਾਫ਼ੀ** : (ਸੁੰਨੀ ਫਿਰਕੇ ਦਾ ਪ੍ਰਧਾਨ ਅਚਾਰਜ). ਸਾਫ਼ਈ ਇਮਾਮ ਦਾ ਚੇਲਾ.
"ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ।
ਮਾਨਸ ਕੀ ਜਾਤ ਸਭੈ ਏਕੇ ਪਹਿਚਾਨਬੋ।" (ਅਕਾਲਉ, 85)

(4) **ਸੰਨਿਆਸੀ** : (ਸੰਨਿਆਸ ਧਾਰਨ ਵਾਲਾ, ਤਿਆਗੀ).
(1) ਹੰਸ, (2) ਕੁਟੀਚਰ, (3) ਪਰ ਹੰਸ, (4) ਵਹੂਦਕ ਇਨ੍ਹਾਂ. ਦੇ ਚਾਰ ਭੇਦ ਹਨ :
"ਰੇ ਮਨ ਐਸੋ ਕਰ ਸੰਨਿਆਸਾ।
"ਬਨਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ।" (ਹਜ਼ਾਰੇ 1-1)

(5) **ਸਿੱਖ** : ਸ੍ਰੀ ਗੁਰੂ ਨਾਨਕ ਦੇਵ ਦਾ ਉਪਦੇਸ਼ਧਾਰੀ. ਕੇਵਲ ਕਰਤਾਰ ਦਾ ਉਪਾਸ਼ਕ.

(6) **ਸਿਧ** : (ਸਿੱਧ ਪੁਰਖ). (ਦੇਖੋ ਸ੍ਰਾਵਗ).

(7) **ਸ਼ੇਖ਼** : (ਮੁਸਲਮਾਨਾਂ ਦਾ ਇਕ ਫ਼ਿਰਕਾ).
"ਸੇਖ਼ ਫੌਜ ਭਜੀ ਬਿਨ ਚੈਨਾ।" (ਚਰਿਤ੍ਰ 405, 217-2)

(8) **ਸਿੰਘ** : ਅੰਮ੍ਰਿਤਧਾਰੀ ਸਿੱਖ ਦੀ ਹੀ ਇਹ ਸੰਗਯਾ ਹੈ. ਕਰਤਾਰ ਦਾ ਉਪਾਸ਼ਕ. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰਧਾਲੂ. ਵਿਦਵਾਨ, ਨਾਮ ਦਾ ਰਸੀਆ, ਸਸਤ੍ਰਧਾਰੀ ਯੋਧਾ, ਅਪਾਹਜ ਦਾ ਰੱਖਕ, ਅਨਯਾਇਕਾਰੀ ਦਾ ਸੋਧਕ.

(9) **ਸ੍ਰਾਵਗ** : (ਸਰੇਗੀ, ਜਿਨ ਧਰਮ ਧਾਰੀ, ਜੈਨੀ, ਪੂਜ ਅਰਹੱਤ ਦੇ ਚੇਲੇ).
"ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖ ਫਿਰਿਓ ਘਰ ਜੋਗ ਜਤੀਕੇ।"
(ਅਕਾਲਉ, 21-2)

(10) **ਹਿੰਦੂ** : (i) (ਇਕ ਦਾ ਤਯਾਗੀ, ਅਨੇਕ ਕਿਰਤਮ ਪਦਾਰਥਾਂ ਦਾ ਪੁਜਾਰੀ).
ਸਿਮ੍ਰਤੀਆਂ ਅਤੇ ਵੇਦ ਸ਼ਾਸਤ੍ਰਾਂ ਨੂੰ ਮੰਨਣ ਵਾਲਾ. ਸਿਰ ਤੇ ਬੋਦੀ, ਟੋਪੀ ਯਾ ਪੱਗ, ਮੱਥੇ ਤਿਲਕ, ਗਲ ਵਿਚ ਕੁੜਤਾ, ਗਿਲਤੀ, ਜਨੇਊ

ਅਤੇ ਮਾਲਾ ਤੇੜ ਧੋਤੀ, ਪਜਾਮਾ ਯਾ ਲੰਗੋਟੀ, ਪੈਰੀਂ ਖੜਾਵਾਂ ਜੁੱਤੀ ਯਾ ਨੰਗਾ. ਵਰਣ ਆਸ੍ਰਮ, ਛੂਤ ਆਦਿਕ ਦਾ ਕੈਦੀ.

(ii) **ਪੜ੍ਹਿਆ ਹਿੰਦੂ** : ਸਿਰੋਂ ਨੰਗਾ, ਬੋਦੀ ਹੋਣ, ਹੈਟ ਅਥਵਾ ਗਾਂਧੀ ਟੋਪੀ ਪਹਿਨੇ ਹੋਏ. ਗਲ ਵਿਚ ਕਿਸੇ ਕਿਸੇ ਦੇ ਜਨੇਉ. ਬਨੈਨ, ਸ਼ਰਟ, ਕਮੀਜ਼, ਕੁੜਤਾ, ਨਕਟਾਈ, ਉਪਰ ਜਰਸੀ ਅਥਵਾ ਕੋਟ. ਤੇੜ ਪਜਾਮਾ ਯਾ ਪਤਲੂਨ, ਪੈਰੀਂ ਚੱਪਲ, ਜਰਾਬਾਂ ਜੁੱਤੀ. ਅਥਵਾ ਬੂਟ ਸਰਬ ਬੰਧਨ ਮੁਕਤ. ਦੇਖੋ ਇਮਾਮ ਸਾਫ਼ੀ.

(11) **ਛਾਪਸੀ** : (ਵਿਸ਼ਨੂੰ ਦੇ ਚਿੰਨ੍ਹ, ਸੰਖ, ਚਕ੍ਰ ਆਦਿਕ ਦੇ ਜਿਸ ਨੇ ਸਰੀਰ ਤੇ ਧਾਰਨ ਕੀਤੇ ਹਨ. ਯਾ ਛਾਪੇ ਲੱਗੇ ਹਨ).
"......ਲਗਾਇ ਹਾਰੇ ਛਾਪਸੀ ।" (ਅਕਾਲਉ, 90-3)

(12) **ਜਟਧਾਰੀ** : (ਜਟੀ). ਜਟਾ ਧਾਰਨ ਕਰਨ ਵਾਲਾ ਸਾਧੂ (ਨੰਤ ਦਾ ਚੇਲਾ).
"ਕਰਮੋ ਨਖ ਸਿਰ ਜਟਾ ਸਵਾਰੀ ।" (ਬਚਿਤ੍ਰ, ਅ. 6, 23)
"ਜਟੀ ਦੰਡ ਮੁੰਡੀ ਕਹੂੰ ਹਾਥ ਆਵੈ ।" (ਪਾਰਸ, 30-4)

(13) **ਜਤੀ** : ਬ੍ਰਹਮਚਾਰੀ. (ਦੇਖੋ ਸ੍ਰਾਵਗ, ਬ੍ਰਹਮਚਾਰੀ).

(14) **ਜੋਗੀ** : (ਸ੍ਰੀ ਗੋਰਖਨਾਥ ਦਾ ਚੇਲਾ).
"ਸ੍ਰਵਨ ਫਾਰ ਮੂਦ੍ਰਾ ਦੁਰਗੈ ਡਾਰੀ ।" (ਬਚਿਤ੍ਰ, ਅ. 6, 24)

(15) **ਡੰਡਧਾਰੀ** : (ਦੰਡੀ). (ਦੇਖੋਂ ਜਟਧਾਰੀ).
"ਡੰਡਾ ਰੱਖਣ ਵਾਲਾ, ਸੁਥਰਾ.

(16) **ਤਪੱਸੀ** : (ਤਪਸਾਧਕ).
"ਪਚ ਹਾਰੇ ਪੰਡਿਤ ਤਪੰਤ ਹਾਰੇ ਤਾਪਸੀ ।" (ਅਕਾਲਉ, 90-4)

(17) **ਤੁਰਕ** : ਤੁਰਕਿਸਤਾਨ ਦਾ ਵਸਨੀਕ (ਮੁਸਲਮਾਨ)
(ਦੇਖੋਂ, ਹਿੰਦੂ).

(18) **ਪਉਨਹਾਰੀ** : (ਅੰਨ ਤਯਾਗ ਕੇ ਪਉਨ ਦੇ ਆਸਰੇ ਰਹਿਣ ਵਾਲਾ).
"ਸਮਾਧੀ ਸਥਿਤ ਪਉਨ ਅਹਾਰੀ ਜਤੀ ਜਤ ਧਾਰਿ ਸਬੈ ਸੁ ਬਿਚਾਰ ਹਜਾਰ ਕੁ ਦੇਖੈ ।" (ਅਕਾਲਉ, 24-3)

(19) **ਬ੍ਰਹਮਚਾਰੀ** : (ਮਨ ਇੰਦ੍ਰੇ ਰੋਕ ਕੇ ਵਿਦਯਾ ਦਾ ਅਭਯਾਸ ਕਰਨ ਵਾਲਾ).
"ਜੋਗੀ ਜਟਾਧਾਰੀ ਸਤੀ ਸਾਰੇ ਬਡੇ ਬ੍ਰਹਮਚਾਰੀ ।
ਧਿਆਨ ਕਾਜ ਭੂਖ ਪਿਆਸ ਪੈ ਸਹਤ ਹੈ ।" (ਅਕਾਲਉ, 75-2)

(20) **ਮੁਸਲਮਾਨ** : (ਹਜਰਤ ਮੁਹੰਮਦ ਦੇ ਮਤ ਨੂੰ ਧਾਰਨ ਵਾਲਾ).
ਕੁਰਾਨ ਸਰੀਫ ਅਤੇ ਖ਼ੁਦਾ ਤੇ ਭਰੋਸਾ ਰੱਖਣ ਵਾਲਾ).
"ਲਿੰਗ ਬਿਨਾ ਕੀਨੇ ਸਬ ਰਾਜਾ ।" (ਬਚਿਤ੍ਰ, ਅ. 6, 27)

(21) **ਮੁੰਡੀਆ** : (ਮੁੰਡਿਤ. ਰਾਮਾਨੰਦੀ ਬੈਰਾਗੀ).
(ਦੇਖੋ ਜਟਧਾਰੀ).

(22) **ਰਾਫ਼ਜੀ** : (ਸ਼ੀਅ ਮੁਸਲਮਾਨ ਕੁਕਰਮਾਂ ਦਾ ਤਿਆਗੀ). (ਦੇਖੋ ਹਿੰਦੂ).

(23) **ਵੈਰਾਗੀ** : ਜਗਤ ਦੇ ਪਦਾਰਥਾਂ ਨਾਲ ਜਿਸ ਦਾ ਪ੍ਰੇਮ ਨਹੀਂ. ਰਾਮਾਨੰਦ ਦਾ ਚੇਲਾ.

ਬੈਰਾਗੀਆਂ ਦੇ ਪੰਜ ਕਰਮ :

(i) ਸੰਖ ਚਕ੍ਰ ਆਦਿ ਵਿਸਨੂੰ ਚਿੰਨ੍ਹਾਂ ਦਾ ਸਰੀਰ ਪੁਰ ਛਾਪਾ.

(ii) ਕ੍ਰਿਸ਼ਨ ਅਥਵਾ ਰਾਮ ਮੂਰਤੀ ਦੀ ਪੂਜਾ.

(iii) ਗਲ ਵਿਚ ਤੁਲਸੀ ਮਾਲਾ.

(iv) ਗੋਪੀ ਚੰਦਨ ਦਾ ਤਿਲਕ

(v) ਦਵਾਰਕਾ ਦੀ ਯਾਤ੍ਰਾ

ਬੈਰਾਗੀਆਂ ਦਾ ਚਿੰਨ੍ਹ.

"ਕੰਠੀ ਕੰਠ ਕਾਠ ਕੀ ਡਾਰੀ ।" (ਬਚਿਤ੍ਰ, ਅ॰ 6, 25)

## ੨੭. ਧਰਮ ਚਿੰਨ੍ਹ

(1) **ਗੋਰਖ** : "ਸ੍ਰਵਨ ਫਾਰਿ ਮੁਦ੍ਰਾ ਦੁਐ ਡਾਰੀ ।" (ਬਚਿਤ੍ਰ, ਅ, 6, 24)

(2) **ਦੱਤ** : "ਦੱਤ ਕਰਮੋ ਨਖ ਸਿਰ ਜਟਾ ਸਵਾਰੀ । (ਬਚਿਤ੍ਰ, ਅ, 6, 23)

(3) **ਮੁਹੰਮਦ** : (ਮਹਾਂਦੀਨ), "ਲਿੰਗ ਬਿਨਾ ਕੀਨੇ ਸਭ ਰਾਜਾ ।" (ਬਚਿਤ੍ਰ, ਅ, 6, 27)

(4) **ਰਾਮਾਨੰਦ** : "ਕੰਠੀ ਕੰਠ ਕਾਠ ਕੀ ਡਾਰੀ ।" (ਬਚਿਤ੍ਰ, ਅ, 6, 25)

# ੨੮. ਨਸ਼ੇ

(1) ਅਫ਼ੀਮ, (2) ਸ਼ਰਾਬ, (3) ਸੁਰਾ, (4) ਕੈਫ਼, (5) ਧਤੂਰਾ, (6) ਪੋਸਤ, (7) ਬਾਰੁਨੀ, (8) ਬਿਜੀਆ, (9) ਭੰਗ, (10) ਭਾਂਗ, (11) ਮਦ, (12) ਮਦਰਾ.

(1) "ਪੋਸਤ ਸ਼ਰਾਬ ਅਫੀਮ ਬਹੁ ਘੋਟਿ ਚੜ੍ਹਾਵਤ ਭੰਗ।" (ਚਰਿਤ੍ਰ 325, 15)
(2) "ਕੈਫ਼ਨ ਸਾਥ ਰਸਮਸੇ ਹ੍ਵੈ ਕਰਿ।" (ਚਰਿਤ੍ਰ 325, 18)
(3) "ਸੋਏ ਜਾਨ ਮਾਲੰਗ ਖਾਏ ਧਤੂਰੇ।" (ਚਰਿਤ੍ਰ 405, 266)
(4) "ਬਾਰੁਨੀ ਕੇ ਰਸ ਸੰਗ ਛਕੇ ਜੱਹ ਬੈਠੇ ਹੈਂ ਕ੍ਰਿਸ਼ਨ ਹੁਲਾਸ ਬਢੈ ਕੈ।" (ਕ੍ਰਿਸ਼ਨਾਵ, 2012)
(5) "ਬਿਜਿਯਾ ਏਕ ਨ੍ਰਿਪਤਿ ਬਹੁ ਖਾਈ।" (ਚਰਿਤ੍ਰ 252, 13)
(6) "ਪੋਸਤ ਭਾਂਗ ਅਫ਼ੀਮ ਘਨੋ ਮਦ ਪੀਵਨ ਕੇ ਤਿਨ ਕਾਜ ਮੰਗਾਯੋ।" (ਕ੍ਰਿਸ਼ਨਾਵ, 2112)
(7) "ਰੇਵਤ ਨਗਰ ਹਲਧਰ ਜੂ ਗਯੋ।
ਸਭਨ ਤਹਾਂ ਮਿਲ ਮਦਰਾ ਪੀਯੋ।" (ਕ੍ਰਿਸ਼ਨਾਵ, 2286)
(8) ਬਿਦਿਹ ਸਾਕੀਯਾ ਸਬਜ਼ ਰੰਗੋ ਫ਼ਿਰੰਗ। (ਹਕਾਯਤ 9, 179)
(9) ਬਿਦਿਹ ਸਾਕੀਯਾ ਸਾਗਰੇ ਸਬਜ਼ ਆਬ। (ਹਕਾਯਤ 9, 178)
(10) ਬਿਦਿਹ ਸਾਕੀਯਾ ਸਾਗਰੇ ਸਬਜ਼ ਗੂੰ। (ਹਕਾਯਤ 12, 20)
(11) "ਬਿਦਿਹ ਸਾਕੀਯਾ ਸਾਗਰੇ ਰੰਗੋ ਸਬਜ਼ ਫਾਮ।" (ਹਕਾਯਤ 8, 44)
(12) "ਬਿਦਿਹ ਸਾਕੀਯਾ ਸਬਜ਼ ਰੰਗ।" (ਹਕਾਯਤ 2, 56)
(13) "ਬਿਦਿਹ ਸਾਕੀਯਾ ਸਾਗਰੇ ਸੁਰਖ ਫਾਮ।" (ਹਕਾਯਤ 9, 48)
(14) "ਬਿਦਿਹ ਸਾਕੀਯਾ ਸਾਗਰੇ ਕੋਕ ਨਾਰ।" (ਹਕਾਯਤ 10, 59)
(15) "ਬਿਦਿਹ ਸਾਕੀਯਾ ਸਾਗਰੇ ਨੈਨ ਪਾਨ।" (ਹਕਾਯਤ 3, 57)
(16) "ਬਿਦਿਹ ਸਾਕੀਯਾ ਸੁਰਖ਼ ਰੰਗੋ ਫਿਰੰਗ।" (ਹਕਾਯਤ 7, 45)
(17) "ਬਿਦਿਹ ਸਾਕੀਯਾ ਜਾਮ ਸਬਜ਼ੇ ਮਰਾ।" (ਹਕਾਯਤ 8, 43)
(18) "ਬਿਦਿਹ ਸਾਕੀਯਾ ਜਾਮ ਫਿਰੋਜ਼ਹ ਫ਼ਾਮ।" (ਹਕਾਯਤ 3, 138)
(19) "ਬਿਦਿਹ ਸਾਕੀਯਾ ਜਾਮ ਫਿਰੋਜ਼ਹ ਰੰਗ।" (ਹਕਾਯਤ 5, 40)
(20) "ਬਿਦਿਹ ਸਾਕੀਯਾ ਪਯਾਲਹ ਫਿਰੋਜ਼ ਫ਼ਾਮ।" (ਹਕਾਯਤ 4, 50)
(21) "ਬਿਦਿਹ ਪਿਯਾਲਹ ਫੇਰੋਜ਼ ਰੰਗੀਨ ਰੰਗ।" (ਹਕਾਯਤ 7, 49)

## ੩੦. ਪਸ਼ੂ ਤੇ ਪੰਛੀ

(ੳ) ਸਵਾਰੀ ਦਾ ਕੰਮ ਦੇਣ ਵਾਲੇ :

**ਊਂਟ** : "ਅੱਬਕ ਊਟਨੀ ਰਾਵ ਚੜ੍ਹਿ ਤਹਾਂ ਪਹੂੰਚੇ ਆਇ।" (ਚਰਿਤ੍ਰ 144, 10)

ਇਸ ਤੇ ਕਾਠੀ ਅਥਵਾ ਪਾਖੜਾ ਪਾ ਕੇ ਚੜ੍ਹਦੇ ਹਨ. ਇਹ ਸੁਭਾ ਦਾ ਖੋਰੀ ਹੋਂਦਾ ਹੈ. ਜਿਸ ਦੇ ਵੈਰ ਪੈ ਜਾਵੇ ਉਸ ਨੂੰ ਮਾਰਨ ਦਾ ਪੂਰਾ ਯਤਨ ਕਰਦਾ ਹੈ. ਸਿਆਲ ਵਿਚ ਮਸਤਿਆ ਨਰ (ਉੱਠ) ਬਵਦਾ ਹੈ. ਪੈਰ ਗੱਦੀਦਾਰ ਹੋਣ ਕਰਕੇ ਰੇਤਲੇ ਇਲਾਕੇ ਵਿਚ ਤੇਜ਼ ਚਲ ਸਕਦਾ ਹੈ. ਗਾਰੇ ਵਿਚ ਪੈਰ ਤਿਲ੍ਹਕਣ ਕਰਕੇ ਬੁਰੀ ਤਰ੍ਹਾਂ ਡਿੱਗ ਪੈਂਦਾ ਹੈ, ਕਾਬੂ ਕਰਨ ਲਈ ਏਸ ਦੇ ਨੱਕ ਵਿੱਚ ਨਕੇਲ ਪਾਉਂਦੇ ਹਨ. ਦੋ ਸਵਾਰੀਆਂ ਨੂੰ ਸਣੇ ਬਿਸਤ੍ਰਿਆਂ ਦੇ ਵੱਡੀ ਮੰਜ਼ਲ ਕਰ ਸਕਦਾ ਹੈ ਪੰਜ ਸਤ ਮੀਲ ਚੱਲ ਕੇ ਜੇ ਪਿਸ਼ਾਬ ਨਾ ਕਰਾਈਏ ਤਦ ਏਸ ਨੂੰ ਕਮਰਰੋਗ ਹੋ ਜਾਂਦਾ ਹੈ ਕੁਦਰਤ ਨੇ ਏਸ ਦੇ ਨੱਕ ਅਤੇ ਕੰਨਾਂ ਵਿਚ ਸੰਘਣੇ ਬਾਲ੍ਹ ਉਗਾਏ ਹਨ ਜੋ ਹਵਾ ਵਿਚ ਮਿਲੀ ਮਿੱਟੀ ਏਸ ਦੇ ਫੇਫੜਿਆਂ ਵਿਚ ਨਹੀਂ ਜਾਣ ਦਿੰਦੇ. ਏਸ ਦੇ ਮੂੰਹ ਵਿੱਚ ਇਕ ਤਰ੍ਹਾਂ ਦੇ ਕੰਡੇ ਹੋਂਦੇ ਹਨ ਜੋ ਕੰਡੈਲੀਆਂ ਝਾੜੀਆਂ ਬੇਲਾਂ ਨੂੰ ਚੱਬਣ ਵਿੱਚ ਸਹਾਈ ਹੋਂਦੇ ਹਨ. ਇਹ ਮਿੱਸਾ ਭੂਸਾ, ਦਰਖ਼ਤਾਂ ਦੇ ਪੱਤੇ, ਬੇਲਾਂ, ਛੱਲੇ ਬਹੁਤ ਖੁਸ਼ ਹੋ ਕੇ ਖਾਂਦਾ ਹੈ ਕਈ ਏਸ ਨੂੰ ਸਿਆਲ ਵਿੱਚ ਗਿੱਦੜ ਦਾ ਮਾਸ ਭੀ ਖਵਾਉਂਦੇ ਹਨ. ਏਸ ਦੀਆਂ ਰਾਖਸੀਆਂ ਲੰਬੀਆ ਅਤੇ ਤਿੱਖੀਆਂ ਹੋਣ ਕਰਕੇ ਮੋਟੇ ਹੱਡ ਨੂੰ ਭੀ ਭੰਨ ਸਿੱਟਦੀਆਂ ਹਨ. ਚਰਨ ਵੇਲੇ ਖੁਰਾਕ ਅੰਦਰ ਸਿੱਟੀ ਜਾਂਦਾ ਹੈ, ਨਿਸਚਿੰਤ ਬੈਠ ਕੇ ਜੁਗਾਲ ਕਰਕੇ ਫੇਰ ਖਾਂਦਾ ਹੈ. ਜ਼ਿਮੀਦਾਰ ਏਸ ਨੂੰ ਸਮਾਨ ਢੋਣ ਵਾਲੀਆਂ ਗੱਡੀਆਂ, ਹਲ, ਖੂਹ ਅਤੇ ਗੱਡੇ ਅੱਗੇ ਜੋੜਦੇ ਹਨ. ਜਿਸ ਨੂੰ ਇਸ ਤੇ ਸਵਾਰੀ ਕਰਨ ਦਾ ਅਭਿਆਸ ਨਹੀਂ ਹੋਂਦਾ ਓਹ ਏਸ ਤੋਂ ਉੱਠਣ ਅਤੇ ਬੈਠਣ ਸਮੇਂ ਗਿਰ ਜਾਂਦਾ ਹੈ, ਪੇਟ ਦੁਖਣ ਲੱਗਦਾ ਹੈ, ਕਈ ਵੇਰ ਲਾਗਾ ਭੀ ਲੱਗ ਜਾਂਦਾ ਹੈ. ਏਸ ਦੇ ਪਿੱਛੋਂ ਦੀ ਅਤੇ ਅੱਗੋਂ ਦੀ ਵੱਡੀ ਸਾਵਧਾਨੀ ਨਾਲ ਲੰਘਣਾ ਚਾਹੀਏ. ਅੱਗੋਂ ਲੰਘਣ ਵਾਲੇ ਦੇ ਬੁਰਕਾ ਭਰ ਲੈਂਦਾ ਹੈ, ਪਿੱਛੋਂ ਜਾਣ ਵਾਲੇ ਦੇ ਲੱਤ ਮਾਰਦਾ ਹੈ.

(1) ਲਿੱਫ (ਤਿਲ੍ਹੀ) ਦੀ ਨਵਿਰਤੀ ਲਈ ਲੋਕ ਏਸ ਦਾ ਦੁੱਧ ਵਰਤਦੇ ਹਨ.

(2) ਮੁਸਲਮਾਨ ਏਸ ਦਾ ਮਾਸ ਭੀ ਖਾਂਦੇ ਹਨ.

(3) ਹਾਜੀ ਪਾਣੀ ਨਾ ਮਿਲਨ ਸਮੇਂ ਏਸ ਦੇ ਮੇਦੇ ਵਿਚੋਂ ਕੱਢ ਕੇ ਪਾਣੀ ਵੀ ਵਰਤ ਲੈਂਦੇ ਹਨ.

**ਹਾਥੀ** : ਐਰਾਪਤਿ. ਦੇਵਤਿਆਂ ਤੇ ਦੈਂਤਾਂ ਨੇ ਸਮੁੰਦ੍ਰ ਰਿੜਕ ਕੇ ਜੋ ਹਾਥੀ ਕਢਿਆ ਅਤੇ ਇੰਦ੍ਰ (ਸੁਧਰ) ਨੂੰ ਸਵਾਰੀ ਲਈ ਦੇ ਦਿੱਤਾ.

(1) **ਸਿੰਧਰ** : "ਆਵਤ ਹੀ ਮਿਲਿ ਕੈ ਸਭ ਹੂੰ ਜਦੁਬੀਰ ਕੇ ਊਪਰ ਸਿੰਧਰ ਪੇਲੇ ।" (ਕ੍ਰਿਸ਼ਨਾਵ, 2184)

(2) **ਹਥਨਿ** : "ਸਭ ਤ੍ਰਿਯ ਹਥਿਨ ਅਰੂੜਿਤ ਭਈ ।" (ਚਰਿਤ੍ਰ 48, 7)

(3) **ਕਰੀ** : "ਮ੍ਰਿਗਰਾਜ ਕਰੀ ਮ੍ਰਿਗਨੇਤ ਹਰੈ ।" (ਰਾਮਾਵ, 9)

(4) **ਕੁੰਚਰ** : "ਕੁੰਚਰ ਔ ਗਦਹਾ ਅਨੇਕਦਾ ਪੁਕਾਰ ਹੀ ।" (ਅਕਾਲਉ, 8)

(5) **ਕੁੰਭੀ** : "ਕੁੰਭੀ ਏਸ ਇਸ ਇਸਣੀ ਆਦਿ ਬਖਾਨੀਐ ।" (ਸਨਾਮਾ, 1239)

(6) **ਗਜਿੰਦ੍ਰ** : "ਸਜੇ ਗਜੇਂਦ੍ਰ ।" (ਬਚਿਤ੍ਰ, ਅ. 11, 24)

(7) **ਗ਼ੈ** : "ਹੈ ਗੈ ਕਿਤੀ ਅਰੂੜਿਤ ਭਈ ।" (ਚਰਿਤ੍ਰ 48, 8)

(8) **ਦੰਤੀ** : "ਕਹੂੰ ਮੱਤ ਦੰਤੀ ਪਰੇ ਹੈ ਪ੍ਰਹਾਰੇ ।" (ਚਰਿਤ੍ਰ 405, 270)

(9) **ਲੰਬੋਦਰ** : ਜੰਗਲੀ ਜਾਨਵਰਾਂ ਵਿਚੋਂ ਕਦ ਵਿੱਚ ਸਭ ਤੋਂ ਵੱਡਾ ਹੈ.

**ਆਦਤ** : ਸੁੰਡ ਨਾਲ ਖਾਂਦਾ ਪੀਂਦਾ ਹੈ. ਸੁੰਡ ਨਾਲ ਦਰਖਤਾਂ ਨੂੰ ਤੋੜ ਦਿੰਦਾ ਹੈ. ਸੁੰਡ ਦਾ ਹੀ ਮੁੱਕਾ ਵੈਰੀ ਦੇ ਮਾਰਦਾ ਹੈ. ਮਸਤਿਆ ਹਾਥੀ ਸ਼ਰਾਬੀ ਦੀ ਤਰ੍ਹਾਂ ਬਹੁਤ ਨੁਕਸਾਨ ਕਰਦਾ ਹੈ. ਜੋ ਚੀਜ਼ ਏਸ ਦੇ ਮੱਥੇ ਤੋਂ ਨੀਵੀਂ ਹੋਂਦੀ ਹੈ ਉਸ ਦਾ ਘਟ ਨੁਕਸਾਨ ਕਰਦਾ ਹੈ. ਏਸ ਦੀ ਸੁੰਘਣ ਅਤੇ ਸੁਣਨ ਦੀ ਸ਼ਕਤੀ ਬਹੁਤ ਤੇਜ਼ ਹੈ. ਅਕਸਰ ਇਹ ਡਾਰਾਂ ਵਿਚ ਰਹਿੰਦੇ ਹਨ ਪਰ ਬੁੱਢਾ ਇਕੱਲਾ ਬਿਚਰਦਾ ਹੈ. ਖੇਤਾਂ ਦਾ ਭਾਰੀ ਨੁਕਸਾਨ ਕਰਦਾ ਹੈ. ਐਨਾ ਖਾਂਦਾ ਨਹੀਂ ਜਿਤਨਾ ਪੈਰਾਂ ਹੇਠ ਮੱਧ ਕੇ ਬਰਬਾਦ ਕਰਦਾ ਹੈ.

ਭਾਵੇਂ ਸ਼ੇਰ ਨਾਲ ਸਿੱਖਜਾ ਹਾਥੀ ਬਹਾਦਰੀ ਨਾਲ ਲੜਦਾ ਹੈ, ਪਰ ਕਦੇ ਕਦੇ ਨਵਾਂ ਕੁੱਤੇ ਤੋਂ ਡਰ ਕੇ ਭੱਜ ਨਿਕਲਦਾ ਹੈ :

"ਹਾਥਿਨ ਦੰਤੀ ਸੁਰਗ ਪਠਾਯੋ ।" (ਚਰਿਤ੍ਰ 405, 21-4)

"ਹਾਥੀ ਚੇਰਿ ਚੌਕ ਜੜ੍ਹਾ ਗਯੋ ।" (ਚਰਿਤ੍ਰ 89, 6-3)

"ਹਾਥੀ ਘੋਰਨ ਕੇ ਚੰਦਭਿ ਰਨ ।" (ਚਰਿਤ੍ਰ 405, 130-4)

ਜਿਸ ਹਾਥੀ ਦੇ ਦੰਦ ਬਾਹਰ ਨਹੀਂ ਦਿਸਦੇ ਉਸ ਨੂੰ ਮਕਨਾਂ ਕਹਿੰਦੇ ਹਨ.

**ਹਥਣੀ** : ਗਰਭਵਤੀ ਹਥਣੀ ਦੀ ਦੇਖ ਭਾਲ ਲਈ ਇਕ ਹਾਥੀ ਅਤੇ ਹਥਣੀ ਹਰ ਵਕਤ ਪਾਸ ਰਹਿੰਦੇ ਹਨ. ਏਸ ਦੇ ਥਣ ਮੂਹਰਲੀਆਂ ਟੰਗਾਂ ਵਿਚਕਾਰ ਹੋਂਦੇ ਹਨ, ਬੱਚਾ ਮੂੰਹ ਨਾਲ ਦੁੱਧ ਚੁੰਘਦਾ ਹੈ. ਹੇਹੇ ਆਈ ਹਥਣੀ ਇਕ ਖ਼ਾਸ ਤਰ੍ਹਾਂ ਦੀ ਆਵਾਜ਼ ਕਰਦੀ ਹੈ ਜਿਸ ਨੂੰ ਹਾਥੀ ਸੁਣ ਕੇ ਪਾਸ ਆਉਂਦਾ ਹੈ. ਕਈ ਗ੍ਰੰਥਾਂ ਵਿਚ ਲਿਖਿਆ ਹੈ, ਹਾਥੀ ਕਾਮ ਵਸ ਅੰਨ੍ਹਾ ਹੋ ਕੇ ਕਾਗਜ਼ ਦੀ ਹੱਥਣੀ ਟੋਏ ਤੇ ਖੜ੍ਹੀ ਦੇਖ ਕੇ ਟੋਏ ਵਿਚ ਆ ਗਿਰਦਾ ਹੈ. ਅਤੇ ਸਾਰੀ ਉਮਰ ਆਦਮੀ ਦੀ ਕੈਦ ਵਿਚ ਬਤੀਤ ਕਰਦਾ ਹੈ ।

**ਕੰਮ** : ਸ਼ਾਹੀ ਸਵਾਰੀ, ਸ਼ਿਕਾਰ ਅਤੇ ਜਲੂਸਾਂ ਵਿਚ ਸਵਾਰੀ ਦਾ ਕੰਮ ਦਿੰਦਾ ਹੈ. ਕੱਟੀ ਲੱਕੜ ਜੰਗਲ ਵਿਚੋਂ ਬਾਹਰ ਲਿਆਉਂਦਾ ਹੈ. ਲੋਕ ਵੱਡੀਆਂ-

ਵੱਡੀਆਂ ਗੱਡੀਆਂ ਨੂੰ ਜੋੜ ਕੇ ਸਮਾਨ ਦੂਰ ਦੂਰ ਲੈ ਜਾਂਦੇ ਹਨ, ਬਿਖੜੇ ਰਸਤਿਆਂ, ਨਦੀਆਂ ਵਿੱਚ ਵੱਡੀ ਸਾਵਧਾਨੀ ਨਾਲ ਕੰਮ ਕਰਦਾ ਹੈ, ਭਾਵੇਂ ਖੋਰੀ ਭੀ ਹੈ, ਪਰ ਰਾਖੇ ਨਾਲ ਬਹੁਤ ਪਿਆਰ ਕਰਦਾ ਹੈ.

**ਖ਼ੁਰਾਕ** : ਅੱਠ ਪਹਿਰ ਵਿਚ ਦਸ ਮਣ ਖ਼ੁਰਾਕ ਖਾਂਦਾ ਹੈ. ਬਾਂਸ ਖਾਣ ਨਾਲ ਇਹ ਬਹੁਤ ਰਿਸ਼ਟ-ਪੁਸ਼ਟ ਹੋਂਦਾ ਹੈ. ਜੰਗਲੀ ਫਲ, ਉੱਚਾ ਘਾਸ, ਬਾਂਸ, ਇੱਖ ਖੇਤਾਂ ਵਿਚੋਂ ਫ਼ਸਲ ਖਾਂਦਾ ਹੈ. ਰੱਖੇ ਹਾਥੀ ਨੂੰ ਰੋਟੀ ਅਤੇ ਚੂਰਮਾ ਦਿੰਦੇ ਹਨ.

**ਖੱਚਰ** : "ਕਿਤੇ ਖਰਚਾ ਰੋਹ ਬੈਰੀ ਬਿਰਾਜੈ ।" (ਚਰਿਤ੍ਰ 405, 201-1)

**ਅਸਰ** : ਇਹ ਗਧੀ ਅਤੇ ਘੋੜੇ ਦੇ ਮੇਲ ਤੋਂ ਪੈਦਾ ਹੋਂਦਾ ਹੈ. ਏਸ ਦੇ ਕੰਨ ਗਧੇ ਜੈਸੇ ਹੋਂਦੇ ਹਨ, ਸੂੰਦੀ ਨਹੀਂ.

**ਖੱਚਰ** : ਇਹ ਘੋੜੀ ਅਤੇ ਗਧੇ ਦੇ ਮੇਲ ਤੋਂ ਪੈਦਾ ਹੋਂਦੀ ਹੈ. ਕੰਨ ਗਧੇ ਜੈਸੇ ਲੰਬੇ. ਸੂੰਦੀ ਨਹੀ.

ਏਹ ਦੋਵੇਂ ਸਰੀਰ ਦੇ ਨਰੋਏ, ਮਜਬੂਤ, ਪਹਾੜੀ ਬਿਖੜੇ ਰਸਤਿਆਂ ਵਿਚ ਬਿਨਾਂ ਤਿਲਕੇ ਤੁਰ ਸਕਦੇ ਹਨ. ਸਮਾਨ ਢੋਣ ਦਾ ਕੰਮ ਫ਼ੌਜ ਵਾਲੇ ਇਸ ਤੋਂ ਲੈਂਦੇ ਹਨ, ਭਾੜਾ ਬਾਹੁਣ ਵਾਲੇ ਭੀ ਏਸ ਤੇ ਆਲੂ, ਦਾਣੇ, ਫਲ ਆਦਿ ਲੱਦ ਕੇ ਮੰਡੀਆਂ ਵਿਚ ਲਿਆਉਂਦੇ ਹਨ. ਕੀਮਤ ਚੰਗੀ ਮਿਲਦੀ ਹੈ. ਕਾਠੀ ਪਾ ਕੇ ਸਵਾਰੀ ਕਰਦੇ ਹਨ. ਕਾਬੂ ਕਰਨ ਲਈ ਕੰਡੈਲਾ ਅਥਵਾ ਲਗਾਮ ਵਰਤਦੇ ਹਨ. ਖ਼ੁਰਾਕ, ਘਾਸ, ਤੂੜੀ, ਦਾਣਾ, ਨਿਹਾਰੀ ਦਿੰਦੇ ਹਨ.

[ਨੋਟ : ਬਾਘ ਏਸ ਨੂੰ ਖਾਣ ਲਈ ਮਾਰਦਾ ਹੈ.]

**ਗਧਾ** : "ਕਿਤੇ ਗਰਧਭੋਂ ਪੈ ਚੜ੍ਹੇ ਸੂਰ ਗਾਜੈ ।" (ਚਰਿਤ੍ਰ 405, 181)

ਕਈ ਦੇਸ਼ਾਂ ਵਿਚ ਇਸ ਤੇ ਕਾਠੀ ਪਾ ਕੇ ਲੋਕ ਸਵਾਰੀ ਦਾ ਕੰਮ ਲੈਂਦੇ ਹਨ, ਭਾਰਤ ਵਾਸੀ ਏਸ ਤੇ ਸਵਾਰੀ ਕਰਨੀ ਅਪਮਾਨ ਸਮਝਦੇ ਹਨ, ਕੇਵਲ ਪ੍ਰਜਾਪਤਿ ਉਲਾਣੇ ਤੇ ਸਵਾਰੀ ਕਰਦੇ ਹਨ. ਨਹੀਂ ਤਾਂ ਸਮਾਨ ਢੋਣ ਲਈ ਹੀ ਵਰਤਦੇ ਹਨ. ਕੰਮ ਵਿਚਾਰੇ ਤੋਂ ਵਿੱਤੋਂ ਵੱਧ ਲੈਂਦੇ ਹਨ, ਖਾਣ ਪੀਣ ਨੂੰ ਭੈੜੀਆਂ ਚੀਜ਼ਾਂ ਦਿੰਦੇ ਹਨ. ਜ਼ਖ਼ਮੀ ਅਤੇ ਬਿਮਾਰ ਹੋਣ ਪਰ ਭੀ ਇਸ ਨੂੰ ਛੁੱਟੀ ਨਹੀਂ ਮਿਲਦੀ. ਜੇ ਸਰੀਰ ਤੇ ਜ਼ਖ਼ਮ ਯਾ ਲਾਗਾ ਲੱਗ ਜਾਵੇ ਕਾਉਂ ਉਸ ਦੇ ਜ਼ਖ਼ਮ ਨੂੰ ਚੁੰਜਾਂ ਮਾਰ ਮਾਰ ਕੇ ਰਾਜ਼ੀ ਨਹੀਂ ਹੋਣ ਦਿੰਦੇ. ਮਾਲਕ ਏਸ ਦੀ ਦੁਰਗਤੀ ਨੂੰ ਦੇਖ ਕੇ ਪਸੀਜਦੇ ਨਹੀਂ.

ਬਿਗਲ ਜੈਸੀ ਆਵਾਜ਼, ਲੰਮੇ ਕੰਨ, ਮਜਬੂਤ ਸੁਮ. ਇਸ ਦੇ ਕਈ ਰੰਗ ਹੋਂਦੇ ਹਨ.

**ਘੋੜਾ** : ਇਹ ਸੂਰਮੇ ਦਾ ਸੱਚਾ ਮਿਤ੍ਰ, ਅਤੇ ਜਲੂਸ ਦਾ ਸ਼ਿੰਗਾਰ ਹੈ. ਰਸਤੇ ਦੀ ਸੂੰਹ ਇਸ ਤੋਂ ਵੱਧ ਸ਼ੈਦ ਹੀ ਕਿਸੇ ਜਾਨਵਰ ਨੂੰ ਹੋਵੇ. ਨਿਗਾਹ ਅਤੇ ਕੰਨ ਵੱਡੇ ਸੁਚੇਤ. ਰਾਤ ਨੂੰ ਅਨ੍ਹੇਰੇ ਵਿਚ ਬਹੁਤ ਚੰਗੀ ਤਰ੍ਹਾਂ ਦੇਖ ਸਕਦਾ ਹੈ. ਸਰੀਰ ਚੁਸਤ ਅਤੇ ਫੁਰਤੀਲਾ. ਕਾਠੀ ਪਾ ਕੇ ਸਵਾਰੀ ਕਰਦੇ ਹਨ. ਹਲ੍ਹ, ਤਾਂਗੇ, ਤੋਪਾਂ ਅਤੇ ਬੱਘੀ ਅੱਗੇ ਜੋੜਦੇ ਹਨ। ਘੁੜਦੌੜ, ਨੇਜ਼ੇਬਾਜ਼ ਭਾਲੇ ਨਾਲ ਸੂਰ ਅਤੇ ਚਿੱਤੇ ਦਾ ਸ਼ਿਕਾਰ ਕਰਦੇ ਹਨ. ਸ਼ਾਹੀ ਸਵਾਰੀ ਅੱਗ ਘੋੜ ਚੜ੍ਹੇ ਸਿਪਾਹੀ ਅਰਦਲ ਵਿਚ ਚਲਦੇ ਹਨ, ਨਗਾਰਚੀ

ਨਗਾਰਾ ਬਜਾਉਂਦਾ ਹੈ. ਇਸ ਦੀਆਂ ਕਈ ਜਾਤੀਆਂ ਹੈਨ, ਸਿਆਣੇ ਜਾਤੀ ਅਨੁਸਾਰ ਇਸ ਤੋਂ ਕੰਮ ਲੈਂਦੇ ਹਨ ਯਥਾ, ਅਰਬੀ ਤੋਂ ਸਵਾਰੀ. ਘੁੜਬੈਲ ਅਤੇ ਰਥ ਲਈ ਤੁਸਾਰ.

ਬੁੱਧੀ ਤੇਜ਼ ਹੋਣ ਕਾਰਨ ਜੋ ਕੰਮ ਸਿਖਾਓ ਛੇਤੀ ਸਿੱਖ ਜਾਂਦਾ ਹੈ. ਸਰਕਸ ਅਤੇ ਰਸਾਲੇ ਵਾਲੇ ਕਈ ਖੇਲ੍ਹਾਂ ਅਤੇ ਕੰਮ ਲੈਂਦੇ ਹਨ.

ਇਸ ਦੇ ਹੇਠ ਲਿਖੇ ਨਾਉਂ ਗ੍ਰੰਥਾਂ ਵਿਚ ਆਏ ਹਨ :

(1) **ਅਸਵ** : "ਅਸਵਨ ਕੋ ਦਵਰਾਇ ਭਜਾਇ...... ।" (ਕ੍ਰਿਸ਼ਨਾਵ, 2089)
(2) **ਹੈ** : "ਹੈ ਮੈ ਕਿਤੀ ਅਰੂਢਤ ਭਈ ।" (ਚਰਿਤ੍ਰ 48, 8)
(3) **ਕਿਕਾਣ** : "ਰੜੀ ਜਾਇਕੈ ਧਰਤ ਕਉ ਬਢਿ ਪਾਖਰ ਬਢਿ ਕਿਕਾਣ ਕਉ ।" (ਚੰਡੀਵਾ, 50)
(4) **ਖਿੰਗ** : "ਤਦ ਖਿੰਗ ਨਸੁੰਭ ਨਚਾਇਆ ।" (ਚੰਡੀਵਾ, 50)
(5) **ਤਾਜੀ** : "ਇਕ ਦੁਰਗਾ ਸਉਹੈਂ ਖੂਨਸਕੇ ਖੂਨਸਾਇਨ ਤਾਜੀ ।" (ਚੰਡੀਵਾ, 45)
(6) **ਤੁਰਾ** : "ਹੇਰਿ ਹਰਿਨ ਕੱਹ ਤੁਰਾ ਧਵਾਯੋ ।" (ਚਰਿਤ੍ਰ 113)
(7) **ਤੁਰੰਗ** : "ਧੂੜਿ ਉਤਾਂਹਾਂ ਘਾਲੀ ਛੜੀ ਤੁਰੰਗਮਾਂ ।" (ਚੰਡੀਵਾ, 44)
(8) **ਪਵੰਗ** : "ਗਿਰ ਗ੍ਰਿਰ ਪਰੈ ਪਵੰਗ ਤੇ ਬਰੇ ਬਹੰਮਨ ਜਾਇ ।" (ਬਚਿਤ੍ਰ, ਅ. 12, 9-2)
(9) **ਬਾਜ** : "ਸਮੂਹ ਬਾਜ ਡਾਰੇ ।" (ਬਚਿਤ੍ਰ, ਅ. 8, 16)
(10) **ਬਾਜੀ** : "ਕਿਤੇ ਪਾਖਰੇ ਡਾਰਿਕੈ ਬਾਜਿਯੋ ਪੈ ਬਿਰਾਜੇ ।" (ਚਰਿਤ੍ਰ 405, 180)
(11) **ਮਰਾਲ** : "ਨੱਚੇ ਮਰਾਲ ।" (ਬਚਿਤ੍ਰ, ਅ. 9, 8-2)

**ਘੋੜਿਆਂ ਦੇ ਰੰਗ :**

(1) **ਅਸਿਤ** : "ਅਸਿਤ ਬਾਜੀ ਰਥ ਸੋਭਤ ।" (ਪਾਰਸ 169)
(2) **ਸਿਤ ਅਸਿਤ** : "ਸਿਤ ਅਸਿਤ ਰਥ ਤੁਰੰਗ ।" (ਪਾਰਸ, 200)
(3) **ਸੇਤ** : "ਸੇਤ ਬਾਜੀ ਰਥ ਰਾਜਤ ।" (ਪਾਰਸ, 230)
(4) **ਸੰਦਲੀ** : "ਸੁਭੇ ਸੰਦਲੀ ਬਾਜ ਰਾਜੀ ।" (ਪਾਰਸ, 300)
(5) **ਸਜਾਮ** : "ਸਜੇ ਸਜਾਮ ਬਾਜੀ ।" (ਪਾਰਸ, 205)
(6) **ਹਰਿਤ** : "ਹਰਿਤ ਬਾਜੀ ਰਥ ਸੋਭਤ ।" (ਪਾਰਸ, 180)
(7) **ਧੂਮ੍ਰ** : "ਧੂਮ੍ਰ ਬਾਜੀ ਰਥ ਛਾਜਤ ।" (ਪਾਰਸ, 176)
(8) **ਪੀਤ** : "ਪੀਤ ਬਰਣੈ ਰਥ ਬਾਜੀ ।" (ਪਾਰਸ, 185)
(9) **ਪਿੰਗ** : "ਨਹੈ ਪਿੰਗ ਬਾਜੀ ਰਥੰ ਜੇਨ ਸੋਭੈ ।" (ਰਾਮਾਵ, 400)
(10) **ਮੂਖਕ** : "ਲਖੋ ਮੂਖਕੰ ਬਰਣ ਬਾਜੀ ਰਥੇਸੰ ।" (ਰਾਮਾਵ, 402)
(11) **ਮੋਰ** : 'ਮੋਰ ਬਰਣ ਰਥ ਬਾਜੀ ।" (ਪਾਰਸ, 199)
(12) **ਮੋਰ** : "ਮੋਰ ਬਰਣੰ ਰਥੰ ਜੇਨ ਬਾਜੀ ।" (ਰਾਮਾਵ, 401)

[ਨੋਟ : ਕਈਆਂ ਨੇ ਘੋੜਿਆਂ ਦੇ ਕਈ ਰੰਗ ਸ਼ੁਭ ਅਤੇ ਅਸ਼ੁਭ ਮੰਨੇ ਹਨ.]

**ਘੋੜਿਆਂ ਦੇ ਸ਼ੁਭ ਰੰਗ** : (1) ਅਸਟ ਮੰਗਲ, (2) ਅਬਲਕ, (3) ਅਬਰਸ (4) ਸਮੁੰਦ, (5) ਸਿਰਗਾ, (6) ਸੁਨਹਿਰਾ, (7) ਸੁਰੰਗ, (8) ਸੰਜਾਬ (9) ਸੰਦਲੀ (10) ਸਾਂਬ ਕਰਨ, (11) ਹਰਈ, (12) ਹੰਸ, (13) ਕਬੂਦ, (14) ਕਿਸਮਸੀ, (15) ਕੁਮੈਤ, (16) ਕੇਹਰੀ, (17) ਚਕੁਵਾਕ, (18) ਚਵਧਰ, (19) ਚੀਕੋਰ, (20) ਚੰਪਾ, (21) ਜਾਮਫਲ, (22) ਤਿਲਕ, (23) ਜੈਮੰਗਲ, (24) ਫੁਲਵਾਰੀ, (25) ਪੰਜ ਕਲਿਆਨ, (26) ਬੋਰਕ, (27) ਮੁਸ਼ਕੀ, (28) ਮੂਹੋ, (29) ਲੱਖਾ.

**ਘੋੜਿਆਂ ਦੇ ਅਸ਼ੁਭ ਰੰਗ** : (1) ਅਬਰਸ, (2) ਐਹਮੁਸਲੀਓ (3) ਹਰਨਾਛੀ, (4) ਕੁਖੈਰਤਲੋ, (5) ਕੁੰਚਕੀ, (6) ਤਾਮੜੋ, (7) ਦੁਰਤੋ, (8) ਪਰਾਛੋ, (9) ਪੋਹਪਕਛ, (10) ਭਸਮੀ, (11) ਭਵਰ ਧਾਲ, (12) ਮੁਸਲੀਓ.

| | ਨਾਉਂ | ਗਰਭਾਸ ਦੇ ਦਿਨ | ਬੱਚਾ | ਉਚਾਈ | ਵਜ਼ਨ (ਪੌਂਡ) | ਭਾਜ ਪ੍ਰਤਿ ਘੰਟਾ (ਮੀਲ) |
|---|---|---|---|---|---|---|
| (1) | ਊਂਟ | 365 | 1 | | 646 | 35 |
| (2) | ਹਾਥੀ | 575 | 1 | | — | 20 |
| (3) | ਖੱਚਰ | | | | 500 | 30 |
| (4) | ਗਧਾ | 330 | 1 | | 400 | 20 |
| (5) | ਘੋੜਾ* | 330 | 1 | | 700 | 40 |

ਨੋਟ : (1) ਉੱਚੀ ਛਾਲ 6 ਫੁਟ. ਲੰਬੀ 18 ਫੁਟ

(2) ਸੁਰੰਗ ਰੰਗ ਦੇ ਘੋੜੇ ਅਤੇ ਘੋੜੀ ਦਾ ਬੱਚਾ ਸੁਰੰਗ ਹੀ ਹੋਂਦਾ ਹੈ.

(ਅ) **ਪਸ਼ੂ** : (ਸ਼ਿਕਾਰ ਕਰਕੇ ਮਾਸਾਹਾਰੀ)

(1) **ਸਾਹਗੋਸ਼** : "ਸਜਾਹਗੋਸ਼ ਨਹਿ ਜਾਂਹਿ ਸੁ ਚੀਨੇ ।" (ਚਰਿਤ੍ਰ 307, 3)

ਸ਼ਿਕਾਰੀ ਇਸ ਨੂੰ ਜਾਨਵਰਾਂ ਦੇ ਸ਼ਿਕਾਰ ਕਰਨ ਲਈ ਪਾਲਦੇ ਹਨ, ਏਸ ਦੀ ਸ਼ਕਲ ਬਿੱਲੀ ਨਾਲ ਬਹੁਤ ਮਿਲਦੀ-ਜੁਲਦੀ ਹੈ. ਕੰਨਾਂ ਦੇ ਸਿਰਿਆਂ ਤੇ ਬਾਰੀਕ ਬਾਲ ਹੋਂਦੇ ਹਨ, ਪੂੰਛ ਦੋ ਚਾਰ ਇੰਚ ਲੰਬੀ. ਰੰਗ ਭੂਰਾ. ਇਹ ਦਰਖਤ ਤੇ ਚੜ੍ਹ ਕੇ ਉਪਰ ਬੈਠ ਪੰਛੀਆਂ ਨੂੰ ਫੜ ਲੈਂਦਾ ਹੈ. ਸਹੇ ਨੂੰ ਖ਼ੇਤ ਵਿਚ ਬੈਠੇ ਹੀ ਦੱਬ ਲੈਂਦਾ ਹੈ. ਹਰਨ ਆਦਕ ਦੀਆਂ ਅੱਖਾਂ ਅਤੇ ਚੇਹਰਾ ਬਲੂੰਦਰ ਸਿੱਟਦਾ ਹੈ, ਇਉਂ ਉਹ ਸੁਖੱਲੇ ਫੜੇ ਜਾਂਦੇ ਹਨ.

(2) **ਸ਼ਾਰਦੂਲ** : (ਬਬਰ ਸ਼ੇਰ).

"ਕਿਧੌਂ ਸਿੰਘ ਸੋਂ ਸਾਰਦੂਲ ਅਰੂਝੇ ।" (ਬਚਿਤ੍ਰ, ਅ. 11, 30)

*ਡਰਬੀ ਇੰਗਲੈਂਡ ਡੇਢ ਮੀਲ 2 ਮਿਨਟ 34 ਸੈਕੰਡ ਘੋੜੇ ਦਾ ਨਾਉਂ ਮਹਮੂਦ. ਡਰਬੀ ਭਾਰਤ ਡੇਢ ਮੀਲ 2 ਮਿਨਟ 39 ਸੈਕੰਡ ਘੋੜੇ ਦਾ ਨਾਉਂ—ਲਾਇਲਮੰਜਲ

(i) ਰੰਗ ਭੂਸਲਾ. ਨਕ ਦੇ ਸਿਰ ਅਤੇ ਗਾਟੇ ਤੇ ਲੰਬੀ ਜੱਤ ਜੋ ਤਿੰਨ ਸਾਲ ਦੀ ਉਮਰ ਤੋਂ ਉੱਗਣੀ ਸ਼ੁਰੂ ਹੋਂਦੀ ਹੈ. ਛੀ ਸਾਲ ਤਕ ਪੂਰੇ ਕਦ ਦੀ ਹੋ ਜਾਂਦੀ ਹੈ, ਨਹੁੰ ਬਿੱਲੀ ਦੀ ਤਰ੍ਹਾਂ ਗਦੀ ਵਿਚ ਲੁਕੇ ਹੋਏ. ਵਰਤਣ ਵੇਲੇ ਬਾਹਰ ਕੱਢਦਾ ਹੈ. ਕੰਨ ਛੋਟ ਅਤੇ ਖੜ੍ਹਵੇਂ. ਦੇਖਣ ਅਤੇ ਸੁਨਣ ਦੀ ਸ਼ਕਤੀ ਬਹੁਤ ਤੇਜ਼. ਪੂੰਛ ਲੰਮੀ ਸਿਰੇ ਤੇ ਬਾਲ੍ਹਾਂ ਦਾ ਗੁੱਛਾ ਜਿਸ ਵਿਚ ਅੱਧ ਇੰਚ ਦੇ ਕਰੀਬ ਲੰਬਾ ਨਹੁੰ ਹੋਂਦਾ ਹੈ ਜਦੋਂ ਇਹ ਕਿਸੇ ਜਾਨਵਰ ਤੇ ਹੱਲਾ ਕਰਦਾ ਹੈ, ਤਾਂ ਉਹ ਜ਼ੋਰ ਜ਼ੋਰ ਨਾਲ ਪੂਛ ਦਾ ਸੂਆ ਆਪਣੇ ਸਰੀਰ ਵਿਚ ਖੋਭ ਲੈਂਦਾ ਹੈ, ਤਾਂਕਿ ਗੁੱਸਾ ਆਵੇ. (ਚਿੜੀਆ ਘਰ, ਪੰਨਾ 55/44).

(ii) The small prickle at the very end of the tail emboded among the hairs, easily comes off on being touched. It is barely ½″ long, and looks like dried skin almost. But was formerly supposed to be used for lashing the lion into a proper state of rage by self spurring (Major General W. Rice), p. 163 (S. Man Singh Ji Gill Nabha)

(iii) The tails are tufted with long hair concealed in the tuft is a horny thorn like spur.
"Who's Who in the Zoo" Book No. 599F, page 12b U.S.A. Library, Curzon Road, New Delhi.)

ਪੁਰਾਣੇ ਸਮੇਂ ਭਾਰਤ ਵਿਚ ਸਾਰਦੂਲ ਆਮ ਮਿਲਦਾ ਸੀ. ਹੁਣ ਕੇਵਲ ਗੁਜਰਾਤ ਦੇ ਇਲਾਕੇ ਰਿਆਸਤ ਰੀਵਾ ਵਿਚ ਗਿਣਤੀ ਦੇ ਹੈਨ.

**ਸੁਭਾਵ** : ਗੰਭੀਰ, ਅਰਾਮਤਲਬ. ਜੇ ਏਸ ਨੂੰ ਕੋਈ ਪਾਲ ਲਵੇ ਤਦ ਘਰ ਵਿਚ ਕੁੱਤੇ ਦੀ ਤਰ੍ਹਾਂ ਰਹਿੰਦਾ ਹੈ. ਮਾਲਕ ਨਾਲ ਬਹੁਤ ਪਿਆਰ ਕਰਦਾ ਹੈ. ਓਪਰੇ ਆਦਮੀ ਨੂੰ ਘੁਰਕਦਾ ਹੈ. ਅਠਾਰ੍ਹਾਂ ਬੀਹ ਫੁੱਟ ਉੱਚੀ ਛਾਲ ਮਾਰਦਾ ਹੈ. ਦੋ ਸਾਲ ਮਾਂ ਨਾਲ ਰਹਿ ਕੇ ਬੱਚੇ ਸ਼ਿਕਾਰ ਦਾ ਵੱਲ ਸਿਖਦੇ ਹਨ. ਜੰਗਲੀ ਹਾਲਤ ਵਿਚ ਏਸ ਦੇ ਇਕ ਸੂਏ ਦੇ ਤਿੰਨ ਤਿੰਨ ਬੱਚੇ ਚਿੜੀਆ ਘਰ ਵਿਚ ਸੱਤ ਤੀਕ ਹੋਂਦੇ ਹਨ.

ਗਰਮੀ ਦੀ ਰੁੱਤ ਠੰਢੀ ਅਤੇ ਅਨ੍ਹੇਰੀ ਥਾਂ ਸੰਘਣੇ ਜੰਗਲ, ਲੰਬੇ ਘਾਸ, ਬੈਂਤ ਦੇ ਬਿੜਿਆਂ ਵਿਚ ਪਾਣੀ ਦੇ ਨੇੜੇ ਰਹਿੰਦਾ ਹੈ. ਠੰਢੇ ਦਿਨੀ ਗੁਫ਼ਾ ਵਿਚ ਰਾਤ ਨੂੰ ਸ਼ਿਕਾਰ ਦੀ ਤਲਾਸ਼ ਵਿਚ ਲੰਬੀ ਗਸ਼ਤ ਕਰਦਾ ਹੈ. ਜਿੱਥੇ ਏਸ ਨੂੰ ਕੋਈ ਅਕਾਵੇ ਤਾਂ ਓਥੇ ਦਿਨ ਵਿਚ ਕਈ ਵਾਰ ਬੁਕਦਾ ਹੈ. ਨਹੀਂ ਤਾਂ ਚੁੱਪ ਰਹਿੰਦਾ ਹੈ. ਜੰਗਲ ਵਿਚ ਸਾਰਦੂਲ ਸ਼ਿਕਾਰੀਆਂ ਨੇ ਬਾਰ੍ਹਾਂ ਬਾਰ੍ਹਾਂ ਇਕੱਠੇ ਫਿਰਦੇ ਲਿਖੇ ਹਨ.

ਭਾਰਤਵਾਸੀ ਸਾਰਦੂਲ ਦੀ ਪੂਜਾ ਕਰਦੇ ਸਨ. ਰਾਖੀ ਲਈ ਕੁੱਤੇ ਦੀ ਤਰ੍ਹਾਂ ਰਖਦੇ ਸਨ ਸ਼ਿਕਾਰ ਵਿਚ ਇਹ ਚਿੱਤੇ ਦਾ ਕੰਮ ਦੇਂਦਾ ਸੀ. ਸ਼ਾਹੀ ਸਵਾਰੀ ਅੱਗੇ ਵੈਰੀ ਦੀ ਰੋਕ ਥਾਮ ਲਈ ਸਾਰਦੂਲ ਚਲਦਾ, ਵਿਘਨਕਾਰੀ ਨਾਲ ਸਿਝਦਾ ਹੈ.

**ਸ਼ਿਕਾਰ** : ਇਹ ਆਪਣੇ ਖਾਣ ਲਈ ਜੰਗਲੀ ਜਾਨਵਰ ਮਾਰਦਾ ਹੈ, ਕਦੇ ਕਦੇ ਮੁਰਦਾਰ ਭੀ ਖਾ ਜਾਂਦਾ ਹੈ. ਮਾਰ ਨੂੰ ਖਾਣ ਲਈ ਕਈ ਕਈ ਦਿਨ ਆਉਂਦਾ ਹੈ, ਪਰ ਜਦ ਉਸ ਤੇ ਗਿਰਝ ਬੈਠ ਜਾਵੇ ਫੇਰ ਨਹੀਂ ਖਾਂਦਾ, ਸ਼ੇਰ ਦੀ ਮਾਰ ਤੇ ਜਿਤਨਾ ਚਿਰ ਉਹ ਛੱਡ ਨਾ ਜਾਵ ਕੋਈ ਜੰਗਲੀ ਜਾਨਵਰ ਉਸ ਨੂੰ ਛੇੜਦਾ ਨਹੀਂ. ਕਦੇ ਕਦੇ ਪਾਲਤੂ ਪਸ਼ੂਆਂ ਨੂੰ ਭੀ ਮਾਰ ਲੈਂਦਾ ਹੈ.

**ਸ਼ਿਕਾਰ** : ਕੋਈ ਏਸ ਦਾ ਸ਼ਿਕਾਰ, ਢਾਲ ਤਲਵਾਰ, ਤੀਰ, ਨੇਜੇ ਨਾਲ ਕਰਦੇ ਸੇ. ਹੁਣ ਦੇ ਸ਼ਿਕਾਰੀ ਬੰਦੂਕ ਨਾਲ ਕਰਦੇ ਹਨ.

ਜ਼ਖ਼ਮੀ ਸ਼ੇਰ ਬਿਜਲੀ ਦੀ ਤਰ੍ਹਾਂ ਵੈਰੀ ਤੇ ਆ ਪੈਂਦਾ ਹੈ. ਕਦੇ ਜ਼ਖ਼ਮੀ ਕਰ ਦਿੰਦਾ ਹੈ. ਕਈ ਵਾਰ ਜਾਨੋਂ ਮਾਰ ਦਿੰਦਾ ਹੈ. ਹਾਥੀ ਤੇ ਹੱਲਾ ਕਰਨੋਂ ਭੀ ਨਹੀਂ ਡਰਦਾ. ਸਿੱਖਿਆ ਹਾਥੀ ਸ਼ੇਰ ਨੂੰ ਮਾਰ ਦਿੰਦਾ ਹੈ. ਅਲ੍ਹੜ ਡਰਦਾ ਜਾਂਦਾ ਹੈ. ਹੌਦੇ ਵਿਚ ਬੈਠੇ ਸ਼ਿਕਾਰੀ ਨੂੰ ਦੱਬ ਦਿੰਦਾ ਹੈ. ਸ਼ੇਰ ਦੇ ਨਹੁੰ ਦਾ ਜ਼ਖ਼ਮ ਕਈ ਵਾਰ ਝਰੀਟ ਹੀ ਦਿਸਦਾ ਹੈ ਜ ਖੋਲ੍ਹ ਕੇ ਦੇਖੀਏ ਤਦ ਬਹੁਤ ਡੂੰਘਾ ਹੋਂਦਾ ਹੈ, ਜੇ ਵੇਲੇ ਸਿਰ ਅਹੁਰ ਪਹੁਰ ਨਾ ਕਰੀਏ ਤਦ ਪਲਮ ਦੌੜਨ ਦਾ ਡਰ ਹੋਂਦਾ ਹੈ.

(3) **ਸਿੰਘ** : (1) "ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣਿ ।" (ਚੰਡੀਵਾ, 34)

(2) "ਸੀਹਾਂ ਵਾਂਙੂ ਗੱਜਨ ਸੱਭੇ ਸੂਰਮੇ ।" (ਚੰਡੀਵਾ, 12)

(3) "ਮ੍ਰਿਗਰਾਜ, ਕਰੀ, ਮ੍ਰਿਗ ਨੇਤ ਹਰੈ ।" (ਰਾਮਾਵ, 9)

ਸਿੰਘ ਜੰਗਲ ਦਾ ਬਾਦਸ਼ਾਹ ਹੈ. ਚੰਡੀ ਦਾ ਵਾਹਨ ਹੋਣ ਕਰਕੇ ਦੇਵੀ ਦੁਆਲਿਆਂ ਵਿਚ ਇਸ ਦੀ ਪੂਜਾ ਹੋਂਦੀ ਹੈ. ਜੋ ਸ਼ੇਰ ਗੰਨਿਆਂ ਦੇ ਖੇਤ ਵਿਚ ਰਹਿਣ ਲੱਗ ਜਾਵੇ ਜ਼ਿਮੀਂਦਾਰ ਉਸ ਨੂੰ ਨਾਹੀ ਮਾਰਦੇ ਤੇ ਨਾਹੀ ਕਿਸੇ ਨੂੰ ਮਾਰਨ ਦਿੰਦੇ ਹਨ, ਕਿਉਂਕਿ ਇਸ ਤੋਂ ਡਰਦੇ ਜੰਗਲੀ ਜਾਨਵਰ ਖੇਤ ਵਿਚ ਫ਼ਸਲ ਦਾ ਨੁਕਸਾਨ ਨਹੀਂ ਕਰਦੇ.

**ਸੁਭਾਵ** : ਆਲਸਹੀਨ, ਬਹੁਤ ਫੁਰਤੀਲਾ, ਵੱਡਾ ਤੈਰਾਕ, ਬਚਪਨ ਵਿਚ ਬਹੁਤ ਜਾਨਵਰਾਂ ਨੂੰ ਬਿਨਾਂ ਲੋੜ ਭੀ ਮਾਰ ਦਿੰਦਾ ਹੈ. ਪਰ ਵੱਡੀ ਉਮਰ ਵਿਚ ਜ਼ਰੂਰਤ ਤੋਂ ਵੱਧ ਜਾਨਵਰਾਂ ਨੂੰ ਨਹੀਂ ਮਾਰਦਾ. ਦਿਨ ਨੂੰ ਨਦੀ ਦੇ ਕਿਨਾਰੇ ਸੰਘਣੇ ਉੱਚੇ ਘਾਸ, ਬੈਂਤ, ਗੰਨਿਆਂ ਦੇ ਖੇਤ ਵਿਚ ਆਰਾਮ ਕਰਦਾ ਹੈ, ਰਾਤ ਨੂੰ ਸ਼ਿਕਾਰ ਦੀ ਤਲਾਸ਼ ਵਿਚ ਦੂਰ ਦੂਰ ਤੀਕ ਗਸ਼ਤ ਕਰਦਾ ਹੈ. ਰਸਤੇ ਰਸਤੇ ਚਲਦਾ ਹੈ ਕੰਡਿਆਲੀਆਂ ਝਾੜੀਆਂ ਵਿਚ ਚੱਲਣਾ ਇਸ ਨੂੰ ਪਸੰਦ ਨਹੀਂ. ਰਹਿਣ ਦੀ ਜਗ੍ਹਾ ਦੇ ਨੇੜੇ ਤੇੜੇ ਦੇ ਜਾਨਵਰਾਂ ਨੂੰ ਨਹੀਂ ਮਾਰਦਾ. ਆਪਣੇ ਜੰਗਲ ਵਿਚ ਦੂਸਰੇ ਸ਼ੇਰ ਨੂੰ ਨਹੀਂ ਰਹਿਣ ਦਿੰਦਾ. ਹੜ੍ਹ ਦੇ ਜਲ ਤੋਂ ਬਚਣ ਲਈ ਤਾਂ ਦਰਖ਼ਤ ਤੇ ਚੜ੍ਹਦਾ ਹੈ, ਯਾ ਜਾਨਵਰਾਂ ਨੂੰ ਮਾਰਨ ਲਈ ਭੀ ਨੀਵੇਂ ਟਾਹਣਿਆਂ ਤੇ ਚੜ੍ਹ ਬੈਠਦਾ ਹੈ ਐਵੇਂ ਨਹੀਂ. ਵੈਰੀ ਨਾਲ ਡੱਟ ਕੇ ਮੁਕਾਬਲਾ ਕਰਦਾ ਹੈ. ਇਹ ਕੁੱਤੇ ਦੀ ਤਰ੍ਹਾਂ ਮਾਲਕ ਨਾਲ ਹਿਲ ਜਾਂਦਾ ਹੈ, ਰੋਟੀ ਅਤੇ ਦੁੱਧ ਤੇ ਗੁਜ਼ਾਰਾ ਕਰ ਲੈਂਦਾ ਹੈ. ਰੱਖੇ ਜਾਨਵਰਾਂ ਦੀ ਰਾਖੀ ਕਰਦਾ ਹੈ. ਨਵੇਂ ਆਏ ਆਦਮੀ ਨੂੰ ਡਰਾਉਂਦਾ ਜ਼ਰੂਰ ਹੈ, ਮਾਰ ਨੂੰ ਕਈ ਕਈ ਦਿਨ ਖਾਂਦਾ ਹੈ. ਭੁੱਖਾ ਹੋਰਨਾਂ ਦੇ ਮਾਰੇ ਜਾਨਵਰ ਨੂੰ

ਭੀ ਖਾ ਜਾਂਦਾ ਹੈ. ਭੁੱਖੀ ਸ਼ੇਰਨੀ ਆਪਣੇ ਬੱਚਿਆਂ ਨੂੰ ਭੀ ਖਾਂ ਜਾਂਦੀ ਹੈ. ਥੋੜੀ ਦੂਰ ਚਲ ਕੇ ਪਿੱਛਾ ਮੁੜ ਕੇ ਦੇਖਦਾ ਹੈ. ਕੰਨ, ਨੱਕ ਅਤੇ ਅੱਖ ਬਹੁਤ ਤੇਜ਼ ਹਨ. ਅਨ੍ਹੇਰੇ ਵਿਚ ਚੰਗੀ ਤਰ੍ਹਾਂ ਦੇਖ ਸਕਦਾ ਹੈ. ਜੀਭ ਖੁਰਦਰੀ ਹੋਣ ਕਰਕੇ ਹੱਡਾਂ ਨਾਲੋਂ ਮਾਸ ਖੁਰਚ ਲੈਂਦਾ ਹੈ.

**ਖ਼ੁਰਾਕ** : ਸੂਰ, ਸੇਹ, ਘੋੜਾ, ਝੋਟਾ, ਹਰਨ, ਝਾਂਖ, ਬੈਲ, ਬਾਂਦਰ, ਚੀਤਲ, ਸਾਂਭਰ ਆਦਿਕ ਨੂੰ ਮਾਰ ਕੇ ਖਾਂਦਾ ਹੈ, ਜ਼ਖ਼ਮੀ ਅਥਵਾ ਬੁੱਢਾ ਸ਼ੇਰ ਆਦਮਖੋਰ ਹੋ ਜਾਂਦਾ ਹੈ ਕਿਉਂਕਿ ਪਸ਼ੂਆਂ ਨਾਲੋਂ ਮਨੁੱਖ ਦਾ ਮਾਰਨਾ ਸੁਖਾਲਾ ਹੁੰਦਾ ਹੈ. ਮਾਰ ਨੂੰ ਦੇਖ ਕੇ ਸਿਆਣੇ ਸ਼ਿਕਾਰੀ ਸਮਝ ਲੈਂਦੇ ਹਨ ਕਿ ਇਹ ਸ਼ੇਰ ਨੇ ਮਾਰ ਕੀਤੀ ਹੈ ਯਾ ਸ਼ੇਰਨੀ ਨੇ ਮਦੀਨ ਦੀ ਵਿਚਕਾਰਲੀ ਉਂਗਲ ਲੰਬੀ ਹੁੰਦੀ ਹੈ. ਨਰ ਦੀਆਂ ਇੱਕੋ ਜੇਹੀਆਂ, ਅਤੇ ਇਹ ਭੀ ਸਮਝ ਜਾਂਦੇ ਹਨ ਕਿ ਇਹ (ਸ਼ੇਰ, ਚਿੱਤੇ ਅਥਵਾ ਬਾਘ) ਕਿਸ ਨੇ ਮਾਰ ਕੀਤੀ ਹੈ. ਕਿਉ ਕਿ ਤਿੰਨੇ ਆਪਣੀ ਮਾਰ ਨੂੰ ਅਲੱਗ ਅਲੱਗ ਥਾਵਾਂ ਤੋਂ ਖਾਣਾ ਆਰੰਭ ਕਰਦੇ ਹਨ. 1. ਸ਼ੇਰ ਪੱਟਾਂ ਤੋਂ, ਚਿੱਤਾ ਛਾਤੀ ਤੋਂ, ਬਾਘ ਪੇਟੇ ਕੋਲੋਂ ਖਾਣਾ ਆਰੰਭ ਕਰਦਾ ਹੈ, ਸੇਨਾਈਡ ਜ਼ਹਿਰ ਦਾ ਇਨ੍ਹਾਂ ਤੇ ਕੋਈ ਅਸਰ ਨਹੀਂ ਹੋਂਦਾ ਖਾ ਕੇ ਮਰਦੇ ਨਹੀਂ ਸਿਰਫ਼ ਮੁੱਛਾਂ ਝੜ ਜਾਂਦੀਆਂ ਹਨ. ਮੂੰਹ ਦਾ ਰੰਗ ਅੰਦਰੋਂ ਕਾਲਾ ਹ ਜਾਂਦਾ ਹੈ. ਕਈ ਖਚਰੇ ਸ਼ੇਰ ਮਾਰ ਨੂੰ ਘੜੀਸ ਕੇ ਯਾ ਚੁੱਕ ਕੇ ਦੂਰ ਲੈ ਜਾਂਦੇ ਹਨ. ਕਈ ਅੱਲ੍ਹੜ ਉਥੇ ਹੀ ਬੈਠ ਕੇ ਖਾਣ ਲੱਗ ਜਾਂਦੇ ਹਨ.

ਸ਼ੇਰ ਨੂੰ ਢਾਲ ਤਲਵਾਰ, ਨੇਜੇ ਨਾਲ ਲੋਕ ਮਾਰਨਾ ਬਹਾਦੁਰੀ ਸਮਝਦੇ ਸੇ. ਹੁਣ ਗੋਲੀ ਨਾਲ ਮੰਚਾਨ ਤੇ ਬੈਠ ਕੇ ਅਥਵਾ ਹਾਥੀ ਉੱਤੇ ਚੜ੍ਹ ਕੇ ਮਾਰਦੇ ਹਨ. ਕੋਈ ਕੋਈ ਚੰਗਾ ਨਿਸ਼ਾਨਚੀ ਜ਼ਮੀਨ ਤੇ ਖੜ੍ਹ ਕੇ ਭੀ ਮਾਰਦਾ ਹੈ.

(4) **ਗੁਲਦਾਰ** : (ਬਾਘ). ਏਸ ਦੇ ਤਿੰਨ ਰੰਗ ਹੈਨ : 1. ਕਾਲਾ 2. ਚਿੱਟਾ ਅਤੇ 3. ਪੀਲਾ

(1) ਕਾਲਾ ਬੰਗਾਲ ਅਤੇ ਦਾਰਜਲਿੰਗ ਵੱਲ ਮਿਲਦਾ ਹੈ.

(2) ਚਿੱਟਾ ਉੱਚੇ ਬਰਫ਼ਾਨੀ ਪਹਾੜਾਂ ਵਿਚ ਕਸ਼ਮੀਰ ਵੱਲ.

(3) ਪੀਲਾ. ਆਮ ਹਰ ਥਾਂ, ਪਹਾੜ ਅਤੇ ਦੂਣਾਂ ਵਿਚ. ਰਾਜਪੂਤਾਨੇ ਵਿਚ ਕਈ ਥਾਹੀਂ.

ਚੀਤੇ ਤੋਂ ਇਸ ਦਾ ਸਿਰ ਵੱਡਾ ਹੁੰਦਾ ਹੈ. ਲੰਬਾਈ ਘੱਟ, ਸੁਭਾ ਦਾ ਬਹੁਤ ਚੰਚਲ ਅਤੇ ਸਾਵਧਾਨ. ਸੁਣਨ, ਸੁੰਘਣ ਅਤੇ ਦੇਖਣ ਦੀ ਸ਼ਕਤੀ ਬਹੁਤ ਤੇਜ਼. ਕੰਨ ਛੋਟੇ ਬਿੱਲੀ ਦੀ ਤਰ੍ਹਾਂ ਖੜ੍ਹੇ. ਸਰੀਰ ਦਾ ਰੰਗ ਪੀਲ੍ਹਾ ਉਪਰ ਕਾਲੇ ਛਿੱਬ. ਪਹਾੜੀ ਏਸ ਨੂੰ ਬਘੇਰਾ ਅਤੇ ਮ੍ਰਿਗ ਆਖਦੇ ਹਨ. ਨਹੁੰ ਬਿੱਲੀ ਵਾਂਙ ਗਦੀਆਂ ਵਿਚ ਲੁਕੇ ਹੋਏ. ਇਹ ਘਰਾਂ ਵਿਚ ਭੀ ਆ ਵੜਦਾ ਹੈ. ਕੁੱਤੇ, ਬੱਕਰੀ, ਬੱਛੇ, ਭੇਡਾਂ ਨੂੰ ਦੱਬ ਲਜਾਂਦਾ ਹੈ. ਜ਼ਖ਼ਮੀ ਹੋ ਕੇ ਇਹ ਸ਼ੇਰ ਨਾਲੋਂ ਭੀ ਭੈੜਾ (ਖ਼ਤਰਨਾਕ) ਹੁੰਦਾ ਹੈ, ਦਰਖ਼ਤ ਤੇ ਚੜ੍ਹ

ਕੇ ਗਿਰਝਾਂ, ਬਾਂਦਰ ਅਤੇ ਲੰਗੂਰਾਂ ਨੂੰ ਮਾਰ ਲੈਂਦਾ ਹੈ. ਦੀਵੇ ਦੇ ਚਾਨਣ ਤੋਂ ਡਰਦਾ ਨਹੀਂ. ਪਾਲਿਆ ਬਾਘ ਮਾਲਕ ਨਾਲ ਪਿਆਰ ਕਰਦਾ ਹੈ. ਘਰ ਵਿਚ ਕੁੱਤੇ ਦੀ ਤਰ੍ਹਾਂ ਰਹਿੰਦਾ. ਪਾਲਤੂ ਪਸ਼ੂਆਂ ਨੂੰ ਕੁੱਛ ਨਹੀਂ ਕਹਿੰਦਾ. ਦੁੱਧ ਰੋਟੀ ਛਕ ਕੇ ਪ੍ਰਸੰਨ ਰਹਿੰਦਾ ਹੈ. ਪਾਲਤੂ ਬਾਘ ਨੂੰ ਮਾਸ ਖਾਣ ਨੂੰ ਨਹੀਂ ਦੇਣਾ ਚਾਹੀਦਾ. ਕਈ ਵਾਰ ਇਹ ਆਪਣੀ ਮਾਰ ਨੂੰ ਦਰਖਤ ਤੇ ਟੰਗ ਦਿੰਦਾ ਹੈ ਤੇ ਦਰਖਤ ਤੋਂ ਹੇਠ ਜਾਂਦੇ ਪਸ਼ੂ ਨੂੰ ਭੀ ਉਪਰੋਂ ਛਾਲ਼ ਮਾਰ ਕੇ ਦੱਬ ਲੈਂਦਾ ਹੈ.

(5) **ਚੀਤਾ** : "ਫੁਨਿ ਚੀਤਾ ਤੇ ਹਰਨ ਗਹਾਏ ।" (ਚਰਿਤ੍ਰ 349, 9)

**ਪਿਲੰਗ** : "ਮਨੋ ਬਿਚਰਜੇ ਮਾਸ ਹੇਤੰ ਪਿਲੰਗੰ ।" (ਬਚਿਤ੍ਰ, ਅ. 11,26)

ਸਾਰਦੂਲ ਦੀ ਤਰ੍ਹਾਂ ਇਹ ਭੀ ਦਿਨੋ ਦਿਨ ਭਾਰਤ ਵਿਚੋਂ ਘਟ ਰਿਹਾ ਹੈ. ਏਸ ਨਾਲ ਹਰਨ ਦਾ ਸ਼ਿਕਾਰ ਕਰਦੇ ਹਨ. ਗੁਲਦਾਰ ਤੋਂ ਇਸ ਦਾ ਸਿਰ ਛੋਟਾ ਲੱਤ ਲੰਮੀ ਹੁੰਦੀ ਹੈ. ਰੰਗ ਗੂੜ੍ਹਾ ਪੀਲਾ, ਉਪਰ ਕਾਲੇ ਛਿੱਤ, ਪੂੰਛ ਲੰਮੀ ਨੌਂਦ੍ਰਾਂ ਕੁੱਤੇ ਜੈਸੀਆਂ ਜੋ ਬਾਹਰ ਦਿਸਦੀਆਂ ਹਨ. ਕੰਨ ਛੋਟੇ ਅਤੇ ਖੜ੍ਹੇ, ਅੱਖਾਂ ਚਮਕੀਲੀਆਂ, ਸੁਣਨ ਅਤੇ ਦੇਖਣ ਦੀ ਸ਼ਕਤੀ ਬਹੁਤ ਤੇਜ਼. ਬੈਲ ਗੱਡੀ ਤੇ ਇਸ ਨੂੰ ਬਠਾ ਕੇ ਬਾਹਰ ਲਜਾਂਦੇ ਹਨ. ਜਿੱਥੇ ਹਰਨਾਂ ਦੀ ਡਾਰ ਦਿੱਸੀ ਏਸ ਨੂੰ ਗੱਡੀ ਤੋਂ ਉਤਾਰ ਦਿੰਦੇ ਹਨ. ਇਹ ਛਹਿੰਦਾ ਛਹਿੰਦਾ ਹਰਨ ਦੇ ਪਾਸ ਪਹੁੰਚ ਜਾਂਦਾ ਹੈ. ਇਕਦਮ ਵੱਡੀ ਤੇਜ਼ੀ ਨਾਲ ਉਸ ਤੇ ਜਾ ਪੈਂਦਾ ਹੈ. ਹੇਠ ਦੱਬ ਕੇ ਸੰਘੀ ਵਿਚ ਰਾਖਸੀਆਂ ਖੋਭ ਕੇ ਲਹੂ ਪੀਣ ਲੱਗ ਜਾਂਦਾ ਹੈ. ਸ਼ਿਕਾਰੀ ਇਸ ਦੀਆਂ ਅੱਖਾਂ ਤੇ ਖੋਪੇ ਚੜ੍ਹਾ ਹਰਨ ਦਾ ਲਹੂ ਬਰਤਨ ਵਿਚ ਪਾ ਕੇ ਏਸ ਨੂੰ ਪੀਣ ਲਈ ਦੇ ਦਿੰਦੇ ਹਨ ਅਤੇ ਗੱਡੀ ਤੇ ਬਿਠਾ ਕੇ ਅੱਗੇ ਨੂੰ ਤੁਰ ਜਾਂਦੇ ਹਨ. ਜੇ ਹਰਨ ਫੜਿਆ ਨਾ ਜਾਵੇ ਤਦ ਥੋੜੀ ਦੂਰ ਪਿੱਛਾ ਕਰਕੇ ਜ਼ਮੀਨ ਤੇ ਲਿਟ ਜਾਂਦਾ ਹੈ.

**ਨਿਉਲਾ** : ਇਹ ਛੋਟੇ ਜਹੇ ਕੱਦ ਦਾ ਜਾਨਵਰ ਹੈ. ਬਹੁਤ ਫ਼ੁਰਤੀਲਾ, ਸ਼ਕਲ ਕਾਟੋ ਨਾਲ ਮਿਲਦੀ ਜੁਲਦੀ. ਪੂੰਛ ਗੁੱਛੇਦਾਰ, ਰੰਗ ਭੂਰਾ, ਅੱਖਾਂ ਚਮਕੀਲੀਆਂ, ਮੂੰਹ ਲਾਲ ਘਿਰਜਾ ਯਾ ਹਲਕਿਆ ਨਿਉਲਾ ਆਦਮੀ ਨੂੰ ਭੀ ਕੱਟ ਖਾਂਦਾ ਹੈ. ਜ਼ਿਮੀਂਦਾਰ ਦੀ ਕਈ ਗੱਲਾਂ ਵਿਚ ਸਹੈਤਾ ਅਤੇ ਬਿਘਨ ਭੀ ਕਰਦਾ ਹੈ. ਯਥਾ ਚੂਹਿਆਂ ਅਤੇ ਸੱਪਾਂ ਨੂੰ ਖੱਡਾਂ ਵਿਚੋਂ ਮਾਰ ਦਿੰਦਾ ਹੈ. ਬੇਲਾਂ ਦੇ ਚੂੰਏ, ਖੁਡਿਆਂ ਵਿਚੋਂ ਮੁਰਗੀਆਂ ਨੂੰ, ਕਦੇ ਕਦੇ ਦੁੱਧ ਚੁੰਘਦੇ ਬੱਚਿਆਂ ਨੂੰ ਭੀ ਮਾਰ ਜਾਂਦਾ ਹੈ.

(6) **ਬਿੱਲਾ** : (i) ਇਹ ਘਰੇਲੂ ਅਤੇ ਜੰਗਲੀ ਆਮ ਮਿਲਦਾ ਹੈ. ਇਹ ਸ਼ੇਰ ਦੀ ਹੀ ਨਸਲ ਦਾ ਛੋਟਾ ਜਾਨਵਰ ਹੈ. ਦੇਖਣ ਵਿਚ ਵੱਡਾ ਗ਼ਰੀਬ ਅਤੇ ਭੋਲਾ ਮਲੂਮ ਹੁੰਦਾ ਹੈ. ਰਾਤ ਨੂੰ ਏਸ ਨੂੰ ਬਹੁਤ ਤਰ੍ਹਾਂ ਦਿਖਾਈ ਦਿੰਦਾ ਹੈ. ਸੁਣਣ, ਸੁੰਘਣ, ਛੈਹ ਕੇ ਚੱਲਣ ਦੀ ਆਦਤ ਸ਼ਿਕਾਰ ਵਿਚ ਇਸ ਦੀ ਬਹੁਤ ਸਹੈਤਾ ਕਰਦੀ ਹੈ. ਜੇ ਦੌ ਲੱਗ ਜਾਵੇ ਤਦ ਦੁੱਧ ਪੀ ਜਾਂਦਾ ਹੈ, ਰੱਖੇ ਕਬੂਤਰ ਅਤੇ ਮੁਰਗਿਆਂ ਨੂੰ ਮਾਰ ਦੇਂਦਾ ਹੈ. ਚਿੜਿਆਂ ਤੇ ਹੋਰ ਪਰਿੰਦੇ ਭੀ ਏਸ ਤੋਂ ਬਚ ਨਹੀਂ ਸਕਦੇ. ਕਦੇ ਕਦੇ ਘਿਰਿਆ ਬਿੱਲਾ ਆਦਮੀ ਨੂੰ ਭੀ ਹੱਲਾ ਕਰ ਕੇ ਪੈ ਜਾਂਦਾ ਹੈ.ਏਸ ਦੀਆਂ ਨੌਂਦ੍ਰਾਂ ਅਤੇ

ਦੰਦਾਂ ਵਿਚ ਜ਼ੈਹਰੀਲਾ ਮਾਦਾ ਹੋਂਦਾ ਹੈ. ਜਿਸ ਤੋਂ ਕਈ ਵਾਰ ਨੁਕਸਾਨ ਹੋ ਜਾਂਦਾ ਹੈ.

(ii) ਜੰਗਲੀ ਦਾ ਕੱਦ ਘਰੇਲੂ ਨਾਲੋਂ ਡਿਉਢਾ ਦੂਣਾ ਹੁੰਦਾ ਹੈ. ਬਹੁਤ ਸਾਰੀਆਂ ਆਦਤਾਂ ਦੋਹਾਂ ਦੀਆਂ ਮਿਲਦੀਆਂ ਹਨ. ਦਰਖਤ ਤੇ ਚੜ੍ਹ ਕੇ ਰੈਨ ਬਸੇਰੇ ਵਕਤ ਜਾਨਵਰਾਂ ਨੂੰ ਮਾਰ ਕੇ ਖਾਂਦਾ ਹੈ. ਸੈਂਹਸੀ, ਢਹੇ ਇਸ ਨੂੰ ਮਾਰ ਕੇ ਏਸ ਦਾ ਮਾਸ ਖਾਂਦੇ ਹਨ. ਬੱਚੇ ਸਹੇ, ਜ਼ਖਮੀ ਜਨੌਰਾਂ ਨੂੰ ਭੀ ਖਾ ਜਾਂਦਾ ਹੈ. ਏਸ ਦੀ ਖੱਲ ਬਹੁਤ ਨਰਮ ਹੋਂਦੀ ਹੈ.

| ਨਾਉਂ | ਗਰਭਾਸ ਦਾ ਸਮਾਂ (ਦਿਨ) | ਬੱਚੇ | ਉੱਚਾਈ | ਲੰਬਾਈ | ਵਜ਼ਨ (ਪੌਂਡ) | ਭਾਜ ਪ੍ਰਤਿ ਘੰਟਾ (ਮੀਲ) |
|---|---|---|---|---|---|---|
| (1) ਸ਼ਾਹਗੋਸ | 58 | 2-3 | $1\frac{1}{2}'$ | 36″ | 60 | 40 |
| (2) ਸਾਰਦੂਲ | 108 | 3-7 | 4′ | 9′-10″ | 400-450 | 35 |
| (3) ਸਿੰਘ (ਸੀਂਹ) | 105 | 3-6 | 4′-4″ | 9′-4″ | 500-563 | 35 |
| (4) ਚਿੱਤਾ | 105 | 2-4 | 2′-4″ | 7′-7″ | 160 | 40,72,130 |
| (5) ਬਾਘ | 105 | 2-3 | 2′-0″ | 7′-7″ | 160 | 35 |
| (6) ਬਿੱਲਾ | 58 | 3-6 | 0-10″ | 16″-18″ | 10 | *20 |

**(ੲ) ਹਰਨ :**

**ਹਰਨ ਜਾਤੀ**

(i) **ਸ਼ਿਕਾਰ** : ਭੂਰੇ ਰੰਗ ਦਾ ਹਤਨ, ਜੋ ਇੱਕੜ ਦੁੱਕੜ ਯਾ ਡਾਰਾਂ ਵਿਚ ਮਿਲਦਾ ਸੀ. ਏਸ ਦਾ ਪੇਟ ਚਿੱਟਾ, ਪਿੱਠ ਭੂਰੀ, ਸਿੰਗ ਕਾਲੇ ਮਦੀਨ ਦੇ ਸਿੰਗਾਂ ਨਾਲੋਂ ਛੋਟੇ. ਖੁਰ ਬੱਕਰੀ ਜੈਸੇ. ਪੂਛ ਛੋਟੀ, ਛਾਲ ਲੰਮੀ ਮਾਰਦਾ ਹੈ. ਡਰ ਕੇ ਜਦੋਂ ਭੱਜਦਾ ਹੈ, ਤਦ ਸਾਥੀਆਂ ਨੂੰ ਛਿੱਕ ਮਾਰ ਕੇ ਖ਼ਤਰੇ ਦੀ ਸੂਚਨਾ ਦਿੰਦਾ ਹੈ. ਗਰਮੀ ਸਰਦੀ ਤੋਂ ਅਤੇ ਮੱਖੀ ਤੋਂ ਬਚਣ ਲਈ ਮੌਸਮੀ ਫ਼ਸਲਾਂ ਪੰਨ੍ਹੀ ਅਥਵਾ ਡਹਿਰੀਆਂ ਵਿਚ ਜਾ ਬੈਠਦਾ ਹੈ. ਧੁੱਪ ਸੇਕਣ ਲਈ ਖੇਤਾਂ ਅਤੇ ਟਿੱਬਿਆਂ ਦੀਆਂ ਝੁੱਤਾਂ ਅੰਦਰ. ਇਹ ਮੀਂਗਣ ਕਰਦਾ ਹੈ.

(ii) **ਕਸਤੂਰਾ** : ਇਸ ਦੇ ਸਿਰ ਤੇ ਸਿੰਗ ਨਹੀਂ ਹੋਂਦੇ, ਪਿਛਲੀਆਂ ਟੰਗਾਂ ਲੰਮੀਆਂ, ਉਪਰਲੇ ਜਵਾੜੇ ਦੇ ਦੋ ਦੰਦ ਹੇਠ ਨੂੰ ਨਿਕਲੇ ਤਕਰੀਬਨ ਇਕ ਇੰਚ ਲੰਮੇ ਦਿਖਾਈ ਦਿੰਦੇ ਹਨ. ਧੁੰਨੀ ਕੋਲ ਨਰ ਦੇ ਕਸਤੂਰੀ ਦੀ ਥੈਲੀ ਜਿਸ ਨੂੰ "ਨਾਫ਼ਾ" ਕਹਿੰਦੇ ਹਨ ਹੋਂਦੀ ਹੈ. ਇਹ ਬਾਰ੍ਹਾਂ ਹਜ਼ਾਰ ਫੁੱਟ ਜਾਂ ਇਸ ਤੋਂ ਭੀ ਉੱਚੇ ਪਹਾੜਾਂ ਤੇ ਰਹਿੰਦਾ ਹੈ. ਲੋਕ ਏਸ ਨੂੰ ਬਰਫ਼ ਦੀ ਰੁੱਤ ਵਿਚ ਮਾਰਦੇ ਹਨ ਕਿਉਂਕਿ ਉਸ ਵਕਤ ਪੈੜ ਸੁਖੱਲੀ ਲੱਭ ਪੈਂਦੀ ਹੈ ਤੇ ਇਹ ਤੇਜ਼ ਭੱਜ ਨਹੀਂ ਸਕਦਾ ਅਤੇ ਉੱਚੇ ਪਹਾੜਾਂ ਤੋਂ ਹੇਠ ਉੱਤਰ ਆਉਂਦਾ ਹੈ.

ਕਸਤੂਰੀ ਹਕੀਮ ਅਤੇ ਵੈਦ ਦਵਾਈਆਂ ਵਿਚ ਵਰਤਦੇ ਹਨ. ਮਾਸ ਲੋਕ ਖਾਂਦੇ ਹਨ. ਕਸਤੂਰੀ ਮਹਿੰਗੇ ਭਾ ਵਿਕਦੀ ਹੈ.

(iii) **ਕਾਲ੍ਹਾ ਹਰਨ** : (ਹੀਰਾ ਅਤੇ ਹੇਰਾ) ਇਸੇ ਨੂੰ ਕਹਿੰਦੇ ਹਨ. ਇਸ ਦੀ ਪਿੱਠ ਕਾਲੀ ਪੇਟ ਅਤੇ ਟੰਗਾਂ ਦਾ ਅੰਦਰਲਾ ਪਾਸਾ ਚਿੱਟਾ, ਪੂੰਛ ਛੋਟੀ, ਸਿੰਗ ਲੰਮੇ, ਅੱਖਾਂ ਦਾ ਗਿਰਦਾ ਭੀ ਚਿੱਟਾ, ਸੁਣਨ, ਸੁੰਘਣ ਅਤੇ ਦੇਖਣ ਦੀ ਸ਼ਕਤੀ ਬਹੁਤ ਤੇਜ਼, ਖੁਰ ਬਕਰੀ ਜੈਸੇ, ਮੀਂਗਣ ਕਰਦਾ ਹੈ. ਇਹ ਬਹੁਤਾ ਡਾਰਾਂ ਵਿਚ ਰਹਿੰਦੇ ਹਨ. ਬੁੱਢਾ ਹਰਨ ਇਕੱਲਾ ਰਹਿੰਦਾ ਹੈ. ਏਸ ਨੂੰ ਸ਼ਿਕਾਰੀ "ਏਕੜੀਆ" ਆਖਦੇ ਹਨ. ਛਾਲ ਬਹੁਤ ਲੰਮੀ ਮਰਦਾ ਹੈ. ਭੱਜਦਾ ਭੀ ਬਹੁਤ ਤੇਜ਼ ਹੈ. ਬੱਚਾ ਪਹਿਲਾਂ ਭੂਰੇ ਰੰਗ ਦਾ ਹੋਂਦਾ ਹੈ, ਏਸ ਨੂੰ 'ਗੋਰੜਾ' ਕਹਿੰਦੇ ਹਨ. ਜਿਉਂ ਜਿਉਂ ਉਮਰ ਲੰਮੇਰੀ ਹੋਂਦੀ ਜਾਂਦੀ ਹੈ ਰੰਗ ਕਾਲਾ ਹੋਂਦਾ ਜਾਂਦਾ ਹੈ.

ਜੇ ਏਸ ਦਾ ਬੱਚਾ ਪਾਲ੍ਹ ਲਈਏ ਤਦ ਵੱਡਾ ਹੋ ਕੇ ਮਾਰਨ ਲੱਗ ਪੈਂਦਾ ਹੈ. ਏਥੋਂ ਤੀਕ ਕੁੱਤੇ ਨੂੰ ਭੀ ਨੇੜੇ ਨਹੀਂ ਲੱਗਣ ਦਿੰਦਾ.

ਡਾਰ ਜਦ ਚਲਦੀ ਹੈ ਤਦ ਇਸ ਦੀ ਅਗਵਾਈ ਬੁੱਢਾ ਹਰਨ ਯਾ ਬੁੱਢੀ ਹਰਨੀ ਕਰਦੀ ਹੈ. ਰਿਸਾਲੇ ਦੇ ਸਵਾਰਾਂ ਦੀ ਤਰ੍ਹਾਂ ਇਕ ਦੂਜੇ ਦੇ ਪਿੱਛੇ ਚਲਦੇ ਹਨ. ਹਰਨੀ ਦਾ ਪਹਿਲਾ ਬੱਚਾ ਮਦੀਨ ਦੂਜਾ ਨਰ ਹੋਂਦਾ ਹੈ. ਇਸੇ ਕਾਰਨ ਹਰਨ ਨੂੰ ਦੁਜਨਮਾ ਲਿਖਦੇ ਹਨ. ਸ਼ਿਕਾਰੀ ਇਸ ਦਾ ਮਾਸ ਖਾਂਦੇ ਹਨ. ਸਿੰਗਾਂ ਤੋਂ ਤਿਪਾਈਆਂ ਦੀਆਂ ਟੰਗਾਂ. ਚੇਹਰੇ ਭਰ ਕੇ ਮਕਾਨ ਦੀਆਂ ਕੰਧਾਂ ਤੇ ਲਾਉਂਦੇ ਹਨ. ਜੋਗੀ ਸਿੰਗਾਂ ਨਾਲ ਨਾਦ ਪੂਰਦੇ ਹਨ. ਖੱਲ੍ਹ ਤੋਂ ਆਸਣ ਦਾ ਕੰਮ ਲੈਂਦੇ ਹਨ. ਏਹ ਮੈਦਾਨੀ ਇਲਾਕੇ ਦਾ ਵਾਸੀ ਹੈ. ਸਰਦੀ ਦੇ ਦਿਨੀਂ ਟਿੱਬਿਆਂ ਦੀ ਝੁੱਤਾਂ ਵਿਚ ਰਹਿੰਦਾ ਹੈ. ਸਰਦੀ ਗਰਮੀ ਤੋਂ ਬਚਣ ਲਈ ਡਹਿਰੀਆਂ, ਮੌਸਮੀ ਫ਼ਸਲਾਂ, ਪੰਨ੍ਹੀ ਆਦਿਕ ਵਿਚ ਬੈਠਦਾ ਹੈ.

ਏਸ ਨੂੰ ਮਾਰਨ ਦੇ ਢੰਗ :

(1) ਸ਼ਾਹ ਸਵਾਰ ਘੋੜੇ ਤੇ ਚੜ੍ਹ ਕੇ ਨੇਜੇ, ਤਲਵਾਰ ਨਾਲ ਮਾਰਦੇ ਹਨ, ਸਿੰਗਾਂ ਤੋਂ ਫੜਦੇ ਹਨ.

(2) ਕੁੱਤਿਆਂ ਵਾਲੇ, ਕੁੱਤਿਆਂ ਨਾਲ ਫੜ ਕੇ ਮਾਰਦੇ ਹਨ.

(3) ਬਉਰੀਏ ਬੌਰ ਵਿਚ ਫਸਾ ਕੇ ਮਾਰਦੇ ਹਨ.

(4) ਕਈ ਬੰਦੂਕ ਦੇ ਸ਼ੁਕੀਨ ਗੋਲੀ ਨਾਲ ਮਾਰਦੇ ਹਨ.

[ਨੋਟ : ਦੇਸ਼ ਨੂੰ ਸੈ੍ਰਾਜ ਮਿਲਿਆ. ਏਸ ਨੂੰ ਦੇਸ਼ ਨਿਕਾਲਾ. ਹੁਣ ਇਸ ਦੇ ਦਰਸ਼ਨ ਦੁਰਲੱਭ ਹੋ ਗਏ ਹਨ.]

(iv) **ਚੌਸਿੰਗਾ** : ਇਹ ਜੰਗਲ ਵਿਚ ਝਾੜ ਬੇਰੀ ਦੇ ਬਰੂਟਿਆਂ, ਛੋਟੀ ਪੰਨੀ, ਘਾਸ ਵਿਚ ਰਹਿੰਦਾ ਹੈ. ਬਹੁਤਾ ਭਾਰੀ ਭਾਬਰ ਵਿਚ ਮਿਲਦਾ ਹੈ. ਖਾਣ ਵਿਚ ਮਾਸ ਕੱਕੜ ਜੈਸਾ, ਰੰਗ ਭੂਰਾ, ਸਿੰਗ ਚਾਰ ਮੂਹਰਲੇ ਦੋ ਛੋਟੇ ਪਿਛਲੇ ਦੋ ਜ਼ਰਾ

ਲੰਮੇ, ਖੁਰ ਪਾਟੇ ਹੋਏ. ਪਾੜ੍ਹੇ ਦੀ ਤਰ੍ਹਾਂ ਸਿਰ ਨੀਵਾਂ ਰੱਖ ਕੇ ਭੱਜਦਾ ਹੈ. ਮੀਂਗਣ ਕਰਦਾ ਹੈ.

(v) **ਬਕਰਾ** : (ਖਸੀਆ, ਬੱਕ). ਇਹ ਪਹਾੜੀ ਅਤੇ ਮਦਾਨੀ ਇਲਾਕਿਆਂ ਵਿਚ ਮਿਲਦਾ ਹੈ.

**ਕੰਮ** : ਪਹਾੜੀ ਏਸ ਤੇ ਸਮਾਨ ਲੱਦ ਕੇ ਘਾਟੀਆਂ ਰਾਹੀਂ ਦੂਰ ਦੂਰ ਲਿਜਾਂਦੇ ਹਨ, ਕਿਉਂਕਿ ਏਸ ਦਾ ਪੈਰ ਪੱਥਰ ਤੋਂ ਰਿਬਟਦਾ ਨਹੀਂ. ਇਸ ਦੀਆਂ ਜੰਗਲੀ ਜਾਤੀਆਂ ਹਨ ਜਿਨ੍ਹਾਂ ਦਾ ਸ਼ਿਕਾਰੀ ਸ਼ਿਕਾਰ ਕਰਦੇ ਹਨ. ਰਾਗੀ ਏਸ ਦੀ ਖੱਲ ਨਾਲ ਢੋਲਕਾਂ, ਜੋੜੀਆਂ ਮੜ੍ਹਦੇ ਹਨ. ਤੰਦ ਵਰਤਦੇ ਹਨ. ਮਦਾਨੀ ਇਲਾਕੇ ਵਿਚ ਦੁੱਧ ਲਈ ਬਕਰੀ ਰਖਦੇ ਹਨ. ਫ਼ਸਲਾਂ ਵਿਚ ਏਸ ਦੀਆਂ ਮੀਂਗਣਾਂ ਦਾ ਰੇਹ ਪਾਉਂਦੇ ਹਨ, ਛਲਿਆਂ ਦੇ ਖੇਤ ਵਿਚ ਇਸ ਨੂੰ ਚਰਨ ਛੱਡਦੇ ਹਨ, ਏਸ ਦੇ ਵੱਧੇ ਛਲੇ ਮੁੱਛਣ ਕਰਕੇ ਅਨਾਜ ਵਿਚ ਵਾਧਾ ਹੋਂਦਾ ਹੈ. ਇਸੇ ਕਰਕੇ ਪਿੰਡ ਵਿਚ ਲੋਕ ਇੱਜੜ ਰਖਦੇ ਸਨ. ਹਿੰਦੂ ਏਸ ਦੇ ਮਾਸ ਨਾਲ ਅਜਮੇਧ ਜੱਗ ਕਰਦੇ ਸਨ. ਦੇਵੀ ਦੇਵਤਿਆਂ ਨੂੰ ਅਰਪਦੇ ਸਨ. ਮੁਸਲਮਾਨ ਈਦ ਬਕਰੀਦ ਦੇ ਦਿਨ ਕੁਰਬਾਨੀ ਦਿੰਦੇ ਹਨ. ਏਸ ਦੇ ਚਰਮ ਤੋਂ ਸਹਿਨਾਈ, ਆਟੇ ਰਖਣ ਦੀ ਥੈਲੀ ਬਣਾਉਂਦੇ ਹਨ.

"ਦੁਹੂੰ ਸਨਾਈ ਲਈ ਮੰਗਾਇ ।" (ਚਰਿਤ੍ਰ 44, 1)

ਬਕਰੀ ਦਾ ਦੁੱਧ ਬੁੱਧੀ ਵਰਧਿਕ, ਕਈ ਰੋਗਾਂ ਦਾ ਨਾਸ਼ਕ ਸਮਝ ਕੇ ਲੋਕ ਵਰਤਦੇ ਹਨ. ਇਹ ਮੀਂਗਣ ਕਰਦੀ ਹੈ. ਖੁਰ ਪਾਟੇ ਹੋਏ ਹੋਂਦੇ ਹਨ. ਏਸ ਦਾ ਖਾਜਾ, ਕਿੱਕਰ ਦੇ ਤੁੱਕੇ, ਬੇਰੀ ਦੇ ਪੱਤੇ, ਝਾੜ, ਛਿੱਛਰੇ ਅਤੇ ਫ਼ਸਲ ਹੈ.

**ਬਕਰਾ** : "ਬਕਰਾ ਸ੍ਵਾਨ ਜਾਨਿ ਤਜਿ ਦਯੋ ।" (ਚਰਿਤ੍ਰ 106, 5-4)

**ਖਸੀਆ** : (ਖੱਸੀ ਕੀਤਾ).

(vi) **ਭੇਡ** : "ਕਹਾ ਭਯੋ ਭੇਡ ਜੋ ਘਸਤ ਸੀਸ ਬ੍ਰਿਛਨ ਸੋਂ ।" (ਅਕਾਲਉ, 80)

ਨਰ ਨੂੰ ਮੀਢਾ ਮਦੀਨ ਨੂੰ ਭੇਡ ਆਖਦੇ ਹਨ. ਏਹ ਭੀ ਡਰੂ ਜਾਨਵਰ ਹੈ. ਪਿੰਡਾਂ ਵਿਚ ਲੋਕ ਇਨ੍ਹਾਂ ਦੇ ਇੱਜੜ ਰਖਦੇ ਹਨ. ਓਡ ਇਨ੍ਹਾਂ ਦੇ ਵੱਡੇ ਵੱਡੇ ਇੱਜੜ ਰਖਦੇ ਸਨ, ਜੋ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਵਿਚ ਬਠਾਉਂਦੇ, ਜਿਸ ਤੋਂ ਅੰਨ ਦੀ ਉਤਪਤੀ ਵਿਚ ਵਾਧਾ ਹੋਂਦਾ ਸੀ. ਸ੍ਵੈਰਾਜ ਮਿਲਣ ਤੇ ਜੰਗਲ ਨਾ ਰਹੇ. ਇੱਜੜ ਭੀ ਲੋਪ ਹੋ ਗਏ. ਇਨ੍ਹਾਂ ਦੀ ਅਣਹੋਂਦ ਅਨਾਜ ਦੀ ਉਤਪੱਤੀ ਲਈ ਹਾਨੀਕਾਰਕ ਹੈ. ਇਸ ਦਾ ਕੱਦ ਬਕਰੀ ਵਾਂਙ ਉੱਚਾ ਨਹੀਂ ਹੋਂਦਾ. ਅਖਾਣ ਹੈ : "ਅਸਲ ਸਣੇਂ ਸੂਦ ਭੇਡ ਹੀ ਮੋੜ ਸਕਦੀ ਹੈ." ਓਡ ਲੋਕਾਂ ਪਾਸ ਬਹੁਤ ਧਨ ਹੋਂਦਾ ਸੀ ਇਹ ਉੱਨ ਅਤੇ ਮਾਸ ਦਿੰਦੀ ਹੈ. ਦੋ-ਦੋ ਬੱਚੇ ਦੇਣ ਕਰਕੇ ਨਗ ਭੀ ਬਹੁਤ ਵੱਧਦੇ ਸਨ. ਪਿੰਡਾਂ ਦੀ ਸਫ਼ਾਈ ਭੀ ਭੇਡਾਂ ਕਰਦੀਆਂ ਸਨ. ਏਸ ਦੀ ਖ਼ੁਰਾਕ ਹਰਾ ਘਾਸ, ਝਾੜੀਆਂ ਦੇ ਨੀਵੇਂ ਪੱਤੇ, ਪਿੰਡ ਦਾ ਗੰਦ ਮੰਦ.

(vii) **ਰੋਝ** : (ਨੀਲ ਗਾਇ). "ਮਾਰੇ ਰੀਛ ਰੋਝ ਝੰਖਾਰਾ ।" (ਤਚਿਤ੍ਰ, ਅ. 8)
ਏਸ ਦਾ ਕੱਦ ਮੈਂ'ਹ ਜਿਤਨਾ, ਇਹ ਸਵਾਰੀ ਅਥਵਾ ਗੱਡੇ ਗੱਡੀ ਨੂੰ ਜੁੜ ਕੇ ਕੰਮ ਨਹੀਂ ਦਿੰਦਾ. ਬੱਚੇ ਅਤੇ ਮਦੀਨ ਦਾ ਰੰਗ ਭੂਰਾ, ਨਰ ਦਾ ਜਵਾਨ ਹੋਣ ਤੇ ਕਾਲਾ ਹੋਂਦਾ ਹੈ. ਇਹ ਇੱਕੜ ਦੁੱਕੜ ਅਥਵਾ ਡਾਰਾਂ ਵਿਚ ਰਹਿੰਦੇ ਹਨ. ਮੀਂਗਣ ਕਰਦਾ ਹੈ. ਖੁਰ ਪਾਟੇ ਹੋਏ. ਭਜਦਾ ਬਹੁਤ ਤੇਜ਼ ਨਹੀਂ. ਛੇਤੀ ਹਫ ਜਾਂਦਾ ਹੈ. ਪਾਲਿਆ ਰੋਝ ਹਰਨ ਦੀ ਤਰ੍ਹਾਂ ਵੱਡਾ ਹੋ ਕੇ ਮਾਰਨ ਲੱਗ ਪੈਂਦਾ ਹੈ.

ਕਈ ਏਸ ਦਾ ਮਾਸ ਖਾਂਦੇ ਹਨ. ਕਈ ਗਊ ਸਮਝ ਕੇ ਖਾਣੋਂ ਸੰਕੋਚ ਕਰਦੇ ਹਨ. ਏਸ ਦੀ ਖੱਲ ਤੋਂ ਸੂਟ ਕੇਸ, ਬੂਟ, ਗਿਟੇਸ, ਅਟੈਚੀਕੇਸ, ਆਦਿਕ ਬਣਾਉਂਦੇ ਹਨ. ਫ਼ਸਲਾਂ ਦਾ ਬਹੁਤ ਉਜਾੜਾ ਕਰਦਾ ਹੈ. ਜ਼ਖ਼ਮੀ ਰੋਝ, ਬੱਚਿਆਂ ਵਾਲੀ ਰੋਝਨੀ ਹਲ੍ਹਾ ਕਰਕੇ ਸ਼ਿਕਾਰੀ ਦੇ ਨੇੜ ਜਾਣ ਤੇ ਜਾਂ ਕੁੱਤਿਆਂ ਤੋਂ ਬਚਾ ਲਈ ਆ ਪੈਂਦੀ ਹੈ. ਗਰਮੀ ਸਰਦੀ ਦੇ ਬਚਾ ਲਈ, ਮੌਸਮੀ ਫ਼ਸਲਾਂ, ਬੰਨ੍ਹੇ, ਸੰਘਣੇ ਮਲ੍ਹਿਆਂ, ਅਤੇ ਦਰਖਤਾਂ ਹੇਠ ਬੈਠਦਾ ਹੈ.

| | ਨਾਉਂ | ਗਰਭਾਸ ਦੇ ਦਿਨ | ਬੱਚੇ | ਉਚਾਈ | ਸਿੰਗਾਂ ਦੀ ਲੰਬਾਈ ਸੱਜਾ | ਖੱਬਾ | ਭਾਜ ਪ੍ਰਤਿ ਘੰਟਾ (ਮੀਲ) |
|---|---|---|---|---|---|---|---|
| (1) | ਸ਼ਿਕਾਰਾ | 108 | 2 | 2′-6″ | 15″ | 15¼″ | 40 |
| (2) | ਕਸਤੂਰਾ | 160 | 1 | 20″ | × | × | 20 |
| (3) | ਕਾਲ੍ਹਾ (ਹੇਰਾ) | 140 | 2 | 2′-8″ | 31″ | 31½″ | 45 |
| | | | | | ਮੂਹਰਲੇ ਦੋ | ਪਿਛਲੇ ਦੋ | |
| (4) | ਚੌਸਿੰਗਾ | 180 | 1-2 | 2′-0 | 2″ | 3″ | 25 |
| (5) | ਬਕਰਾ | 180 | 1-3 | 3′ | 7″ ਤੋਂ 10″ | | 18 |
| (6) | ਭੇਡ | 180 | 1-2 | 2′-4″ | 5″-7″ | | 15 |
| (7) | ਰੋਝ | 270 | 1 | 8′-6″ | 7″-9″ | | 25 |

**(ਸ) ਕੁੱਤਾ :**

(i) **ਸਵਾਨ.** "ਸਵਾਨਨ ਤੇ ਬਹੁ ਮ੍ਰਿਗਨ ਗਹਾਵੈ ।" (ਚਰਿਤ੍ਰ 111-3)

(ii) **ਕੂਕਰ.** "ਭਜਾਇ ਕੈ ਕੂਕਰ ਤਊ ਹਨੇ ਜੁ ਪਰਾਨੇ ।" (ਕ੍ਰਿਸ਼ਨਾਵ. 2089)

ਕੰਮ ਅਤੇ ਜਾਤੀ ਅਨੁਸਾਰ ਏਸ ਦੀ ਨਿਮਨਲਿਖਤ ਵੰਡ ਹੈ :

(1) ਸ਼ਿਕਾਰ. ਭੱਜ ਕੇ ਸਹੇ, ਸੂਰ ਅਤੇ ਹਰਨਾਂ ਨੂੰ ਫੜਨ ਵਾਲੇ.

(2) ਛੋਟੇ ਕੱਦ ਦੇ ਖਿਡੌਣੇ ਦੀ ਤਰ੍ਹਾਂ ਦੇ ਯਾ ਜੋ ਚੂਹੇ ਆਦਿਕ ਨੂੰ ਮਾਰਦੇ ਹਨ. ਖੱਡਾਂ ਵਿਚੋਂ ਸੇਹ, ਗੋਹ ਆਦਿਕ ਨੂੰ ਕੱਢਦੇ ਹਨ.

(3) ਰਾਖੀ ਰੱਖਣ ਵਾਲੇ. ਘਰ, ਫ਼ਸਲ, ਮਾਲਕ, ਅਤੇ ਮਾਲ ਪਸ਼ੂ ਦੀ ਰਾਖੀ ਕਰਨ ਵਾਲੇ.

ਇਹ ਵੱਡਾ ਸਬਰ ਸੰਤੋਖ ਵਾਲਾ ਸੁਆਮੀ ਭਗਤ ਹੈ. ਸਿਆਣਾ ਹੈ, ਸਿੱਖਿਆ ਕੁੱਤਾ ਕਈ ਅਦਭੁਤ ਗੱਲਾਂ ਕਰਦਾ ਹੈ.

(iii) **ਸ੍ਰਿਗਾਲ**. (ਗਿੱਦੜ ਅਤੇ ਜੰਬੁਕ ਏਸੇ ਦੇ ਨਾਉਂ ਹੈਨ.)

(1) "ਸਾਰਸੁਤੀ ਤਟ ਲੈ ਭਟ ਲੋਥ ਸ੍ਰਿਗਾਲ ਕਿ ਸਿਧਿ ਬਨਾਵਤ ਕੰਥਾ ।"

(ਉਕਤਿ, 18)

(2) "ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤ ਕਾਲ ****" (ਅਕਾਲਉ, 8)

(3) "ਜੰਬੁਕ ਗਿੱਧ ਪਿਸਾਚ ਨਿਸਾਚਰ ਫਿਰੈਂ ਰਨ ਮੋ ***।" (ਰਾਮਾਵ. 612)

ਇਹ ਵੱਡੇ ਡਰੂ ਸੁਭਾਵ ਦਾ ਹੈ. ਪਰ ਖਚਰਾ ਭੀ ਹੈ. ਹਲਕਿਆ ਗਿੱਦੜ ਬਹੁਤ ਨੁਕਸਾਨ ਕਰਦਾ ਹੈ. ਆਦਮੀਆਂ ਅਤੇ ਪਸ਼ੂਆਂ ਨੂੰ ਬੱਢ ਖਾਂਦਾ ਹੈ. ਜਿਸ ਕਰਕੇ ਓਹ ਹਲਕ ਕੇ ਹੋਰਨਾਂ ਨੂੰ ਹਲਕਾ ਦਿੰਦੇ ਹਨ. ਸੂਈ ਗਿਦੜੀ ਬੱਚਿਆਂ ਦੇ ਬਚਾ ਲਈ ਭੀ ਬੱਢਣ ਆ ਪੈਂਦੀ ਹੈ

ਜ਼ਿਮੀਂਦਾਰ ਦਾ ਇਹ ਬਹੁਤ ਨੁਕਸਾਨ ਕਰਦਾ ਹੈ, ਨਾੜ ਬੱਢ ਸਿੱਟਦਾ ਹੈ, ਫ਼ਸਲਾਂ ਦਾ ਉਜਾੜਾ ਕਰਦਾ ਹੈ. ਪਾਣੀ ਦੇ ਘੜੇ ਨੂੰ ਖ਼ਰਾਬ ਕਰ ਦਿੰਦਾ ਹੈ. ਖ਼ਰਬੂਜੇ, ਗੰਨੇ, ਬੇਰ ਅਤੇ ਹੋਰ ਕਈ ਫ਼ਲ ਖਾ ਜਾਂਦਾ ਹੈ. ਸ਼ੇਰ ਦੀ ਮਾਰ ਤੋਂ ਬਚਿਆ ਮਾਸ ਸਹੇ, ਜ਼ਖ਼ਮੀ ਜਾਨਵਰ, ਪੰਛੀ ਜੋ ਲੱਭੇ ਚੱਟਮ ਕਰ ਜਾਂਦਾ ਹੈ. ਉੱਪਰੋਂ ਪਿੱਠ ਕਾਲੀ ਬਾਕੀ ਭੂਰਾ, ਕੰਨ ਖੜ੍ਹੇ, ਪੂੰਛ ਗੁੱਛੇਦਾਰ ਹੋਂਦੀ ਹੈ. ਸ਼ੁਕੀਨ ਸ਼ਿਕਾਰੀ, ਢਹੇ ਅਤੇ ਗਿਦੜਮਾਰ ਇਸ ਨੂੰ ਕੁੱਤਿਆਂ ਅਤੇ ਡੰਡਿਆਂ ਨਾਲ ਮਰਦੇ ਹਨ. ਏਸ ਦਾ ਮਾਸ ਖਾਂਦੇ ਹਨ.

(iv) **ਗਿਦੂਆ** : (ਬਿੱਜੂ). "ਗਿਦੂਆ ਮਸਾਨ ਬਾਸ ਕਰਿਓ ਕੀ ਕਰਤ ਹੈ ।"

(ਅਕਾਲਉ, 70)

ਇਹ ਮੁਰਦਾਰਖੋਰ ਜਾਨਵਰ ਹੈ. ਕਬਰਾਂ ਵਿਚੋਂ ਦੱਬੇ ਬੱਚਿਆਂ ਨੂੰ ਕੱਢ ਕੇ ਖਾ ਜਾਂਦਾ ਹੈ. ਏਸ ਦੇ ਸਰੀਰ ਵਿਚੋਂ ਬਹੁਤ ਦੁਰਗੰਧੀ ਆਉਂਦੀ ਹੈ. ਪਿੱਛਾ ਕਰਨ ਵਾਲੇ ਦੇ ਜ਼ਮੀਨ ਤੋਂ ਚੁੱਕ ਕੇ ਡਲਾ ਭੀ ਮਾਰਦਾ ਹੈ, ਅਤੇ ਬੱਢ ਖਾਂਦਾ ਹੈ. ਕਰੜਾ ਬਹੁਤ ਹੋਂਦਾ ਹੈ. ਕਈ ਵਾਰ ਹਾਥੀ ਤੇ ਭੀ ਹੱਲਾ ਕਰਕੇ ਜਾ ਪੈਂਦਾ ਹੈ. ਪਿੱਠ ਚਿੱਟੀ, ਟੰਗਾਂ ਤੇ ਪੇਟ ਕਾਲਾ, ਪੂੰਛ ਛੋਟੀ, ਕੰਨ ਸਿਰ ਨਾਲ ਲੱਗੇ ਹੋਏ ਪਰ ਛੋਟੇ. ਰਾਤ ਨੂੰ ਖ਼ੁਰਾਕ ਦੀ ਭਾਲ ਲਈ ਆਪਣੀ ਖੱਡ ਵਿਚੋਂ ਨਿਕਲਦਾ ਹੈ.

(v) **ਗੋਹ** : ਇਹ ਵੱਡੀ ਕਿਰਲੀ ਹੈ. ਖੱਡਾਂ ਵਿਚ ਰਹਿੰਦੀ ਹੈ. ਹਵਾ ਖਾਣ ਲਈ ਹੜ ਦੇ ਜਲ ਤੋਂ ਬਚਣ ਲਈ, ਪੰਛੀਆਂ ਦੇ ਆਂਡੇ ਅਤੇ ਬੱਚੇ ਖਾਣ ਲਈ ਦਰਖ਼ਤ ਤੇ ਭੀ ਚੜ੍ਹ ਜਾਂਦੀ ਹੈ. ਏਹ ਕੀੜੇ, ਕਿਰਲੀ, ਪਤੰਗੇ, ਮਿੱਟੀ ਆਦਿਕ ਖਾਂਦੀ ਹੈ. ਕੁੱਤੇ ਅਤੇ ਪਿੱਛਾ ਕਰਨ ਵਾਲੇ ਦੇ ਪੂੰਛ ਮਾਰਦੀ ਹੈ, ਜਿਸ ਦੀ ਸੱਟ ਕੋਰੜੇ ਜੈਸੀ ਲਗਦੀ ਹੈ. ਖੱਡ ਵਿਚੋਂ ਇਸ ਨੂੰ ਧੂਹ ਕੇ ਕੱਢਣਾ ਬਹੁਤ ਔਖਾ ਹੋਂਦਾ ਹੈ. ਕੇਵਲ ਘੋੜਾ ਕੱਢ ਸਕਦਾ ਹੈ. ਇਕਦਮ ਹਝਕਾ ਮਾਰ ਕੇ.

ਏਸ ਦੀ ਖੱਲ ਦਾਣੇਦਾਰ ਬਹੁਤ ਸੁੰਦਰ ਹੋਣ ਕਰਕੇ ਲੋਕ ਇਸ ਦੇ ਚਮੜੇ ਦੀਆਂ

ਜੁੱਤੀਆਂ, ਤਲਵਾਰ ਦੇ ਮਿਆਨ, ਤੀਰ ਦੀ ਰਗੜ ਤੋਂ ਉਂਗਲ ਅਤੇ ਗੂਠੇ ਦੇ ਬਚਾ ਲਈ ਦਸਤਾਨਾ ਆਦਿ ਬਣਾਉਂਦੇ ਹਨ.

"ਹਠੀ ਬੱਧਿ ਗੋਧਾ ਗੁਲਿਤ੍ਰਾਣ ਬਾਂਕੇ ।" (ਚਰਿਤ੍ਰ 405, 269)

ਕੋਠੇ ਉੱਤੇ ਚੜ੍ਹਣ ਲਈ ਏਸ ਦੇ ਲੱਕ ਨਾਲ ਰੱਸਾ ਬੰਨ੍ਹ ਕੇ ਇਸ ਨੂੰ ਕੋਠੇ ਉੱਪਰ ਸਿੱਟ ਅਥਵਾ ਚੜ੍ਹਾ ਦਿੰਦੇ ਹਨ. ਜਦ ਇਹ ਉਪਰ ਜਾ ਕੇ ਆਪਣੇ ਪੈਰ ਜਮਾ ਲੈਂਦੀ ਹੈ ਤਦ ਏਸ ਦੇ ਸਹਾਰੇ ਰੱਸੇ ਦੁਆਰਾ ਉਪਰ ਚੜ੍ਹ ਜਾਂਦੇ ਹਨ. ਯਾ ਹੇਠਾਂ ਉੱਤਰ ਆਉਂਦੇ ਹਨ. ਯਥਾ.

"ਰਾਨੀ ਬਾਤ ਜਬੈ ਸੁਨਪਾਈ । ਏਕ ਗੋਹ ਕੌ ਲਯੋ ਮੰਗਾਈ ।
ਬਾਂਧਿ ਰਸਨ ਤਾਂਸੋ ਇਕ ਲਿਯੋ । ਤਾਂਹਿ ਚਰਾਇ ਦਿਵਾਰਹਿ ਦਯੋ ।"

(ਚਰਿਤ੍ਰ 140, 4)

"ਤਾਸੋਂ ਰਸਨ ਬਨ੍ਹਾਇ ਕੇ ਜਾਰਹਿ ਦਯੋ ਲੰਘਾਇ ।"

(ਚਰਿਤ੍ਰ 140, 5-1)

ਇਹ ਆਂਡੇ ਦਿੰਦੀ ਹੈ. ਗਿਣਤੀ ਵਿਚ ਛੀ ਯਾ ਸੱਤ. ਗੋਹਮਾਰ ਇਸ ਦਾ ਮਾਸ ਖਾਂਦੇ ਹਨ.

ਖੱਲ ਦਾਣੇਦਾਰ ਹੋਣ ਕਰਕੇ, ਲੋਕ ਜੁੱਤੀਆਂ ਬਣਵਾਉਂਦੇ ਹਨ.

(vi) **ਬਘਿਆੜ** : "ਥੋ ਬਾਲਕ ਜੋਗੀ ਹਰਯੋ ਹ੍ਵੈ ਭਿਰਟੀ (ਬਧਿਆੜੀ) ਕੇ ਭੇਸ ।"

(ਚਰਿਤ੍ਰ 66, 11)

ਇਹ ਕੁੱਤੇ ਦੀ ਹੀ ਜਾਤੀ ਦਾ ਵੱਡਾ ਗਿਦੜ ਹੈ. ਪਰ ਡਰੂ ਨਹੀਂ. ਲਾਲਚੀ, ਫਰੇਬੀ, ਚੁਸਤ, ਹੱਡ ਪੈਰ ਮਜਬੂਤ, ਹਰਨ, ਬਕਰੀ, ਭੇਡ ਦਾ ਵੱਡਾ ਵੈਰੀ ਹੈ. ਦੋ ਰਲ ਕੇ ਹਰਨ ਨੂੰ ਹਫ਼ਾ ਕੇ ਮਾਰ ਲੈਂਦੇ ਹਨ, ਬਕਰੀ ਭੇਡ ਨੂੰ ਬਾੜੇ ਵਿਚੋਂ ਲੈ ਜਾਂਦਾ ਹੈ. ਆਦਮੀ ਦੇ ਬੱਚਿਆਂ ਨੂੰ ਭੁੱਖਾ ਘਰਾਂ ਵਿਚੋਂ ਚੁੱਕ ਲੈ ਜਾਂਦਾ ਹੈ. ਬਘਿਆੜੀ ਬੱਚੇ ਨੂੰ ਨਹੀਂ ਮਾਰਦੀ. ਏਹ ਛਹ ਕੇ ਬੈਠਾ ਛੇਤੀ ਛੇਤੀ ਦਿਖਾਈ ਨਹੀਂ ਦਿੰਦਾ. ਅਖਾਣ ਹੈ "ਜੇ ਕੰਨ ਨੀਵੇਂ ਕਰਦਾ ਹੈ ਪੂੰਛ ਉੱਠ ਖੜਦੀ ਹੈ. ਜੇ ਪੂੰਛ ਨੀਵੀਂ ਕਰਦਾ ਹੈ ਤਦ ਕੰਨ ਖੜ੍ਹੇ ਜਾਂਦੇ ਹਨ, ਨਹੀਂ ਤਾਂ ਮੀਂਘਣ ਓਹਲੇ ਲੁਕ ਸਕਦਾ ਹੈ."

(vii) **ਲੂੰਬੜੀ** : "ਨ ਦਾਨਮ ਕਿ ਈਂ ਮਰਦ ਰੂਬਾਹ ਪੇਚ ।" (ਜ਼ਫ਼ਰ, 24)

ਇਹ ਕੁੱਤੇ ਦੀ ਹੀ ਜਾਤੀ ਵਿਚੋਂ ਹੈ, ਅਕਸਰ ਟਿੱਬਿਆਂ ਦੀਆਂ ਖੱਡਾਂ ਵਿਚ ਰਹਿੰਦੀ ਹੈ. ਬਹੁਤੀ ਸੰਝ ਵਕਤ ਫਿਰਦੀ ਮਿਲਦੀ ਹੈ. ਇਹ ਚੂਹੇ, ਛੋਟੇ ਪੰਛੀ ਮੁਰਦਾਰ, ਫਲ ਆਦਿਕ ਖਾਂਦੀ ਹੈ. ਢਹੇ ਏਸ ਦਾ ਮਾਸ ਖਾਂਦੇ ਹਨ. ਏਸ ਨੂੰ "ਸਹੇ ਦੀ ਨਾਨੀ ਆਖਦੇ ਹਨ". ਏਸ ਦੀ ਲੂੰਈਂ ਨਰਮ ਹੋਂਦੀ ਹੈ. ਲੋਕ ਉਸ ਨੂੰ ਕੋਟਾਂ ਹੇਠ ਲਾਉਂਦੇ ਹਨ. ਜਹਾਜ਼ੀ ਕੁੱਤਿਆਂ ਦੇ ਸ਼ਿਕਾਰ ਦੇ ਸ਼ੁਕੀਨ ਏਸ ਨੂੰ ਕੁੱਤਿਆਂ ਨਾਲ ਮਾਰਦੇ ਹਨ, ਪੈਰਾਂ ਦੀ ਚਲਾਕ ਹਣ

ਕਰਕੇ ਚਿਰਕੀ ਅਜੇਹੀ ਮਾਰਦੀ ਹੈ ਕਿ ਕੁੱਤੇ ਏਸ ਨੂੰ ਫੜ ਨਹੀਂ ਸਕਦੇ. ਕਦੇ ਪੂੰਛ ਉੱਚੀ ਚੁੱਕ ਕੇ ਮੂੰਹ ਵਿਚੋਂ ਨਿਕਲ ਜਾਂਦੀ ਹੈ, ਇਸੇ ਕਰਕੇ ਚਲਾਕ ਆਦਮੀ ਨੂੰ ਲੋਕ ਲੂੰਬੜ ਆਖਦੇ ਹਨ.

| | ਨਾਉਂ | ਗਰਭਾਸ ਦੇ ਦਿਨ | ਬੱਚੇ | ਵਜ਼ਨ (ਪੌਂਡ) | ਭਾਜ ਪ੍ਰਤਿ ਘਟਾ (ਮੀਲ) | ਲੰਬਾਈ ਨੱਕ ਤੋਂ ਪੂੰਛ ਤੀਕ |
|---|---|---|---|---|---|---|
| (1) | ਕੁੱਤਾ | 63 | 1-14 | — | 55 | ਜਾਤੀ ਅਨੁਸਾਰ |
| (2) | ਗਿੱਦੜ | 63 | 2-4 | 18 ਤੋਂ 22 | 25 | 28″ |
| (3) | ਬਘਿਆੜ | 63 | 9 | 40 ਤੋਂ 45 | 35 | 36″ |
| (4) | ਬਿੱਜੂ | 63 | 2-3 | 23 | 20 | 24″ |
| (5) | ਲੂੰਬੜ | 63 | 4 | 6-8 | 4 | 20″ |

(ਹ) **ਝਾਂਖ :**

**ਝਾਂਖ** : "ਮਾਰੇ ਰੀਛ ਰੋਝ ਝੰਖਾਰਾ ।" (ਬਚਿਤ੍ਰ, ਅ. 9)

ਜਿਸ ਦੇ ਸਿਰ ਉਪਰ ਬਾਰ੍ਹਾਂ ਸਿੰਗੇ ਦੇ ਸਿੰਗਾਂ ਜੈਸੇ ਸਿੰਗ ਹੋਣ ਉਸ ਨੂੰ ਝਾਂਖ ਆਖਦੇ ਹਨ. ਉਨ੍ਹਾਂ ਵਿਚ ਕੱਕੜ, ਗੋਇਨ, ਚੀਤਰ (ਚੀਤਲ) ਪਾੜ੍ਹਾ, ਮਹਾਂ ਆਦਿਕ ਜਾਨਵਰ ਹੈਨ : ਇਹ ਅਕਸਰ ਪਹਾੜਾਂ ਅਥਵਾ ਦੂਣਾਂ ਵਿੱਚ ਮਿਲਦੇ ਹਨ.

(1) **ਕੱਕੜ** : ਇਹ ਲਾਲ ਰੰਗ ਦਾ ਹਰਨ ਹੈ. ਏਸ ਦੀ ਆਵਾਜ਼ ਕੁੱਤੇ ਦੀ ਭੌਂਕ ਜੈਸੀ ਹੋਂਦੀ ਹੈ. ਕਸੂਰੇ ਹਰਨ ਦੀ ਤਰ੍ਹਾਂ ਏਸ ਦੇ ਭੀ ਉੱਪਰਲੇ ਜਵਾੜੇ ਦੇ ਦੰਦ ਹੇਠ ਨੂੰ ਨਿਕਲੇ ਹੋਂਦੇ ਹਨ. ਚਲਣ ਵਕਤ ਪੈਰ ਦਾ ਖੜਕਾ ਨਹੀਂ ਹੋਣ ਦਿੰਦਾ. ਹਮੇਸ਼ਾ ਇੱਕੋ ਜਗ੍ਹਾ ਬੈਠਦਾ ਹੈ. ਜੰਗਲ ਵਿਚ ਸੁਭਾ ਸ਼ਾਮ ਫਿਰਦਾ ਮਿਲਦਾ ਹੈ. ਦਿਨ ਨੂੰ ਸੰਘਣੀਆ ਝਾੜੀਆਂ, ਪੰਨ੍ਹੀ, ਲੰਮੇ ਘਾਸ ਵਿਚ ਬੈਠਾ ਰਹਿੰਦਾ ਹੈ. ਜਦ ਸ਼ੇਰ ਚਿੱਤੇ ਆਦਿਕ ਨੂੰ ਦੇਖਦਾ ਹੈ ਤਦ ਸਾਥੀਆਂ ਨੂੰ ਸਾਵਧਾਨ ਕਰਨ ਲਈ ਬੋਲਦਾ ਹੈ.

ਜੰਗਲ ਵਿਚ ਜੰਗਲੀ ਝਾੜੀਆਂ ਦੇ ਨਰਮ ਪੱਤੇ, ਫਲ, ਨਮਾ ਉਗਦਾ ਘਾਸ ਰਾਤ ਨੂੰ ਖੇਤ ਵਿਚ ਜਾ ਕੇ ਨਵੀਂ ਉਗਦੀ ਕਣਕ, ਛੋਲੇ, ਮਸਰੀ, ਮੂੰਗੀ, ਮਾਹ ਆਦਿਕ ਚੁਗਦਾ ਹੈ. ਇਹ ਬਕਰੀ ਦੀ ਜਾਤੀ ਦਾ ਹੈ. ਮੀਂਗਣ ਕਰਦਾ ਹੈ. ਖੁਰ ਪਾਟੇ ਹੋਂਦੇ ਹਨ. ਸ਼ਿਕਾਰੀ ਏਸ ਦਾ ਮਾਸ ਖਾਂਦੇ ਹਨ.

(2) **ਗੋਇਨ** : ਇਹ ਦਲਦਲ ਵਿਚ ਰਹਿਣ ਵਾਲਾ ਬਾਰ੍ਹਾਂ ਸਿੰਗਾ ਹੈ. ਰਾਤ ਨੂੰ ਚਰਨ ਲਈ ਖੇਤਾਂ ਵਿਚ ਆਉਂਦਾ ਹੈ. ਸੁਭਾ ਸ਼ਾਮ ਜੰਗਲ ਵਿਚ ਨਰਮ ਘਾਸ ਚੁਗਦਾ ਹੈ. ਦਿਨੇ ਦਲਦਲ ਵਿਚ ਰਹਿੰਦਾ ਹੈ.

"ਗੋਇੰਨ ਸੂਕਰ ਬਹੁ ਮਾਰੇ ।" (ਕ੍ਰਿਸ਼ਨਾਵ, 2088)

ਇਸ ਦੇ ਸਿੰਗਾਂ ਦੀਆਂ ਸ਼ਾਖ਼ਾਂ ਬਾਰ੍ਹਾਂ ਹੋਂਦੀਆਂ ਹਨ.

"ਦ੍ਵਾਦਸ ਜਾਂਕੇ ਸੀਂਗ ਅਪਾਰਾ ।" (ਚਰਿਤ੍ਰ 344, 5)

(3) **ਚੀਤਰ** : (ਚੀਤਲ). "......ਚੀਤਰ ਅਉਰ ਸਜੇ ਬਹੁ ਮਾਰੇ ।"

(ਕ੍ਰਿਸ਼ਨਾਵ, 2088)

ਇਹ ਜੰਗਲ ਦਾ ਸ਼ਿੰਗਾਰ ਹੈ. ਰੰਗ ਭੂਰਾ, ਉਪਰ ਚਿੱਟੇ ਟਿਮਕਣੇ, ਪੇਟ ਹੇਠੋਂ ਚਿੱਟਾ, ਪੂੰਛ ਛੋਟੀ. ਖੁਰ ਪਾਟੇ ਹੋਏ. ਮੀਂਗਣ ਕਰਦਾ ਹੈ. ਇਹ ਡਾਰਾਂ ਵਿਚ ਰਹਿੰਦੇ ਹਨ. ਜੰਗਲ ਵਿਚ ਭੱਜਣ ਵੇਲੇ ਸਿੰਗ ਪਿੱਠ ਨਾਲ ਲਾ ਲੈਂਦੇ ਹਨ ਤਾਂਕਿ ਦਰਖਤਾਂ ਵਿਚ ਫਸਣ ਨਾ. ਸੰਝ ਅਤੇ ਸਵੇਰੇ ਜੰਗਲ ਦੇ ਮਦਾਨਾਂ ਵਿਚ ਫਿਰਦੇ ਦਿਸਦੇ ਹਨ. ਰਾਤ ਨੂੰ ਖੇਤਾਂ ਵਿਚ ਫ਼ਸਲ ਚੁਗਣ ਆਉਂਦੇ ਹਨ. ਦਿਨ ਨੂੰ ਗੂਲਰ ਅਤੇ ਔਲਿਆਂ ਦੇ ਦਰਖਤ ਹੇਠ ਫਲ ਖਾਂਦੇ ਮਿਲਦੇ ਹਨ. ਏਸ ਦੀ ਅਵਾਜ ਸੰਖ ਦੀ ਧੁਨੀ ਨਾਲ ਮਿਲਦੀ ਜੁਲਦੀ ਹੋਂਦੀ ਹੈ. ਸ਼ਿਕਾਰੀ ਏਸ ਨੂੰ ਬੰਦੂਕ ਨਾਲ ਮਾਰਦੇ ਹਨ. ਮਾਸ ਏਸ ਦਾ ਚੰਗਾ ਹੋਂਦਾ ਹੈ. ਬਾਘ ਅਤੇ ਸ਼ੇਰ ਏਸ ਨੂੰ ਮਾਰ ਕੇ ਖਾਂਦੇ ਹਨ. ਇਹ ਉਨ੍ਹਾਂ ਨੂੰ ਦੇਖ ਕੇ ਬੋਲਦਾ ਹੈ, ਤਾਂਕਿ ਸਾਥੀ ਉਨ੍ਹਾਂ ਤੋਂ ਬਚਣ.

(4) **ਪਾੜ੍ਹਾ** : ਏਸ ਦਾ ਰੰਗ ਗੂੜ੍ਹਾ ਕਥੀ ਹੋਂਦਾ ਹੈ. ਸਰੀਰ ਮਧਰਾ ਅਤੇ ਭਰਮਾ. ਸਿਰ ਤੇ ਬਾਰਾਂ ਸਿੰਗੇ ਜੈਸੇ ਸਿੰਗ. ਖੁਰ ਪਾਟਵੇਂ. ਮੀਂਗਣ ਕਰਦਾ ਹੈ. ਏਸ ਦੀ ਆਵਾਜ਼ ਸੀਟੀ ਜੈਸੀ ਹੋਂਦੀ ਹੈ. ਦੁਪਾਇਆਂ ਵਿਚੋਂ ਏਸ ਦਾ ਮਾਸ ਸਰਬ ਸਰੋਮਣਿ ਹੈ. ਇਹ ਇਕੱਲਾ ਅਥਵਾ ਪੰਜ ਪੰਜ, ਸੱਤ ਸੱਤ ਇਕੱਠੇ ਮਿਲਦੇ ਹਨ. ਦੂਣ ਦਾ ਇਲਾਕਾ, ਨਦੀਆਂ ਦੇ ਕੰਢੇ ਪਾਸ ਦਾ ਬੇਲਾ ਏਸ ਦਾ ਮਨ ਭਾਉਂਦਾ ਨਿਵਾਸ ਸਥਾਨ ਹੈ. ਇਹ ਹਰਨ ਦੀ ਤਰ੍ਹਾਂ ਉੱਚੀ ਛਾਲ ਨਹੀਂ ਮਾਰਦਾ ਸਗੋਂ ਸੂਰ ਅਥਵਾ ਭੇਡ ਦੀ ਤਰ੍ਹਾਂ ਨੀਵਾਂ ਸਿਰ ਰੱਖ ਕੇ ਭੱਜਦਾ ਹੈ. ਦੌੜ ਵਾਹ ਵਾਹ ਤੇਜ਼ ਹੋਂਦੀ ਹੈ. ਬਾਘ, ਸ਼ੇਰ ਏਸ ਨੂੰ ਖਾਣ ਲਈ ਮਾਰ ਲੈਂਦੇ ਹਨ. ਰਾਤ ਨੂੰ ਫ਼ਸਲਾਂ ਵਿਚ ਚਰਨ ਆਉਂਦਾ ਹੈ. ਹਰੇਕ ਸਾਲ ਇਸ ਦੇ ਸਿੰਗ ਝੜ ਜਾਂਦੇ ਹਨ. ਫੇਰ ਨਵੇਂ ਆਉਂਦੇ ਹਨ. ਲੂੰਈਂ ਮੋਟੀ ਹੋਂਦੀ ਹੈ.

(5) **ਮਹਾਂ** : ਏਸ ਦਾ ਕੱਦ ਖੱਚਰ ਜਿਤਨਾ, ਰੰਗ ਹਲਕਾ ਕਥਈ. ਖੁਰ ਪਾਟੇ ਹੋਏ ਸਿਰ ਤੇ ਜੜਾਉ, ਆਵਾਜ਼ ਸੰਖ ਦੀ ਧੁੱਨੀ ਜੈਸੀ ਭਰਵੀਂ, ਜੰਗਲ ਵਿਚ ਜਦ ਭੱਜਦਾ ਹੈ ਤਦ ਸਿੰਗ ਪਿੱਠ ਨਾਲ ਲਾ ਲੈਂਦਾ ਹੈ ਤਾਂ ਕਿ ਦਰਖਤਾਂ ਅਥਵਾ ਝਾੜਾਂ ਨਾਲ ਨਾ ਫਸਣ. ਸ਼ਿਕਾਰੀ ਏਸ ਨੂੰ ਖਾਣ ਲਈ ਮਾਰਦੇ ਹਨ. ਏਸ ਦੀ ਖੱਲ ਦੇ ਸੂਟ ਕੇਸ, ਬੂਟ, ਅਟੈਚੀ ਕੇਸ, ਗਿਟਸ ਆਦਿ ਸਮਾਨ ਬਣਾਉਂਦੇ ਹਨ. ਏਸ ਦਾ ਚਿਹਰਾ ਭਰ ਕੇ ਕਮਰਿਆਂ ਵਿਚ ਸਜਾਉਂਦੇ ਹਨ. ਏਹ ਉੱਚੀਆਂ ਢਾਂਗਾਂ, ਸੰਘਣੇ ਜੰਗਲ ਵਿੱਚ ਰਹਿੰਦਾ ਹੈ.

**ਖ਼ੁਰਾਕ**. ਸਾਲ ਦੇ ਕੰਏ, ਹਰਾ ਘਾਸ, ਉਗਦੀ ਫ਼ਸਲ, ਆਦਿਕ ਹੈ,

[ਨੋਟ : ਮੋਟਰ ਦੇ ਚਾਨਣੇ ਵਿਚ ਝਾਖਾਂ ਦੀਆਂ ਅੱਖਾਂ ਬਿਜਲੀ ਦੇ ਬਲਬਾਂ ਵਾਂਙ ਦਿਸਦੀਆਂ ਹਨ. ਇਨ੍ਹਾਂ ਦੀਆਂ ਮਦੀਨਾਂ ਦੇ ਸਿਰਾਂ ਤੇ ਸਿੰਗ ਨਹੀਂ ਹੋਂਦੇ.]

| ਕ੍ਰਮ ਅੰਕ | ਨਾਉਂ | ਗਰਭਾਸ ਦੇ ਦਿਣ | ਬੱਚੇ | ਉਚਾਈ | ਸਿੰਗਾਂ ਤੇ ਸ਼ਾਖਾਂ | ਵਜ਼ਨ (ਪੌਂਡ) | ਸਿੰਗ ਸੱਜਾ | ਸਿੰਗ ਖੱਬਾ | ਭਾਜ ਫੀ ਘੰਟਾ (ਮੀਲ) |
|---|---|---|---|---|---|---|---|---|---|
| (1) | ਕੱਕੜ | 180 | 1-2 | 23″ | | 40 | 6″ — | $6\frac{1}{2}$″ | 30 |
| (2) | ਪਾੜ੍ਹਾ | 240 | 1,2 | 25″ | | 100 | 18″ — | 19″ | 30 |
| (3) | ਚੀਤਲ | 240 | 2,3 | 32″ | | 240 | 34″ — | $34\frac{1}{2}$″ | 35 |
| (4) | ਦਲਦਲ ਦਾ ਬਾਰ੍ਹਾਂ ਸਿੰਗਾ | 240 | 1-2 | 45″ | | 450 | 38″ — | $38\frac{1}{2}$″ | 35 |
| (5) | ਮਹਾਂ | 240 | 1 | 54″ | | 500-700 | 44″ — | 45″ | 30 |

(ਕ) **ਗਊ ਅਤੇ ਮੈਹ ਦੀ ਜਾਤੀ ਦੇ :**

(1) **ਅਰਨਾ** : "ਮੋਹਰਹੀ ਜਮਨਾ ਖਮ ਅਉ ਹਰਿ ਜੱਛ ਸਭੈ ਅਰੁਨਾ ਅਰੁ ਗੈੜਾ"

(ਕ੍ਰਿਸ਼ਨਾਵ, 195)

ਏਹ ਦੇਖਣ ਵਿੱਚ ਪੇਂਡੂ ਝੋਟੇ ਜੈਸਾ, ਸਰੀਰ ਭਾਰੀ ਅਤੇ ਗਠਵਾਂ, ਟੰਗਾਂ ਗੋਡਿਆਂ ਤੀਕ ਚਿੱਟੀਆਂ, ਸਿੰਗ ਕੁੰਢੇ. ਮਨੁੱਖ ਨੂੰ ਦੇਖ ਕੇ ਗੌਰ ਵਾਂਗ ਭੱਜਦਾ ਨਹੀਂ, ਕਦੇ ਕਦੇ ਅਕਾਰਨ ਹੀ ਹੱਲਾ ਕਰਕੇ ਮਾਰਨ ਆ ਪੈਂਦਾ ਹੈ. ਜੇ ਖੇਤ ਵਿਚ ਚਰਨ ਆ ਜਾਵੇ ਤਦ ਕੱਢਣਾ ਸੁਖਾਲਾ ਨਹੀਂ. ਜ਼ਖਮੀ ਬੁਰੀ ਤਰ੍ਹਾਂ ਮਾਰਨ ਪੈਂਦਾ ਹੈ.

(2) **ਗਉਰ** : ਸੰਸਾਰ ਦੇ ਸਭ ਸਾਂਢਾਂ ਨਾਲੋਂ ਕੱਦਾਵਰ ਹੈ. ਬੱਚੇ ਦਾ ਰੰਗ ਕਥੀ ਬੁੱਢੇ ਦਾ ਕਾਲਾ ਹੋਂਦਾ ਹੈ ਗੋਡਿਆਂ ਤੀਕ ਟੰਗਾਂ ਚਿੱਟੀਆਂ. ਇਨ੍ਹਾਂ ਦੀ ਦਸ ਬਾਰ੍ਹਾਂ ਦੀ ਡਾਰ ਹੋਂਦੀ ਹੈ. ਬੁੱਢਾ ਡਾਰ ਵਿਚ ਨਹੀਂ ਰਹਿੰਦਾ. ਇਹ ਬਹੁਤਾ ਜੰਗਲ ਵਿਚ ਹੀ ਰਹਿੰਦਾ ਹੈ, ਕਦੀ ਕਦਾਂਈਂ ਖੇਤ ਵਿਚ ਆਉਂਦਾ ਹੈ ਘਾਸ, ਦਰਖਤਾਂ ਦੇ ਪੱਤੇ, ਬਾਂਸ ਦੇ ਕੱਲ੍ਹੇ ਖਾ ਕੇ ਹੀ ਸੰਤੁਸ਼ਟ ਰਹਿੰਦਾ ਹੈ ਇਹ ਭਾਰਤ ਦੇ ਉੱਤਰ ਦੱਖਣੀ ਜੰਗਲਾਂ ਵਿਚ ਮਿਲਦਾ ਹੈ. ਭਾਵੇਂ ਦੇਖਣ ਵਿਚ ਭਿਅੰਕਰ ਜਾਪਦਾ ਹੈ ਪਰ ਸੁਭਾਵ ਦਾ ਬਹੁਤ ਕੂੰਝਾ ਹੈ. ਮਨੁੱਖ ਨੂੰ ਦੇਖ ਕੇ ਭੱਜ ਜਾਂਦਾ ਹੈ. ਜਖਮੀ ਹੋ ਕੇ ਬੁਰੀ ਤਰ੍ਹਾਂ ਹੱਲਾ ਕਰਦਾ ਹੈ. ਸਿੰਗ ਫਰੜੇ, ਗੋਹਾ ਕਰਦਾ ਹੈ.

(3) **ਗਊ/ਧਉਲ/ਧੇਨ/ਬੱਛੇ/ਬੈਲ.** ਇਹ ਸਭ ਇੱਕੋ ਕੁਟੰਬ ਦੇ ਹੈਨ.

**ਗਊ** : "ਗਊਦਾਨ ਬਿਧਵਤ ਇਸਨਾਲ ।" (ਬ੍ਰਹਮਾਵ, 165) (ਦੇਖੋ ਬੱਛੇ)

**ਧਉਲ** : 'ਲੈਂਦੀ ਅਘਾਂ ਸਿਧਾਣੀ ਸਿੰਗਾਂ ਧਉਲਦਿਆਂ ।" (ਚੰਡੀਵਾ, 19)

ਉਹ ਬੈਲ ਹਿਦੂ ਮਤ ਦੇ ਅਕੀਦੇ ਅਨੁਸਾਰ ਧਰਤੀ ਚੱਕੀ ਖੜ੍ਹਾ ਹੈ.

**ਧੇਨ** : (ਗਊ). "... ... ਏਤੇ ਪਰ ਕਹੈ ਦਰਵਾਰੋ ਸਜਾਮ ਧੇਨ ਹੈ ।"

(ਕ੍ਰਿਸ਼ਨਾਵ, 190)

**ਬੱਛੇ** : (ਗਊ ਦਾ ਬੱਚਾ).

"ਕਾਹੇ ਕਉ ਪ੍ਰਾਨ ਤਜੈ ਰਨ ਮੈ ਬਨ ਮੈ ਝਖ ਸੋ ਬਛ ਗਾਇ ਚਰੀਯੈ ।"

(ਕ੍ਰਿਸ਼ਨਾਵ, 1843-4)

**ਬੈਲ** : (ਸ਼ਿਵ ਬਾਹਨ).

ਹੋਰਨਾਂ ਦੇਸ਼ਾਂ ਨਾਲੋਂ ਗਊ ਭਾਰਤ ਵਾਸੀਆਂ ਲਈ ਬਹੁਤ ਲਾਭਵੰਦ ਹੈ. ਵਿਰਲੇ ਏਸ ਦੀ ਸੇਵਾ ਦਾ ਸਹੀ ਮੁੱਲ ਪਾਉਂਦੇ ਹਨ. ਭਾਵੇਂ ਗਊ ਮਾਤਾ ਕਹਿਣ ਵਾਲਿਆਂ ਦੀ ਗਿਣਤੀ ਦਾ ਅੰਤ ਨਹੀਂ, ਜਦ ਇਹ ਬੁੱਢੀ ਹੋ ਜਾਂਦੀ ਹੈ. ਘਰੋਂ ਕੱਢ ਦਿੰਦੇ ਹਨ, ਪੇਟੋਂ ਭੁੱਖੀ ਸੇਲਿਆਂ ਦੀ ਬਿੰਨ੍ਹੀ. ਕੀੜੇ ਪਏ ਹੋਏ, ਥਾਉਂ ਥਾਈਂ ਰੁਲ੍ਹਦੀ ਆਪਣੇ ਕਸਾਈਆਂ ਨਾਲੋਂ ਭਾਰਤ ਵਾਸੀ ਪੁਤ੍ਰਾਂ ਨੂੰ ਅਸੀਸਾਂ ਦਿੰਦੀ ਫਿਰਦੀ ਹੈ. ਦੁੱਧ, ਦਹੀ, ਮੱਖਣ ਖਾਣ ਨੂੰ ਦਿੰਦੀ ਹੈ. ਬੱਛੇ ਬੈਲ ਬਣ

ਕੇ ਗੱਡੇ ਅਤੇ ਹਲ਼ ਨੂੰ ਜੁੜਦੇ ਹਨ, ਜਿਸ ਕਰਕੇ ਅੰਨ ਪੈਦਾ ਕਰਕੇ ਮੰਡੀ ਲਿਜਾਂਦੇ ਹਾਂ, ਗੋਹਾ ਖੇਤਾਂ ਵਿਚ ਪਾਉਣ ਨਾਲ ਉਪਜ ਵਿਚ ਵਾਧਾ ਹੋਂਦਾ ਹੈ. ਰਥ ਨੂੰ ਬੈਲ ਜੁੜ ਕੇ ਸਵਾਰੀ ਦਾ ਕੰਮ ਦਿੰਦੇ ਹਨ, ਮਰੀ ਦੀ ਖੱਲ ਤੋਂ ਸਹਨਾਈ (ਖੱਲ ਵਿਚ ਹਵਾ ਭਰ ਕੇ ਨਦੀ ਵਿਚ ਤਰਨ ਦਾ ਥੈਲਾ), ਪੈਰਾਂ ਲਈ ਜੁੱਤੇ ਬਣਾਉਂਦੇ ਹਾਂ. ਮਾਸ ਤੋਂ ਸਫ਼ਾਈ ਦਾ ਮਹਿਕਮਾ (ਕਾਂ, ਗਿਰਝਾਂ) ਪੇਟ ਭਰਦੇ ਹਨ. ਖਾਣ ਲਈ ਇਸ ਨੂੰ ਘਾਸ, ਚਰ੍ਹੀ, ਤੂੜੀ, ਦਾਣਾ (ਜੇ ਦੁੱਧ ਦਿੰਦੀ ਹੋਵੇ) ਟੋਭਿਆਂ ਦਾ ਪਾਣੀ, ਜੂਠ ਕੂਠ ਮਿਲਦੀ ਹੈ.

(4) **ਗੈਂਡਾ** : "ਮੋਹ ਰਹੀ ਜਮਨਾ......ਸਭੈ ਅਰਨਾ ਅਰੁ ਗੈਂਡਾ ।" (ਕ੍ਰਿਸ਼ਨਾਵ 195)
ਇਹ ਸੁੰਦਰ ਬਣ ਅਤੇ ਨਿਪਾਲ ਦੇ ਇਲਾਕੇ ਵਿਚ ਮਿਲਦਾ ਹੈ. ਇਸ ਦਾ ਕੱਦ ਛੋਟੇ ਹਾਥੀ ਜਿਤਨਾ ਹੋਂਦਾ ਹੈ. ਇਸ ਦੀ ਖਲ਼ ਵਲੋਂ ਵਲ ਖੁਰਦਰੀ ਕਿਤੋਂ ਸਪਾਟ ਦਿਖਾਈ ਦਿੰਦੀ ਹੈ. ਚੁੰਨ੍ਹੀਆਂ ਅੱਖਾਂ, ਨਿਗਾਹ ਕਮਜ਼ੋਰ, ਸੁਣਨ ਅਤੇ ਸੁੰਘਣ ਦੀ ਸ਼ਕਤੀ ਤੇਜ਼, ਨੱਕ ਤੇ ਸਿੰਗ. ਲੱਤਾਂ ਥੰਮੀ ਜੈਸੀਆਂ. ਦੇਖਣ ਵਿਚ ਸੁਸਤ, ਭੱਦਾ ਅਤੇ ਡਰਾਉਣਾ ਜਾਪਦਾ ਹੈ, ਲੋੜ ਪੈਣ ਤੇ ਬਹੁਤ ਤੇਜ਼ ਦੋੜਦਾ ਹੈ. ਵੈਰੀ ਤੇ ਜਬਰਦਸਤ ਹੱਲਾ ਕਰਦਾ ਹੈ. ਸ਼ੇਰ ਅਤੇ ਹਾਥੀ ਦਾ ਡੱਟ ਕੇ ਮੁਕਾਬਲਾ ਕਰਦਾ ਹੈ, ਗੁੱਸੇ ਹੋ ਕੇ ਟੱਕਰ ਮਾਰ ਕੇ ਹਾਥੀ ਨੂੰ ਭੀ ਲੋਟਣੀ ਖਵਾ ਦਿੰਦਾ ਹੈ ਇਸੇ ਲਈ ਕਹਾਵਤ ਹੈ : "ਗੈਂਡਾ ਇਕ ਹਾਥੀ ਚਾਲੀ." ਪ੍ਰਸਿੱਧ ਸ਼ਿਕਾਰੀ ਮੇਜ ਲੇਵਿਸਨ ਹਾਥੀ ਅਤੇ ਗੈਂਡਿਆਂ ਦੀ ਲੜਾਈ ਦੀ ਕਹਾਣੀ ਇਉਂ ਲਿਖਦਾ ਹੈ : "ਇਕ ਵਾਰ ਖਬਰ ਮਿਲੀ ਹਾਥੀ ਅਤੇ ਗੈਂਡਿਆਂ ਦੀ ਲੜਾਈ ਹੋ ਰਹੀ ਹੈ. ਇਨ੍ਹਾਂ ਦਾ ਜੁੱਧ ਛੇਤਰ ਇਕ ਲੰਮੀ ਚੋੜੀ ਦਲਦਲ ਸੀ. ਗੈਂਡੇ ਹਾਥੀਆਂ ਤੇ ਭਿਆਨਕ ਹੱਲੇ ਕਰ ਰਹੇ ਸੇ. ਜਾਨ ਬਚਾ ਕੇ ਹਾਥੀ ਬੇਬਸ ਹੋਏ ਦਰਦ ਭਰੀਆਂ ਚੀਕਾਂ ਮਾਰਦੇ ਸੇ. ਹਾਰੇ ਹਾਥੀ ਪਾਣੀ ਵਿਚ ਜਾ ਵੜੇ. ਜੇਤੂ ਗੈਂਡੇ ਰਣ ਭੂਮੀ ਵਿਚ ਅਹਿੱਲ ਡਟੇ ਖੜੇ ਸੇ ।" ('ਚਿੜੀਆ ਘਰ', ਕ੍ਰਿਤ ਨਰੇਂਦ੍ਰ ਸਿੰਘ, ਪੰਨਾ 163). ਏਸ ਦੇ ਸਿੰਗ ਦੇ ਪਿਆਲੇ ਵਿਚ ਖਾਣ ਵਾਲੀ ਚੀਜ਼ ਜੇ ਪਾ ਦੇਈਏ ਤਦ ਜ਼ਹਿਰ ਦਾ ਪਤਾ ਲੱਗ ਜਾਂਦਾ ਹੈ. ਇਸੇ ਲਈ ਬਾਦਸ਼ਾਹ ਬਾਬਰ ਇਸ ਦੇ ਸਿੰਗ ਦਾ ਪਿਆਲਾ ਰੱਖਿਆ ਕਰਦਾ ਸੀ. ਗੈਂਡਾ ਧੁਪ ਨਹੀਂ ਸਹਾਰ ਸਕਦਾ ਸੰਘਣੀ ਛਾਉਂ ਵਿਚ ਰਹਿੰਦਾ ਹੈ.

(5) **ਭੈਂਸਨ** : (ਮਹਿਖ, ਮਹਿਖੀ).

**ਭੈਂਸਨ** : "ਬਹੁ ਅਰਨਾ ਭੈਸਨ ਕੌ ਆਮੇ ਧਰਾ ਬਨਾਇ ।"

(ਚਰਿਤ੍ਰ 48, 10)

**ਮਹਿਖ** : (ਝੋਟਾ). "ਮਹਿਖ......ਬਹਿਸਾਵੈ ।" (ਸਵੈਟਕ, 3)

**ਮਹਿਖੀ** : (ਮਹੀਆਂ).

"ਮਹਿਖ ਚਰਾਵਤ ਥੋ ਵਹੁ ਜਹਾਂ ।" (ਚਰਿਤ੍ਰ 260, 51)

ਅਰਨੇ ਅਤੇ ਗਊਰ ਦੀ ਜਾਤੀ ਵਿਚੋਂ ਇਕ ਦੁੱਧ ਦੇਣ ਵਾਲਾ ਪਸ਼ੂ ਜਿਸ ਨੂੰ ਲੋਕ

ਘਰਾਂ ਵਿਚ ਦੱਧ, ਦਹੀਂ, ਘੀ ਲਈ ਰਖਦੇ ਹਨ. ਇਹ ਸੁਭਾਵ ਦਾ ਖੌਰੀ ਹੋਂਦਾ ਹੈ. ਨਰ ਆਪਣੀ ਜੂਹ ਵਿਚ ਦੂਜੇ ਨੂੰ ਨਹੀਂ ਆਉਣ ਦਿੰਦਾ. ਏਸ ਦੀਆਂ ਕਈ ਜਾਤੀਆਂ ਹੈਨ.

**ਖ਼ੁਰਾਕ** : ਘਾਸ, ਚਰ੍ਹੀ, ਤੂੜੀ, ਖੰਦ, ਸਰ੍ਹੋਂ, ਖਲ਼, ਵੰਡ, ਵੜੇਵੇਂ, ਦਾਣਾ, ਆਦਿਕ. ਦੁੱਧ ਵਰਧਿਕ ਚੀਜ਼ਾਂ.

(6) **ਰਿੱਛ** : "ਮਾਰੇ ਰੀਛ ਰੋਝ ਝੰਖਾਰਾ।" (ਬਚਿਤ੍ਰ, ਅ. 8)

(1) **ਗਰਮ ਥਾਂ ਦਾ ਵਾਸੀ** : ਏਸ ਦਾ ਰੰਗ ਕਾਲਾ ਥੂਥਨੀ ਮੂਹਰੋਂ ਚਿੱਟੀ ਕੱਦ ਛੋਟਾ.

(2) **ਪਹਾੜੀ ਹਿਮਾਲੇ ਦਾ ਵਾਸੀ** : ਇਹ ਪਹਿਲੇ ਨਾਲੋਂ ਕੱਦ ਵਿਚ ਵੱਡਾ ਹੋਂਦਾ ਹੈ. ਰੰਗ ਕਾਲਾ, ਚਮਕੀਲਾ.

(3) **ਬਰਫ਼ਾਨੀ** : ਏਹ ਰੰਗ ਦਾ ਭੂਰਾ ਹੋਂਦਾ ਹੈ. ਪਹਿਲੇ ਦੋਹਾਂ ਨਾਲੋਂ ਕੱਦਾਵਰ.

(4) **ਬਰਫ਼ਾਨੀ** : ਇਹ ਰੰਗ ਦਾ ਚਿੱਟਾ ਹੋਂਦਾ ਹੈ. ਕੱਦ ਵਿਚ ਤਿਨਾਂ ਨਾਲੋਂ ਵੱਡਾ.

**ਸਾਂਝੀਆਂ ਆਦਤਾਂ** : (1) ਸੁਭਾਉ ਦਾ ਇੱਲਤੀ, (2) ਸਰੀਰੋਂ ਰਿਸ਼ਟ ਪੁਸ਼ਟ, (3) ਨਿਗਾਹ ਕਮਜ਼ੋਰ, (4) ਸੁਣਨ ਅਤੇ ਸੁੰਘਣ ਦੀ ਸ਼ਕਤੀ ਬਹੁਤ ਤੇਜ਼, (5) ਵੈਰੀ ਤੇ ਹੱਲਾ ਕਰਕੇ ਨੌਂਦ੍ਹਾਂ ਨਾਲ ਚੇਹਰਾ ਵਲੂੰਧਰ ਸਿੱਟਦਾ ਹੈ, (6) ਜੱਫੀ ਵਿਚ ਘੁੱਟ ਕੇ ਪਸਲੀਆਂ ਭੰਨ ਸਿੱਟਦਾ ਹੈ, (7) ਹੱਲਾ ਬਹੁਤ ਤੇਜ਼ੀ ਨਾਲ ਕਰਦਾ ਹੈ, (8) ਲੰਮੀ ਬਾਟ ਨਹੀਂ ਭੱਜਦਾ, (9) ਬੱਚਿਆਂ ਨਾਲ ਬਹੁਤ ਮੋਹ ਕਰਦਾ ਹੈ, (10) ਦਰਖਤ ਤੇ ਚੜ੍ਹਦਾ ਅਤੇ ਉੱਤਰਦਾ ਮਨੁੱਖ ਵਾਂਙ ਹੈ, (11) ਸਿਖਜਾ ਰਿੱਛ ਅਨੇਕਾਂ ਤਮਾਸ਼ੇ ਕਰਕੇ ਬੱਚਿਆਂ ਦਾ ਜੀ ਪਰਚਾਵਾ ਕਰਦਾ ਹੈ. ਕਲੰਦਰ ਇਸ ਦੇ ਸਿਰੋਂ ਆਪਣੀ ਉਪਜੀਵਕਾ ਕਮਾਉਂਦਾ ਹੈ. ਸਰਦੀਆਂ ਵਿਚ ਗੁਫ਼ਾ ਅੰਦਰ ਖਾਣ ਪੀਣ ਤਿਆਗ ਕੇ ਸਮਾਧੀ ਸਥਿਤ ਰਹਿੰਦਾ ਹੈ, ਗਰਮੀ ਆਉਂਦੇ ਹੀ ਬਾਹਰ ਭ੍ਰਮਣ ਕਰਨ ਲੱਗ ਪੈਂਦਾ ਹੈ, (12) ਇਹ ਆਦਮ ਜਾਤੀ ਦਾ ਸਹਿਜ ਵੈਰੀ ਹੈ, (13) ਦਰਖਤ ਦਾ ਟਾਹਣਾ ਤੋੜ ਕੇ ਵੈਰੀ ਦੇ ਮਾਰਦਾ ਹੈ. ਪਿਛਲੀਆਂ ਟੰਗਾਂ ਤੇ ਆਦਮੀ ਦੀ ਤਰ੍ਹਾਂ ਤੁਰ ਸਕਦਾ ਹੈ. ਮਾਂ ਬੱਚੇ ਨੂੰ ਦੁੱਧ ਚੁੰਘਾਉਂਦੀ ਹੈ. ਅਤੇ ਬਹੁਤ ਮੋਹ ਕਰਦੀ ਹੈ, (14) ਇਸ ਦੇ ਪੈਰਾਂ ਦੇ ਨਿਸ਼ਾਨ ਬਹੁਤ ਹੱਦ ਤੀਕ ਆਦਮੀ ਦੀ ਪੈੜ ਨਾਲ ਮਿਲਦੇ ਹਨ. (15) ਪੂੰਛ ਛੋਟੀ, ਕੰਨ ਖੜੇ ਅਤੇ ਛੋਟੇ (16) ਨੌਂਦ੍ਹਾਂ ਮਜ਼ਬੂਤ ਅਤੇ ਤਿੱਖੀਆਂ, (17) ਨੱਕ ਵਿਚ ਨਕੇਲ ਪਾ ਕੇ ਇਸ ਨੂੰ ਕਾਬੂ ਕਰਦੇ ਹਨ. (18) ਅਕਸਰ ਕੁੱਤੇ ਦੀ ਤਰ੍ਹਾਂ ਚਾਰਾਂ ਪੈਰਾਂ ਭਾਰ ਚਲਦਾ ਹੈ.

**ਖ਼ੁਰਾਕ** : ਜੰਗਲੀ ਕੰਦ ਮੂਲ, ਦਰਖਤਾਂ ਦੇ ਬੀਜ, ਖੇਤਾਂ ਵਿਚੋਂ ਆਲੂ, ਮੱਡੂਆ, ਮੱਕੀ ਦੀਆਂ ਛੱਲੀਆਂ, ਕੱਦੂ, ਸ਼ਹਿਦ ਆਦਿਕ ਖਾਂਦਾ ਹੈ. ਕੀੜੇ ਮੁਰਦਾਰ (ਭੇਡ ਬਕਰੀ ਨੂੰ ਖਾਣ ਲਈ ਮਾਰ ਲੈਂਦਾ ਹੈ) ਕੈਦ ਵਿਚ ਜੋ ਮਿਲੇ ਖਾ ਕੇ ਗੁਜ਼ਾਰਾ ਕਰਦਾ ਹੈ.

| ਕ੍ਰਮ ਅੰਕ | ਨਾਉਂ | ਗਰਭਾਸ ਦੇ ਦਿਣ | ਬੱਚੇ | ਸਿੰਗ | ਉਚਾਈ ਵਜ਼ਨ | ਭਾਜ ਪ੍ਰਤੀ ਘੰਟਾ |
|---|---|---|---|---|---|---|
| (1) | ਅਰਨਾ | 390 | 1 | 27″ | 5′-9″ | — |
| (2) | ਗਉਰ | 300 | 1 | 31″ | 5′-9″ | — |
| (3) | ਗਊ | 280 | 1 | 24″ | 5′-0″ | — |
| (4) | ਗੈਂਡਾ | | | | | |
| | ਛੋਟਾ : | 545 | 1 | 11″ | 5′-0″ | — |
| | ਵੱਡਾ : | 545 | 1 | 14″ | 5′-9″ | — |
| (5) | ਭੈਂਸਨ | 300 | 1 | 12″ ਦੋਵੇਂ | 5′-4″ | — |

(ਖ) **ਪਸ਼ੂ ਫ਼ਸਲ ਨੂੰ ਨੁਕਸਾਨ ਪਹੁੰਚਾਉਣ ਵਾਲੇ :**

(1) **ਅਰਨਾ** : "ਮੋਹ ਰਹੀ ਜਮਨਾ ਖਗ ਅਉ ਹਰਿ ਜੱਛ ਸਭੈ ਅਰੁਨਾ ਅਰੁ ਗੈਂਡਾ ।"

(ਕ੍ਰਿਸ਼ਨਾਵ, 195)

ਏਹ ਦੇਖਣ ਵਿਚ ਪੇਂਡੂ ਝੋਟੇ ਵਰਗਾ ਸਰੀਰ ਭਾਰੀ ਅਤੇ ਗਠਵਾਂ, ਟੰਗਾਂ ਗੋਡਿਆਂ ਤੀਕ ਚਿੱਟੀਆਂ, ਸਿੰਗ ਕੁੰਢੇ, ਮਨੁੱਖ ਨੂੰ ਦੇਖ ਕੇ ਗਉਰ ਦੀ ਤਰ੍ਹਾਂ ਭੱਜਦਾ ਨਹੀਂ ਕਦੇ ਕਦੇ ਅਕਾਰਨ ਹੀ ਹੱਲਾ ਕਰਕੇ ਮਾਰਨ ਆ ਪੈਂਦਾ ਹੈ. ਜੇ ਖੇਤ ਵਿਚ ਚਰਨ ਆ ਵੜੇ ਤਦ ਕੱਢਣਾ ਸੁਖਾਲਾ ਨਹੀਂ. ਜ਼ਖ਼ਮੀ ਹੋ ਕੇ ਬੁਰੀ ਤਰ੍ਹਾਂ ਮਾਰਨ ਪੈਂਦਾ ਹੈ.

**(1)** ਸਹਾ (ਸਸਾ-ਸੂਹੜ, ਖ਼ਰਗੋਸ਼). ਇਸੇ ਦੇ ਨਾਉਂ ਹੈਨ.

"ਚੀਤਰ ਅਉਰ ਸਸੇ ਬਹੁ ਮਾਰੇ ।" (ਕ੍ਰਿਸ਼ਨਾਵ, 2088)

ਕੱਦ ਨਿੱਕਾ. ਕੰਨ ਲੰਮੇ. ਪੂੰਛ ਤਿੰਨ ਇੰਚ ਦੇ ਕਰੀਬ. ਰੰਗ ਭੂਸਲਾ. ਪਿੱਠ ਦੀ ਲੂੰਈ ਦੇ ਕੁਛਕ ਰੋਮ ਕਾਲੇ. ਅੱਖਾਂ ਗੋਲ. ਬੈਠਾ ਸਹਾ ਬਿਨਾ ਅਭਿਆਸ ਛੇਤੀ ਦਿਸਦਾ ਨਹੀਂ ਓਦੋਂ ਹੀ ਪਤਾ ਲਗਦਾ ਹੈ ਜਦ ਪਾਸੋਂ ਹੀ ਉੱਠ ਭੱਜਦਾ ਹੈ. ਭਾਜ ਤੇਜ਼. ਸੁਭਾਵ ਡਰੂ.

**ਰਿਹਾਇਸ਼** : ਗਰਮੀ ਦੀ ਰੁੱਤੇ, ਛਿੱਟੀਆਂ ਝਾੜੀਆਂ ਹਵਾਦਾਰ ਬੰਨਿਆਂ ਵਿਚ. ਸਿਆਲ ਵਿਚ ਧੁੱਪ ਸੇਕਣ ਲਈ ਛੋਟੀ ਕਣਕ, ਛੋਲਿਆਂ ਦੇ ਖੇਤ ਕਰੀਰ ਦੀਆਂ ਜੜ੍ਹਾਂ ਵਿਚ ਖ਼ਤ ਬਣਾ ਕੇ ਬੈਠਦਾ ਹੈ.

ਲੋਕ ਏਸ ਦਾ ਮਾਸ ਖਾਂਦੇ ਹਨ. ਸ਼ਿਕਾਰੀ ਜਹਾਜ਼ੀ ਕੁੱਤਿਆਂ, ਜਾਲੀਆਂ, ਬਾਜ ਅਤੇ ਬੰਦੂਕ ਨਾਲ ਮਾਰਦੇ ਹਨ. ਪੇਂਡੂ ਮੁੰਡੇ ਡੰਡਿਆਂ ਨਾਲ. ਏਹ ਫ਼ਸਲ ਦਾ ਬਹੁਤ ਨੁਕਸਾਨ ਕਰਦਾ ਹੈ. ਇੱਖ ਦੇ ਨਵੇਂ ਉਗਦੇ ਕੋਏ, ਬੇਲਾਂ ਦੇ ਟੂਸੇ, ਉਗਦੀ ਫ਼ਸਲ ਨੂੰ ਖਾ ਜਾਂਦਾ ਹੈ.

**(2) ਸੂਰ** : (ਸੂਰ, ਸੂਕਰ, ਖ਼ੂਕ). ਇਸ ਦੇ ਨਾਉਂ ਹੈਨ.

(i) ਸੂਰ

(ii) ਸੂਕਰ

(iii) "ਖੂਕ ਮਲ ਹਾਰੀ। (ਅਕਾਲਉ, 711)

ਇਹ ਵੱਡਾ ਬਹਾਦਰ ਜਾਨਵਰ ਹੈ. ਆਪਣੇ ਵੈਰੀ ਨਾਲ ਡਟ ਕੇ ਅੜਦਾ ਹੈ. ਏਸ ਦਾ **ਸ਼ਿਕਾਰ ਲੋਕ ਕਈ ਤਰ੍ਹਾਂ ਕਰਦੇ ਹਨ :**

(1) ਸ਼ਾਹ ਸਵਾਰ ਘੜ ਤੇ ਚੜ੍ਹ ਕੇ ਬੱਲਮ **ਨਾਲ.** ਏਹ ਭੀ ਉਨ੍ਹਾਂ ਨੂੰ ਕਈ ਵਾਰ ਘਾਇਲ ਕਰ ਦਿੰਦਾ ਹੈ.

(2) ਸ਼ਿਕਾਰੀ. ਬਰਛੀ ਅਤੇ ਬੰਦੂਕ ਨਾਲ. ਜੇ ਜ਼ਖਮੀ ਹੋ ਜਾਵੇ ਤਦ ਇਹ ਭੀ ਘੱਟ ਨਹੀਂ ਗੁਜ਼ਾਰਦਾ.

(3) ਬੇਰੀਏ ਬੇਰਾਂ ਵਿਚ ਫਸਾ ਕੇ ਕੁਹਾੜੀ ਗੰਡਾਸੀ ਅਥਵਾ ਬਰਛੀ ਨਾਲ ਮਾਰਦੇ ਹਨ.

(4) ਬਾਜ਼ੀਗਰ. ਜਾਲ੍ਹਾਂ ਵਿਚ ਫਸਾ ਕੇ ਕੁੱਤਿਆਂ ਦੀ ਮਦਦ ਨਾਲ ਬਰਛੀ ਆਦਿ ਨਾਲ ਮਾਰਦੇ ਹਨ. ਹਾਥੀ ਭੀ ਏਸ ਦੀ ਆਵਾਜ਼ ਸੁਣ ਕੇ ਭੱਜ ਨਿਕਲਦੇ ਹਨ. ਕਈ ਹੱਲਾ ਕਰਨ ਵਾਲੇ ਸ਼ੇਰ ਨੂੰ ਭੀ ਏਹ ਮਾਰ ਦਿੰਦਾ ਹੈ. ਨਦੀ ਵਿਚ ਖੂਬ ਤੈਰਦਾ ਹੈ. ਥੂਥਣੀ ਨਾਲ ਜ਼ਮੀਨ ਵਿਚੋਂ ਮੋਥਾ, ਭਿਸਾਂ, ਸਕਰਕੰਦੀ, ਆਲੂ ਆਦਿਕ ਪੱਟ ਕੇ ਖਾ ਜਾਂਦਾ ਹੈ. ਖੇਤਾਂ ਵਿਚੋਂ ਮੱਕੀ, ਗੰਨੇ, ਪਸ਼ੂਆਂ ਦਾ ਮਾਸ ਚੱਟਮ ਕਰ ਜਾਂਦਾ ਹੈ.

(3) **ਸੇਹ** : "ਤੀਰ ਸਰੀਰਨ ਬੀਚ ਲਗੇ ਭਟ ਮਾਨਹੁ ਸੇਹ ਸਰੂਪ ਧਰੇ ਹੈ।" (ਕ੍ਰਿਸ਼ਨਾਵ, 1837)

ਕੱਦ ਪਿਸਤੇ ਕੁੱਤੇ ਜਿਤਨਾ, ਸਰੀਰ ਤੇ ਤਕਲੇ. ਕੰਨ ਛੋਟੇ, ਪੈਰ ਆਦਮੀ ਦੇ ਬੱਚੇ ਜੈਸੇ. ਨੌਂਦ੍ਹਾਂ ਤਿੱਖੀਆਂ, ਨਿਗਾਹ ਕਮਜ਼ੋਰ, ਤੇਜ਼ ਨਹੀਂ ਭੱਜ ਸਕਦੀ. ਆਦਮੀ ਅਸਾਨੀ ਨਾਲ ਭੱਜ ਕੇ ਰਲ੍ਹ ਜਾਂਦਾ ਹੈ. ਦਿਣ ਨੂੰ ਖੱਡਾਂ, ਪੁਰਾਣੇ ਥੇਹਾਂ ਵਿਚ ਰਹਿੰਦੀ ਹੈ. ਰਾਤ ਨੂੰ ਖੁਰਾਕ ਦੀ ਭਾਲ ਵਿਚ ਦੂਰ ਦੂਰ ਫਿਰਦੀ ਹੈ. ਲੋਕ ਏਸ ਨੂੰ ਫ਼ਸਲਾਂ, ਦਰਖਤਾਂ ਦੀ ਵੈਰਣ ਸਮਝ ਕੇ ਅਤੇ ਮਾਸ ਖਾਣ ਲਈ ਮਾਰਦੇ ਹਨ. ਆਲੂ, ਸਕਰਕੰਦੀ, ਗਾਜਰਾਂ, ਗੰਨੇ, ਮੱਕੀ ਦੀਆਂ ਛੱਲੀਆਂ, ਮੂੰਗਫ਼ਲੀ, ਦਰਖਤਾਂ ਦੀ ਛਿੱਲ, ਜੜ੍ਹਾਂ ਏਸ ਦਾ ਮਨ ਭਾਉਂਦਾ ਖਾਜਾ ਹੈ. ਏਹ ਮਾਸਾਹਾਰੀ ਨਹੀਂ. ਏਹ ਆਪਣੇ ਵੈਰੀ, ਆਦਮੀ, ਸ਼ੇਰ ਅਤੇ ਕੁੱਤੇ ਆਦਿਕ ਨੂੰ ਆਪਣੇ ਤਿੱਖੇ ਤਕਲ੍ਹਿਆਂ ਨਾਲ ਬਿਨ੍ਹ ਸਿਟਦੀ ਹੈ. ਏਸ ਦਾ ਜ਼ਖ਼ਮੀ ਕੀਤਾ ਸ਼ੇਰ ਅਤੇ ਬਾਘ ਆਦਮਖੋਰ ਬਣ ਜਾਂਦਾ ਹੈ.

(4) **ਚਕਚੂੰਧਰ** : ਏਸ ਦੇ ਪੈਰ ਹੇਠ ਇਕ ਥੈਲੀ ਹੋਂਦੀ ਹੈ ਜਿਸ ਤੋਂ ਦੁਰਗੰਧ ਫੈਲਦੀ ਹੈ. ਜਿੱਥੇ ਰਹਿੰਦੀ ਹੈ, ਚੂਹਾ ਓਥੋਂ ਭੱਜ ਜਾਂਦਾ ਹੈ. ਬੰਦ ਬੋਤਲ ਦੇ ਪਾਣੀ ਵਿਚੋਂ ਭੀ ਚਕੰਚੂਧ੍ਰ ਦੇ ਛੂਹਣ ਨਾਲ ਮੁਸ਼ਕ ਆਉਣ ਲੱਗ ਜਾਂਦਾ ਹੈ. ਕਹਾਵਤ ਹੈ ਕਿ ਜੇ ਸੱਪ ਇਸ ਨੂੰ ਫੜ ਲਵੇ ਤਦ ਉਹ ਨੂੰ ਭਾਰੀ ਮੁਸੀਬਤ ਬਣ ਜਾਂਦੀ ਹੈ "ਜੇ ਖਾਵੇ ਤਦ ਕੋਹੜੀ ਜੇ ਛੱਡੇ ਤਦ ਕਲੰਕੀ" ਹੋ ਜਾਂਦਾ ਹੈ.

(5) **ਚੂਹਾ** : (ਮੂਸ). "ਮੂਸ ਕਾਜ ਜਸ ਲਾਵਤ ਧਿਆਨੂੰ।" (ਖਿੜਾਲ—ਦਤਾਤ੍ਰੇ ਦਾ ਗੁਰੂ, 186)

ਗ੍ਰੰਥਾਂ ਵਿਚ ਜਿਸ ਨੂੰ ਗਣੇਸ਼ ਦੀ ਸਵਾਰੀ ਲਿਖਿਆ ਹੈ. ਗਣੇਸ਼ ਸਭ ਬਿਘਨਾ ਦਾ ਨਾਸ਼ਕ ਅਤੇ ਇਹ ਸਭ ਤਰ੍ਹਾਂ ਬਿਘਨਕਾਰਕ ਹੈ. ਕਪੜੇ, ਕਿਤਾਬਾਂ, ਮੇਜ ਦੇ ਖਾਨਿਆਂ ਨੂੰ ਕੱਟ ਦਿੰਦਾ ਹੈ. ਫ਼ਸਲਾਂ ਦਾ ਵੈਰੀ ਹੈ. ਇਸ ਦਾ ਵਾਧਾ ਬਹੁਤ ਹੋਂਦਾ ਹੈ. ਸੱਪ, ਨਿਉਲਾ, ਲੂੰਬੜ ਏਸ ਦੇ ਸਹਿਜ ਵੈਰੀ ਹਨ. ਕਈ ਸ਼ਿਕਾਰੀ ਪੰਛੀ ਭੀ ਇਸ ਨੂੰ ਮਾਰ ਕੇ ਖਾ ਜਾਂਦੇ ਹਨ.

(6) **ਬਾਂਦਰ** : "ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ ।" (ਅਕਾਲਉ, 71)
ਰੰਗ ਅਤੇ ਕੱਦ ਅਨੁਸਾਰ ਏਸ ਦੀਆਂ ਕਈ ਜਾਤਾਂ ਹੈਨ. ਕੁਦਰਤ ਨੇ ਇਸ ਨੂੰ ਨਕਲ ਕਰਨ ਦੀ ਅਦ੍ਭੁਤੀ ਬੁੱਧੀ ਬਖ਼ਸ਼ੀ ਹੈ. ਆਦਮੀ ਜੈਸੇ ਹੱਥ, ਪੈਰ, ਹੋਣ ਤੇ ਭੀ ਇਹ ਆਪਣੇ ਸੁਖ ਦਾ ਸਾਧਨ ਨਹੀਂ ਕਰ ਸਕਦਾ ਜਦੋਂ ਛੋਟੇ ਛੋਟੇ ਪੰਛੀ ਚੁੰਜ ਨਾਲ ਦਰਖਤ ਦੇ ਪੱਤਿਆਂ ਨੂੰ ਸਿਉ ਕੇ ਆਲ੍ਹਣਾ ਬਣਾ ਕੇ ਆਪਣੇ ਅਤੇ ਬੱਚਿਆਂ ਦੇ ਸੁਖ ਦਾ ਪ੍ਰਬੰਧ ਕਰ ਲੈਂਦੇ ਹਨ. ਏਸ ਦੀ ਪ੍ਰਕਿਰਤੀ ਵੱਡੀ ਚੰਚਲ ਹੈ. ਗੁਲੇਲ, ਗੋਪੀਏ ਅਤੇ ਬੰਦੂਕ ਤੋਂ ਡਰਦਾ ਹੈ. ਹੰਕਾਰਿਆ ਬਾਂਦਰ ਕੁੱਤੇ ਤੋਂ ਭੀ ਨਹੀਂ ਡਰਦਾ, ਬੱਚਿਆਂ ਤੋਂ ਰੋਟੀ ਆਦਿਕ ਖੋਹ ਲੈਂਦਾ ਹੈ. ਬਣਮਾਣੂ ਨੂੰ ਜੇ ਸਿਖਾ ਲਈਏ ਤਕ ਨੌਕਰਾਂ ਵਾਂਙ ਬਹੁਤ ਸੇਵਾ ਕਰਦਾ ਹੈ ਪਰ ਕ੍ਰੋਧੀ ਸੁਭਾ ਹੋਣ ਕਰਕੇ ਕਦੇ ਕਦੇ ਮਾਲਕ ਨੂੰ ਭੀ ਮਾਰ ਦਿੰਦਾ ਹੈ. ਏਹ ਫ਼ਸਲ ਦਾ ਅਤੇ ਫਲਾਂ ਦਾ ਵੈਰੀ ਹੈ. ਮਾਸਾਹਾਰੀ ਨਹੀਂ, ਬਦਲਾ ਲੈਣ ਲਈ ਡਰਾ ਕੇ ਚੀਜ਼ਾਂ ਖੋਹਣ ਲਈ ਬੱਢ ਜ਼ਰੂਰ ਲੈਂਦਾ ਹੈ. ਪਾਲਤੂ ਖੂਹ ਹਕਦਾ ਹੈ. ਪਸ਼ੂਆਂ ਨੂੰ ਘਰੋਂ ਖੇਤ, ਖੇਤ ਤੋਂ ਘਰ ਲੈ ਆਉਂਦਾ ਹੈ. ਰਾਖੀ ਰਖਦਾ ਹੈ ਓਪਰੇ ਮਨੁੱਖ ਆਦਿ ਨੂੰ ਨੇੜੇ ਨਹੀਂ ਲੱਗਣ ਦਿੰਦਾ, ਭੁੰਨੇ ਦਾਣੇ, ਫਲ, ਰੋਟੀ ਆਦਿਕ ਖਾਂਦਾ ਹੈ.

| ਕ੍ਰਮ ਅੰਕ | ਨਾਉਂ | ਗਰਭਾਸ ਦੇ ਦਿਣ | ਬੱਚੇ | ਉਚਾਈ | ਵਜ਼ਨ | ਭਾਜ ਪ੍ਰਤਿ ਘੰਟਾ (ਮੀਲ) |
|---|---|---|---|---|---|---|
| (1) | ਸ਼ਹਾ | 31 | 2-4 | 6"-9" | 2-3 ਸੇਰ | 35 |
| (2) | ਸੂਰ | 120 | 4-12 | 39" | 4 ਮਣ | 30 |
| (3) | ਸੇਹ | — | 2-3 | 24" | 15 ਸੇਰ | 15 |
| (4) | ਚੂਹਾ | 21 | 2-6 | 3" | 5-6 ਤੋਲੇ | 3 |
| (5) | ਬਾਂਦਰ | — | 1-2 | 30" | 25 ਸੇਰ | 7 |
| (6) | ਰਿੱਛ : | | | | | |
| (i) | ਮਦਾਨੀ ਕਾਲਾ | 210 | 1-2 | 3′ | $4\frac{1}{4}$ ਮਣ | 25 |
| (ii) | ਪਹਾੜੀ ਕਾਲਾ | 210 | 1-2 | 4′ | $9\frac{1}{2}$ ਮਣ | 30 |
| (iii) | ਪਹਾੜੀ ਚਿੱਟਾ | 210 | 1-2 | $5\frac{1}{2}$′ | 21 ਮਣ | 20 |
| (iv) | ਪਹਾੜੀ ਭੂਰਾ | 210 | 1-2 | $4\frac{1}{2}$′ | 12 ਮਣ | 25 |

(ਗ) **ਪੰਛੀ** (7)

ਇਨ੍ਹਾਂ ਦੀ ਵੰਡ ਛੀ ਹਿੱਸਿਆਂ ਵਿਚ ਕੀਤੀ ਹੈ :

(1) **ਆਦਮੀ ਜੈਸੀ ਬੋਲੀ ਬੋਲਣ ਵਾਲੇ** :

(i) **ਸੁਕ** : (ਤੋਤਾ). "ਤਬ ਸੁਕ ਤਿੱਹ ਇਹ ਭਾਂਤਿ ਉਚਾਰਯੋ ।
ਭਲੋ ਕਰਯੋ ਮੈਨਾ ਤੇ ਮਾਰੀ । ਸਿੰਧ ਏਸ ਕੇ ਸਾਥ ਬਿਹਾਰੀ ।"
(ਚਰਿਤ੍ਰ 97, 49)

(ii) **ਸੂਆ** : (ਤੋਤਾ). "ਦ੍ਰਿਸ਼ਟ ਚੁਰਾਇ ਸੂਆ ਉੜਿ ਗਯੋ ।
ਜਾਇ ਰਿਸਾਲੂ ਸਾਥ ਜਤਯੋ ।
ਖੇਲਤ ਕਹਾ ਚੋਰ ਗ੍ਰਹ ਆਯੋ ।" (ਚਰਿਤ੍ਰ 97, 51)

(iii) **ਮੈਨਾ** : "ਤਬ ਮੈਨਾ ਯਹ ਭਾਂਤਿ ਬਖਾਨੀ ਕਾ ਕੋਕਲਾ ਤੂੰ ਭਈ ਅਯਾਨੀ
ਯੌ ਸੁਨਿ ਬੈਨ ਤਾਹਿ ਹਨਿ ਡਾਰਯੋ ।" (ਚਰਿਤ੍ਰ 97, 48)

(2) **ਆਬੀਅਨ** : (ਪਾਣੀ ਵਿਚ ਰਹਿਣ ਵਾਲੇ).

(i) **ਹੰਸ** : "ਹੰਸ ਉਹਾਂ ਤੇ ਉਡਯੋ ਤਹਾਂ ਆਵਤ ਭਯੋ ।"
(ਚਰਿਤ੍ਰ 157, 14-1)

(ii) **ਚਕਵਾ** : "ਢੋਕੇ ਛੁਟੇ ਤੇ ਮਹਾਂ ਛਧਵਾਨ ਕਿਧੋ ਚਕਵਾ ਉਠਿ ਬਾਜਹਿ ਮਾਰਯੋ ।"
(ਕ੍ਰਿਸ਼ਨਾਵ, 648)

(iii) **ਚਕ੍ਰਵਾਕ** : "ਤਬ ਲੌ ਚਕ੍ਰਵਾਕ ਦੋ ਆਏ ।" (ਚਰਿਤ੍ਰ 111, 45)

(iv) **ਢੀਂਗਾ** : "ਚੇਂਚੇਂ ਬਡੀ ਭਾਂਤ ਜਿਨ ਢੀਂਗਾ ।" (ਚਰਿਤ੍ਰ 405, 338)

(v) **ਦੁਧੀਰਾ** : (ਮਾਹੀਗੀਰ).

(vi) **ਬਕ** : (ਬਗਲਾ). "ਆਂਖਨ ਮੀਚ ਰਹੈ ਬਕ ਕੀ ਜਿਮ ।"
(ਸਵੈਯੇ ਤੇਤੀ, 31)

(vii) **ਮੁਰਗਾਈ** : ਮਾਨਹੁ ਸਜਾਮ ਜੂ ਬਾਜ ਪਰਯੋ ਪਿਖਿਕੈ ਬ੍ਰਿਜਨਾਰ ਜਿਉਂ ਮੁਰਗਾਈ ।" (ਕ੍ਰਿਸ਼ਨਾਵ, 752)

(3) **ਸਦਾ ਅਕਾਸਚਾਰੀ ਕਲਪਤਿ ਪੰਛੀ** :

(i) **ਉਨਕਾ** : "ਉਨਕਾ ਉਕਾਬਾ ਚਰਗਾ ਸੀ ਮੁਰਗ । (ਸਲੋਹ)

(ii) **ਅਨਲ** : "ਅਨਲ ਅਕਾਸ ਪੰਛੀ ਡੋਲਬੋ ਕਰਤ ਹੈ ।" (ਅਕਾਲਉ, 84)

(iii) **ਹੁਮਾ** : "ਹੁਮਾ ਰਾ ਕਸੇ ਸਾਯਹ ਆਯਾਦ ਬਜ਼ੇਰ ।" (ਜ਼ਫ਼ਰ 16-1)

ਉਪਰ ਲਿਖੇ ਤਿੰਨੇ ਨਾਉਂ ਇੱਕੋ ਪੰਛੀ ਦੇ ਹਨ. ਆਮ ਲੋਕਾਂ ਦਾ ਕਹਿਣਾ ਹੈ ਕਿ ਇਹ ਸਦਾ ਅਕਾਸ ਵਿਚ ਹੀ ਭੌਂਦਾ ਰਹਿੰਦਾ ਹੈ. ਜ਼ਮੀਨ ਤੇ ਕਦੀ ਨਹੀਂ ਆਉਂਦਾ. ਆਂਡੇ ਭੀ ਉੱਡਦਾ ਉੱਡਦਾ ਹੀ ਦਿੰਦਾ ਹੈ ਜਿਸ ਦੇ ਸਿਰ ਉਪਰ ਦੀ ਇਹ ਲੰਘ ਜਾਵੇ ਉਹ ਬਾਦਸ਼ਾਹ ਬਣ ਜਾਂਦਾ ਹੈ.

(4) **ਸ਼ਿਕਾਰੀ ਪੰਛੀ** :

(1) ਉਕਾਬ, (2) ਸ਼ਿਕਰਾ, (3) ਸਿਚਾਨ, (4) ਕੁਹੀ, (5) ਕੁਰਲ, (6) ਚਰਗ,

(7) ਜੁਰਰ, (8) ਝਗਰ, (9) ਢੇਡੀ ਢੋਕਾ, (10) ਤੁਅਤੀ, (11) ਧੂਤੀ, (12) ਬਸੀਨ, (13) ਬਹਰੀ, (14) ਬਾਸ਼ਾ, (15) ਬਾਜ, (16) ਬੇਸਰਾ, (17) ਮੂਸਖ਼ੋਰ, (18) ਲਗਰ.

**ਹਵਾਲੇ ਦੀਆਂ ਤੁਕਾਂ**

16 4 13 15 7

(1) "ਬੇਸਰੇ ਅਉਰ ਕੁਹੀ ਬਹਰੀ ਅਰ ਬਾਜ ਜੁਰਰੇ ਬਹੁਤੇ ਸੰਗ ਲੀਨੇ ।

14 18 6 2

ਬਾਸੇ ਘਨੇ ਲਗਰਾ ਚਰਗੇ ਸ਼ਿਕਰਾਨ ਕੇ ਫੇਟ ਭਲੀ ਬਿਧ ਕੀਨੇ ।

11 1 12

ਧੂਤੀ ਉਕਾਬ ਬਸੀਨਨ ਕਉ ਸਜ ਕੰਠ ਜਮੋਲ ਦੁਵਾਲ ਨਵੀਨੇ ।"

(ਕ੍ਰਿਸ਼ਨਾਵ, 2091)

3

(2) "ਜਨਕ ਸਿਚਾਨ ਮਾਸ ਲਖ ਟੂਟੇ ।" (ਰਾਮਾਵ, 598)

(3) "ਲਗਰ ਝਗਰ ਜੁਰਰਾ ਅਰੁ ਬਾਜ ਚਿਪਕ ਧੂਤਿਐ ਜਾਂਹਿ ਨ ਗਨੀ ।"

(ਚਰਿਤ੍ਰ 307, 4)

"ਢੋਕੇ ਛੁਟੇ ਤੇ ਮਹਾਂ ਛੁਧਵਾਨ ਕਿਥੋਂ ਚਕਵਾ ਉਠਿ ਬਾਜਹਿ ਮਾਰਜੋ ।"

(ਕ੍ਰਿਸ਼ਨਾਵ, 648)

(1) **ਉਕਾਬ** : "ਧੂਤੀ ਉਕਾਬ ਬਸੀ ਸਨਨ ਕਉ ਸਜ ਕੰਠ ਜਗੋਲ ਦੁਵਾਲ ਕਵੀ ਤੇ ।"

(ਕ੍ਰਿਸ਼ਨਾਵ, 2090, 3)

ਕਾਲੀ ਅੱਖ ਵਾਲਾ ਸ਼ਿਕਾਰੀ ਪੰਛੀ. ਬਾਜ ਤੋਂ ਕੱਦ ਵਿਚ ਵੱਡਾ ਹੁੰਦਾ ਹੈ. ਇਹ ਵਿਦੇਸ਼ੀ ਹੈ. ਏਸ ਦਾ ਸਿਰ ਵੱਡਾ, ਪੰਜੇ ਭਾਰੀ ਹੋਂਦੇ ਹਨ. ਇਹ ਲੂੰਬੜ ਅਤੇ ਸਹੇ ਨੂੰ ਅਸਾਨੀ ਨਾਲ ਮਾਰ ਲੈਂਦਾ ਹੈ. ਹੋਰਨਾਂ ਸ਼ਿਕਾਰੀ ਪੰਛੀਆਂ ਤੋਂ ਭੀ ਉਨ੍ਹਾਂ ਦੇ ਮਾਰੇ ਪੰਛੀ ਖੋਹ ਲੈਂਦਾ ਹੈ. ਏਸ ਦੇ ਖੰਭ ਜਿੱਥੇ ਜਲਾਏ ਜਾਣ ਉਸ ਥਾਂ ਸੱਪ ਨਹੀਂ ਆਉਂਦਾ. ਏਸ ਦੇ ਖੰਭ ਭੀ ਤੀਰਾਂ ਵਿਚ ਜੜੇ ਜਾਂਦੇ ਸਨ. ਜ਼ਖ਼ਮੀ ਮੁਰਗਾਬੀਆਂ ਨੂੰ ਫੜ ਲੈਂਦਾ ਹੈ. ਅਕਸਰ ਉੱਚੇ ਦਰਖਤਾਂ ਤੇ ਝੀਲਾਂ, ਢਾਬਾਂ, ਅਤੇ ਦਰਿਆਵਾਂ ਦੇ ਕੰਢੇ ਰਹਿੰਦਾ ਹੈ. ਆਲ੍ਹਣਾ ਕੰਡੈਲੀ ਕਿੱਕਰ ਤੇ ਬਣਾਂਦਾ ਹੈ.

(i) ਆਂਡੇ ਦੋ ਯਾ ਤਿੰਨ ਚਿੱਟੇ ਰੰਗ ਦੇ ਉਪਰ ਲਾਲੀ ਦੀ ਭਾ ਮਾਰਦੀ ਭੂਰੇ ਛਿੱਭ, ਆਂਡਿਆਂ ਤੇ ਮਦੀਨ ਹੀ ਬੈਠਦੀ ਹੈ.

(ii) ਆਂਡੇ ਦੇਣ ਦੀ ਰੁੱਤ ਨਵੰਬਰ ਤੋਂ ਅਪ੍ਰੈਲ.

(2) **ਸ਼ਿਕਰਾ** : "ਬਾਸ਼ੇ ਘਨੇ ਲਗਰਾ ਚਰਗੇ ਸ਼ਿੱਕਰੇਨ ਕੇ ਫੇਟ ਭਲੀ ਬਿਧਕੀਨੇ ।"

(ਕ੍ਰਿਸ਼ਨਾਵ, 2091-2)

ਗੁਲਾਸ ਚਸ਼ਮ ਸ਼ਿਕਾਰੀ ਪੰਛੀ ਕੱਦ ਵਿਚ ਬਾਸ਼ੇ ਤੋਂ ਛੋਟਾ. ਇਹ ਚਚਕ ਅਥਵਾ ਚਿਪਕ ਦੀ ਮਦੀਨ ਹੈ. ਏਹ ਹਮੇਸ਼ਾ ਪੰਜਾਬ ਵਿਚ ਹੀ ਰਹਿੰਦਾ ਹੈ.

ਆਲ੍ਹਣਾ ਦਰਖਤਾਂ ਤੇ ਬਣਾਉਂਦਾ ਹੈ. ਏਸ ਨਾਲ ਛੋਟੇ ਪੰਛੀ ਦਾ ਸ਼ਿਕਾਰ ਕਰਦੇ ਹਨ. ਏਸ ਨੂੰ ਸੁਟਾ ਤੋਂ ਛੱਡਦੇ ਹਨ.

(i) ਆਲ੍ਹਣਾ : ਕਸੁੱਸਰਾ-ਡੱਕਿਆਂ ਨਾਲ ਬਣਾਇਆ ਹੋਇਆ ਕਾਂਉਂ ਦੇ ਆਲ੍ਹਣੇ ਜੈਸਾ ਹੋਂਦਾ ਹੈ ਪੱਤਿਆਂ ਵਾਲੇ ਦਰਖਤ ਤੇ.

(ii) ਆਂਡੇ : ਤਿੰਨ ਯਾ ਚਾਰ ਨੀਲੀ ਭਾਹ ਮਾਰਦੇ ਚਿੱਟੇ.

(iii) ਆਂਡਿਆਂ ਤੇ ਮਦੀਨ ਮਾਰਚ ਤੋਂ ਜੂਨ ਸੇਵਾ 'ਤੇ ਬੈਠਦੀ ਹੈ.

(3) **ਸਿਚਾਨ** : (ਸਾਹੀਨ). "ਜਨਕ ਸਿਚਾਨ ਮਾਸ ਲਖ ਟੂਟੇ ।" (ਰਾਮਾਵ, 598-4)

ਬਾਜ ਤੋਂ ਛੋਟਾ ਸ਼ਿਕਰੇ ਤੋਂ ਵੱਡਾ. ਏਸ ਦਾ ਸਿਰ ਲਾਲ ਹੋਂਦਾ ਹੈ. ਸੰਘਣੇ ਜੰਗਲ ਵਿਚ ਨਹੀਂ ਰਹਿੰਦਾ. ਬਹੁਤ ਤੇਜ਼ੀ ਨਾਲ ਉਡਦੇ ਪੰਛੀ ਦਾ ਪਿੱਛਾ ਕਰਦਾ ਹੈ.

(i) ਖ਼ੁਰਾਕ : ਛੋਟੇ ਪੰਛੀ, ਜੰਗਲੀ ਚੂਹੇ, ਟਿੱਡ, ਕਿਰਲੇ ਆਦਿ.

(ii) ਆਂਡੇ ਦੀ ਰੁੱਤ : ਜਨਵਰੀ ਤੋਂ ਏਪ੍ਰਲ.

(iii) ਆਂਡੇ : ਤਿੰਨ ਤੋਂ ਪੰਜ ਤੀਕ. ਪਿਲੱਤਣ ਦੀ ਭਾ ਮਾਰਦੇ ਪੱਥਰ ਰੰਗੇ.

(4) **ਕੁਹੀ** : "ਬੇਸਰੇ ਅਉਰ ਕੁੱਹੀ ਬਹੱਰੀ ਅਰੁਬਾਜ ਜੁਰਰੇ ਬਹੁਤੇ ਸੰਗ ਲੀਨੇ ।"

(ਕ੍ਰਿਸ਼ਨਾਵ, 2091-1)

(5) **ਕੁਹਲ** : (ਮਛਲੀ ਮਾਰ). ਸਗਾਹਚਸ਼ਮ ਇਕ ਸ਼ਿਕਾਰੀ ਪੰਛੀ ਜੋ ਜ਼ਿਆਦਾ ਮੱਛੀਆਂ ਅਤੇ ਸੱਪ ਦਾ ਸ਼ਿਕਾਰ ਕਰਦਾ ਹੈ. ਚਾਰ ਪੰਜ ਸੇਰ ਦੀ ਮੱਛੀ ਨੂੰ ਚੱਕ ਲੈਂਦਾ ਹੈ. ਇਹ ਉਕਾਬ ਤੋਂ ਜ਼ਰਾ ਛੋਟਾ ਹੁੰਦਾ ਹੈ. ਪੰਜੇ ਬਹੁਤ ਤਿੱਖੇ ਅਤੇ ਭਾਰੀ ਹੋਂਦੇ ਹਨ. ਪੂੰਛ ਦੇ ਖੰਭ ਸਫ਼ੈਦੀ ਮਾਇਲ. ਇਹ ਪੰਜਾਬ ਵਿਚ ਵੀ ਅੰਡੇ ਦਿੰਦਾ ਹੈ. ਜ਼ਿਆਦਾ ਤੁਰਕਿਸਤਾਨ ਵਿਚ ਰਹਿੰਦਾ ਹੈ. ਮੁਰਗਾਬੀ ਅਤੇ ਸਹੇ ਦਾ ਭੀ ਸ਼ਿਕਾਰ ਕਰ ਲੈਂਦਾ ਹੈ. ਤੁਰਕਿਸਤਾਨੀ ਇਸ ਨੂੰ ਸਿਖਾ ਕੇ ਲੂੰਬੜ ਅਤੇ ਹਰਨ ਦਾ ਸ਼ਿਕਾਰ ਕਰਦੇ ਹਨ. ਇਹ ਹਰਨ ਦੇ ਸਿਰ ਤੇ ਬੈਠ ਕੇ ਉਸ ਦੀਆਂ ਅੱਖਾਂ ਕੱਢ ਲੈਂਦਾ ਹੈ. ਉਥੋਂ ਦੇ ਲੋਕ ਇਸ ਨੂੰ ਕਰਾਕੂਸ ਆਖਦੇ ਹਨ.

(1) ਆਂਡੇ ਦੇਣ ਦੀ ਰੁੱਤ : ਏਪ੍ਰਲ ਤੋਂ ਜੂਨ.

(6) **ਚਰਗ** : (ਦੇਖੋ ਸ਼ਿਕਰਾ, ਝਗਰ).

ਇਹ ਵੱਡਾ ਫੁਰਤੀਲਾ ਹੁੰਦਾ ਹੈ. ਇਸ ਦਾ ਕੱਦ ਇੱਲ੍ਹ ਨਾਲੋਂ ਕੁਝ ਛੋਟਾ ਹੋਂਦਾ ਹੈ. ਪਰ ਅੱਖ ਇੱਲ੍ਹ ਨਾਲੋਂ ਵੱਡੀ ਹੋਂਦੀ ਹੈ. ਇਹ ਪੰਜਾਬ ਦਾ ਵਸਨੀਕ ਨਹੀਂ. ਠੰਢੇ ਪਹਾੜਾਂ ਤੋਂ ਸਰਦੀ ਦੇ ਸ਼ੁਰੂ ਵਿਚ ਆਉਂਦਾ ਹੈ. ਗਰਮੀਆਂ ਵਿਚ ਮੁੜ ਜਾਂਦਾ ਹੈ. ਪਹਾੜ ਦੀਆਂ ਖੁੱਢਾਂ ਵਿਚ ਆਂਡੇ ਦਿੰਦਾ ਹੈ. ਚੂਹੇ, ਕਿਰਲੇ ਅਤੇ ਪੰਛੀਆਂ ਨੂੰ ਭੀ ਮਾਰ ਲੈਂਦਾ ਹੈ. ਪਰ ਸਿਖਾਇਆ ਚਰਗ ਸਹੇ ਅਤੇ ਕੂੰਜ ਨੂੰ ਭੀ ਫੜ ਲੈਂਦਾ ਹੈ. ਸ਼ਿਕਾਰੀ ਇਸ ਨੂੰ ਛੀ ਮਹੀਨੇ ਰੱਖ ਕੇ ਛੱਡ ਦਿੰਦੇ ਹਨ, ਮਾਸ ਖਾਣ ਵੇਲੇ ਇਹ ਸਿਰ ਹਿਲਾਇਆ ਕਰਦਾ ਹੈ. ਚਰਗ ਮਦੀਨ ਹੈ. ਇਸ ਦੇ ਨਰ ਨੂੰ ਚਰਗੇਲਾ ਕਹਿੰਦੇ ਹਨ. ਜੋ ਕਦ ਵਿਚ ਛੋਟਾ ਹੋਂਦਾ ਹੈ. ਸ਼ਿਕਾਰ ਲਈ ਨਿਕੰਮਾ ਹੈ.

(7) **ਜੁਰਗ** : ਇਹ ਬਾਜ ਦਾ ਨਰ ਹੈ. ਕਦ ਵਿਚ ਬਾਜ ਤੋਂ ਛੋਟਾ ਹੋਂਦਾ ਹੈ. ਏਸ ਨੂੰ ਭੀ ਬਾਜ ਦੀ ਤਰ੍ਹਾਂ ਪੰਛੀਆਂ ਦਾ ਸ਼ਿਕਾਰ ਕਰਨ ਲਈ ਪਾਲਦੇ ਹਨ. (ਦੇਖੋ ਬਾਜ).

(8) **ਝਗਰ** : "ਲਗਰ ਝਗਰ ਜੁਰਰਾ ਮਾਰੁ ਬਾਜਾ ।" (ਚਰਿਤ੍ਰ 307)
ਸਗਾਹ ਚਸ਼ਮ ਸ਼ਿਕਾਰੀ ਪੰਛੀ ਇਹ ਪੰਜਾਬ ਵਿਚ ਰਹਿੰਦਾ ਹੈ ਲਗਰ (ਲਗੜ) ਦਾ ਨਰ ਹੈ. ਇਹ ਜੋੜਾ ਮਿਲ ਕੇ ਸਹੇ ਆਦਿ ਦਾ ਚੰਗਾ ਸ਼ਿਕਾਰ ਕਰਦਾ ਹੈ ਵੱਡੀ ਤੇਜ਼ੀ ਨਾਲ ਸ਼ਿਕਾਰ ਦਾ ਪਿੱਛੇ ਝਪਟਾ ਮਾਰਦਾ ਹੈ.

(9) **ਢੇਡ** : (ਧੂਤਾ, ਧੂਤੀ) (ਦੇਖੋ ਬੇਸਰਾ).
ਸਗਾਹ ਚਸ਼ਮ ਸ਼ਿਕਾਰੀ ਪੰਛੀ ਜੋ ਬਹਰੀ ਬੱਚੇ ਤੋਂ ਕੱਦ ਵਿਚ ਜ਼ਰਾ ਛੋਟਾ ਹੋਂਦੀ ਹੈ. ਏਹ ਵਿਦੇਸ਼ੀ ਹੈ. ਸਰਦੀਆਂ ਵਿਚ ਪੰਜਾਬ ਆਉਂਦਾ ਹੈ. ਇਸ ਦਾ ਗੁਜ਼ਾਰਾ ਸਾਨ੍ਹੇ, ਚਾਮ ਚੜਿਕਾਂ, ਚੂਹੇ ਅਤੇ ਛੋਟੇ ਪੰਛੀਆਂ ਨੂੰ ਖਾ ਕੇ ਹੋਂਦਾ ਹੈ.

(10) **ਤੁਆਤੀ** : (ਤੁਗਾਚੀ). ਇਹ ਸਗਾਹ ਚਸ਼ਮ ਸ਼ਿਕਾਰੀ ਪੰਛੀ ਹੈ. ਪੰਜਾਬ ਵਿਚ ਰਹਿੰਦਾ ਹੈ. ਕੱਦ ਘੁੱਗੀ ਜਿਤਨਾ ਸ਼ਿਦਾ ਚੰਗ ਸੁਰਖੀ ਦੀ ਝਲਕ ਵਾਲਾ ਨਰ ਨੂੰ ਤੁਰਮਤਾ ਆਖਦੇ ਹਨ. ਸ਼ਿਕਾਰੀ ਏਸ ਨੂੰ ਛੋਟੇ ਪੰਛੀਆਂ ਦੇ ਸ਼ਿਕਾਰ ਲਈ ਸਿਰਫ਼ ਛੀ ਮਹੀਨੇ ਰਖਦੇ ਹਨ. ਵੈਸਾਖ ਦੇ ਦਿਣੀ ਮਦੀਨ ਉੱਚੇ ਬਿਰਛਾਂ ਤੇ ਆਲ੍ਹਣਾ ਬਣਾ ਕੇ ਆਂਡੇ ਦਿੰਦੀ ਹੈ. ਇਹ ਜੋੜਾ ਮਿਲ ਕੇ ਛੋਟੇ ਪੰਛੀਆਂ ਦਾ ਚੰਗਾ ਸ਼ਿਕਾਰ ਕਰਦਾ ਹੈ. ਆਪਣੇ ਤੋਂ ਵੱਡੇ ਪੰਛੀਆਂ ਤੇ ਭੀ ਝਪਟ ਪੈਂਦੀ ਹੈ. ਜਦ ਆਂਡੇ ਯਾ ਬੱਚੇ ਆਲ੍ਹਣੇ ਵਿਚ ਹੋਣ.

(i) **ਆਲ੍ਹਣਾ** : ਪੋਂਦੇ ਦੀ ਸ਼ਕਲ ਦਾ, ਸਮਾਰ ਕੇ ਬਣਾਇਆ ਹੋਇਆ, ਪੱਤਿਆਂ ਨਾਲ ਲੁਕਿਆ ਹੋਇਆ. ਅੰਬ ਜੈਸੇ ਸੰਘਣੇ ਪੱਤੀਆਂ ਵਾਲੇ ਦਰਖਤ ਤੇ.

(ii) **ਆਂਡੇ** : ਦੋ ਤੋਂ ਚਾਰ ਤੀਕ ਪੀਲੀ ਭਾ ਮਾਰਦੇ, ਗੁਲਾਬੀ ਭਾ ਮਾਰਦੇ ਭੂਸਲੇ.

(iii) **ਆਂਡੇ ਦੇਣ ਦੀ ਰੁੱਤ** : ਜਨਵਰੀ ਤੋਂ ਮਈ.

(11) **ਧੂਤੀ** : ਇਹਦੇ ਨਰ ਨੂੰ ਧੂਤੀ ਆਖਦੇ ਹਨ. ਢੇਡੀ ਭੀ ਏਸ ਨੂੰ ਆਖਦੇ ਹਨ.

(12) **ਬਸੀਨ** : ਦੇਖੋ ਬਾਸ਼ਾ. ਬਾਸ਼ੇ ਦੇ ਨਰ ਨੂੰ ਬਸੀਨ ਆਖਦੇ ਹਨ.

(13) **ਬਹਰੀ** : "ਨਭ ਤੇ ਬਹਰੀ ਲਖਿ ਛੂਟ ਪਰੀ ਜਨੁ ਕੂਕ ਕੁਲਗੰਨ ਕੇ ਮਨ ਮੈ ।" (ਉਕਤਿ, 110-4)

ਇਹ ਸਗਾਹ ਚਸ਼ਮ ਪੰਛੀ ਹੈ. ਏਸ ਦੇ ਨਰ ਨੂੰ ਬਤਰੀ ਬਚਾ ਆਖਦੇ ਹਨ. ਸਰਦੀ ਦੇ ਸ਼ੁਰੂ ਵਿਚ ਮੁਰਗਾਬੀਆਂ ਦੇ ਨਾਲ ਪੰਜਾਬ ਵਿਚ ਆਉਂਦਾ ਹੈ. ਇਹ ਬਹੁਤਾ ਝੀਲਾਂ ਦੇ ਕਿਨਾਰੇ ਰਹਿੰਦੀ ਹੈ. ਕਾਲੀ ਅੱਖ ਦੇ ਪੰਛੀਆਂ ਵਿਚੋਂ ਵੱਡਾ ਦਲੇਰ ਅਤੇ ਫ਼ੁਰਤੀਲਾ ਹੈ. ਉੱਚੀ ਅਤੇ ਲੰਮੀ ਉਡਾਰੀ ਮਾਰਦਾ ਹੈ. ਕੂੰਜ ਨੂੰ ਅਸਾਨੀ ਨਾਲ ਮਾਰ ਦੇਂਦਾ ਹੈ. ਏਸ ਦਾ ਰੰਗ ਕਾਲਾ ਛਾਤੀ ਦੇ ਪਰ ਬਾਲਦਾਰ ਖਾਕੀ ਹੋਂਦੇ ਹਨ. ਏਸ ਨੂੰ ਸਾਹੀਨ ਬਹਿਰੀ ਭੀ ਆਖਦੇ ਹਨ.

(14) **ਬਾਸ਼ਾ** : (ਦੇਖੋ ਸ਼ਿਕਰਾ). ਇਹ ਗੁਲਾਬ ਚਸ਼ਮ ਸ਼ਿਕਾਰੀ ਪੰਛੀ ਹੈ. ਕੱਦ ਵਿਚ ਬਾਜ ਤੋਂ ਛੋਟਾ ਸ਼ਕਲ ਬਾਜ ਜੈਸੀ, ਇਹ ਬਾਜ਼ੀਨ ਦੀ ਮਦੀਨ ਹੈ. ਪੰਜਾਬ ਦਾ ਵਸਨੀਕ ਨਹੀਂ. ਸ਼ੁਰੂ ਸਰਦੀਆਂ ਵਿਚ ਆਉਂਦਾ ਹੈ. ਛੋਟੇ ਪੰਛੀਆਂ ਦੇ ਸ਼ਿਕਾਰ ਲਈ ਏਸ ਨੂੰ ਰਖਦੇ ਹਨ. ਚੰਗਾ ਬਾਜ ਤਿੱਤਰ ਨੂੰ ਭੀ ਮਾਰ ਲੈਂਦਾ ਹੈ. ਏਸ ਦੀਆਂ ਟੰਗਾਂ ਅਤੇ ਪੂੰਛ ਸ਼ਿਕਰੇ ਤੋਂ ਲੰਮੀ ਹੁੰਦੀ ਹੈ. ਏਹ ਆਪਣੇ ਸ਼ਿਕਾਰ ਦੀ ਭਾਲ ਲਈ ਅਸਮਾਨ ਵਿਚ ਚੱਕਰ ਲਾਉਂਦਾ ਹੈ. ਜਿੱਥੇ ਸ਼ਿਕਾਰ ਦੇਖਿਆ ਝਟ ਝਪਟਾ ਮਾਰ ਕੇ ਕਾਬੂ ਕਰ ਲੈਂਦਾ ਹੈ.

(15) **ਬਾਜ** : (ਦੇਖੋ ਕੁਹੀ).

"ਢੱਕੇ ਛੁਟੇ ਤੇ ਮਹਾਂ ਛੁਧਵਾਨ ਕਿਧੌਂ ਚਕਵਾ ਉਚਿ ਬਾਜਹਿ ਮਾਰਗੰ।"
(ਕ੍ਰਿਸ਼ਨਾਵ, 648-4)

"ਮਾਨਹੁ ਸਗਾਮਲੂ ਬਾਜ ਪਰਗੰ ਪਿਖਿ ਲੈ ਬ੍ਰਿਜ ਨਰਿ ਕੋ ਜਿਉਂ ਮੁਰਗਾਈ।"
(ਕ੍ਰਿਸ਼ਨਾਵ, 752-4)

ਸ਼ਿਕਾਰ ਨੂੰ ਬੜੀ ਚੌਕਸੀ ਨਾਲ ਦੇਖਦਾ ਹੈ. ਜੰਗਲੀ ਮੁਰਗੀ, ਸਹੇ, ਹੋਰ ਛੋਟੇ ਪੰਛੀ ਅਤੇ ਭੱਜਣ ਵਾਲੇ ਜਾਨਵਰ ਤੇ ਵੱਡੀ ਤੇਜ਼ੀ ਨਾਲ ਝਪਟਦਾ ਹੈ.

[ਨੋਟ :—(1) ਢੱਕਾ : ਬਾਜ ਦੀਆਂ ਅੱਖਾਂ ਪੁਰ ਦਿੱਤਾ ਚਮ ਦਾ ਟੋਪਾ ਅੰਧੇਰੀ.
(2) ਬਾਜ : ਜੁਰਰੇ ਦੀ ਮਦੀਨ ਕੱਦ ਵਿਚ ਇਹ ਜੁਰਰੇ ਤੋਂ ਵੱਡੀ ਹੁੰਦੀ ਹੈ.]

(i) **(ਆਲ੍ਹਣਾ)** : ਜੰਗਲ ਦੇ ਉੱਚੇ ਦਰਖਤਾਂ ਤੇ ਬਣਾਉਂਦਾ ਹੈ. ਮੋਟੇ ਡਕਿਆਂ ਦਾ.

(ii) **ਆਂਡਾ** : ਇਕ ਹੀ ਦਿੰਦਾ ਹੈ, ਰੰਗ ਭੂਸਲੀ ਭਾ ਮਾਰਦਾ ਚਿੱਟਾ.

(iii) **ਆਂਡੇ ਦੇਣ ਦੀ ਰੁੱਤ** : ਦਿਸੰਬਰ ਤੋਂ ਏਪ੍ਰਲ.

(16) **ਬੇਸਰਾ** : (ਦੇਖੋ ਕੁਹੀ). ਗੁਲਾਬ ਚਸ਼ਮ ਸ਼ਿਕਾਰੀ ਪੰਛੀ ਇਹ ਬਾਜ ਜਿਹਾ ਹੁੰਦਾ ਹੈ. ਸ਼ਿਕਾਰੀ ਏਸ ਨੂੰ ਘੱਟ ਹੀ ਘੱਲਦੇ ਹਨ. ਬਹੁਤ ਦਲੇਰ ਹੋਂਦਾ ਹੈ. ਇਹ ਦੋਗਲਾ ਪੰਛੀ ਹੈ. ਬਾਸ਼ੀਨ ਅਤੇ ਸ਼ਿਕਰੇ ਦੇ ਮੇਲ ਤੋਂ ਪੈਦਾ ਹੁੰਦਾ ਹੈ. ਧੂਤੀ ਇਸ ਦੀ ਮਦੀਨ ਨੂੰ ਆਖਦੇ ਹਨ.

(17) **ਮੂਸਖੋਰ** : (ਚੂਹਮਾਰ). ਸਗਾਹ ਚਸ਼ਮ ਸ਼ਿਕਾਰੀ ਪੰਛੀ. ਏਹ ਪੱਛਮੀ ਕੰਢੇ ਪਹਾੜਾਂ ਦਾ ਵਾਸੀ ਹੈ. ਸਰਦੀਆਂ ਦੀ ਰੁੱਤ ਪੰਜਾਬ ਵਿਚ ਰਹਿੰਦਾ ਹੈ. ਰੰਗ ਦਰਗ ਜੈਸਾ. ਕੱਦ ਵਿਚ ਉਸ ਤੋਂ ਵੱਡਾ. ਦੋਪਰਾ ਮੂਸਖੋਰ ਸੁਰਖੀ ਆਏਲ ਕਾਸਨੀ ਹੋਂਦਾ ਹੈ. ਉਹ ਸਦਾ ਪੰਜਾਬ ਵਿਚ ਹੀ ਰਹਿੰਦਾ ਹੈ, ਏਥੇ ਹੀ ਆਂਡੇ ਦਿੰਦਾ ਹੈ.

(18) **ਲਗਰ** : (ਦੇਖੋ ਸ਼ਿਕਰਾ). ਇਹ ਝਗਰ ਦੀ ਮਦੀਨ ਦਾ ਨਾਉਂ ਹੈ, ਦੇਖੋ ਝਗਰ.

(i) **ਆਲ੍ਹਣਾ** : ਕਾਉਂ ਜੈਸਾ ਮੋਟੇ ਡਕਿਆਂ ਦਾ.

(ii) **ਆਂਡੇ** : ਤਿੰਨ ਤੋਂ ਪੰਜ. ਰੰਗ ਸੰਘਣੀਆਂ ਚਿੱਤੀਆਂ ਵਾਲੇ ਲਾਲ ਭਾਹ ਮਾਰਦੇ ਭੂਸਲੇ.

(iii) **ਆਂਡਿਆਂ ਦੀ ਰੁੱਤ** : ਜਨਵਰੀ ਤੋਂ ਏਪ੍ਰਲ.

(5) **ਖੁਸ਼ਕੀ ਦੇ ਪੰਛੀ** :

(i) **ਸਾਰਸ** : "ਕਮਲ ਕੁਰੰਗ ਸਾਰਸ ਲਜੈ ਲਖਿ ਤਿੱਹ ਨੈਨ ਬਿਸਾਲ।" (ਚਰਿਤ੍ਰ 175, 1)

(ii) **ਸਾਰਕ** : (ਗੁਰਸਲੀ, ਗੁਟਾਰ).
"ਮਾਨੋ ਪਹਾਰ ਕਰਾਰ ਮੈਂ ਚੋਂਚ ਪਸਾਰ ਰਹੇ ਸਿਸੁ ਸਾਰਕ ਜੈਸੇ।" (ਉਕਤਿ, 66)

(iii) **ਕਪੋਤ** : (ਕਬੂਤਰ). "ਕੀਰ ਔਰ ਕਪੋਤ......।" (ਉਕਤਿ, 89)

(iv) **ਕਲਾਪੀ** : (ਦੇਖੋ ਮੋਰ).

(v) **ਕੋਕਲਾ** : "......ਕੋਕਲਾ..... ਬਨ ਲੂਟੇ ਫੂਟੇ ਫਰੈਂ...... ।" (ਉਕਤਿ, 89)

(vi) **ਕੋਕਿਲਕਾ** : "ਮਾਨਹੁ ਕੋਕਿਲਕਾ ਕੁਹਕਾਵੈ।" (ਕ੍ਰਿਸ਼ਨਾਵ, 525)

(vii) **ਕੁਲੰਗ** : (ਕੂੰਜ). "ਨਭ ਤੇ ਬਹਰੀ ਲਖ ਛੂਟ ਪਰੀ ਜਨ ਕੂਕ ਕੁਲਗਨ ਕੇ ਮਨ ਮੈਂ। (ਉਕਤਿ, 110)

(viii) **ਕੂੰਜ** : (ਕੁਲੰਗ), "ਕੂੰਜਨ ਜਿਉਂ ਕੁਰਲਾਤ ਫਿਰੈ...... ।" (ਕ੍ਰਿਸ਼ਨਾਵ, 485)

(ix) **ਖੰਜਨ** (ਮਮੋਲਾ). "ਖੰਜਨ ਖਿਸਾਨੇ...ਫਿਰਤ ਦਿਵਾਨੇ ਬਨ... ।" (ਉਕਤਿ, 89)

(x) **ਗਰੁੜ** : "ਗਰੁੜ ਚੜ੍ਹੇ ਗਰੁੜਾ ਧੁਜ ਆਯੋ।" (ਚਰਿਤ੍ਰ 203, 10-2)

(xi) **ਚਕੋਰ** : "ਜਿਉਂ ਮਨ ਚੰਦ ਚਕੋਰਨ ਹੇਰੇ।" (ਕ੍ਰਿਸ਼ਨਾਵ, 743)

(xii) **ਚਿਰੀ** : (ਚਿੜੀ). 'ਸ੍ਰਉਨਨ ਮੈਂ ਸੁਨਤਯੋ ਇਹ ਬਾਤ ਕਬੁਧ ਕੀ ਛੂਟ ਚਿਰੀ ਜਿਮ ਫਾਂਧੀ।" (ਕ੍ਰਿਸ਼ਨਾਵ, 343)

(xiii) **ਤਿੱਤਰ** : "ਤੀਤਰ ਜੇ ਉਡ ਨਭ ਓਰ ਗਏ...... ।" (ਕ੍ਰਿਸ਼ਨਾਵ, 2088)

(xiv) **ਬਟੇਰ** : "ਮਾਰਿ ਹੌਂ ਬਾਜ ਜੈਸੇ ਬਟੇਰੇ।" (ਰਾਮਾਵ, 386)

(xv) **ਮਘ/ਮਰਗਾ/ਮੁਰਗਾਈ** : ਮਾਨਹੁ ਸਜਾਮ ਜੁ ਬਾਜ ਪਰਯੋ ਪਿਖੀ ਕੈ ਬ੍ਰਿਜ ਨਾਰਿ ਕੋ ਜਿਉ ਮੁਰਗਾਈ।" (ਕ੍ਰਿਸ਼ਨਾਵ, 52-4)

(xvi) **ਮੋਰ** : "ਨਾਚਿਓ ਈ ਕਰਤ ਮੋਰ......" (ਅਕਾਲਉ, 81)

1. **ਕਲਾਪੀ** : "ਕਲਾਪੀ ਬਨ ਲੂਟੇ ਫੂਟੇ ਫਿਰੈਂ ਮਨ ਚੈਨ ਹੂ ਨ ਕਿਤਹੀ।" (ਉਕਤਿ, 89)

2. **ਮੁਰਵਾਨਰ** : (ਮੋਰ). "ਸਾਵਨ ਕੀ ਰੁਤ ਮੈ ਨਾਚਤ ਮੋਰਨਿ (ਮੋਰਨੀਆਂ) ਮੈ ਮੁਰਵਾ ਨਰ ਜੈਸੇ।" (ਰਾਮਾਵ, 9)

(6) **ਮਾਸਾਹਾਰੀ** :

(i) **ਇੱਲ** : "......ਇਲ ਕਾਗੀ ਗੋਸ਼ਤ ਭੱਖਿਆ ।" (ਚੰਡੀਵਾ, 24)

(ii) **ਕਾਕ** : (ਕਾਉਂ, ਕਾਗ).

"......ਕਾਕ ਜਹਾਂ ਕਿਲਕਾਰਹਿੰ ।" (ਚਰਿਤ੍ਰ 405, 306)

(iii) **ਗਿੱਧ** : "ਜੰਬਕ ਗਿੱਧ...... ।" (ਰਾਮਾਵ, 612)

(iv) **ਗ੍ਰਿਝ** : "ਮਾਸ ਨਿਹਾਰ ਕੇ ਗ੍ਰਿਝਰੜੈਂ ।" (ਉਕਤਿ, 18)

(v) **ਘੁੱਗੂ** : (ੳੱਲੂ). "ਘੁਗੂ ਮਟ ਬਾਸੀ ਲਗੇ ਡੋਲਤ ਉਦਾਸੀ ।" (ਅਕਾਲਉ, 71-2)

(vi) **ਚੀਲ** : (ਇਲ੍ਹ). "ਚੀਲ ਆਪ ਹੁਇ ਊਪਰ ਪਤਹਿ ਚੜ੍ਹਾਇ ।" (ਕ੍ਰਿਸ਼ਨਾਵ, 2031)

## ੩੨. ਪ੍ਰਸੰਗ-ਟੂਕਾਂ

ਉਸ (ਭੂਮਾਸਰ) ਕੇ ਪੁਤ੍ਰ ਕੋ ਰਾਜ ਦੇਤ ਭੇ ਸੱਲਾ ਸਹੰਸ੍ਰ ਰਾਜਸੁਤਾ ਬਿਆਹ ਕਥੰਨ ।
(ਕ੍ਰਿਸ਼ਨਾਵ, 2139 ਦੇ ਮੁੱਢ)

ਉਸਤਤ ਸੰਪੂਰਣੰ । (ਅਕਾਲ ਉਸਤਤਿ, 271 ਦੇ ਅੰਤ)

ਉਗ੍ਰਸੈਨ ਕੋ ਮਥੁਰਾ ਕੋ ਰਾਜ ਦੀਬੋ । (ਕ੍ਰਿਸ਼ਨਾਵ, 1027 ਦੇ ਅੰਤ)

ਉਗ੍ਰਸੈਨ ਕੋ ਰਾਜ ਦੀਬੋ ਕਥਨੰ । (ਕ੍ਰਿਸ਼ਨਾਵ, 883 ਦੇ ਮੁੱਢ, 1025 ਦੇ ਮੁੱਢ)

ਉਗ੍ਰਸੈਨ ਕੋ ਰਾਜ ਦੀਬੋ ਧਿਆਇ ਸੰਪੂਰਨ । (ਕ੍ਰਿਸ਼ਨਾਵ, 884 ਦੇ ਅੰਤ)

ਉਜੈਨ ਰਾਜਾ ਕੀ ਦੁਹਿਤਾ ਕੇ ਬਯਾਹ ਕਥਨੰ । (ਕ੍ਰਿਸ਼ਨਾਵ, 2099 ਦੇ ਮੁੱਢ)

ਉਤਰ ਖਾਸੇ ਦਸਖਤਕਾ । (ਅਕਾਲ ਉਸਤਤਿ, ਦੇ ਮੁੱਢ)

ਊਖਾ ਕੇ ਬਯਾਹ ਕਥਨੰ, ਦਸ ਸੈ ਭੁਜਾ ਕੋ ਗਰਬੁ ਕਰਨ ਕਥਨੰ ।
(ਕ੍ਰਿਸ਼ਨਾਵ, 959 ਦੇ ਮੁੱਢ)

ਊਧਵ ਸੰਦੇਸ ਬਾਚ । (ਕ੍ਰਿਸ਼ਨਾਵ, 959 ਦੇ ਮੁੱਢ)

ਊਧਵ ਚੰਦ੍ਰਭਗਾ ਕੋ ਸੰਦੇਸ ਬਾਚ । (ਕ੍ਰਿਸ਼ਨਾਵ, 971 ਦੇ ਮੁੱਢ)

ਊਧਵ ਬਾਚ । (ਕ੍ਰਿਸ਼ਨਾਵ, 902 ਦੇ ਮੁੱਢ)

ਊਧਵ ਬਾਚ ਕਾਨ੍ਹ ਸੋਂ । (ਕ੍ਰਿਸ਼ਨਾਵ, 957 ਦੇ ਮੁੱਢ)

ਊਧਵ ਬਾਚ ਗੋਪਨ ਸੋਂ (ਕ੍ਰਿਸ਼ਨਾਵ, 908 ਦੇ ਮੁੱਢ)

ਊਧਵ ਬਾਚ ਗੋਪਨਿ ਸੋਂ (ਕ੍ਰਿਸ਼ਨਾਵ, 932 ਦੇ ਮੁੱਢ)

ਊਧੋ ਬ੍ਰਿਜ ਭੇਜਾ (ਕ੍ਰਿਸ਼ਨਾਵ, 893 ਦੇ ਮੁੱਢ)

ਅਉਧ ਪ੍ਰਵੇਸ਼ ਕਥਨੰ । (ਰਾਮਾਵ, 154 ਦੇ ਮੁੱਢ)

ਅਸ੍ਵ ਬਰਨਨੰ । (ਰਾਮਾਵ, 171 ਦੇ ਮੁੱਢ)

ਅਕਰੂਰ ਕੇ ਧਾਮ ਕਾਨ੍ਹਜੂ ਆਏ । (ਕ੍ਰਿਸ਼ਨਾਵ, 995 ਦੇ ਮੁੱਢ)

ਅਕਾਲ ਗੁਰੂ ਪ੍ਰਿਥਮ ਸਮਾਪਤ (ਰੁਦ੍ਰਾਵ, 116 ਦੇ ਅੰਤ)

ਅਕ੍ਰੂਰ ਗ੍ਰਿਹ ਜੈਬੋ ਸਪੂਰਨ । (ਕ੍ਰਿਸ਼ਨਾਵ, 1005 ਦੇ ਅੰਤ)

ਅਕ੍ਰੂਰ ਕੋ ਫੁੱਫੀ ਪਾਸ ਭੇਜਨ ਕਥਨੰ । (ਕ੍ਰਿਸ਼ਨਾਵ, 1007 ਦੇ ਮੁੱਢ)

ਅਕ੍ਰੂਰ ਫੁਫੀ (ਕੁੰਤੀ) ਪਾਸ ਭੇਜਾ ਸਮਾਪਤਿ । (ਕ੍ਰਿਸ਼ਨਾਵ, 1024 ਦੇ ਅੰਤ)

ਅਕ੍ਰੂਰ ਬਾਚ । (ਕ੍ਰਿਸ਼ਨਾਵ, 1017 ਦੇ ਮੁੱਢ)

ਅਕਰੂਰ ਬਾਚ ਧ੍ਰਿਤਰਾਸ਼ਟਰ ਸੋਂ । (ਕ੍ਰਿਸ਼ਨਾਵ, 1019 ਦੇ ਮੁੱਢ)

ਅਘਾਸੁਰ ਦੈਤ ਆਗਮਨ । (ਕ੍ਰਿਸ਼ਨਾਵ, 170 ਦੇ ਮੁੱਢ)

ਅਘਾਸੁਰ ਦੈਤ ਬਧਹਿ । (ਕ੍ਰਿਸ਼ਨਾਵ, 175 ਦੇ ਅੰਤ)
ਅਤਲ ਸਿੰਘ ਬਾਚ । (ਕ੍ਰਿਸ਼ਨਾਵ, 1177 ਦੇ ਮੁੱਢ)
ਅਜਰਾਜਾ ਕੋ ਰਾਜ ਕਥਨੰ । (ਬ੍ਰਹਮਾਵ ਪੰਜਮੋ ਦੇ ਮੁੱਢ ਵਿਚ)
ਅਜਰਾਜਾ ਕੋ ਰਾਜ ਸਮਾਪਤ । (ਬ੍ਰਹਮਾਵ ਪੰਜਮੋ, 108 ਦੇ ਅੰਤ)
ਅਜੈ ਸਿੰਘ ਕਾ ਰਾਜ ਸਪੂਰਨ ਭਇਆ । (ਗਿਆਨ, 311 ਦੇ ਅੰਤ)
ਅਤਕਾਇ ਦਈਤ ਜੁੱਧ ਕਥਨੰ । (ਰਾਮਾਵ, 483 ਦੇ ਮੁੱਢ)
ਅਤਕਾਇ ਬਧਹਿ ਧਿਆਇ ਸਮਾਪਤ । (ਰਾਮਾਵ, 517 ਦੇ ਅੰਤ
ਅਥ. ਇਹ ਮੰਗਲ ਰੂਪ ਸ਼ਬਦ ਬਹੁਤ ਬਾਣੀਆਂ ਦੇ ਮੁੱਢ ਵਿਚ ਥਾਉਂ ਥਾਂਈ ਆਇਆ ਹੈ :
ਅਨਰੁਧਜੀ ਕੋ ਬਯਾਹ ਕਥਨੰ । (ਕ੍ਰਿਸ਼ਨਾਵ, 2161 ਦੇ ਮੁੱਢ)
ਅਥ ਮਕਰਾਛ ਜੁੱਧ ਕਥਨੰ । (ਰਾਮਾਵ, 518 ਦੇ ਮੁੱਢ)
ਅਥ ਰਾਵਨ ਜੁੱਧ ਕਥਨੰ । (ਰਾਮਾਵ, 521 ਦੇ ਮੁੱਢ)
ਅਬਿਬੇਕ ਦਲ । (ਪਾਰਸ, 169 ਦੇ ਮੁੱਢ)
ਅਮਿਟ ਸਿੰਘ ਸੈਨਾ ਸਹਤ ਬਧਹਿ । (ਕ੍ਰਿਸ਼ਨਾਵ, 1259 ਦੇ ਅੰਤ)
ਅਮਿਟ ਸਿੰਘ ਬਾਚ । (ਕ੍ਰਿਸ਼ਨਾਵ, 1249 ਦੇ ਮੁੱਢ)
ਅਰਹੰਤ ਪੰਦ੍ਰਸਮੋ ਅਵਤਾਰ । (ਚੋਬੀਸਅਵ ਪ੍ਰਸੰਗ ਦੇ ਮੁੱਢ)
ਆਗਿਆ ਨਾਲ ਆਗਿਆ ਜਗ ਪ੍ਰਵੇਸ ਕਰਨ ਕਰਨ ਸਮਾਪਤ ।
(ਬਚਿਤ੍ਰ 279, 64 ਦੇ ਅੰਤ)
ਆਗੈ ਲਿਖਾਰੀ ਕੇ ਦਸਖਤ । (ਅਕਾਲ ਉਸਤਤਿ, 1 ਦੇ ਮੁੱਢ)
ਇਤਿ. ਇਹ ਸ਼ਬਦ ਬਹੁਤ ਬਾਣੀਆਂ ਦੇ ਅੰਤ ਵਿਚ ਆਇਆ ਹੈ। ਭਾਵ ਸਮਾਪਤਿ
ਇਤੀ ਸ੍ਰੀ ਬੀ ਨਦੌਣ ਯੁੱਧ ਬਰਨਨ ਨਾਮ ਨੌਮੋ ਧਿਆਇ ਸਮਾਪਤ
(ਬਚਿਤ੍ਰ, 344 ਦੇ ਅੰਤ)
ਏਕ ਨ੍ਰਿਪ ਬਾਚ (ਪਾਰਸ, 131 ਦੇ ਮੁੱਢ)
ਇੰਦ੍ਰ ਆਇ ਦਰਸ਼ਨ ਕੀਆ ਅਰੁ ਬੇਨਤੀ ਕਰਤ ਭਯਾ ।
(ਕ੍ਰਿਸ਼ਨਾਵ, 402 ਦੇ ਮੁੱਢ)
ਇੰਦ੍ਰ ਕੋ ਜੀਤ ਕਰ ਕਲਪ ਬ੍ਰਿਛ ਲਿਆਵਤ ਭਏ ।
(ਕ੍ਰਿਸ਼ਨਾਵ, 2151 ਦੇ ਅੰਤ)
ਇੰਦ੍ਰਜੀਤ ਜੁੱਧ ਕਥਨੰ । (ਰਾਮਾਵ, 467 ਦੇ ਮੁੱਢ)
ਇੰਦ੍ਰਜੀਤ ਬਧਹਿ ਧਯਾਇ ਸਮਾਪਤ । (ਰਾਮਾਵ, 482 ਦੇ ਅੰਤ)
ਇੰਦ੍ਰ ਭੂਮਾਸਰ ਕੇ ਦੁਖ ਤੇ ਆਵਤ ਭਇਆ (ਕ੍ਰਿਸ਼ਨਾਵ, 2117 ਦੇ ਮੁੱਢ)
ਇੰਦ੍ਰ ਭੂਲ ਬਖਸਾਵਨ ਬਰਨਨੰ । (ਕ੍ਰਿਸ਼ਨਾਵ, 408 ਦੇ ਅੰਤ)
ਸਸਤ੍ਰ ਬਿਦਿਆ ਸੀਖਕੇ ਸੰਦੀਪਨ ਕੋ ਪੁਤ੍ਰ ਆਨਿ ਦੇ ਕਰਿ ਬਿਚ ਹੋਇ ਗ੍ਰਿਹ ਕੋ
ਆਵਤ ਭਏ ਧਿਆਏ ਸਮਾਪਤ (ਕ੍ਰਿਸ਼ਨਾਵ, 812 ਦੇ ਅੰਤ)
ਸਹੰਸਰ ਬਾਹ ਬਧਹਿ ਸਮਾਪਤ । (ਚਬੀਸ ਵ, 35 ਦੇ ਅੰਤ)

ਸੰਭਰ ਨਰੇਸ਼ ਬਧਹ । (ਕਲਕੀਵ, 454 ਦੇ ਅੰਤ)
ਸੁੰਭ ਜੁੱਧ ਕਥਨੰ । (ਚੰਡੀ ਚਰਿਤ੍ਰ 1, 157 ਦੇ ਮੁੱਢ)
ਸੁੰਭ ਬਧਹ ਖਸ਼ਟਮੋ ਧਜਾਇ ਸੰਪੂਰਨ । 8 । (ਚੰਡੀ ਚਰਿਤ੍ਰ 2, 233-63 ਦੇ ਅੰਤ)
ਸੁੰਭ ਬਧਹ ਸਪਤਮੋਂ ਧਜਾਇ ਸਪੂਰਨ । 7 । (ਚੰਡੀ ਚਰਿਤ੍ਰ 2, 7 224 ਦੇ ਅੰਤ)
ਸ਼੍ਰਿਗਾਲ ਕਾਂਸੀ ਕੇ ਭੂਪ ਸਹਤ ਬਧਹ ਧਜਾਇ ਸਮਾਪਤ (ਸਪੂਰਨ)
(ਕ੍ਰਿਸ਼ਨਾਵ 2272 ਦੇ ਅੰਤ)
ਸ੍ਰੀ ਕਾਲ ਜੀ ਕੀ ਉਸਤਤਿ ਪ੍ਰਿਥਮ ਧਜਾਇ ਸਪੂਰਨ । 1 ।
(ਬਚਿਤ੍ਰ, 101 ਦੇ ਅੰਤ)
ਸ੍ਰੀ ਦਸਮ ਸਕੰਦ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਧਜਾਇ ਇਕੀਸਵੇਂ ਸਮਾਪਤ ।
(ਕ੍ਰਿਸ਼ਨਾਵ, 2492 ਦੇ ਅੰਤ)
ਸ੍ਰੀ ਦੇਵੀ ਜੂਨੀ ਉਸਤਤ ਕਥਨੰ । (ਕ੍ਰਿਸ਼ਨਾਵ, 5 ਦੇ ਮੁੱਢ)
ਸ੍ਰੀ ਦੇਵੀ ਜੂ ਕੀ ਉਸਤਤਿ ਸਮਾਪਤ । (ਕ੍ਰਿਸ਼ਨਾਵ, 8 ਦੇ ਅੰਤ)
ਸ੍ਰੀ ਬਿਸ਼ਨ ਅਵਤਾਰ ਹ੍ਵੈਬੋ ਬਰਨਨੰ । (ਕ੍ਰਿਸ਼ਨਾਵ, 15 ਦੇ ਅੰਤ)
ਸ੍ਰੀ ਭਗਉਤੀ ਜੀ ਕੀ ਉਸਤਤਿ ਬਰਨਨੰ । (ਕ੍ਰਿਸ਼ਨਾਵ, 421 ਦੇ ਮੁੱਢ)
ਸ੍ਰੀ ਭਗਉਤੀ ਜੀ ਦੀ ਉਸਤਤਿ ਸਮਾਪਤ । (ਕ੍ਰਿਸ਼ਨਾਵ, 440 ਦੇ ਅੰਤ)
ਸ੍ਰੀ ਰਾਮਾਇਣ ਸਮਾਪਤ । (ਰਾਮਾਵ, 864 ਦੇ ਅੰਤ)
ਹਨੂਮਾਨ ਸੋਧ ਕੋ ਪਠੈਬੋ । (ਚੌਬੀਸਾਵ, 365 ਦੇ ਅੰਤ)
ਹਰਬਾਹਤ ਬਾਈਸਵੇਂ ਗੁਰੂ ਕਥਨੰ । (ਰੁਦ੍ਰਾਵ, 451 ਦੇ ਮੁੱਢ)
ਹਰਬਾਹਤ ਬਾਈਸਵੇਂ ਗੁਰੂ, ਇਸਤ੍ਰੀ ਭਾਤ ਲੈ ਆਈ ਸਮਾਪਤ । 22 ।
(ਰੁਦ੍ਰਾਵ ਦੱਤ, 462 ਦੇ ਅੰਤ)
ਹਰਿ ਕੋ ਅਕ੍ਰੂਰ ਮਥਰਾ ਕੋ ਲੈ ਜੈਬੋ । (ਕ੍ਰਿਸ਼ਨਾਵ, 790 ਦੇ ਮੁੱਢ)
ਹਲੀ ਬਾਚ । (ਕ੍ਰਿਸ਼ਨਾਵ, 2055, 2391, 2393 ਦੇ ਮੁੱਢ)
ਹਲੀਬਾਚ ਕਾਨ੍ਹ ਸੋਂ । (ਕ੍ਰਿਸ਼ਨਾਵ, 1945 ਦੇ ਮੁੱਢ)
ਹੁਸੈਨੀ ਜੁੱਧ ਕਥਨੰ । (ਬਚਿਤ੍ਰ, 354-10 ਦੇ ਅੰਤ)
ਹੁਸੈਨੀ, ਕ੍ਰਿਪਾਲ ਹਿੰਮਤੀਆ ਸੰਗਤੀਆ ਬਧ ਬਰਨਨੰ ਧਜਾਇ ਸਮਾਪਤ । 11 ।
(ਬਚਿਤ੍ਰ, 423-69 ਦੇ ਅੰਤ)
ਕਸਪ (ਦੁਤੀਆ ਅਵਤਾਰ) ਦਾ ਸਮਾਪਤ ਕਥਨੰ ।
ਕੱਛ ਅਵਤਾਰ ਕਥਨੰ । (ਚੌਬੀਸਾਵ, 54 ਦੇ ਅੰਤ)
ਕਪਿ ਕੋ ਬਲਭਦ੍ਰ ਬਧ ਕੀਬੋ ਧਜਾਇ ਸਮਾਪਤ । (ਕ੍ਰਿਸ਼ਨਾਵ, 2288 ਦੇ ਅੰਤ)
ਕਪ ਬਧ ਕਥਨੰ । (ਕ੍ਰਿਸ਼ਨਾਵ, 2285 ਦੇ ਮੁੱਢ)
ਕਬਿ ਜਨਮ ਕਥਨੰ । (ਬਚਿਤ੍ਰ, ਸੱਤਵੇਂ ਧਜਾਇ ਦੇ ਮੁੱਢ)
ਕਬਿ ਜਨਮ ਕਥਨੰ ਸਪਤਮੋ ਧਜਾਇ ਸਮਾਪਤ । 7 ।
(ਬਚਿਤ੍ਰ ਨਾਟਕ, 282 ਦੇ ਅੰਤ)
ਕਬਿ ਬਾਚ । (ਕ੍ਰਿਸ਼ਨਾਵ, 83, 149, 153, 155, 213, 218, 268,

ਦੇਵਕੀ ਬੇਨਤੀ ਬਾਚ । (ਕ੍ਰਿਸ਼ਨਾਵ, 54 ਦੇ ਮੁੱਢ)
ਦੇਵ ਬਾਣੀ ਬਾਚ । (ਰਾਮਾਵ, 37 ਦੇ ਮੁੱਢ)
ਦੇਵੀ ਜੂ ਕੀ ਉਸਤਤਿ ਸਮਾਪਤ । (ਕ੍ਰਿਸ਼ਨਾਵ, 8-440 ਦੇ ਅੰਤ)
ਦੇਵੀ ਜੂਕੀ ਉਸਤਤਿ ਕਥਨੰ । (ਕ੍ਰਿਸ਼ਨਾਵ, 5-421 ਦੇ ਮੁੱਢ)
ਦੇਵੀ ਬਾਚ । (ਕ੍ਰਿਸ਼ਨਾਵ, 1990 ਦੇ ਮੁੱਢ)
ਦੇਵੀ ਬਾਚ ਗੋਪਨਿ ਸੋਂ । (ਕ੍ਰਿਸ਼ਨਾਵ, 247 ਦੇ ਮੁੱਢ)
ਦੇਵਾਂਤਕ ਨਰਾਤਕ ਬਧਹਿ ਧਯਾਇ । 9 । (ਕ੍ਰਿਸ਼ਨਾਵ, 393 ਦੇ ਅੰਤ)
ਦੈਤ ਬਧਹ । (ਕ੍ਰਿਸ਼ਨਾਵ, 888 ਦੇ ਅੰਤ)
ਦੁਰਜੋਧਨ ਕੀ ਬੇਟੀ ਸਾਂਬ ਕੋ ਬਯਾਹ ਲਿਆਵਤ ਭਏ । (ਕ੍ਰਿਸ਼ਨਾਵ, 2301 ਦੇ ਅੰਤ)
ਦ੍ਵਾਦਸ ਭੂਪ ਜੁੱਧ ਕਥਨੰ । (ਕ੍ਰਿਸ਼ਨਾਵ, 1274 ਦੇ ਮੁੱਢ)
ਦਾਰਾਵਤੀ ਬੁਲਾਇਬੋ । (ਕ੍ਰਿਸ਼ਨਾਵ, 1932 ਦੇ ਅੰਤ)
ਧਨੁਖ ਸੀਖ, ਗੁਰ ਕੋ ਪੁਤ੍ਰ ਲਿਆਇ ਦੀਏ ਸਮਾਪਤ । (ਕ੍ਰਿਸ਼ਨਾਵ, 892 ਦੇ ਅੰਤ)
ਧਨੁਖ ਬਿਦਿਆ ਸੀਖਨ । (ਕ੍ਰਿਸ਼ਨਾਵ, 885 ਦੇ ਮੁੱਢ)
ਧਨੰਤਰ ਬੇਦ ਅਵਤਾਰ ਕਥਨੰ । ਮੁੱਢ ਵਿਚ (ਚੌਬੀਸਾਵ 6 ਦੇ ਮੁੱਢ)
ਧਨੰਤਰ (ਵੈਦ) ਅਵਾਤਰ ਸਤਾਰ੍ਹਵਾਂ । (ਚੌਬੀਸਾਵ 6 ਦੇ ਅੰਤ)
ਧੁਨੀਆ ਛੀਵਾਂ ਗੁਰੂ । (ਰੁਦ੍ਰ ਉ.—ਦੱਤ)
ਧੂਮ੍ਰ ਨੈਣ ਬਧਹ (ਚੰਡੀ ਚਰਿਤ੍ਰ, ਉਕਤਿ ਦੁਤੀਆ ਯਯਾਇ ਸੰਪੂਰਨ ।
(ਬਚਿਤ੍ਰ, 64 (26) ਦੇ ਅੰਤ)
ਧੂਮ੍ਰਨੈਨ ਬਧਹ ਤ੍ਰਿਤੀਆ ਧਯਾਇ ਸਮਾਪਤ । 3 । (ਚੰਡੀ ਚਰਿਤ੍ਰ, 100 ਦੇ ਅੰਤ)
ਧੇਨਕ ਦੈਤ ਬਧਹ । (ਕ੍ਰਿਸ਼ਨਾਵ, 93-200 ਦੇ ਅੰਤ)
ਧੇਨਕ ਦੈਤ ਬਧ ਕਥਨੰ । (ਕ੍ਰਿਸ਼ਨਾਵ, 189 ਦੇ ਮੁੱਢ)
ਧੈਨਕ ਦੈਤ ਬਧਹ । (ਕ੍ਰਿਸ਼ਨਾਵ, 93 ਦੇ ਅੰਤ)
ਧੋਬੀ ਕੋ ਬਧਤਾ ਤ੍ਰੀਯਾ ਕੋ ਬਰ ਦੈਤ ਭਏ । (ਕ੍ਰਿਸ਼ਨਾਵ, 824 ਦੇ ਅੰਤ)
ਨੰਦਨ ਜੁੱਧ ਬਰਨਨੰ ਨੌਮੋ ਧਯਾਇ ਸਮਾਪਤ । (ਬਚਿਤ੍ਰ, 344-24 ਦੇ ਅੰਤ)
ਨਭਿ ਬਾਣੀ ਬਾਚ ਕੰਸ ਸੋਂ । (ਕ੍ਰਿਸ਼ਨਾਵ, 39 ਦੇ ਮੁੱਢ)
ਨਰ ਅਉਤਾਰ (22ਵਾਂ ਅਵਤਾਰ) ਕਥਨੰ. ਮੁੱਢ ਵਿਚ (24 ਅਵਤਾਰ) ਅਰਜਨ
ਨਰ ਅਉਤਾਰ ਸੰਪੂਰਣ (7 ਦੇ ਅੰਤ)
ਨਰ ਸਿੰਘ ਸੱਤਵਾਂ ਅਵਤਾਰ ਕਥਨੰ । (ਚੌਬੀਸ ਨਾ, ਅ. (14) ਦੇ ਅੰਤ)
ਨਰਸਿੰਘ ਅਵਾਤਰ ਸਮਾਪਤ । 7142 ਦੇ ਅੰਤ (ਚੌਬੀਸਾਵ —42 ਦੇ ਅੰਤ)
ਨਰ ਨਾਰਾਇਣ ਚੌਥਾ ਸਪੂਰਨ । 4 । (ਚੌਬੀਸਾਵ, 20 ਦੇ ਅੰਤ)
ਨਵਮੋ ਅਵਾਤਰ ਕਥਨੰ । ਪਰਸਰਾਮ ਅਵਤਾਰ ਸਮਾਪਤ ।
(ਚੌਬੀਸਾਵ, 35 ਦੇ ਅੰਤ)
ਨਲਨੀ ਸੁਕ ਉਨੀਵੇਂ ਗੁਰੂ ਕਥਨੰ ਭੇ ਬਰਨਨੰ । (ਰੁਦ੍ਰ ਉ.— ਦੱਤ, 389 ਦੇ ਮੁੱਢ,
437 ਦੇ ਅੰਤ)

ਪਾਤਸ਼ਾਹੀ ਬਰਨਨੰ ਪੰਚਮੋ ਧਯਾਇ ਸਮਾਪਤ । (ਬਚਿਤ੍ਰ, 215-16 ਦੇ ਅੰਤ)
ਪਾਰਸ ਨਾਥ ਰੁਦ੍ਰ ਦਾ ਦੂਜਾ ਉਪ ਅਵਤਾਰ ਕਥਨੰ । (ਰੁਦ੍ਰਾਵ ਦੇ ਮੁੱਢ ਵਿਚ)
ਪਾਰਸ ਨਾਥ ਵਾਚ । (ਰੁਦ੍ਰਾਵ, ਪਾਰਸ 95 ਦੇ ਮੁੱਢ)
ਪਾਰਸ ਮਛਿਦ੍ਰ ਸੰਬਾਦੇ ਨ੍ਰਿਪ ਅਬਿਬੇਕ ਆਗਮਨ ਨਾਮ ਸੁਭਟ ਬਰਨਨੰ ਨਾਮ ਧਿਆਇ ਸਮਾਪਤੰ । (ਰੁਦ੍ਰ ਪਾ, 222 ਦੇ ਅੰਤ)
ਪਾਰਥ ਸੁਭਦ੍ਰਾ ਕਉ ਹਰਿ ਕੈ ਬਯਾਹ ਕਰਿ ਲਿਆਵਤ ਭਏ । (ਕ੍ਰਿਸ਼ਨਾਵ, 2440 ਦੇ ਅੰਤ)
ਪਾਰਥ ਦਿਜ ਕੇ ਨਮਿਤ ਚਿਖਾ ਸਾਜ ਆਪ ਜਲਨ ਲਗਾ । (ਕ੍ਰਿਸ਼ਨਾਵ, 2465 ਦੇ ਮੁੱਢ)
ਪਿਯ ਭਗਤ ਇਸਤਰੀ ਚਤੁਰ ਦਸਵਾਂ ਗੁਰੂ ਸਮਾਪਤੰ । (ਰੁਦ ਉ.—ਦੱਤ, 342 ਦੇ ਅੰਤ)
ਪੂਤਨਾ ਬਧ ਧਯਾਇ ਸਮਾਪਤ । (ਕ੍ਰਿਸ਼ਨਾਵ, 93 ਦੇ ਅੰਤ)
ਪੂਤਨਾ ਬਾਚ ਕੰਸ ਪ੍ਰਤਿ । (ਕ੍ਰਿਸ਼ਨਾਵ, 81 ਦੇ ਮੁੱਢ)
ਪੂਤਨਾ ਬਾਚ ਜਸੋਧਾਂ ਸੋ । (ਕ੍ਰਿਸ਼ਨਾਵ, 86 ਦੇ ਮੁੱਢ)
ਪੂਰਬ ਜੀਤ ਬਿਜਯ ਨਾਮ ਸਮਾਪਤ । (ਕਲਕੀਵ, 510 ਦੇ ਅੰਤ)
ਪੌਤ੍ਰ ਬਯਾਹ ਰੁਕਮ ਬਧ ਕਰਤ ਭਏ ਧਿਆਇ ਸਮਾਪਤ । (ਕ੍ਰਿਸ਼ਨਾਵ, 2183 ਦੇ ਅੰਤ)
ਪੰਚ ਭੂਪ ਜੁੱਧ ਕਥਨੰ । (ਕ੍ਰਿਸ਼ਨਾਵ, 1338 ਦੇ ਮੁੱਢ)
ਪਾਂਚ ਭੂਪ ਦੋ ਅਛੂਹਨੀ ਦਲ ਸਹਤ ਬਧਹ । (ਕ੍ਰਿਸ਼ਨਾਵ, 1273 ਦੇ ਅੰਤ)
ਪਾਂਚ ਭੂਪ ਬਧਹ । (ਕ੍ਰਿਸ਼ਨਾਵ, 1342-1369)
ਪੇਵਾਂ ਰੂਪਈ ਧੁਨਖਤਾ ਖਸ਼ਟਮੋ ਗੁਰ ਸਮਾਪਤੰ । (ਰੁਦ੍ਰ ਉ.—ਦੱਤ 191 ਦੇ ਅੰਤ)
ਪ੍ਰਹਸਤ ਜੁੱਧ ਕਥਨੰ । (ਰਾਮਾਵ, 394 ਦੇ ਮੁੱਢ)
ਪ੍ਰਤਿ ਉਤਰ ਸੰਬਾਦ । (ਰਾਮਾਵ, 376 ਦੇ ਮੁੱਢ)
ਪ੍ਰਤਿ ਉਤਰ ਬਾਚ । (ਕ੍ਰਿਸ਼ਨਾਵ, 697, 721, 831 ਦੇ ਮੁੱਢ)
ਪ੍ਰਦਾਨ ਕਾ ਜਨਮ ਕਥਨੰ । (ਕ੍ਰਿਸ਼ਨਾਵ, 2015 ਦੇ ਮੁੱਢ)
ਪ੍ਰਲੰਬ ਦੈਤ ਬਧਹ । (ਕ੍ਰਿਸ਼ਨਾਵ, 227 ਦੇ ਅੰਤ)
ਪ੍ਰਿਥਮ ਜੰਗ ਸਮਾਪਤਹਿ । (ਗਿਆਨ, 150 ਦੇ ਮੁੱਢ)
ਪ੍ਰਿਥਮ ਪੁਤ੍ਰ ਬਧਹਿ । (ਕ੍ਰਿਸ਼ਨਾਵ, 50 ਦੇ ਮੁੱਢ)
ਪ੍ਰਿਥਮ ਬ੍ਰਹਮਾ ਪਹ ਪੁਕਾਰਤ ਭਈ । (ਕ੍ਰਿਸ਼ਨਾਵ, 9 ਦੇ ਮੁੱਢ)
ਪ੍ਰਿਥੁਰਾਜਾ ਕੇ ਰਾਜ ਸਮਾਪਤ । (ਬ੍ਰਹਮਾ ਉ, 89 ਦੇ ਅੰਤ)
ਪ੍ਰਿਥੁਰਾਜਾ ਕੋ ਰਾਜ ਕਥਨੰ । (ਬ੍ਰਹਮਾ. ਉ, ਮੁੱਢ ਵਿਚ)
ਪ੍ਰੀਛਤ ਰਾਜਾ ਕੋ ਰਾਜ ਕਥਨੰ । (ਗਿਆਨ, 157 ਦੇ ਮੁੱਢ)
ਪ੍ਰੀਛਤ ਰਾਜਾ ਸੰਮਾਪਤੰ ਭਏ । (ਗਿਆਨ, 164 ਦੇ ਅੰਤ)
ਪ੍ਰੀਛਤ ਬਾਚ ਸੁਕਸੋ । (ਕ੍ਰਿਸ਼ਨਾਵ, 493-823 ਦੇ ਮੁੱਢ)

ਮਕ੍ਰਾ ਤੀਜਾ ਗੁਰੂ ਕਥਨੰ ਤੇ ਸਮਾਪਤ । (ਰੁਦ੍ਰ ਉ-ਦੱਤ, 181 ਦੇ ਅੰਤ)

ਮਕਰਾਛ ਜੁੱਧ ਕਥਨੰ । (ਰਾਮਾਵ, 518 ਦੇ ਮੁੱਢ)

ਮਕਰਾਛ ਕੁੰਭ ਅਨਕੁੰਭ ਬਧਹਿ ਧਿਆਇ ਸਮਾਪਤ । (ਰਾਮਾਵ, 526 ਦੇ ਅੰਤ)

ਮੱਛ ਪਹਿਲਾ ਅਵਤਾਰ ਮੈਖਾਸੁਰ ਬਧਹ । (ਚੌਬੀਸਾਵ, 54 ਦੇ ਅੰਤ)

ਮੱਛਾਂਤਕ ਚਤਰਥ ਗੁਰੂ ਸਮਾਪਤੰ । (ਰੁਦ੍ਰ ਉ-ਦੱਤ, 184 ਦੇ ਅੰਤ)

ਮਥੁਰਾ ਮੈ ਹਰਿ ਕੋ ਆਗਮ । (ਕ੍ਰਿਸ਼ਨਾਵ, 792 ਦੇ ਮੁੱਢ)

ਮਧੁਕੈਟਭ ਬਧਹਿ ਪ੍ਰਥਮ ਧ੍ਯਾਇ । (ਉਕਿਤ 12 ਦੇ ਅੰਤ)

ਮਨ ਨੂੰ ਦੂਸਰਾ ਗੁਰੂ ਠਹਿਰਾਇਆ ਸਮਾਪਤੰ । (ਰੁਦ੍ਰ ਉ-ਦੱਤ, 175 ਦੇ ਅੰਤ)

ਮਨੁਰਾਜਾ ਬ੍ਰਹਮਾ ਪੰਚਮੋ ਅਵਤਾਰ ਕੋ ਰਾਜ ਕਥਨੰ । (ਬ੍ਰਹਮਾਉ, ਦੇ ਮੁੱਢ)

ਮਰੀਚ ਬਾਚ । (ਰਾਮਾਵ, 349 ਦੇ ਮੁੱਢ)

ਮਾਖਨ ਚੁਰੈਬੋ ਬਰਨਨੰ । (ਕ੍ਰਿਸ਼ਨਾਵ, 130 ਦੇ ਅੰਤ)

ਮਾਖਨ ਚੋਰ ਖੈਬੋ ਕਥਨੰ । (ਕ੍ਰਿਸ਼ਨਾਵ, 123 ਦੇ ਮੁੱਢ)

ਮਾਛੀ ਸਪਤਮੋ ਗੁਰੂ ਸਮਾਪਤੰ । (ਰੁਦ੍ਰ ਉ-ਦੱਤ, 194 ਦੇ ਅੰਤ)

ਮਾਤਾ ਬਾਚ ਰਾਮ ਸੋਂ । (ਰਾਮਾਵ, 256 ਦੇ ਮੁੱਢ)

ਮਾਤਾ ਮਿਲਣੰ । (ਰਾਮਾਵ, 669 ਦੇ ਮੁੱਢ)

ਮਾਨਧਾਤਾ ਕੋ ਰਾਜ ਕਥਨੰ । (ਬ੍ਰਹਮਾਉ, 108 ਦੇ ਮੁੱਢ)

ਮਾਨਧਾਤਾ ਬਧਹ । (ਬ੍ਰਹਮਾਉ, 119 ਦੇ ਅੰਤ)

ਮਿਥਲਾਪੁਰ ਕੇ ਰਾਜਾ ਅਰੁ ਬ੍ਰਹਮਨ ਕਾ ਪ੍ਰਸੰਗ । (ਕ੍ਰਿਸ਼ਨਾਵ, 2441 ਦੇ ਮੁੱਢ)

ਮੁਸਲੀ ਬਾਚ ਕਾਨ੍ਹ ਸੋਂ । (ਕ੍ਰਿਸ਼ਨਾਵ, 309, 1724 ਦੇ ਮੁੱਢ)

ਮੁਰਦੈਤ ਬਧਹ । (ਕ੍ਰਿਸ਼ਨਾਵ, 2125 ਦੇ ਅੰਤ)

ਮੈਨ ਪ੍ਰਭਾ ਬਾਚ ਕਾਨ੍ਹ ਜੂ ਸੋ । (ਕ੍ਰਿਸ਼ਨਾਵ, 694 ਦੇ ਮੁੱਢ)

ਮੰਤ੍ਰੀ ਬਾਚ ਕੇਸੀ ਪ੍ਰਤਿ । (ਕ੍ਰਿਸ਼ਨਾਵ, 169 ਦੇ ਮੁੱਢ)

ਮੰਦੋਦਰੀ ਬਾਚ । (ਰਾਮਾਵ, 380-382, 384 ਦੇ ਮੁੱਢ)

ਮ੍ਰਿਗਹਾ ਅਠਾਰਸਵੋਂ ਗੁਰੂ ਬਰਨਨੰ । (ਰੁਦ੍ਰ ਉ-ਦੱਤ, 370, 388 ਦੇ ਅੰਤ)

ਰਕਤ ਬੀਜ ਜੁੱਧ ਕਥਨੰ । (ਚੰਡੀ ਚਰਿਤ੍ਰ 2, 4 ਧ੍ਯਾਇ ਦੇ ਮੁੱਢ)

ਰਕਤਬੀਜ ਬਧਹਿ ਧ੍ਯਾਇ ਸਪੂਰਣ । 4 । (ਚੰਡੀਚ, 2)

ਰਕਤ ਬੀਜ ਬਧਹ ਪੰਚਮੋ ਧਿਆਇ । 5 । (ਉਕਿਤ ਬਿ, 172 ਦੇ ਅੰਤ)

ਰਘੁਰਾਜਾ ਕੋ ਰਾਜ ਸਮਾਪਤ । (ਬ੍ਰਹਮਾਉ, 177 ਦੇ ਅੰਤ)

ਰਘੁਰਾਜਾ ਕੋ ਰਾਜ ਕਥਨੰ । (ਬ੍ਰਹਮਾਉ, 135 ਦੇ ਮੁੱਢ)

ਰਾਸ ਮੰਡਲ । (ਕ੍ਰਿਸ਼ਨਾਵ, 441 ਦੇ ਆਰੰਭ)

ਰਾਸ ਮੰਡਲ ਬਰਨਨੰ ਧਿਆਇ ਸਮਾਪਤ । (ਕ੍ਰਿਸ਼ਨਾਵ, 756 ਤੇ ਸਮਾਪਤ)

ਰਾਜ ਸਾਜ ਕਥਨੰ । (ਬਚਿਤ੍ਰ, ਅ. 8 ਦੇ ਮੁੱਢ)

ਰਾਜਸੂ ਜੱਗ ਕਰਿ ਸਿਸਪਾਲ ਬਧ ਕਥਨੰ । (ਕ੍ਰਿਸ਼ਨਾਵ, 2331 ਤੋਂ 2342)

ਰੁਦ੍ਰ ਅਵਤਾਰ ਕਥਨੰ । (ਰੁਦ੍ਰ ਉਪ- ਦੱਤ, ਮੁੱਢ ਵਿਚ)
ਰੁਦ੍ਰ ਅਵਤਾਰ ਬਰਨਨੰ । ਪਿਨਾਕ ਪਰਬੰਧਹਿ ਅੰਧਕ ਬਧਹ ਧਿਆਇ ਸਮਾਪਤ ।
(ਚੌਬੀਸਾਵ, 39 ਦੇ ਅੰਤ)
ਰੁਦ੍ਰ ਬਾਚ ਦੱਛ ਸੋਂ । (ਕ੍ਰਿਸ਼ਨਾਵ, 2277 ਦੇ ਮੁੱਢ)
ਰੁਦ੍ਰ ਬਾਚ ਨ੍ਰਿਪ ਸੋਂ । (ਕ੍ਰਿਸ਼ਨਾਵ, 2190 ਦੇ ਮੁੱਢ)
ਰੇਵਤੀ ਬਯਾਹ ਕਥਨੰ । (ਕ੍ਰਿਸ਼ਨਾਵ, 1963 ਦੇ ਮੁੱਢ)
ਲਛਮਨ ਬਧਹਿ ਸਮਾਪਤ । (ਰਾਮਾਵ, 770 ਦੇ ਅੰਤ)
ਲਛਮਨ ਬਾਚ । (ਰਾਮਾਵ, 251 ਦੇ ਮੁੱਢ)
ਲਛਮਨ ਮੂਰਛਨਾ ਭਵੇਤ ਧਿਆਇ ਸਮਾਪਤ । (ਰਾਮਾਵ, 563 ਦੇ ਅੰਤ)
ਲਛਿਆ ਗ੍ਰਿਹ ਪ੍ਰਸੰਗ । (ਕ੍ਰਿਸ਼ਨਾਵ, 2066 ਦੇ ਮੁੱਢ)
ਲਵ ਬਾਜ ਬਾਂਧਬੋ ਰਾਮ ਬਧਹ । (ਰਾਮਾਵ, 819 ਦੇ ਅੰਤ)
ਲਵੀ ਕੁਸੀ ਜੁੱਧ ਬਰਨਨੰ । ਤ੍ਰਿਤੀਆ ਧਯਾਇ ਸਮਾਪਤ । 3 ।
(ਬਚਿਤ੍ਰ ਨਾ, 189-52 ਦੇ ਅੰਤ)
ਲੁਕਮੀਚਨ ਖੇਲ ਕਥਨੰ । (ਕ੍ਰਿਸ਼ਨਾਵ, 228 ਦੇ ਮੁੱਢ)

## ੩੨. ਫਲ਼ ਤੇ ਫੂਲ਼

(ੳ) **ਫਲ਼**

(1) ਅਨਾਰ (2) ਆਵਲਾ (3) ਅੰਬ (4) ਸੇਬ (5) ਕੇਲਾ (6) ਕੁੰਦਰ (7) ਖਜ਼ੂਰ (8) ਜਮੋਆ (9) ਜਾਮਣ (10) ਨਰਿਯਰ (11) ਨਾਸ਼ਪਾਤੀ (12) ਨਾਰੰਗੀ (13) ਨੇਂਬੂ (14) ਮਿੱਠਾ (15) ਰਕਤਫ਼ਲ ਆਦਿ।

(ਨੋਟ : ਹਵਾਲੇ ਦੀਆਂ ਟੂਕਾਂ ਲਈ ਵੇਖੋ ਦਰਖ਼ਤ).

(ਅ) **ਫੁੱਲ**

(1) **ਸਰਮਾਸ :** (ਕੰਮੀਆ). "ਸੇਤ ਸਰੋਵਰ ਹੈ ਅਤਿ ਹੀ ਤਿਨ ਮੈਂ ਸਰਮਾਸ ਸਿਸੀ ਚਮਕਾਈ।" (ਕ੍ਰਿਸ਼ਨਾਵ, 193-2)

(2) **ਕਨੀਰੇ :** (ਗੁੱਲੂ). "ਕਾਨ੍ਹ ਕਨੀਰੇ ਕੇ ਫੂਲ ਧਰੇ ਅਰੁ ਗਾਵਤ ਬੇਨ ਬਜਾਵਤ ਭੋਰੇ।" (ਕ੍ਰਿਸ਼ਨਾਵ, 233-2)

(3) **ਕਮਲਾ :** "ਪੈ ਕਮਲਾ ਦਲ ਨਰਗਸ ਕੋ ਲੱਜਤ ਹੈ ਫੁਰਨੇ ਦੇਖਤ ਤਾਨੋ।" (ਕ੍ਰਿਸ਼ਨਾਵ, 239-2)

(4) **ਕਵੀ :** (ਭੰਭੂਲ). "ਮਾਨਹੁ ਹੇਰਿ ਬਡੇ ਸਰਕੋ ਗਜਰਾਜ ਕਵੀਗਨ ਰੋਂਦਨ ਆਯੋ।" (ਕ੍ਰਿਸ਼ਨਾਵ, 1220-4)

(5) **ਕੰਜ :** "ਕੰਜ ਖੰਜਨ ਖਿਸਾਨੇ।" (ਉਕਤਿ ਬਿ, 89)

(6) **ਕਿੰਸਕ :** (ਕੇਸੂ). "ਏਕ ਸਮੈ ਰਹੈ ਕਿੰਸਕ ਫੂਲਿ ਸਖੀ ਤੱਹ ਪਉਨ ਬਹੈ ਸੁਖਦਾਈ।" (ਕ੍ਰਿਸ਼ਨਾਵ, 869-1)

(7) **ਗੁਲਾਬ :** "ਭੋਲ ਸਿਰੀ ਗੁਲ ਲਾਲ ਗੁਲਾਬ ਧਰਾ ਤਿਨ ਫੂਲਨ ਸੋ ਛਬਛਾਈ।" (ਕ੍ਰਿਸ਼ਨਾਵ, 483-2)

(8) **ਚਮੇਲੀ :** (ਦੇਖੋ, ਚੰਬੇਲੀ).

(9) **ਚੰਪਕ :** "ਚੰਪਕ ਮਉਲ ਸਿਰੀ ਬਟ ਤਾਲ ਲਵੰਡ ਲਤਾ ਕਦਨਾਰ ਜਹਾਂ ਰੇ।" (ਕ੍ਰਿਸ਼ਨਾਵ, 482-2)

(10) **ਚੰਬੇਲੀ :** (ਚਮੇਲੀ). "ਜਹਾਂ ਚੰਦ ਕੀ ਚਾਂਦਨੀ ਛਾਜਤ ਹੈ, ਜੱਹ ਪਾਤ ਚੰਬੇਲੀ ਕੇ ਸੇਜ ਡਹੀ ਹੈ।" (ਕ੍ਰਿਸ਼ਨਾਵ, 671-1)

(11) **ਜਲਜਾਤ :** (ਕਉਲ ਫੁੱਲ). "...ਜਲਜਾਤਖਿਰੇ ਬਨ ਗਾਇ ਛਿਰਾਨੀ।" (ਕ੍ਰਿਸ਼ਨਾਵ, 196-1)

(12) **ਨਰਗਸ/ਨਰਗਾਸ** : (ਵੇਖੋ ਕਮਲ).

"ਨਰਗਾਸ ਨੇ ਦੇਖ ਕੈ ਨਾਕ ਐਂਠਾ ।" (ਰਾਮਾਵ, 290-2)

(13) **ਬਾਰਜ** : (ਕਉਲ ਫੁਲ) : "ਮਾਨਹੁ ਖੇਤ ਸਰਵਰ ਮੈ ਧਸਿ ਕੈ ਗਜਿ ਬਾਰਜ ਬਯੂਹ ਬਿਡਾਰੀ ।" (ਕ੍ਰਿਸ਼ਨਾਵ, 1082-4)

(14) **ਭੋਲਸਿਰੀ** : (ਗੁਲੇ ਲਾਲਾ, ਕਨੇਰ). (ਦੇਖੋ ਗੁਲਾਬ).

(15) **ਮੌਲਸਿਰੀ** : (ਦੇਖੋ, ਚੰਪਕ).

## ੩੩. ਬਾਜੇ

(1) **ਉਪੰਗ** : "ਤਾਲ ਉਪੰਗ ਬੇਣ ਬੰਕਾਰਾ ।" (ਕਲਕੀ, 301-2)

(2) **ਸਹਨਾਈ** : (ਸਹਿਨ੍ਹਾਈ). "ਦੁੰਦਭਿ ਢੋਲ ਕਹੂੰ ਸਹਿਨਾਈ ।" (ਚਰਿਤ੍ਰ 405, 129-3)

"ਫੂਲ ਭਈ ਮਨ ਸਬਨਨ ਕੇ ਤਬ ਬਾਜ ਉਠੀ ਸਹਿਨਾਇ ਨਗਾਰੇ ।" (ਕ੍ਰਿਸ਼ਨਾਵ, 2272-2)

(3) **ਸੰਖ** : "ਸੂਰੀਂ ਸੰਘਰ ਰੱਚਿਆ ਢੋਲ ਸੰਖ ਨਗਾਰੇ ਵਾਇਕੈ । (ਚੰਡੀਵਾ, 41-1)

(4) **ਸੰਗਲਿਆਲੇ** : "ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ।" (ਚੰਡੀਵਾ, 13-1)

(5) **ਖ਼ਰਚਾਮ** : "ਚੋਟ ਪਈ ਖ਼ਰਚਾਮੀ ਦਲਾਂ ਮੁਕਾਬਲਾ ।" (ਚੰਡੀਵਾ, 14-1)

(6) **ਖ਼ਰਵਾਰ** : "ਦੁਹਾਂ ਕੰਧਾਰਾ ਮੁਹਿ ਜੁੜੇ ਜਾਂ ਸੱਟ ਪਈ ਖਰਵਾਰ ਕਉ ।" (ਚੰਡੀਵ, 49-1)

(7) **ਖੰਜਰੀ** : (ਛੋਟੀ ਡੱਫ).

"ਢੋਲ ਢੋਲਕ ਖੰਜਕਾ ਡੱਫ ਝਾਝ ਕੋਟਿ ਬਜੰਤ ।" (ਗਿਆਨ, 151)

(8) **ਗੋਮੁਖ** : "ਗੋਮੁਖ ਸੰਖ ਨਿਸ਼ਾਨ ਅਪਾਰਾ ।" (ਚਰਿਤ੍ਰ 200, 5-3)

(9) **ਘੁੰਗਰੂ** : "ਜੰਗ ਘੁੰਗਰੂ ਟੱਲਕਾ ਉਪਜੰਤ ਰਾਗ ਅਨੰਤ ।" (ਗਿਆਨ, 151-4)

(10) **ਚੰਗ** : "ਮੁਰਜ ਤੂਰ ਮੁਚੰਗ ਮੰਦਲ ਚੰਗ ਬੰਗ ਸਨਾਇ ।" (ਗਿਆਨ, 151-2)

(11) **ਜਮਧਾਣੀ** : "ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ।" (ਚੰਡੀਵਾ, 19-1)

(12) **ਜੰਗ** : "ਜੰਗ ਘੁੰਘਰੂ ਟੱਲਕਾ ਉਪਜੰਤ ਰਾਗ ਅਨੰਤ ।" (ਗਿਆਨ, 151-4)

(13) **ਝਾਂਝ** : "ਢੋਲ ਢੋਲਕ ਖੰਜਕਾ ਡੱਫ ਝਾਂਝ ਕੋਟਿ ਬਜੰਤ ।" (ਗਿਆਨ, 151-4)

(14) **ਟੱਲਿਕਾ** : "ਜੰਗ ਘੁੰਘਰੂ ਟੱਲਕਾ ਉਪਜੰਤ ਰਾਗ ਅਨੰਤ ।" (ਗਿਆਨ, 151-4)

(15) **ਡਉਰੂ** : "ਨੱਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ ।" (ਚੰਡੀਵਾ, 3-2)

(16) **ਢੋਲ** : "ਦੁਹਾਂ ਕੰਧਾਰਾਂ ਮੁਹ ਜੁੜੇ ਢੋਲ ਸੰਖ ਨਗਾਰੇ ਵੱਜੇ ।" (ਚੰਡੀਵਾ, 7-1)

(17) **ਢੋਲਕ** : "ਢੋਲ ਢੋਲਕ ਖੰਜਕਾ ਡੱਫ ਝਾਂਝ ਕੋਟਿ ਬਜੰਤ ।" (ਗਿਆਨ, 151-3)

(18) **ਤਬਲ** : "ਤਬਲ ਤੁੰਦਰੰ ਬੱਜੇ ।" (ਸੂਰਜਾਵ, 21-3)

(19) **ਤਾਲ** : "ਤਾਲ ਉਪੰਗ ਬੇਣ ਬੰਕਾਰਾ ।" (ਕਲਕੀ, 301-2)

(20) **ਤੁਰੀ** : "ਤੁਰੀ ਨਾਦ ਬਾਜੇ ।" (ਚੰਡੀਚ, 150-2)

(21) **ਤੂਰ** : "ਰਣ ਸਿੰਙਾ, ਤੁਰਮ, ਬਿਗਲ ਬਾਜਤ ਤੂਰ ਹੋਤ ਝਨਕਾਰਾ।"
(ਕਲਕੀ, 546-2)

(22) **ਤੰਬੂਰਾ** : "ਮੁਰਲੀ ਮੁਰਜ ਤੰਬੂਰਾ ਬਹੇ।" (ਚਰਿਤ੍ਰ 168, 20-1)

(23) **ਤੂੰਬ੍ਰ** : "ਨਾਰਦ ਤੂੰਬਰ ਲੈਕਰ ਬੀਨ।" (ਕ੍ਰਿਸ਼ਨਾਵ, 2452-3)

(24) **ਦਮਾਮਾ** : "ਚੋਟ ਪਈ ਦਮਾਮੇ ਦਲਾਂ ਮੁਕਾਬਲਾ।" (ਚੰਡੀਵਾ, 10-1)

(25) **ਦੁੰਦਭਿ** : (ਨੌਬਤ, ਨਗਾਰਾ).
"ਦੁੰਦਭਿ ਸੁਨਾ ਸ੍ਰਵਨ ਮਹਿ ਜਬਹੀ।" (ਚਰਿਤ੍ਰ 405, 38)

(26) **ਧਉਂਸਾ** : "ਦੁਹਾਂ ਕੰਧਾਰਾ ਮੁਹਿ ਜੁੜੇ ਨਾਲਿ ਧਉਂਸਾ ਭਾਰੀ।"
(ਚੰਡੀਵਾ, 18-1)

(27) **ਧੱਗਾ** : "ਧੱਗਾ ਸੰਗਲੀਆਲੀ ਸੰਘਰ ਵਾਇਆ।" (ਚੰਡੀਵਾ, 39-1)

(28) **ਨਗਾਰਾ** : "ਜੰਗ ਮੁਸਾਫ਼ਾ ਬੱਜਿਆ ਰਣ ਘੁਰੇ ਨਗਾਰੇ।" (ਚੰਡੀਵਾ, 8-1)

(29) **ਨਫੀਰੀ** : ਨਫੀਰੀ ਕਹੂੰ ਨਾਇ ਨਾਦੈ ਨਗਾਰੁ।" (ਚਰਿਤ੍ਰ 297, 66-2)

(30) **ਨਉਬਤ** : (ਨੌਬਤ). ਵੱਡਾ ਨਗਾਰਾ.
"ਅਸੁਰ ਜੀਤ ਕਰ ਧਰਮ ਨਉਬਤ ਬਜਾਊਂ।"
(ਉਗ੍ਰਦੰਤੀ ਫੱਕਾ 7, ਤੁੱਕ 26)

(31) **ਪਖਾਵਜ** : "ਬਾਜਤ ਤਾਲ ਮੁਚੰਗ ਪਖਾਵਜ ਨਾਚਤ ਕੋਟਨਿ ਕੋਟ ਅਖਾਰੇ।"
(ਰਾਮਾਵ, 157-3)

(32) **ਪ੍ਰਣੋ** : "ਪ੍ਰਣੋ ਸੰਖ ਭੇਰੀ ਬਜੇ ਢੋਲ ਐਸੇ।" (ਚਰਿਤ੍ਰ 405, 264-3)

(33) **ਬਾਜਿਤ੍ਰ** : "ਬਾਜਿਤ੍ਰ ਨੇਕ ਉਠੇ ਸੁ ਬਾਜ।" (ਨਰਸਿੰਘਵ, 2-2)

(34) **ਬਾਦ੍ਰਿਤ** : "ਚਹੁੰ ਓਰ ਤੇ ਘੋਰ ਬਾਚ੍ਰਿਤ ਬਾਜੇ।" (ਚਰਿਤ੍ਰ 405, 264-2)

(35) **ਬੀਣ** : "ਬੀਣ ਬੇਣ ਮ੍ਰਿਦੰਗ ਬਾਂਜਤ ਬਾਸੁਰੀ ਸਰਨਾਇ।" (ਗਿਆਨ, 151-1)

(36) **ਬੀਨ** : "ਬੀਨ ਬਜਾਇ ਸੁ ਨ੍ਰਿਤ ਦਿਖਾਇ ਭਲੇ ਹਰਿ ਲੋਕ ਰਿਝਾਏ।"
(ਕ੍ਰਿਸ਼ਨਾਵ, 24, 51-3)

(37) **ਬੀਨਾ** : "ਬਾਜ ਝਾਂਝਰ ਤੂਰ ਮਧੁਰ ਬੀਨਾ ਧੁਨ ਬਾਜੇ।"
(ਰੁਦ੍ਰ ਪਾਰਸ, 170-2)

(38) **ਬੇਨ** : "ਏਕ ਬਜਾਵਤ ਬੇਨ ਸਖੀ ਇਕ ਹਾਥ ਲੀਏ ਸਖੀ ਤਾਲ ਬਜਾਵੈ।"
(ਕ੍ਰਿਸ਼ਨਾਵ, 2011-1)

(39) **ਬੰਗ** : "ਮੁਰਜ ਤੂਰ ਮੁਚੰਗ ਮੰਦਲ ਚੰਗ ਬੰਗ ਸਨਾਇ।" (ਗਿਆਨ, 151-2)

(40) **ਬਾਂਸਰੀ** : "ਬਾਜਤ ਬਾਂਸੁਰੀ ਸਰਨਾਇ।" (ਗਿਆਨ, 151-1)

(41) **ਭੇਰੀ** : "ਭੇਰੀ ਸੰਖ ਬਜਾਇ ਸੰਘਰ ਰੱਚਿਆ।" (ਚੰਡੀਵਾ, 32-1)

(42) **ਮੁਚੰਗ** : "ਮੁਰਜ ਮੁਚੰਗ ਬਜੈ ਤੁਰਹੀ ਰਨ।" (ਚਰਿਤ੍ਰ 405, 1301)

(43) **ਮੁਰਜ** : "ਮੁਰਲੀ ਮੁਰਜ ਕਹੀਂ ਰਨ ਬਾਜਤ।" (ਚਰਿਤ੍ਰ 405, 13-1)

(44) **ਮੁਰਲੀ** : "ਮੁਰਲੀ ਕਹੂੰ ਬਾਂਸਰੀ ਬਾਜਤ।" (ਚਰਿਤ੍ਰ 405, 129-1)

(45) **ਮ੍ਰਿਦੰਗ** : "ਬੀਣ ਬੇਣ ਮ੍ਰਿਦੰਗ ਬਾਜਤ ਬਾਂਸੁਰੀ ਸਰਨਾਇ।"

(ਗਿਆਨ, 151-1)

"ਬੀਨਾ ਸੁ ਬੈਣ ਬੰਸੀ ਮ੍ਰਿਦੰਗ।" (ਬ੍ਰਹਮਾਵ, ਮਨੁਰਾਜਾ 20-2)

**ਬਾਜਿਆਂ ਦੀਆਂ ਜਾਤੀਆਂ**

(1) **ਏਕ ਹਸਤ** : ਜੋ ਇਕ ਹੱਥ ਨਾਲ ਵਜਾਇਆ ਜਾਵੇ : ਇਕ ਤਾਰਾ, ਤਾਨਪੂਰਾ ਆਦਿ।

(2) **ਦ੍ਵਿਹਸਤ** : ਜੋ ਦੋ ਹੱਥਾਂ ਨਾਲ ਵਜਾਈਏ : ਮ੍ਰਿਦੰਗ, ਪਖਾਵਜ, ਵੀਣਾ ਆਦਿ।

(3) **ਕੰਡੋਜਾਘਾਤ** : ਜੋ ਚੋਬ, ਡੱਗੇ, ਖਰਚਾਮ ਨਾਲ ਵਜਾਈਏ : ਨਗਾਰਾ, ਢੋਲ ਆਦਿ।

(4) **ਧਨੁਰਾਘਰਸੋ** : ਜੋ ਕਮਾਣ ਦੀ ਸ਼ਕਲ ਦੇ ਵਾਲਾਂ ਦੇ ਗਜ਼ ਨਾਲ ਵਜਾਈਏ : ਸਾਰੰਗੀ, ਸਰੰਦਾ, ਤਊਸ।

(5) **ਹੂਤਕਾਰ** : ਜੋ ਮੂੰਹ ਦੀ ਫੂਕ ਨਾਲ ਵਜਾਇਆ ਜਾਵੇ : ਸੰਖ, ਨਫ਼ੀਰੀ, ਮੁਰਲੀ ਆਦਿ,

(6) **ਬਹੁਰੰਗੀਕ** : ਪਰਸਪਰ ਭਿੜਨ ਤੋਂ ਵੱਜੇ : ਕੈਸੀਆਂ, ਛੈਣੇ, ਝਾਂਝ, ਜੰਗ, ਘੁੰਘਰੂ, ਖੜਤਾਲ ਆਦਿ।

## ੩੪. ਬੋਲੀਆਂ

(1) ਆਕਾਸ਼ਬਾਣੀ (2) ਅਰਬੀ (3) ਇਰਾਨੀ (4) ਸੰਸਕ੍ਰਿਤ (5) ਗਰਦੇਜ਼ੀ (6) ਤੋਰਕੀ (7) ਦੇਸ ਭਾਸ਼ਾ (8) ਦੇਵਬਾਣੀ (9) ਨਾਗਬਾਣੀ (10) ਪਸਤਵੀ (11) ਪਸ਼ੂ ਭਾਖਾ (12) ਪਹਿਲਵੀ (13) ਪਾਰਸੀ

"ਕਹੂੰ ਆਰਬੀ ਤੋਰਕੀ ਪਾਰਸੀ ਹੋ ।
ਕਹੂੰ ਪਹਲਵੀ ਪਸਤਵੀ ਸੰਸਕ੍ਰਿਤੀ ਹੋ ।
ਕਹੂੰ ਦੇਸ ਭਾਖਿਆ ਕਹੂੰ ਦੇਵ ਬਾਨੀ ।" (ਅਕਾਲਉ, 26-116)

"ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ ।
ਕਹੂੰ ਨ੍ਰਿਤ ਬਿਦਿਆ ਕਹੂੰ ਨਾਗਬਾਨੀ ।" (ਅਕਾਲਉ, 28, 118)

"ਕਈ ਦੇਸ ਦੇਸਭਾਖਾ ਰਟੰਤ ।" (ਅਕਾਲਉ, 14-1323)

"ਕਹੂੰ ਦੇਵ ਬਿੱਦਯਾ ਕਹੂੰ ਦੈਤਬਾਨੀ ।" (ਅਕਾਲਉ, 16-109)

(1) **ਅਕਾਸ਼ਬਾਣੀ** : (ਅਗੰਮ ਦੀ ਬਾਣੀ, ਬਿਓਮਬਾਨੀ).

"ਬਾਨੀ ਤਹਾਂ ਅਕਾਸ ਕੀ ਹ੍ਵੈ ਹੈ ਤੁਮੈ ਬਨਾਇ ।" (ਚਰਿਤ੍ਰ 81, 56)

"ਕਹੂੰ ਬੇਦ ਬਿੱਦਜਾ ਕਹੂੰ ਬਿਓਮਬਾਨੀ ।" (ਅਕਾਲਉ, 22-222)

(2) ਅਰਬ ਦੇ ਵਸਨੀਕਾਂ ਦੀ ਬੋਲੀ.

(3) ਈਰਾਨ ਦੇ ਲੋਕਾਂ ਦੀ ਬੋਲੀ.

(4) ਸੁਧਰੀ ਵਿਆਕਰਣ ਦੇ ਅਨੁਸਾਰ.

(5) ਕਾਬਲ ਤੋਂ 65 ਮੀਲ ਦੱਖਣ ਪੂਰਬ ਵੱਲ ਗਰਦੇਜ਼ ਦਰਯਾ ਜਿੱਥੇ ਬਹਿੰਦਾ ਹੈ, ਉਥੇ ਦੇ ਲੋਕਾਂ ਦੀ ਬੋਲੀ.

(6) ਤੁਰਕਾਂ ਦੀ ਬੋਲੀ.

(7) ਜੋ ਦੇਸ ਦੇ ਲੋਕ ਆਮ ਬੋਲਦੇ ਹਨ ਯਥਾ. ਪੰਜਾਬ ਦੀ ਪੰਜਾਬੀ, ਬੰਗਾਲ ਦੀ ਬੰਗਾਲੀ ਆਦਿ.

(8) ਆਕਾਸ਼ ਤੋਂ ਹੋਈ ਦੇਵਤਾ ਦੀ ਬਾਣੀ.

(9) ਤਿੱਬਤੀ ਲੋਕ ਆਪਣੀ ਬੋਲੀ ਨੂੰ ਨਾਗਭਾਸ਼ਾ ਆਖਦੇ ਹਨ,

(10) ਅਫਗਾਨਿਸਤਾਨ ਦੀ ਭਾਸ਼ਾ.

(11) ਪਸ਼ੂ ਅਤੇ ਪੰਛੀਆਂ ਦੀ ਬੋਲੀ । ਪ੍ਰਾਚੀਨ ਗ੍ਰੰਥਾਂ ਅਨੁਸਾਰ ਲੋਕ ਇਨ੍ਹਾਂ ਦੀ ਗੱਲ ਸਮਝਦੇ ਸਨ ਤੇ ਇਨ੍ਹਾਂ ਨਾਲ ਗੱਲ-ਬਾਤ ਕਰਦੇ ਸਨ.

(12) ਇਰਾਨ ਦੀ ਬੋਲੀ.
(13) ਪਾਰਸ ਦੇਸ ਦੀ ਭਾਸ਼ਾ ਬੋਲੀ ਫ਼ਾਰਸੀ.
"ਪਾਰਸੀ ਬੋਲ ਮਲੇਛ ਕਹੈ ਰਨ ਤੇ ਟਰਿ ਕੈ ਪਗੁ ਏਕ ਨ ਆਵੈ।"
(ਕ੍ਰਿਸ਼ਨਾਵ, 1930)

## ੩੫. ਭਿੰਨ ਭਿੰਨ ਦੇਸ-ਵਾਸੀ

(1) ਪੂਰਬੀ ਨ ਪਾਰ ਪਾਵੈ ਹਿੰਗੁਲਾ ਹਿਮਾਲੈ ਧਿਆਵੈ ਗੋਰ ਗਰਦੇਜੀ ਗੁਨ ਗਾਵੈਂ ਤੇਰੇ ਨਾਮ ਹੈ ।
(2) ...ਆਰਬ ਕੇ ਆਰਬੀ ਅਰਾਧੈਂ ਤੇਰੇ ਨਾਮ ਹੈਂ ।
(3) ਫਰਾ ਕੇ ਫਿਰੰਗੀ ਮਾਨੈ, ਕੰਧਾਰੀ ਕੁਰੇਸ਼ੀ ਜਾਨੈ ਪੱਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ ।
(4) ਮਰਹਟਾ ਮਘੇਲੇ ਤੇਰੀ ਮਨਸੋ ਤਪੱਸਿਆ ਕਰੈਂ ਦਿੜਾਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ । (ਅਕਾਲਉ, 254)
(5) ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ ਦਿੱਲੀ ਕੇ ਦਿਲਵਾਲੀ...
(6) ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗਸੀ ਬੁੰਦੇਲੇ...
(7) ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈ ਤਿੱਬਤੀ ਧਿਆਇ . (ਅਕਾਲਉ, 255)
(8) ਹਿੰਗਲਾ ਹਿਮਾਲੈ ਗਾਵੈ ਹਬਸੀ ਹਲਬੀ ਧਿਆਵੈ ਪੂਰਬੀਨ ਨ ਪਾਰਪਾਵੈ .. (ਅਕਾਲਉ, 262)
(9) ਫਾਰਸੀ ਫਿਰੰਗੀ ਫਰਾਸੀਸ ਕੇ ਦੁਰੰਗੀ ਮਕਰਾਨ ਕੇ ਮ੍ਰਿਦੰਗੀ...
(10) ਭਖਰੀ ਕੰਧਾਰੀ ਗੋਰ ਗਖਰੀ ਗਰਦੇਜ਼ਾਚਾਰੀ...
(11) ਪੂਰਬ ਪਲਾਉਂ ਕਾਮਰੂਪ ਔ ਕਮਾਊ .. (ਅਕਾਲਉ, 266)
(12) ਕੇਤੇ ਰੰਗਬਾਸੀ ਕੇਤੇ ਮਦੀਨਾ ਮਕਾ ਨਿਵਾਸੀ... (ਅਕਾਲਉ, 89-2)
(13) ਕੋਟ ਕੋ ਕੂਦਿ ਸਮੁੰਦ੍ਰ ਕੋ ਫਾਂਧਿ ਫਿਰੰਗ ਮੌ ਆਨਿ ਪਰਜੋ... (ਚਰਿਤ੍ਰ 125, 1-4)
(14) ਤਾਂ ਪਰ ਕੁਪਜੋ ਫਿਰੰਗਰਾਇ ਮਨ । (ਚਰਿਤ੍ਰ 332, 1-3)
(15) ਵਲੰਦੇਜ ਕੋ ਏਕ ਨ੍ਰਿਪਾਲਾ । (ਚਰਿਤ੍ਰ 332, 1-1)
(16) ਅੰਗਰੇਜ਼ਨ ਪਰ ਚੜ੍ਹਤ ਕਰੀ ਜਿੱਹ । (ਚਰਿਤ੍ਰ 332, 2-2)

(1) **ਉਡੀਸਾ** : ਬੰਗਾਲ ਦਾ ਉਹ ਇਲਾਕਾ, ਜਿਸ ਵਿਚ ਜ਼ਿਲ੍ਹਾ ਕਟਕ, ਬਲਸੁਰ ਅਤੇ ਪੁਰੀ ਹੈ. ਇਸ ਦਾ ਨਾਉਂ ਉਤਕਲ ਭੀ ਹੈ,

(2) **ਅਰਬੀ** : (ਅਰਬ ਦੇਸ ਦਾ).
ਭਾਰਤ ਦੇ ਪੱਛਮ ਸਮੁੰਦਰ ਪਾਰ ਇਕ ਰੇਤਲਾ ਦੇਸ਼. ਅਰਬ ਪੰਜ ਹਿੱਸਿਆਂ ਵਿਚ ਵੰਡਿਆ ਹੋਇਆ ਹੈ—(1) ਤਿਹਾਮਹ, (2) ਹਿਜਾਜ਼, (3) ਨਜਦ, (4) ਅਰੂਜ਼, (5) ਯਮਨ.

ਇਨ੍ਹਾਂ ਪੰਜਾਂ ਵਿਚ ਕਿਸੇ ਦਾ ਭੀ ਵਾਸੀ ਹੋਵੇ ਉਹ ਵੀ ਅਰਬੀ ਹੀ ਮੰਨਿਆ ਹੈ.

(3) **ਅੰਗ੍ਰੇਜ਼** : ਇੰਗਲਿਸਤਾਨ ਦਾ ਨਿਵਾਸੀ.

(4) **ਇਰਾਨੀ** : (ਈਰਾਨੀ). ਫ਼ਾਰਸ ਦਾ ਵਸਨੀਕ.

(5) **ਹਬਸੀ/ਹਲੱਬੀ** : ਹਬਸ਼. ਅਫਰੀਕਾ ਦੇ ਅੰਤਰਗਤ ਦੇਸ਼ (ਐਬਸੀਨੀਆ ਦਾ ਵਾਸੀ). ਸ਼ਾਮ ਦਾ ਪ੍ਰਸਿੱਧ ਸ਼ਹਿਰ ਇਸ ਦਾ ਵਾਸੀ.

(6) **ਹਿਮਾਲਾਵਾਸੀ** : (ਹਿਮਾਚਿ).
ਬਰਫ ਦਾ ਪਹਾੜ ਭਾਰਤ ਦੇ ਉੱਤਰ ਵੱਲ ਤਿੱਬਤ ਅਤੇ ਭਾਰਤ ਦੇ ਮੱਧਜ ਦਾ ਪਹਾੜ ਜੋ ਸਭ ਤੋਂ ਉੱਚਾ ਹੈ.

(7) **ਹਿੰਗੁਲਾ** : ਹਿੰਗੋਲ ਨਦੀ. ਇਸ ਦਾ ਨਾਉਂ 'ਅਗੋਰ' ਭੀ ਹੈ ਅਗੋਰ ਦੇ ਕਿਨਾਰੇ ਰਹਿਣ ਵਾਲੇ ਲੋਗ.

(8) **ਕਾਮਰੂਪ** : ਆਸਾਮ ਦੇਸ ਵਿਚ ਪੂਰਵੀ ਬੰਗਾਲ ਦਾ ਭੂਟਾਨ ਦੀ ਸਰਹੱਦ ਪੁਰ ਇਕ ਜ਼ਿਲ੍ਹਾ ਅਤੇ ਉਸ ਦੇ ਆਸ-ਪਾਸ ਦਾ ਇਲਾਕਾ.

(9) **ਕੁਰੇਸ਼ੀ** : ਅਰਬ ਦੀ ਇਕ ਪ੍ਰਸਿੱਧ ਕੁਲ, ਜਿਸ ਵਿਚ ਮੁਹੰਮਦ ਸਾਹਿਬ ਦਾ ਦਾਦਾ ਅਬਦੁਲ ਮੁੱਤਲਿਬ ਪ੍ਰਧਾਨ ਸੀ, ਕੁਰੈਸ਼ ਵੰਸ਼ੀ.

(10) **ਕੰਧਾਰੀ** : ਅਫ਼ਗਾਨਿਸਤਾਨ ਰਾਜ ਦਾ ਇਕ ਇਲਾਕਾ. ਇਸ ਇਲਾਕੇ ਦਾ ਵਾਸੀ.

(11) **ਗੱਖਰੀ** : ਮੁਸਲਮਾਨਾਂ ਦੀ ਇਕ ਰਾਜਪੂਤ ਜਾਤੀ, ਜੋ ਜੇਹਲਮ ਅਤੇ ਹਜ਼ਾਰੇ ਜ਼ਿਲ੍ਹੇ ਵਸਦੀ ਹੈ.

(12) **ਗਰਦੇਜ਼ੀ** : ਗਜ਼ਨੀ ਅਤੇ ਹਿੰਦੁਸਤਾਨ ਦੇ ਵਿਚਕਾਰ ਦਾ ਇਲਾਕਾ, ਇਸ ਦਾ ਵਾਸੀ.

(13) **ਗੋਖਾ** : (ਗੋਰਖਾ ਦਾ ਸੰਖੇਪ). 1. ਨਿਪਾਲ ਰਾਜ ਦੇ ਵਸਨੀਕ 2. ਬੰਗਾਲ ਦੇ ਦਾਰਜਿਲਿੰਗ ਜ਼ਿਲੇ ਦਾ ਇਕ ਨਗਰ. ਇਸ ਦੇ ਵਾਸੀ.

(14) **ਗੋਰ** : ਗ਼ਜ਼ਨੀ ਅਤੇ ਹਰਾਤ ਦੇ ਵਿਚਕਾਰਲਾ ਦੇਸ਼. ਏਥੋਂ ਦੇ ਵਸਨੀਕ.

(15) **ਗੰਗਬਾਸੀ** : ਗੰਗਾ ਦੇ ਕੰਢੇ ਅਥਵਾ ਹਰਿਦ੍ਵਾਰ ਦੇ ਰਹਿਣ ਵਾਲੇ.

(16) **ਚੀਨੀ** : ਪੂਰਵ ਏਸ਼ੀਆ ਦਾ ਪ੍ਰਸਿੱਧ ਦੇਸ਼ ਜੋ ਭਾਰਤ ਦੇ ਉੱਤਰ ਹਿਮਾਲੇ ਤੋਂ ਪਰੇ ਹੈ. ਇਸ ਦੇ ਦੇਸ ਦਾ ਵਾਸੀ.

(17) **ਚੰਦੇਲੇ** : (ਰਾਜਪੂਤ ਜਾਤਿ).

(18) **ਤਿੱਬਤੀ** : (ਤਿੱਬਤ ਦਾ). ਭਾਰਤ ਦੇ ਉੱਤਰ ਵੱਲ ਇਕ ਪਹਾੜੀ ਸਰਦ ਦੇਸ਼ (ਭੋਟ), ਇਸ ਦੇ ਉੱਤਰ ਤੇ ਪੂਰਬ ਵੱਲ ਚੀਨ, ਦੱਖਣ ਵੱਲ ਨੇਪਾਲ ਭੂਟਾਨ ਤੇ ਹਿਮਾਲੇ ਦੇ ਪਹਾੜੀ ਇਲਾਕੇ ਅਤੇ ਪੱਛਮ ਵੱਲ ਕਸ਼ਮੀਰ ਹੈ.

(19) **ਤਿਲੰਗੀ** : ਇਕ ਦੱਖਣੀ ਦੇਸ, ਜੋ ਸ੍ਰੀ ਸੈਲ ਤੋਂ ਚੋਲ ਰਾਜਜ ਦੇ ਮੱਧ ਤੀਕ ਹੈ. ਇਸ ਇਲਾਕੇ ਵਿਚ ਸ੍ਰੀ ਸੈਲ, ਕਾਲੇਸ੍ਵਰ ਅਤੇ ਭੀਮੇਸ੍ਵਰ ਤਿੰਨ ਪਹਾੜ ਹਨ. ਇਸੇ ਕਾਰਣ ਇਸ ਦਾ ਤ੍ਰਿਲਿੰਗ ਨਾਮ ਭੀ ਹੈ. ਤਿਲੰਗ ਦੇਸ ਵਾਸੀ 'ਤਿਲੰਗੀ' ਕਹਾਉਂਦੇ ਹਨ.

(20) **ਦਿਲਵਾਲੀ** : ਦਿੱਲੀ ਅਥਵਾ ਦਿੱਲੀ ਦੇ ਕੋਲ ਦੇ ਇਲਾਕੇ ਦਾ ਵਸਨੀਕ.

(21) **ਦ੍ਰਿੜਵੈ** : (ਦ੍ਰਾਵਿੜ ਦੇਸ਼ ਦਾ ਵਸਨੀਕ) ਦੱਖਣ ਦਾ ਇਕ ਦੇਸ, ਜੋ ਉੜੀਸਾ ਦੇ ਦੱਖਣ ਪੂਰਵੀ ਸਮੁੰਦਰ ਦੇ ਕਿਨਾਰੇ ਰਾਮੇਸ੍ਵਰ ਤੀਕ ਹੈ ।

(22) **ਧੰਧੇਲਾ** : (ਰਾਜਪੂਤ ਜਾਤਿ).

(23) **ਪਲਾਊ** : (ਪਲਾਮਊ). ਛੋਟੇ ਨਾਗਪੁਰ ਦੇ ਇਲਾਕੇ ਅੰਦਰ ਇੱਕ ਜ਼ਿਲਾ, ਜੋ ਪਹਾੜੀਆਂ ਨਾਲ ਘਿਰਿਆ ਹੋਇਆ ਪਨਾਹ ਦੀ ਥਾਂ ਮੰਨਿਆ ਗਿਆ ਸੀ.

"ਏਕ ਪਲਾਊ ਦੇਸ ਸੁਨੀਜੈ । (ਚਰਿਤ੍ਰ 132)

(24) **ਪੂਰਬੀਆ** : (ਪੂਰਬ ਦੇਸ ਦਾ).

(25) **ਫਰਾਂਸੀ** : (ਫ੍ਰਾਂਸੀਸੀ). ਫ਼ਰਾਂਸ ਦੇਸ ਫ੍ਰੈਂਚ.

(26) **ਫਿਰਗਾਵਾਲੀ** : ਫਿਰੰਗ ਨਿਵਾਸੀ, ਯੂਰਪ ਦਾ ਦੇਸ਼. ਫਿਰੰਗਿਸਤਾਨ. ਫ੍ਰਾਂਕ ਨਾਮ ਦਾ ਇਕ ਜਰਮਨ ਜਥਾ ਸੀ, ਜੋ ਫ੍ਰਾਂਸ ਆਦਿ ਦੇਸ਼ਾਂ ਵਿਚ ਫੈਲ ਗਿਆ ਅਤੇ ਜਿਸ ਦਾ ਕਈ ਵੇਰ ਤੁਰਕਾਂ ਨਾਲ ਮੁਕਾਬਲਾ ਹੋਇਆ. ਸਭ ਤੋਂ ਪਹਿਲਾਂ ਤੁਰਕਾਂ ਨੇ ਯੂਰਪ ਨਿਵਾਸੀਆਂ ਨੂੰ "ਫਰੰਗੀ" ਨਾਮ ਨਾਲ ਬੁਲਾਉਣਾ ਆਰੰਭਿਆ. ਹਿੰਦੁਸਤਾਨ ਵਿਚ ਸਭ ਤੋਂ ਪਹਿਲਾਂ ਪੁਰਤਗਾਲੀ ਆਏ, ਉਨ੍ਹਾਂ ਨੂੰ ਫਿਰੰਗੀ ਸ਼ਬਦ ਤੋਂ ਪੁਕਾਰਿਆ ਗਿਆ, ਫੇਰ ਜੋ ਫ੍ਰਾਂਸ ਜਾਂ ਇੰਗਲੈਂਡ ਦਾ ਆਇਆ, ਸਭ ਫਿਰੰਗੀ ਸ਼ਬਦ ਦਾ ਵਾਚਜ ਹੋਇਆ.

(27) **ਬੰਗ** : ਰਤਨਾਕਰ ਤੋਂ ਲੈ ਕੇ ਬ੍ਰਹਮਪੁਤ੍ਰ ਨਦੀ ਤੀਕ ਦਾ ਦੇਸ਼ ਪੂਰਵੀ ਬੰਗਾਲ. ਮਹਾਂਭਾਰਤ ਵਿੱਚ ਲਿਖਿਆ ਹੈ ਕਿ ਅੰਨ੍ਹੇ ਦੀਰਘਤਮਾਂ ਰਿਖੀ ਨੇ ਰਾਜਾ ਬਲਿ ਦੀ ਰਾਨੀ ਸੁਦੇਸਣਾ ਦੇ ਉਦਰ ਤੋਂ ਅੰਗ, ਵੰਗ, ਕਲਿੰਗ ਆਦਿ ਪੁਤ੍ਰ ਪੈਦਾ ਕੀਤੇ, ਉਨ੍ਹਾਂ ਦੇ ਨਾਮ ਤੋਂ ਦੇਸ਼ਾਂ ਦੇ ਨਾਮ ਬਣ ਗਏ.

"ਬੰਗ ਕੇ ਬੰਗਾਲੀ" (ਅਕਾਲ ਉ. 255)

(28) **ਬੰਗਸੀ** : (ਬੰਗਸ ਦਾ ਵਸਨੀਕ). ਕੁਰਮ ਅਤੇ ਕੋਹਾਟ ਦਾ ਇਲਾਕਾ ਬੰਗਸ ਹੈ.

(29) **ਬੁੰਦੇਲੇ** : (ਬੁੰਦੇਲਾ ਵੰਸ਼ ਦਾ). ਇਕ ਪ੍ਰਤਾਪੀ ਰਾਜਪੂਤ ਨੇ ਵਿੰਧਯਾਵਾਸਨੀ ਦੇਵੀ ਅੱਗੇ ਆਪਣੇ ਤਾਂਈ ਬਲਿਦਾਨ ਕੀਤਾ. ਉਸ ਦੇ ਲਹੂ ਦੀ ਬੂੰਦ ਤੋਂ ਦੇਵੀ ਦੇ ਵਰਦਾਨ ਦ੍ਵਾਰਾ ਇਕ ਪ੍ਰਤਾਪੀ ਪੁਰਸ਼ ਪੈਦਾ ਹੋਯਾ, ਜਿਸ ਤੋਂ ਇਹ ਵੰਸ ਚਲੀ.

(30) **ਭਖਰੀ** : (ਭੱਖਰ ਦੇ ਵਸਨੀਕ).

(31) **ਮਹਾਰਾਸ਼ਟ੍ਰੀ** : (ਮਰਹੱਟਾ). ਨਾਸਿਕ, ਪੂਨਾ, ਸਤਾਰਾ ਅਤੇ ਕੋਲਾਪੁਰ ਦਾ ਇਲਾਕਾ, ਜੋ ਬੰਬਈ ਹਾਤੇ ਵਿੱਚ ਹੈ, ਮਹਾਰਾਸਟ੍ਰ ਹੈ. ਮਹਾਰਾਸਟ੍ਰ ਇਸ ਦੇਸ਼ ਦੀ ਇਸਤ੍ਰੀ ਅਤੇ ਬੋਲੀ.

(32) **ਮਕਰਾਨੀ** : (ਮਕਰਾਨ ਇਲਾਕੇ ਦਾ) ਈਰਾਨ ਦਾ ਇੱਕ ਇਲਾਕਾ. ਜਿਸ ਦੀ ਹੱਦ ਬਲੋਚਿਸਤਾਨ ਨਾਲ ਮਿਲਦੀ ਹੈ. (2) ਬਲੋਚਿਸਤਾਨ ਵਿਚ ਕਲਾਤ ਰਿਆਸਤ ਦਾ ਦੱਖਣ ਪੱਛਮੀ ਹਿੱਸਾ, ਜਿਸ ਦੀ ਹੱਦ ਪਰਸ਼ੀਆ ਦੇ

ਮਕਰਾਨ ਅਤੇ ਲਾਸਾ ਬੇਲਾ ਨਾਲ ਮਿਲਦੀ ਹੈ.

(33) **ਮੱਕਾ ਵਾਸੀ** : ਅਰਬ ਦਾ ਪ੍ਰਸਿੱਧ ਨਗਰ. ਹਜ਼ਰਤ ਮੁਹੰਮਦ ਦਾ ਜਨਮ ਸਥਾਨ.

(34) **ਮਘੇਲਾ** : (ਰਾਜਪੂਤ ਜਾਤੀ ਦਾ). 2. ਮਗਧ ਦੇਸ ਦਾ ਵਸਨੀਕ.

(35) **ਮਦੀਨਾਵਾਸੀ** : ਮਦੀਨਾ ਅਰਬ ਦਾ ਪ੍ਰਸਿੱਧ ਨਗਰ ਹੈ, ਹਜ਼ਰਤ ਮੁਹੰਮਦ ਦਾ ਏਥੇ ਦਿਹਾਂਤ ਹੋਇਆ.

(36) **ਮਰਹੱਟਾ** : (ਦੇਖੋ, ਮਹਾਂਰਾਸ਼ਟ੍ਰ). ਰਾਜਪੂਤਾਂ ਦੀਆਂ ਮੂੰਹੀਆਂ :—ਚੰਦੇਲੇ, ਧੰਧੇਲੇ, ਬੁੰਦੇਲੇ, ਮਘੇਲੇ.

(37) **ਮ੍ਰਿਦੰਗੀ** : ਮਕਰਾਨ ਦੇਸ਼ ਦਾ ਨਿਵਾਸੀ.

(38) **ਰੁਹੇਲਾ** : (i) ਰੁਹੇਲਖੰਡ ਦਾ ਨਿਵਾਸੀ. ਰੁਹੇਲਖੰਡ ਯੂ. ਪੀ. ਦਾ ਇਲਾਕਾ, ਜਿਸ ਵਿਚ ਬਟਾਉਂ, ਬਿਜਨੌਰ ਅਤੇ ਬਰੇਲੀ ਜ਼ਿਲ੍ਹੇ ਹਨ.

(ii) ਖ਼ੈਬਰ ਦੇ ਪਠਾਨਾਂ ਦੀ ਇਕ ਜਾਤੀ.

(39) **ਵਲੰਦੇਜ਼** : (i) ਫ਼ਾਰਸ ਵਾਲੇ ਹਾਲੈਂਡ ਦੇ ਵਸਨੀਕਾਂ ਨੂੰ ਵਲੰਦੇਜ਼ੀ ਆਖਦੇ ਹਨ.

(ii) ਵਲੀਜਈ ਪਠਾਣਾਂ ਦੀ ਇਕ ਸ਼ਾਖ, ਜੋ ਹੈਦਰਜ਼ਈ ਵੰਸ਼ ਨਾਲ ਮਿਲਦੀ ਹੈ.

## ੩੬. ਮੰਗਲ

(1) ੧ੳ

(ੳ) ਅਸਫੋਟਕ ਕਬਿੱਤ
(ਅ) ਕੇਸ਼ੋ ਦਾਸ ਪ੍ਰਬੋਧ
(ੲ) ਚੰਡੀ ਚਰਿਤ੍ਰ ਦੂਜਾ
(ਸ) ਪਾਰਸ ਨਾਥ
(ਹ) ਰਾਮਾ ਅਵਤਾਰ

(2) ੧ੳ ਸਤਿ ਗੁਰ ਪ੍ਰਸਾਦਿ ।

(ੳ) ਅਕਾਲ ਉਸਤਤਿ
(ਅ) ਹਜ਼ਾਰੇ ਸ਼ਬਦ
(ੲ) ਗਿਆਨ ਪ੍ਰਬੋਧ
(ਸ) ਜਾਪੁ
(ਹ) ਨਰ ਅਵਤਾਰ
(ਕ) ਬਚਿਤ੍ਰ ਨਾਟਕ
(ਖ) ਬ੍ਰਹਮਾ ਦੇ 7 ਉਪ ਅਵਤਾਰ

(3) ੧ੳ ਸ੍ਰੀ ਵਾਹਿਗੁਰੂ ਜੀ ਕੀ ਫ਼ਤੇ ਹੈ

ਸ਼ਸਤ੍ਰਨਾਮ ਮਾਲਾ

(4) ੧ੳ ਸ੍ਰੀ ਵਾਹਿਗੁਰੂ ਜੀ ਕੀ ਫ਼ਤੇ

ਸੰਸਾਹਰ ਸੁਖਮਣਾ

(5) ੧ੳ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ

ਜ਼ਫ਼ਰ ਨਾਮਹ

(6) ੧ੳ ਵਾਹਿਗੁਰੂ ਜੀ ਕੀ ਫ਼ਤਹ

(ੳ) ਕ੍ਰਿਸ਼ਨਾ ਅਵਤਾਰ

(ਅ) ਚੰਡੀ ਦੀ ਵਾਰ
(ਏ) ਮਾਲਕੌਂਸ ਦੀ ਵਾਰ

(7) **ੴ ਵਾਹਿਗੁਰੂ ਜੀ ਕੀ ਫ਼ਤੇ**
(ੳ) ਉਕਤਿ ਬਿਲਾਸ
(ਅ) ਚਰਿਤ੍ਰ
(ੲ) ਚੌਬੀ ਅਵਤਾਰ
(ਸ) ਤੇਤੀ ਸਵੈਯੇ
(ਹ) ਭਗਉਤੀ ਦੀ ਵਾਰ

(8) **ਵਾਹਿਗੁਰੂ ਜੀ ਕੀ ਫ਼ਤਹ**
11 ਹਕਾਯਤਾਂ ਦੇ ਮੁੱਢ ।

## ੩੭. ਰਸ (ਕਾਵ੍ਯ ਦੇ ਨੌਂ ਰਸ)

ਕਬਿੱਤ :

ਸਨੇਹ ਹੈ ਸ੍ਰਿੰਗਾਰ ਬੀਚ ਹਾਸੀ ਮਾਹਿ ਹਾਸਯ ਹਤ,
ਸ਼ੋਕ ਬੀਚ ਕਰੁਣਾ ਕੋ ਨਿਸਚੈ ਕਰ ਮਾਨਿਯੈ ।
ਰੌਂਦ੍ਰ ਵਿਖੇ ਕੋਪ ਹੋਤ ਵੀਰ ਉਤਸ਼ਾਹ ਬੀਚ,
ਭਯਾਨਕ ਮੇ ਤ੍ਰਾਸ ਯਹ ਸਾਚੀ ਉਰ ਆਨਿਯੈ ।
ਹੋਵਤ ਬੀਭਤਸ ਮੇ ਗਲਾਨੀ ਪਰਧਾਨ ਅਤਿ,
ਅਦਭੁਤ ਬੀਚ ਅਚਰਜ ਭਲੇ ਜਾਨਿਯੈ ।
ਕਹਿਤ ਪੀਯੂਖ ਹੋਤ ਸ਼ਾਂਤਿ ਰਸ ਸਾਂਤ ਬੀਚ,
ਯਾਹੀਂ ਨਵ ਰਸੋਂ ਬੀਚ ਚੰਦ੍ਰਿਕਾ ਬਖਾਨਿਯੈ ।

(ਰਸ ਚਮਤਕਾਰ ਚੰਦ੍ਰਿਕਾ)

**ਅਦਭੁਤ :**

ਦੋਹਰਾ :

ਜਹਾਂ ਅਪੂਰਬ ਵਰਨਿਐ, ਵਿਸਮਯ ਰੀਤਿ ਸਵਾਰ ।
ਅਦਭੁਤ ਰਸ ਤਹਿੰ ਹੋਤ ਹੈ, ਕਹਿ ਪਿਯੂਖ ਨਿਰਧਾਰ ।

(ਰਸ ਚਮਤਕਾਰ ਚੰਦ੍ਰਿਕਾ)

ਕਬਿੱਤ :

ਕਹੂੰ ਸਸਤ੍ਰਧਾਰੀ, ਕਹੂੰ ਬਿਦਿਆ ਕੇ ਬਿਚਾਰੀ,
ਕਹੂੰ ਮਾਰੁਤ ਅਹਾਰੀ, ਕਹੂੰ ਨਾਰ ਕੇ ਨਿਕੇਤਿ ਹੋ ।
ਕਹੂੰ ਦੇਵ ਬਾਨੀ ਕਹੂੰ ਸਾਰਦਾ ਭਵਾਨੀ
ਕਹੂੰ ਮੰਗਲਾ ਮ੍ਰਿੜਾਨੀ, ਕਹੂੰ ਸਿਆਮ ਕਹੂੰ ਸੇਤ ਹੋ ।
ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ,
ਕਹੂੰ ਜਤੀ ਕਹੂ ਕਾਮੀ, ਕਹੂੰ ਦੇਤ ਕਹੂੰ ਲੇਤ ਹੋ ।
ਕਹੂੰ ਬੇਦਿ ਰੀਤਿ ਕਹੂੰ ਤਾਂਸਿਉ ਬਿਪਰੀਤਿ,
ਕਹੂੰ ਤ੍ਰਿਗੁਨ ਅਤੀਤ, ਕਹੂੰ ਸਰਗੁਨ ਸਮੇਤ ਹੋ ।

(ਅਕਾਲਉ, 14)

।

**ਸ਼ਾਂਤ :**

ਦੋਹਰਾ :

ਲਖੋ ਸਥਾਈ ਭਾਵ ਸਮ, ਗੌਰ ਵਰਣ ਸ਼ੁਭ ਜਾਨ।
ਸੋ ਪਿਯੂਖ ਰਸ ਸ਼ਾਂਤ ਹੈ, ਕੋਵਿਦ ਕਰਤ ਬਖਾਨ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਦੀਨਿਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ।
ਪੱਛ ਪਸ਼ੂ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ।
ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀ ਕਰਮ ਬਿਚਾਰੈ।
ਦੀਨ ਦਇਆਲ ਦਇਆ ਨਿਧਿ ਦੋਖਨ ਹੈ ਪਰ ਦੇਤ ਨ ਹਾਰੈ।

(ਅਕਾਲਉ, 243)

**ਸ਼੍ਰਿੰਗਾਰ :**

ਦੋਹਰਾ :

ਰਤਿ ਅਸਥਾਈ ਭਾਵ ਜਹਿ, ਸੋ ਸ਼੍ਰਿੰਗਾਰ ਸਵਰੂਪ।
ਵਰਣਤ ਹੈਂ ਮਨ ਮੋਦ ਯੁਤ, ਜੇ ਨਿਯੂਖ ਕਵਿ ਭੂਪ। 1।
ਪੁਨ ਤਾਂਕੇ ਹੈਂ ਭੇਦ ਯੁਗ, ਨਾਮ ਸੰਜੋਗ ਵਿਯੋਗ।
ਪ੍ਰਥਮੋਂ ਦੇਵਤ ਮੋਦ ਕੋ, ਦੂਸਰ ਦੇਵਤ ਸੋਗ। 2।

(ਰਸ ਚਮਤਕਾਰ ਚੰਦ੍ਰਿਕਾ)

**ਸੰਯੋਗ ਸ਼੍ਰਿੰਗਾਰ : (ਪਹਿਲਾ ਭੇਦ).**

**ਦੋਹਰਾ :**

**ਹੋਤ ਮੋਦ ਮਨ ਮੇਲ ਮਹਿ, ਸੋ ਸੰਯੋਗ ਸ਼੍ਰਿੰਗਾਰ।**
**ਪ੍ਰਥਮ ਭੇਦ ਸ਼੍ਰਿੰਗਾਰ ਕੋ, ਕਹਿ ਪਿਯੂਖ ਨਿਰਧਾਰ।**

(ਰਸ ਚਮਤਕਾਰ ਚੰਦ੍ਰਿਕਾ)

**ਸੰਯੋਗ-ਸ਼੍ਰਿੰਗਾਰ :**

**ਸਵੈਯਾ :**

**ਆਗੇ ਤੇ ਸਜਾਮ ਮਿਲਯੋ ਬਗਵਾਨ ਸੁ ਹਾਰ ਗਰੇ ਹਰਿ ਕੇ ਤਿਨ ਡਾਰਯੋ।**
**ਪਾਇ ਪਰਯੋ ਹਰਿ ਕੇ ਬਹੁ ਬਾਰਨ ਭੋਜਨ ਧਾਮ ਲਿਜਾਇ ਜਿਵਾਰਯੋ।**
**ਤਾਂਕੇ ਪ੍ਰਸੰਨਿ ਕੈ ਮਾਗਤ ਭਯੋ ਬਰੁ ਸਾਧ ਕੀ ਸੰਗਤਿ ਕੋ ਜੀਯ ਧਾਰਯੋ।**
**ਜਾਨ ਲਈ ਜੀਯ ਕੀ ਘਨ ਸਜਾਮ ਤਬੈ ਬਰੁ ਵਾ ਉਹ ਭਾਂਤ ਉਚਾਰਯੋ।**

(ਕ੍ਰਿਸ਼ਨਾਵ, 826)

**ਵਿਯੋਗ ਸ਼੍ਰਿੰਗਾਰ** : (ਦੂਜਾ ਭੇਦ).

ਬਿਧਿ ਵਸ਼ ਹੋਇ ਵਿਯੋਗ ਜਬ, ਰਹਿਤ ਨਹੀ ਅਹਿਲਾਦ ।
ਸੋ ਵਿਯੋਗ ਸ੍ਰਿੰਗਾਰ ਹੈ, ਨਹਿ ਪਿਯੂਖ ਕਛੁ ਵਾਦ । 1 ।
ਪੁਨ ਵਿਯੋਗ ਵਹਿ ਚਾਰ ਵਿਧਿ, ਨਿਸਚੈ ਕਰ ਵਿਸਾਸ ।
ਵਰ ਪੂਰਵ ਅਨੁਰਾਗ ਹੈ, ਕਰੁਣ ਰੁ ਮਾਨ ਪ੍ਰਵਾਸ । 2 ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਬੋਲਤ ਗ੍ਵਾਰਿਨ ਆਪਸਿ ਮੈ ਸੁਨੀਐ ਸਜਨੀ ਹਮ ਕਾਮ ਕਰੈਗੀ ।
ਤਯਾਗ ਕਹਯੋ ਹਮ ਧਾਮਨ ਕਉ ਚਿਪੀਆ ਗਹਿ ਸੀਸ ਜਟਾਨ ਧਰੈਗੀ ।
ਕੈ ਬਿਖ ਖਾਇ ਮਰੈਂਗੀ ਕਹਯੋ ਨਹਿ ਬੂਡ ਮਰੈਂ ਨਹਿ ਜਾਇ ਜਰੈਗੀ ।
ਮਾਨ ਬਯੋਗ ਕਹੈਂ ਸਭ ਗ੍ਵਾਰਨਿ ਕਾਨ੍ਹ ਕੈ ਸਾਥ ਤੇ ਪੈ ਨ ਟਰੈਂਗੀ ।

(ਕ੍ਰਿਸ਼ਨਾਵ, 803)

**ਕਰਣ ਵਿਯੋਗ ਸ਼੍ਰਿੰਗਾਰ** :

ਦੋਹਰਾ :

ਮ੍ਰਿਤ ਪਤਿ ਕੇ ਪੁਨ ਮਿਲਨ ਕੀ, ਆਸ ਧਰੇ ਜਬ ਨਾਰਿ ।
ਕਹਿ ਪਿਯੂਖ ਤਬ ਹੋਤ ਹੈ, ਕਰੁਣ ਵਿਯੋਗ ਸ੍ਰਿੰਗਾਰ ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਰਾਜ ਸੁਤਾ ਦੁਖੁ ਮਾਨ ਮਨੈ ਤਜ ਧਾਮਨ ਕੋ ਹਰਿ ਜੂ ਪਹਿ ਆਈ ।
ਆਇਕੈ ਸੋ ਘਿਘਿਆਤ ਭਈ ਹਰਿ ਪੈ ਦੁਖਕੀ ਸਭ ਬਾਤ ਸੁਨਾਈ ।
ਡਾਰਿ ਦਯ ਸਿਰ ਊਪਰ ਕੋ ਪਟਪੈ ਤਿੱਹ ਭੀਤਰ ਛਾਰ ਮਿਲਾਈ ।
ਕੰਠਿ ਲਗਾਇ ਹਰੀ ਭਗਤਾ ਹਰਿ ਜੂ ਤਿੱਹ ਦੇਖਤ ਗ੍ਰੀਵ ਨਿਵਾਈ ।

(ਕ੍ਰਿਸ਼ਨਾਵ, 855)

ਚੋਪਈ :

ਦੇਖ ਸੀਆਪਤਿ ਮੁਖ ਰੋ ਦੀਨਾ ।
ਕਹਯੋ ਪੁਤ੍ਰ ਬਿਧਵਾ ਮੁਹਿ ਕੀਨਾ । (ਰਾਮਾਵ, 819)

**ਪੂਰਵਾਨੁਰਾਗ ਵਿਯੋਗ ਸ਼੍ਰਿੰਗਾਰ** :

ਦੋਹਰਾ :

ਪ੍ਰਿਥਮੈਂ ਪ੍ਰੀਤਮ ਦੇਖ ਕਰ, ਅਥਵਾ ਗੁਣ ਸੁਣ ਰਾਗ ।
ਲਾਗੀ ਪ੍ਰੀਤਿ ਪੀਯੂਖ ਸਰ, ਸੋ ਪੂਰਵਾਨੁ ਰਾਗ ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਹਰਿ ਸੋ ਮੁਖ ਹੈ, ਹਰਿਤੀ ਦੁਖ ਹੈ, ਅਲਿਕੇ ਹਰਿਹਾਰ ਪ੍ਰਭਾ ਹਰਿਨੀ ਹੈ ।
ਲੋਚਨ ਹੈਂ ਹਰਿਸੋ ਸਰਸੇ ਹਰਿ ਸੇ ਭਰੁਟੇ ਹਰਿਸੀ ਬਰੁਨੀ ਹੈ ।
ਕੇਹਰਿ ਸੋ ਕਰਿਹਾ ਚਲਬੋ ਹਰਿ ਪੈ ਹਰਿਕੀ ਹਰਿਨੀ ਤਰਨੀ ਹੈ ।
ਹੈ ਕਰਮੈ ਹਰਿ ਮੈ ਹਰਿ ਸੋਂ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ ।

(ਉਕਤਿ, 88)

**ਸਵਪਨ ਦਰਸ਼ਨ-2 :**

ਅੜਿਲ :

ਤਾਂਕੋ ਰੂਪ ਬਿਲੋਕਯੋ ਜਬਹੀ ਜਾਇਕੈ ।
ਹਿਤੁ ਹੇਤੁ ਗਿਰਿ ਪਰੀ ਧਰਨਿ ਦੁਖ ਪਾਇਕੈ ।
ਯਾਹਿ ਸਖੀ ਜਿੱਹ ਬਿਧਿ ਸੋਂ ਪਿਯਹਿ ਮਿਲਾਇਯੈ ।
ਹੋ ! ਜੌਨ ਸੁਪਨ ਯੈ ਲਹਯੋ ਵਹੈ ਲੈ ਆਇਯੈ ।

(ਚਰਿਤ੍ਰ 142, 19)

**ਚਿਤ੍ਰ ਦਰਸ਼ਨ 2-3**

ਦੋਹਰਾ :

ਚੌਦਹ ਪੁਰੀ ਬਨਾਇ ਕੈ ਤਾਂਹਿ ਕਟਯੋ ਸੁਮਝਾਇ ।
ਤੁਮਰੋ ਜਿਯਬ ਉਪਾਇ ਮੈਂ ਕੀਯੋ ਬਿਲੋਕਹੁ ਆਇ ।

(ਚਰਿਤ੍ਰ 142, 22)

ਚੌਪਈ :

ਬਹੁਰਿ ਪ੍ਰਦੁਮਨ ਨਿਹਾਰਯੋ ਜਾਈ ।
ਲਜਤ ਨਾਰਿ ਨਾਰੀ ਨਿਹੁਰਾਈ ।
ਤਾਂਕੋ ਪੂਤ ਬਿਲੋਕਯੋ ਜਬ ਹੀ ।
ਮਿਟਿ ਗਯੋ ਸ਼ੋਕ ਦੇਹ ਕੋ ਸਬਹੀ ।

(ਚਰਿਤ੍ਰ 142, 26)

ਚੌਪਈ :

ਦਾਨਵ ਏਕ ਲੰਕ ਤੇ ਆਯੋ ।
ਤਾਂਕੋ ਰੂਪ ਹੇਰਿ ਉਰਝਾਯੋ ।
ਮਨ ਮੇਂ ਅਧਿਕ ਰੀਝਿ ਕਰਿ ਗਯੋ ।
ਤਾਕੋ ਲਗਾ ਨ ਤਜਿ ਤਿੱਹ ਦਯੋ ।

(ਚਰਿਤ੍ਰ 100-2)

**ਭਵਿੱਸ਼ਜ ਪ੍ਰਵਾਸ** (ਵਿਯੋਗ ਸ੍ਰਿੰਗਾਰ ਦਾ ਪਹਿਲਾ ਭੇਦ)

ਸਵੈਯਾ :

ਜਬ ਹੀ ਚਲਬੇ ਕੀ ਸੁਨੀ ਬਤੀਯਾ ਤਬ ਗ੍ਵਾਰਨਿ ਨੈਨ ਤੇ ਨੀਰ ਢਰਯੋ ।
ਗਿਨਤੀ ਤਿਨ ਕੇ ਮਨ ਬੀਚ ਭਈ ਮਨ ਕੋ ਸਭ ਆਨੰਦ ਦੂਰ ਕਰਯੋ ।
ਜਿਤਨੋ ਤਿਨ ਮੈ ਰਸਜੋਬਨ ਥੋ ਦੁਖਕੀ ਸੋਈ ਈਂਧਨ ਮਾਂਹਿ ਜਰਯੋ ।
ਤਿਨ ਤੇ ਨਹੀਂ ਬੋਲਿਯੋ ਜਾਤ ਕਛੂ ਮਨੋ ਕਾਨ੍ਹਕੀ ਪ੍ਰੀਤ ਕੇ ਸੰਗ ਜਰਯੋ ।

(ਕ੍ਰਿਸ਼ਨਾਵ, 797)

ਦੋਹਰਾ :

ਪਤਿ ਪਰਦੇਸ਼ ਪਯਾਨ ਹਿਤ, ਹੋਂਵਤ ਜਬੀ ਤਯਾਰ ।
ਸੋ ਪੀਯੂਖ ਭਵਿਸ਼ਜ ਹੈ, ਦੁਖਿਤ ਹੋਤ ਜਬ ਨਾਰ ।

(ਰਸ ਚਮਤਕਾਰ ਚੰਦ੍ਰਿਕਾ)

**ਭੂਤ ਪ੍ਰਵਾਸ** : (ਵਿਯੋਗ ਸ੍ਰਿੰਗਾਰ ਦਾ ਦੂਜਾ ਭੇਦ)

ਦੋਹਰਾ :

ਜੋ ਪਤਿ ਹਵੈ ਪਰਦੇਸ ਮੈ, ਦੁਖ ਕਰ ਪੀੜਿਤ ਨਾਰਿ ।
ਭੂਤ ਪਿਯੂਖ ਪ੍ਰਵਾਸ ਸੋ, ਵਰਣਤ ਕਵਿ ਸਰਦਾਰ ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਸੁਨਿਕੇ ਇਹ ਬਾਤ ਸਭੈ ਮਿਲਿ ਗਵਾਰ੍ਹਨ ਪੈ ਮਿਲਿਕੈ ਤਿਨ ਸ਼ੋਕ ਸੁ ਕੀਨੋ ।
ਆਨੰਦ ਦੂਰਿ ਕਰਯੋ ਮਨ ਤੇ ਹਰਿ ਧਯਾਨ ਬਿਖੈ ਤਿਨਹੂੰ ਮਨ ਦੀਨੋ ।
ਧਰਨੀਪਰ ਸੋ ਮੁਰਝਾਇ ਗਿਰੀ ਸੁ ਪਰਯੋ ਤਿਨ ਕੇ ਤਨ ਤੇ ਸੁ ਪਸੀਨੋ ।
ਹਾਹਕ ਲੈਨ ਲਗੀ ਸਭਿ ਹੀ ਸੁ ਭਯੋ ਸੁਖਤੇ ਤਿਨਕੋ ਤਨੁ ਹੀਨੋ ।

(ਕ੍ਰਿਸ਼ਨਾਵ, 861)

**ਈਰਸ਼ਜਾ ਮਾਨ** : (ਵਿਯੋਗ ਸ੍ਰਿੰਗਾਰ)

ਦੋਹਰਾ :

ਪਤੀ ਦੀ ਕਿਸੇ ਹੋਰ ਇਸਤ੍ਰੀ ਨਾਲ ਪ੍ਰੀਤ ਦੇਖ ਕੇ, ਅਨੁਮਾਨ ਕਰਕੇ ਕਿਸੇ ਤੋਂ ਸੁਣ ਕੇ ਜੋ ਕੋਪ ਹੁੰਦਾ ਹੈ, ਉਸ ਨੂੰ "ਈਰਸ਼ਜ ਮਾਨ" ਆਖਦੇ ਹਨ ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਬ੍ਰਿਜ ਤਯਾਗ ਗਯੋ ਮਥੁਰਾ ਕੋ ਸੋਊ ਮਨ ਤੇ ਸਭ ਹੀ ਬ੍ਰਿਜ ਨਾਰਿ ਵਿਸਾਰੀ ।
ਸ਼ੰਗਿ ਰਚੇ ਪੁਰ ਬਾਸਿਨ ਕੇ ਕਬਿ ਸਯਾਮ ਕਹੈ ਸੋਊ ਜਾਨ ਪਿਆਰੀ ।

ਉਪਵਿ ਜੁ ਸੁਨੀਯੈ ਬਿਰਥਾ ਤਿੱਹ ਤੇ ਅਤਿ ਬਯਾਕੁਲ ਭੀ ਬ੍ਰਿਜਨਾਰੀ।
ਕੰਚਰੀ ਜਿਉਂ ਅਹਿਰਾਜ ਤਜੈ ਤਿੱਹ ਭਾਂਤਿ ਤਜੀ ਬ੍ਰਿਜਨਾਰ ਮੁਰਾਰੀ।
(ਕ੍ਰਿਸ਼ਨਾਵ, 948)

ਸਵੈਯਾ :

ਜਉ ਹਰਿ ਜੀ ਬ੍ਰਿਜ ਨਾਰਿ ਤਜੀ ਬ੍ਰਿਜ ਨਾਰਨ ਭੀ ਬ੍ਰਿਜਨਾਥ ਤਿਆਗਯੋ।
(ਕ੍ਰਿਸ਼ਨਾਵ, 906)

**ਪ੍ਰਣਯ ਮਾਨ ਵਿਯੋਗ :**

ਸਵੈਯਾ :

ਬ੍ਰਿਜ ਨਾਰਿ ਗਵਾਰ ਗੁਆਰਨਿ ਆਪ ਗਰੀਨ ਮੈ ਜਾਇ ਗਹੀ ਹੈ।
ਸੈਨਕ ਸਯਾਮ ਸਖਾ ਲਿਏ ਸੰਗ ਹਨੀ ਮਟਕੀ ਦੀਯੋ ਫਾਰ ਦਹੀ ਹੈ।
ਕਾਹਿ ਕਹੌਂ ਅਪਨੇ ਮੁਖ ਤੇ ਕਹੁ ਕਾਨ੍ਹ ਕੀ ਕ੍ਰਿਤ ਨ ਜਾਇ ਕਹੀ ਹੈ।
ਨੇਹੁ ਕਹਾਂ ਕਰਿਬੋ ਤਿੱਹ ਸੋਂ ਸਖੀ ਗਵਾਰਨਿ ਕੀ ਜਿੱਹ ਗਾਰ ਸਹੀ ਹੈ।
(ਅਸਫੋਟਕ ਕਬਿੱਤ, 15)

**ਬ੍ਰਿਜ ਛਟਾ ਬਾਚ :**

ਸਵੈਯਾ :

ਸਜਨੀ ਨੰਦ ਲਾਲ ਬੁਲਾਵਤ ਹੈ ਅਪਨੇ ਮਨ ਮੈ ਹਠ ਰੰਚ ਨ ਕੀਜੈ।
ਆਈ ਹੋ ਹਉਂ ਚਲਿਕੈ ਤੁਮ ਪੈ ਤਿਹ ਤੇ ਸੁ ਕਹਯੋ ਅਬ ਮਾਨਹੀ ਲੀਜੈ।
ਬੇਗ ਚਲੋ ਜਦੁਰਾਇ ਕੇ ਪਾਸ ਕਛੂ ਤੁਮਰੋ ਇਹ ਤੇ ਨਹੀ ਛੀਜੈ।
ਤਾਹੀ ਤੇ ਬਾਤ ਕਹੌਂ ਤੁਮ ਸੌਂ ਸੁਖ ਆਪਨ ਲੈ ਸੁਖ ਅਉਰਨ ਦੀਜੈ।
(ਕ੍ਰਿਸ਼ਨਾਵ, 682)

**ਰਾਧੇ ਬਾਚ ਸਖੀ ਸੋਂ :**

ਸਵੈਯਾ :

ਮੈ ਨ ਚਲੌਂ ਸਜਨੀ ਹਰਿ ਪੈ ਜੁ ਚਲੇ ਤਬ ਮੋਹਿ ਬ੍ਰਿਜ ਨਾਥ ਦੁਹਾਈ।
ਮੋ ਸੰਗ ਪ੍ਰੀਤ ਤਜੀ ਜਦ ਨੰਦਨ ਚੰਦ੍ਰਭਗਾ ਸੰਗ ਪ੍ਰੀਤ ਲਗਾਈ।

ਸਵੈਯਾ :

ਜੈ ਹਉ ਨ ਹਉ ਸੁਨ ਰੀ ਸਜਨੀ ਤੁਹਿ ਸੀ ਹਰਿ ਗ੍ਵਾਰਨਿ ਕੋਟਿ ਪਠਾਵੈ।
ਬੰਸੀ ਬਜਾਵੈ ਤਹਾਂ ਤੂ ਕਹਾ ਅਰੁ ਆਪ ਕਹਾ ਭਯੋ ਮੰਗਲ ਗਾਵੈ।
ਮੈ ਨ ਚਲੋਂ ਤਿੱਹ ਠਉਰ ਬਿਖੈ ਬ੍ਰਹਮਾ ਹਮਕੋ ਕਹਯੋ ਆਨ ਸੁਨਾਵੈ।
ਅਉਰ ਸਖੀ ਕੀ ਕਹਾਂ ਗਨਤੀ ਨਹੀ ਜਾਉਗੀ ਜਉ ਹਰਿ ਆਪ ਨ ਆਵੈ।
(ਕ੍ਰਿਸ਼ਨਾਵ, 689)

**ਰਾਧੇ ਬਾਚ ਕਾਨ੍ਹ ਸੋਂ :**

ਸਵੈਯਾ :

ਸੰਗ ਫਿਰੀ ਤੁਮਰੇ ਹਰਿ ਖੇਲਤ ਸਯਾਮ ਕਹੈ ਕਬਿ ਆਨੰਦ ਭੀਨੀ।
ਲੋਗਨ ਕੋ ਉਪਹਾਸ ਸਹਯੋ ਤੁਹਿ ਮੂਰਤਿ ਚੀਨ ਕੈ ਅਉਰ ਨ ਚੀਨੀ।
ਹੇਤ ਕਰਯੋ ਅਤਿ ਹੀ ਤੁਮ ਸੋਂ ਤੁਮ ਹੂੰ ਤਜਿ ਹੇਤ ਦਸ਼ਾ ਇਹ ਕੀਨੀ।
ਪ੍ਰੀਤ ਕਰੀ ਸੰਗ ਅਉਰ ਤ੍ਰੀਯਾ ਕਹਿ ਸਾਸ ਲਯੋ ਅਖੀਆਂ ਭਰ ਲੀਨੀ।

(ਕ੍ਰਿਸ਼ਨਾਵ, 732)

**ਕਾਨ੍ਹ ਜੂ ਬਾਚ ਰਾਧਾ ਸੋਂ :**

ਸਵੈਯਾ :

ਮੇਰੇ ਘਨੋ ਹਿਤੁ ਹੈ ਤੁਮ ਸੋਂ ਸਖੀ ਅਉਰ ਕਿਸੀ ਨਹਿ ਗ੍ਵਾਰਨਿ ਮਾਹੀ।
ਤੇਰੇ ਖਰੇ ਤੁਹਿ ਦੇਖਤ ਹੋਂ ਬਿਨ ਤ੍ਵੈ ਤੁਹਿ ਮੂਰਤਿ ਕੀ ਪਰਛਾਹੀ।
ਯੋਂ ਕਹਿ ਕਾਨ੍ਹ ਗਹੀ ਬਹੀਯਾਂ ਚਲੀਯੈ ਹਮ ਸੋਂ ਬਨ ਮੈ ਸੁਖ ਪਾਹੀ।
ਹਹਾ ! ਚਲੁ ਮੇਰੀ ਸਹੁੰ ਮੇਰੀ ਸਹੁੰ ਤੇਰੀ ਸਹੁੰ, ਤੇਰੀ ਸਹੁੰ, ਨਾਹੀ ਜੂ ਨਾਹੀ।

(ਕ੍ਰਿਸ਼ਨਾਵ, 733)

**ਹਾਸਜ ਰਸ :**

(ੳ) **"ਅਤਿਹਾਸਜ"**

ਪਉੜੀ :

ਦੁਰਗਾ ਬੈਣ ਸੁਣੰਦੀ ਹੱਸੀ ਹੜ ਹੜਾਇ। (ਚੰਡੀਵਾ, 5-1)

ਦੋਹਰਾ :

ਬਾਤ ਬਾਤ ਮੈ ਹਸ ਪਰੈ, ਧੁਨਿ ਉਪਜੈ ਵਰ ਜਾਸ।
ਸੋ ਪਿਯੂਖ ਤੀਸਰ ਕਹਯੋ, ਨਾਮ ਭਨੇ ਅਤਿ ਹਾਸ।

(ਰਸ ਚਮਤਕਾਰ ਚੰਦ੍ਰਿਕਾ)

(ਅ) **"ਕਲ ਹਾਸਜ"**

1. ਹਸਿ ਹਸਿ ਕਰਿ ਦਿਜ ਕੇ ਮੁਖ ਕਸਿ ਕਸਿ ਕੈ ਦਈ।

(ਚਰਿਤ੍ਰ 266, ਛੰਦ 109)

2. ਹਸਿ ਹਸਿ ਤਾਂਸੋਂ ਬਚਨ ਇਹ ਭਾਂਤਿ ਉਚਾਰਯੋ। (ਚਰਿਤ੍ਰ 209, 109)

ਧੁਨੀ ਸੁਨੀ ਕਛੁ ਜਾਇ ਜਬ, ਐਸੋ ਜੋਉ ਬਿਲਾਸ।
ਸੋ ਪਿਯੂਖ ਦੂਸਰ ਕਹਯ, ਨਾਮ ਜਿਸੇ ਕਲ ਹਾਸ।

(ਰਸ ਚਮਤਕਾਰ ਚੰਦ੍ਰਿਕਾ)

(ੲ) **"ਪਰਿ ਹਾਸਜਾ :**

ਉਦਾਹਰਣ :

ਹਸਿ ਹਸਿ ਬਾਤ ਅਨੇਕ ਕਛੂ ਕੀ ਕਛੂ ਉਚਰਿ ਹੋ। (ਚਰਿਤ੍ਰ 241, 20-2)

ਦੋਹਰਾ :

ਜਾਂਕਾ ਹੋਤ ਨਿਰੋਧ ਨਹਿ, ਹਸ ਹਸ ਪਰੈ ਮਹਾਨ ।
ਚੋਥਾ ਭੇਦ ਪਿਯੂਖ ਹੈ, ਸੋ ਪਰਿ ਹਾਸ ਬਖਾਨ । (ਰਸ ਚਮਤਕਾਰ ਚੰਦ੍ਰਿਕਾ)

(ਸ) ਮੰਦ ਹਾਸਯੋ :

ਉਦਾਹਰਣ :

ਅੜਿਲ :

ਜੋਰਿ ਜੋਰਿ ਦ੍ਰਿਗ ਰਹੇ ਕਛੂ ਮੁਸਕਾਇ ਕੈ । (ਚਰਿਤ੍ਰ 212-12-2)

ਚੌਪਈ :

ਨੈਨ ਸੈਨ ਦੈ ਹਸੈਂ ਹਕਾਰੈ । (ਚਰਿਤ੍ਰ 244,8-4)

ਸਵੈਯਾ :

ਨੈਨ ਨਚਾਇ ਕਛੂ ਮੁਸਕਾਇਕੈ ਭਉਹ ਦਊ ਕਰਿ ਟੇਢਿ ਧਰੀ ।
(ਕ੍ਰਿਸ਼ਨਾਵ, 529-3)

ਦੋਹਰਾ :

ਲੋਚਨ ਅਧਰ ਕਪੋਲ ਪੁਨਿ, ਰੰਚਿਕ ਵਿਕਸੈਂ ਚੰਦ ।
ਤਹਿੰ ਪਿਯੂਖ ਕਵਿ ਹੋਤ ਹੈ, ਪ੍ਰਥਮ ਹਾਸਯ ਰਸ ਮੰਦ ।
(ਰਸ ਚਮਤਕਾਰ ਚੰਦ੍ਰਿਕਾ)

ਕਰੁਣਾ ਰਸ :

ਸਵੈਯਾ :

ਰਾਜ ਸੁਤਾ ਦੁਖ ਮਾਨ ਮਨੈ ਤਜ ਧਾਮਨ ਕੋ ਹਰਿਜੂ ਪਹਿ ਆਈ ।
ਆਇ ਕੈ ਸੋ ਘਿਘਆਤ ਭਈ ਹਰਿ ਪੈ ਦੁਖ ਕੀ ਸਭ ਬਾਤ ਸੁਨਾਈ ।
ਡਾਰ ਦਯੋ ਸਿਰ ਉਪਰ ਕੋ ਪਟ ਹੈ ਤਿੱਹ ਭੀਤਰ ਛਾਰ ਮਿਲਾਈ ।
ਕੰਠ ਲਗਾਇ ਰਹੀ ਭਰਤਾ ਹਰਿਜੂ ਤਿੱਹ ਦੇਖਤ ਗ੍ਰੀਵ ਨਿਵਾਈ ।
(ਕ੍ਰਿਸ਼ਨਾਵ, 855)

ਸ਼ੋਕ ਸਥਾਈ ਭਾਵ ਹੈ, ਕਰੁਣਾ ਰਸ ਸੋ ਜਾਨ ।
ਰੋਵਤ ਨਾਰਿ ਨਿਰਾਸ ਹੈ, ਦੇਖ ਮੇਲ ਕੋ ਹਾਨਿ ।
(ਰਸ ਚਮਤਕਾਰ ਚੰਦਿਕਾ)

ਵੀਭਤ੍ਸ ਰਸ :

ਸਵੈਯਾ :

ਕੋਪ ਭਰੇ ਦਿਲ ਬੋਲ ਉਠੇ ਹਮ ਤੇ ਤੁਮ ਭੋਜਨ ਮਾਗਨ ਆਏ ।
ਕਾਨ੍ਹ ਬਡੋ ਸਠ ਅਉ ਮੁਸਲੀ ਹਮਹੂੰ ਤੁਮਹੂੰ ਸਠ ਸੇ ਲਖ ਪਾਏ ।
ਪੇਟ ਭਰੈ ਅਪਨੋ ਤਬਹੀ ਜਬ ਆਨਤ ਤੰਦੁਲ ਮਾਂਗਿ ਪਰਾਏ ।
ਏਤੇ ਪੈ ਖਾਨ ਕੋ ਮਾਂਗਤ ਹੈ ਇਹ ਯੋਂ ਕਹਿਕੈ ਅਤਿ ਬਿੱਪ ਰਸਾਏ ।
(ਕ੍ਰਿਸ਼ਨਾਵ, 306)

ਨਿੰਦਾ ਜਾਮੈਂ ਵਰਨਿਯੈ, ਸੁਨਤ ਗਲਾਨੀ ਹੋਇ ।
ਤਹਿੰ ਪਿਯੂਖ ਕਵਿ ਜਨ ਕਹੈਂ, ਰਸ ਬਿਭਤਸ ਹੈ ਸੋਇ ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਬਿੱਪਨ ਭੋਜਨ ਜਉਨ ਦਯੋ ਤਬਹੀ ਗ੍ਰਿਹ ਗੋਪ ਚਲੇ ਸੁ ਖਿਸਾਨੇ ।
ਕੰਸ ਪੁਰੀ ਤਜ ਕੈ ਗ੍ਰਿਹ ਬਿੱਪਨ ਨਾਥ ਚਲੇ ਜਮੁਨਾ ਨਿਜਕਾਨੇ ।
ਬੋਲਿ ਉਠਯੋ ਮੁਸਲੀ ਕ੍ਰਿਸ਼ਨੰ ਸੰਗਿ ਅੰਨਿਯ ਬਿਨਾ ਜਬ ਆਵਤ ਜਾਨੇ ।
ਦੇਖਹੁ ਲੈਨ ਕੋ ਆਵਤ ਬੇ ਦਿਜ ਦੇਨ ਕੀ ਬਾਰ ਕੋ ਦੂਰ ਪਠਾਨੇ ।

(ਕ੍ਰਿਸ਼ਨਾਵ, 307)

ਕਬਿੱਤੁ :

ਬਡੇ ਹੈਂ ਕੁਮੱਤੀ ਅਉ ਕੁਜਤੀ ਕੂਰ ਕਾਇਰ ਹੈਂ,
ਬਡੇ ਹੈਂ ਕੂਮਤ ਅਉ ਕੁਜਾਤ ਬਡੇ ਜਗ ਮੈਂ ।
ਬਡੇ ਚੋਰ ਚੂਹਰੇ ਚਪਾਤੀ ਲੀਏ ਤਜੈਂ ਪ੍ਰਾਨ,
ਕਰੈਂ ਅਤਿ ਜਾਰੀ ਬਟਪਾਰੀ ਅਉਰ ਮਗ ਮੈਂ ।
ਬਡੇ ਹੈਂ ਅਜਾਨ ਮਾਨੋ ਕਹੀਅਤ ਹੈਂ ਸਯਾਨੇ ਕਛੂ
ਜਾਨੇ ਨ ਗਿਆਨ ਸਉ ਕੁਰੰਗ ਬਾਂਧੇ ਪਗ ਮੈਂ ।
ਬਡੇ ਹੈਂ ਕੁਛੈਲ ਪੈ ਕਹਾਵਤ ਹੈਂ ਛੈਲ ਐਸੇ,
ਫਿਰਤ ਨਗਰ ਜੈਸੇ ਫਿਰੈ ਢੋਰ ਬਗ ਮੈਂ ।

(ਕ੍ਰਿਸ਼ਨਾਵ, 308)

**ਭਯਾਨਕ ਰਸ :**

ਪਉੜੀ :

ਦੁਰਗਾ ਅਤੇ ਦਾਨਵੀਂ ਭੇੜ ਪਾਇਆ ਸਬਾਹੀ ।
ਸ਼ਸਤ੍ਰ ਪਜੂਤੇ ਦੁਰਗਸ਼ਾਹ ਗਹ ਸਭਨੀ ਬਾਹੀਂ ।
ਸੁੰਭ ਨਿਸੁੰਭ ਸੰਘਾਰਿਆ ਵਥ ਜੇਹੇ ਸਾਹੀ ।
ਫਉਜਾਂ ਰਾਖ ਸਿਆਰੀਆਂ ਦੇਖ ਰੋਵਨਿ ਧਾਹੀਂ ।
ਮੁਹਿ ਕੜੂਚੇ ਘਾਹ ਦੇ ਛਡਿ ਘੋੜੇ ਰਾਹੀਂ ।
ਭਜਦੇ ਹੋਏ ਮਾਰੀਅਨ ਮੁੜਿ ਝਾਕਨ ਨਾਹੀ ।

(ਚੰਡੀਵਾ, 54)

ਚੌਪਈ :

...ਪੁਨ ਗਨੇਸ਼ ਕੋ ਨ੍ਰਿਪ ਲਲਕਾਰਿਓ ।
ਤ੍ਰਸਤ ਭਯੋ ਤਜ ਜੁੱਧ ਪਧਾਰਿਓ ।

(ਕ੍ਰਿਸ਼ਨਾਵ, 1528)

ਦੋਹਰਾ :

ਉਰ ਕੰਪੈ ਭੈਭੀਤ ਹੌ, ਡਰ ਸੇ ਜਾਇ ਹਰਾਸ ।
ਰਸ ਸੁ ਭਯਾਨਕ ਹੋਤ ਹੈ, ਕਹਿ ਪਿਯੂਖ ਕਵਿ ਦਾਸ ।

(ਰਸ ਚਮਤਕਾਰ ਚੰਦ੍ਰਿਕਾ)

ਸਵੈਯਾ :

ਪਉਰਖ ਜੈਸੋ ਬਡੋ ਕੀਯੋ ਭੂਪ ਨ ਆਗੇ ਕਿਸੀ ਨ੍ਰਿਪ ਐਸੋ ਕੀਯੋ ।
ਭਟ ਪੇਖਿ ਕੈ ਭਾਜਿ ਗਏ ਸਿਗਰੇ ਕਿਨਹੂੰ ਧਨੁ ਬਾਨ ਨ ਪਾਨਿ ਲੀਯੋ ।
ਹਥੀਯਾਰ ਉਤਾਰ ਚਲੇ ਬਿਸੰਭਰਿ ਰਥੀ ਟਾਰ ਡਰਾਤ ਹੀਯੋ ।
ਰਨ ਮੈ ਖੜਗੇਸ਼ ਬਲੀ ਬਲੁ ਕੈ ਅਪਨੋ ਕਰਕੈ ਹਰਿ ਛਾਡ ਦੀਯੋ ।

(ਕ੍ਰਿਸ਼ਨਾਵ, 1534)

**ਰੌਦ੍ਰ ਰਸ :**

ਸੁੰਦਰੀ ਛੰਦ:

ਜਾਤ ਭਈ ਸੁਨ ਬੈਨ ਤ੍ਰਿਯਾ ਤੱਹ ।
ਬੈਠਿ ਹੁਤੇ ਰਣਧੀਰ ਜਤੀ ਜੱਹ ।
ਸੋ ਨ ਬਰੈ ਅਤਿ ਰੋਸ ਭਰੀ ਤਬ ।
ਨਾਕ ਕਟਾਇ ਗਈ ਗ੍ਰਿਹ ਕੋ ਸਬ ।

(ਰਾਮਾਵ, 336)

ਸੁੰਦਰੀ ਛੰਦ :

ਰਾਵਨ ਤੀਰ ਰੁਰੋਤ ਭਈ ਜਬ ।
ਰੋਸ ਭਰੇ ਦਨੁ ਬੰਸ ਬਲੀ ਸਬ ।
ਲੰਕਿਸ ਧੀਰ ਬਜੀਰ ਬੁਲਾਏ ।
ਦੂਖਣ ਔ ਖਰ ਦਈਤ ਪਠਾਏ ।

(ਰਾਮਾਵ, 337)

ਦੋਹਰਾ :

ਕ੍ਰੋਧ ਸਥਾਈ ਭਾਵ ਹੈ, ਰਕਤ ਵਰਣ ਪਹਿਚਾਨ ।
ਕਹੇਂ ਰੌਦ੍ਰ ਪੀਯੂਖ ਤਹਿੰ, ਜੋ ਕਵਿ ਸੁਘੜ ਸੁਜਾਨ ।

(ਰਸ ਚਮਤਕਾਰ ਚੰਦ੍ਰਿਕਾ)

**ਵੀਰ ਰਸ :**

**ਦਯਾਵੀਰ :**

ਸਵੈਯਾ :

ਆਨਨ ਮੈ ਮਸੁ ਭੀਜਤ ਹੈ ਬਰ ਬਾਰਿਜ ਸੇ ਜੁਗ ਲੋਚਨ ਤੇਰੇ ।
ਛੂਟ ਰਹੀ ਅਲਕੈ ਕਟ ਲਉ ਇਹ ਭਾਂਤਿ ਮਨੋ ਜੁਗ ਨਾਗ ਕਰੇਰੇ ।
ਆਨਦ ਕੰਦ ਨਿਧੋਂ ਮੁਖ ਚੰਦ ਕਟੇ ਦੁਖ ਫੰਧ ਚਕੋਰਨ ਕੇਰੇ ।

ਸੁੰਦਰ ਸੂਰਤ ਕੈਸੇ ਹਨੋ ਤੁਮ ਦੇਖ ਦਇਆ ਉਪਜੀ ਜੀਅ ਮੇਰੇ ।

(ਕ੍ਰਿਸ਼ਨਾਵ, 1619)

ਅੜਿੱਲ :

ਸਬ ਦੇਵਨ ਅਰ ਕ੍ਰਿਸ਼ਨ ਦੀਨ ਹੈ ਜਬ ਕਹਯੋ ।
ਹਟੌ ਜੁੱਧ ਤੇ ਭੂਪ ਹਮੋ ਮੁਖ ਤ੍ਰਿਨ ਗਹਯੋ ।
ਨ੍ਰਿਪ ਸੁਨਿ ਆਤੁਰ ਬੈਨ ਸੁ ਕੋਪ ਨਿਵਾਰਯੋ ।
ਹੋ ! ਧਨੁਖ ਬਾਨ ਦਿਓ ਡਾਰ ਰਾਮ ਮਨੁ ਧਾਰਿਯੋ ।

(ਕ੍ਰਿਸ਼ਨਾਵ, 1715)

ਦੋਹਰਾ :

ਮਨ ਕੋ ਅਤਿ ਉਤਸ਼ਾਹ ਜੋ, ਸੋਇ ਸਥਾਈ ਭਾਵ ।
ਤਾਂਕੋ ਵੀਰ ਬਖਾਨਤੇ, ਜੋ ਜਾਨਤ ਕਵਿ ਕਾਵ । 1 ।
ਚਾਰ ਭਾਂਤ ਹੈ ਵੀਰ ਸੋ, ਯੁਧ ਵੀਰ ਇਕ ਜਾਨ ।
ਦਯਾ ਵੀਰ ਅਰੁ ਦਾਨ ਤਜੋਂ, ਧਰਮ ਵੀਰ ਪਹਿਚਾਨ । 2 ।

(ਰਸ ਚਮਤਕਾਰ ਚੰਦ੍ਰਿਕਾ)

ਦੋਹਰਾ :

ਦਯਾ ਪੁੰਜ ਨਰ ਹੋਇ ਜੋ, ਭੂਲੇ ਰਿਪੁ ਕੇ ਦੋਸ਼ ।
ਦਯਾ ਵੀਰ ਸੋ ਜਾਨਓ, ਜੋ ਨਹਿ ਜਾਨਤ ਰੋਸ ।

(ਰਸ ਚਮਤਕਾਰ ਚੰਦ੍ਰਿਕਾ)

**ਦਾਨ ਵੀਰ**[1] :

ਸਵੈਯਾ :

ਬਾਮ੍ਹਨ ਬੇਖ ਕੈ ਸਜਾਮ ਜੋ ਚਾਹਤ ਸ੍ਰੀ ਹਰਿ ਕੋ ਤਿਹ ਭੂਪਤਿ ਦੀਨੋ ।
ਜੌ ਚਤੁਰਾਨਨ ਕੇ ਚਿਤ ਮੈਂ ਕਬਿਰਾਮ ਕਹੈ ਸੁ ਵਹੈ ਨ੍ਰਿਪ ਕੀਨੋ ।
ਜੋ ਵਹ ਮਾਂਗਤਿ ਸੋਊ ਦਯੋ ਤਬ ਦੇਤ ਸਮੈ ਰਸ ਮੈਂ ਮਨ ਭੀਨੋ ।
ਦਾਨ ਕ੍ਰਿਪਾਨ ਦੁਹੂੰ ਬਿਧਿ ਕੈ ਤਿੱਹੂ ਲੋਕਨ ਮੈਂ ਅਤਿ ਹੀ ਜਸ ਲੀਨੋ ।

(ਕ੍ਰਿਸ਼ਨਾਵ, 1560)

**ਰਸਾਵਲ** :

ਲਖੈਂ ਰੂਪ ਮੋਹੀ । ਫਿਰੀ ਰਾਮ ਦੋਹੀ ।
ਦਈ ਤਾਂਹਿ ਲੰਕਾ । ਜਿਮੰ ਰਾਜ ਟੰਕਾ । (ਰਾਮਾਵ, 931)

ਸਵੈਯਾ :

...ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨ ਹੀ ਕੋ ।

(ਕੋਸ਼ ਦਾਸ, 3)

---

1. ਦਾਨ ਕਰਤ ਸਰਵਸ ਕੋ, ਰੰਚ ਨ ਮਾਨੈਂ ਸ਼ੰਕ ।
ਦਾਨ ਸੁ ਵੀਰ ਪਿਯੂਖ ਹੈ, ਰਾਤੋ ਜਾਇਨ ਰੰਕ । (ਰਸ ਚਮਤਕਾਰ ਚੰਦ੍ਰਿਕਾ)

ਦੋਹਰਾ :

ਧੰਨ ਕੁਰੰਗ ਤੇ ਨਾਦ ਸੁਨ ਰੀਝਨ ਰਾਖੇ ਪ੍ਰਾਨ ।
ਬੇਨੁ ਕਰਣ ਬਲ ਬਿਕ੍ਰਮ ਐਸੋ ਦੀਓ ਨ ਦਾਨ । (ਦਸਖਤ ਪਾ, 10)

**ਧਰਮ ਵੀਰ[1] :**

ਚੌਪਈ :

ਧਰਮ ਹੇਤ ਸਾਕਾ ਜਿਨਿ ਕੀਆ ।
ਸੀਸੁ ਦੀਆ ਪਰ ਸਿਰਰ ਨ ਦੀਆ । (ਬਚਿਤ੍ਰ, ਮਾ, 14)

ਦੋਹਰਾ :

ਠੀਕਰ ਫੋਰਿ ਦਿਲੀਸਿ ਸਿਰਿ ਪ੍ਰਭ ਪੁਰਿ ਕੀਯਾ ਪਯਾਨ ।
ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂ ਆਨਿ ।
(ਬਚਿਤ੍ਰ, ਅ. 5 ਛੰਦ 15)

**ਯੁਧ ਵੀਰ[2] :**

ਦੋਹਰਾ :

ਕਹਾਂ ਭਯੋ ਮਨ ਓਰ ਕੇ ਸੂਰ ਹਨੇ ਸੰਗ੍ਰਾਮਿ ।
ਲਰਬੋ ਮਰਬੋ ਜੀਤਬੋ ਇਹ ਸੁਭਟਨ ਕੇ ਕਾਮਿ । (ਕ੍ਰਿਸ਼ਨਾਵ, 1848)

ਕਬਿੱਤ :

ਭਾਰੇ ਭਾਰੇ ਸੂਰਮਾ ਸੰਘਾਰਿ ਡਾਰੇ ਮਹਾਰਾਜਿ
ਜਮ ਕੀ ਜਮਨ ਕੀ ਘਨੀ ਹੀ ਸੈਨ ਛਈ ਹੈ ।
ਸਸਿ ਕੀ ਸੁਰੇਸ਼ ਕੀ ਦਿਨੇਸ਼ ਕੀ ਧਨੇਸ਼ ਕੀ,
ਲੁਕੇਸ਼ ਹੂੰ ਕੀ ਚਮੂੰ ਮ੍ਰਿਤਲੋਕ ਕਉ ਪਠੀ ਹੈ ।
ਭਾਜ ਗੇ ਜਲੇਸ਼ ਸੇ ਗਨੇਸ਼ ਸੇ ਗਨਤ ਕਉਨ,
ਅਉਰ ਹਉਂ ਕਹਾਂ ਕਹੌਂ ਪ੍ਰਸੇਸਿ ਪੀਠ ਦਈ ਹੈ ।
ਜਾਦਵ ਸਬਨ ਤੇ ਨ ਡਰਿਓ ਰੀਝ ਲਰਿਓ ਹਾ ਹਾ,
ਦੇਖੋ ਨ੍ਰਿਪ ਹਮ ਤੇ ਬਜਾਇ ਬਾਜੀ ਲਈ ਹੈ । (ਕ੍ਰਿਸ਼ਨਾਵ, 1597)

ਪਉੜੀ :

ਆਹਰਿ ਮਿਲਿਆਂ ਦਿਲਾਵਰਾਂ ਸੈਣ ਸੂਰਿਆਂ ਸਾਜੀ ।
ਚੱਲੇ ਸਉਹੇਂ ਦੁਰਗਸ਼ਾਹ ਜਣੁ ਕਾਬੈ ਹਾਜੀ ।

1. ਘੋਰ ਵਿਪਦ ਕੇ ਮਾਹਿ ਜੋ, ਧਰਮ ਨ ਤਯਾਗੈ ਜੀਵ ।
ਧਰਮਵੀਰ ਤਾਂਕੌ ਕਹੇਂ, ਜੇ ਪਿਯੂਖ ਮਤਿ ਸੀਵ । (ਰਸ ਚਮਤਕਾਰ ਚੰਦ੍ਰਿਕਾ)
2. ਦੇਖ ਦੇਖ ਰਣਭੂਮਿਕਾ, ਮਨ ਮੈਂ ਉਠਤ ਉਮੰਗ ।
ਯੁਧ ਵੀਰ ਤਾਂਕੌ ਕਹੇਂ, ਜੋ ਪਿਯੂਖ ਕਵਿ ਅੰਗ । (ਰਸ ਚਮਤਕਾਰ ਚੰਦ੍ਰਿਕਾ)

ਉਨ੍ਹੀ ਤੇਗੀ ਤੀਰੀਂ ਜਮਧੜੀ ਰਣਿ ਵੰਡੀ ਭਾਜੀ।
ਇਕ ਘੂਮਨਿ ਘਾਇਲ ਸੂਰਮੇ ਜਣੁ ਮਕਤਬਿ ਕਾਜ਼ੀ।
ਇਕ ਬੀਰ ਪਰੋਤੇ ਬਰਛੀਐਂ ਜਿਉਂ ਝੁਕਿ ਪਉਨ ਨਿਵਾਜੀ।
ਇਕ ਦੁਰਗਾ ਸਉਹੇਂ ਖੁਨਸ ਕੈ ਖੁਨਸਾਇਨ ਤਾਜੀ।
ਇਕ ਧਾਵਨ ਦੁਰਗਾ ਸਾਮਣੇ ਜਿਉਂ ਭੁਖਿਆਏ ਪਾਜੀ।
ਕਦੇ ਨ ਰੱਜੇ ਜੁਧ ਤੇ ਰਜਿ ਹੋਏ ਰਾਜੀ। (ਚੰਡੀਵਾ, 45)

ਰਹਾਉ :

ਹਜ਼ਾਰੇ ਸ਼ਬਦ ਪਾਤਸ਼ਾਹੀ 10 ਦੇ ਨੌ ਸ਼ਬਦਾਂ ਵਿਚ ਰਹਾਉ ਆਇਆ ਹੈ, ਅਰਥਾਤ ਸਥਾਈ, ਟੇਕ, ਵਿਸ੍ਰਾਮ, ਪਾਠ ਦੀ ਧਾਰਨਾ, ਉਹ ਪਦ, ਜੋ ਗਾਉਣ ਵੇਲੇ ਵਾਰ ਵਾਰ ਅੰਤਰੇ ਪਿੱਛੋਂ ਵਰਤਿਆ ਜਾਵੇ।

ਸੰਪਰਦਾਈ ਗਜਾਨੀ ਆਖਦੇ ਹਨ ਕਿ ਸਾਰੇ ਸ਼ਬਦ ਦਾ ਸਿਧਾਂਤ ਅਤੇ ਕੇਂਦ੍ਰੀ ਖ਼ਿਆਲ ਰਹਾਉ ਦੀ ਤੁਕ ਵਿਚ ਹੁੰਦਾ ਹੈ।

(ਗੁਰ ਸ਼ਬਦ ਰਤਨਾਕਰ ਮਹਾਨਕੋਸ਼)

## ੩੮. ਰਾਗ

(1) ਵਿਦ੍ਵਾਨਾਂ ਨੇ ਰਾਗਾਂ ਦੇ ਮੁੱਖ ਭੇਦ ਤਿੰਨ ਮੰਨੇ ਹਨ :

(ੳ) ਔੜਵ, ਪੰਜ ਸੁਰਾਂ ਦੇ

(ਅ) ਸਾੜਵ, ਛੀ ਸੁਰਾਂ ਦੇ

(ੲ) ਸੰਪੂਰਣ, ਸੱਤ ਸੁਰਾਂ ਦੇ

(2) ਸੰਗੀਤ ਸ਼ਾਸਤ੍ਰਾਂ ਨੇ ਰਾਗਾਂ ਦੇ ਇਹ ਤਿੰਨ ਭੇਦ ਦੱਸੇ ਹਨ :

**(ੳ) ਸ਼ੁੱਧ** : ਮੁੱਢ ਤੋਂ ਥਾਪੇ ਹੋਏ ਸੁਰ ਜਿਨ੍ਹਾਂ ਰਾਗਾਂ ਨੂੰ ਲਗਦੇ ਹਨ ਅਰ ਜਿਨ੍ਹਾਂ ਦੀ ਸ਼ਕਲ ਵਿਚ ਕੁਝ ਹੇਰ ਫੇਰ ਨਹੀਂ ਹੋਇਆ, ਉਹ ਸ਼ੁੱਧ ਹਨ.

**(ਅ) ਛਾਯਾਲਿੰਘਤ** : ਦੂਸਰੇ ਰਾਗਾਂ ਦੇ ਸਰੂਪ ਦੀ ਝਲਕ ਜਿਨ੍ਹਾਂ ਰਾਗਾਂ ਵਿਚ ਪਾਈ ਜਾਂਦੀ ਹੈ, ਉਹ ਛਾਯਾਲਿੰਗਤ ਹਨ.

**(ੲ) ਸੰਕੀਰਣ** : ਰਾਗਾਂ ਦੇ ਬਹੁਤ ਸੁਰ ਅਰ ਛਾਯਾਲਿੰਘਤ ਰਾਗਾਂ ਦੇ ਆਪੋ ਵਿਚੀ ਮਿਲਣ ਤੋਂ ਜੋ ਭੇਦ ਬਣ ਗਏ ਹਨ, ਉਹ ਸੰਕੀਰਣ ਆਖੀਦੇ ਹਨ :

ਕਈ ਸੰਗੀਤ ਗ੍ਰੰਥਾਂ ਵਿਚ ਦੋ ਹੀ ਭੇਦ ਲਿਖੇ ਹਨ, ਇਕ ਮਾਰਗੀਯ, ਦੂਜੇ ਦੇਸ਼ੀਯ, ਰਿਖੀਆਂ ਦੇ ਦੱਸੇ ਹੋਏ ਮਾਟਗ ਅਨੁਸਾਰ ਜੋ ਗਾਏ ਜਾਂਦੇ ਹਨ, ਉਹ ਮਾਰਗੀ ਹਨ, ਦੇਸ਼ ਚਾਲ ਅਤੇ ਮਤਭੇਦ ਕਰਕੇ ਜੋ ਬਣ ਗਏ ਹਨ, ਉਹ ਦੇਸ਼ੀ ਹਨ.

(3) ਸ. ਪ. ਦੀ ਇਕ ਇਕ=ਕੁਲ 2

ਰ. ਗ. ਮ. ਧ. ਨੀ. ਹਰੇਕ ਦੀਆਂ ਦੋ ਦੋ=ਕੁਲ 10

(4) ਸਪਤਕ, ਬਾਰ੍ਹਾਂ ਸੁਰਾਂ ਦੇ ਸਮੁਦਾਇ ਨੂੰ ਸਪਤਕ ਆਖਦੇ ਹਨ.

ਮਨ ਦੀ ਬਿਰਤੀ ਨੂੰ ਇਕਾਗ੍ਰ ਕਰਨ ਦਾ ਜਤਨ ਹਰ ਸਮੇ ਦੇ ਲੋਕ ਕਰਦੇ ਆਏ, ਸਮੇਂ ਦੇ ਰਿਵਾਜ ਮੂਜਬ ਇਸ ਵਿਚ ਅਦਲਾ ਬਦਲੀ ਹੋਂਦੀ ਰਹੀ ਯਥਾ : ਕਦੇ ਨਸ਼ੇ ਵਰਤਣ ਦੀ ਰੀਤ, ਕਦੇ ਜੋਗ ਆਸਣ, ਕਦੇ ਘਰ ਬਾਰ ਛੱਡ ਕੇ ਜੰਗਲਵਾਸ, ਕਦੇ ਉਂਗਰ ਤਪ, ਕਦੇ ਤੀਰਥ ਰਟਨ, ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨ ਬਿਰਤੀ ਦੀ ਇਕਾਗ੍ਰਤਾ ਲਈ ਰਾਗ ਨੂੰ ਸਭ ਕਰਮਾਂ ਤੋਂ ਉੱਤਮ ਸਮਝ ਕੇ ਗੁਰਸਿਖਾਂ ਨੂੰ ਕੀਰਤਨ ਦੀ ਉੱਚ ਦਾਤ ਬਖਸ਼ੀ. ਗੁਰਬਾਣੀ ਸਭ ਰਾਗਾਂ ਵਿਚ ਲਿਖੀ. ਗੁਰਸਥਾਨਾਂ ਵਿਚ ਚਉਂਕੀਆਂ ਪ੍ਰਚਲਤ ਕੀਤੀਆਂ.

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਰਾਗਾਂ ਸੰਬੰਧੀ ਵੇਖੋ :—

(1) ਸ਼ਬਦ (ਹਜ਼ਾਰੇ) ਪਾਤਸ਼ਾਹੀ 10

(2) ਕ੍ਰਿਸ਼ਨਾਵਤਾਰ ਛੰਤ 231, 232, 331, 332, 622, 623

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਨਿਮਨਲਿਖਤ ਰਾਗਾਂ ਦਾ ਜ਼ਿਕਰ ਆਇਆ ਹੈ :

(1) **ਸਾਰੰਗ** : ਇਹ ਕਾਫ਼ੀ ਠਾਟ ਦਾ ਰਾਗ ਹੈ. ਔੜਵ ਸਾੜਵ ਤੋਂ ਭਾਵ ਹੈ ਕਿ ਆਰੋਹੀ ਵਿਚ ਪੰਜ ਸੁਰ ਅਤੇ ਅਵਰੋਹੀ ਵਿਚ ਛੀ ਹੈ. ਇਸ ਨੂੰ ਨਿਸਾਦ ਸ਼ੁੱਧ ਅਤੇ ਕੋਮਲ ਦੋਵੇਂ ਲਗਦੇ ਹਨ, ਬਾਕੀ ਸਾਰੇ ਸ਼ੁੱਧ ਸੁਰ ਹਨ. ਸਾਰੰਗ ਦੇ ਗਾਉਣ ਦਾ ਵੇਲਾ ਦੋਪਹਿਰਾ (ਦੂਜਾ ਪਹਿਰ) ਹੈ. ਸਾਰੰਗ ਵਿਚ ਵਾਦੀ ਰਿਸਭ ਅਤੇ ਸੰਵਾਦੀ ਪੰਚਮ ਹੈ. ਆਰੋਹੀ ਵਿਚ ਧੈਵਤ ਵਰਜਿਤ ਹੈ. ਅਵਰੋਹੀ ਵਿਚ ਭੀ ਦੁਰਬਲ ਹੋ ਕੇ ਲਗਦਾ ਹੈ. ਇਸ ਰਾਗ ਨੂੰ ਕਈ ਗਾਇਕ ਬਿੰਦਾਰਬਨੀ ਸਾਰੰਗ ਭੀ ਕਹਿੰਦੇ ਹਨ.

ਆਰੋਹੀ ਸ ਰ ਮ ਪ ਨ ਸ
ਅਵਰੋਹੀ ਸ ਧ ਨਾ ਪ ਮ ਰ ਸ

ਇਸ ਰਾਜ ਦੇ ਕਈ ਭੇਦ ਹਨ. ਉਪਰ ਲਿਖਿਆ ਸ਼ੁੱਧ ਸਾਰੰਗ ਹੈ.

(2) **ਸਿਰੀ/ਸ੍ਰੀ** : ਇਹ ਪੂਰਬੀ ਠਾਟ ਦਾ ਔੜਵ ਸੰਪੂਰਣ ਰਾਗ ਹੈ. ਅਰਥਾਤ ਆਰੋਹੀ ਵਿੱਚ ਪੰਜ ਅਤੇ ਅਵਰੋਹੀ ਵਿੱਚ ਸੱਤ ਸੁਰ ਹਨ. ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ. ਰਿਸਭ ਵਾਦੀ ਅਤੇ ਪੰਚਮ ਸੰਵਾਦੀ ਸੁਰ ਹੈ. ਰਿਸਭ ਅਤੇ ਧੈਵਤ ਕੋਮਲ ਹਨ. ਮੱਧਮ ਤੀਵ੍ਰ ਹੈ ਬਾਕੀ ਸੁਰ ਸ਼ੁੱਧ ਹਨ.

ਆਰੋਹੀ ਸ ਰਾ ਮੀ ਪ ਨ ਸ
ਅਵਰੋਹੀ ਸ ਨ ਧਾ ਪ ਮੀ ਗ ਰਾ ਸ

(3) **ਸੂਹੀ** : ਇਹ ਕਾਫ਼ੀ ਠਾਟ ਦੀ ਸਾੜਵ ਰਾਗਿਣੀ ਹੈ ਇਸ ਵਿਚ ਧੈਵਤ ਵਰਜਿਤ ਹੈ. ਸੂਹੀ ਨੂੰ ਗਾਂਧਾਰ ਅਤੇ ਨਿਸਾਦ ਕੋਮਲ. ਬਾਕੀ ਸ਼ੁੱਧ ਸੁਰ ਹਨ. ਵਾਦੀ ਮੱਧਮ ਅਤੇ ਸੜਜ ਸੰਵਾਦੀ ਹੈ. ਗਾਉਣ ਦਾ ਵੇਲਾ ਦੋ ਘੜੀ ਦਿਨ ਵੜ੍ਹੇ ਹੈ.

ਆਰੋਹੀ ਸ ਰ ਗਾ ਮ ਪ ਨਾ ਸ.
ਅਵਰੋਹੀ ਸ ਨਾ ਮ ਪ ਗਾ ਰ ਸ

(4) **ਸੋਰਠਿ** : ਇਹ ਕਮਾਚ ਠਾਟ ਦਾ ਔੜਵ ਸੰਪੂਰਣ ਰਾਗ ਹੈ. ਅਰਥਾਤ ਆਰੋਹੀ ਵਿਚ ਪੰਜ ਸੁਰ ਅਤੇ ਅਵਰੋਹੀ ਵਿਚ ਸੱਤ, ਇਸ ਵਿਚ ਗਾਂਧਾਰ ਦੁਰਬਲ ਹੈ. ਰਿਸਭ ਵਾਦੀ ਅਤੇ ਧੈਵਤ ਸੰਵਾਦੀ ਹੈ. ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ. ਨਿਸਾਦ ਸ਼ੁੱਧ ਅਤੇ ਕੋਮਲ ਦੋਵੇਂ ਲਗਦੇ ਹਨ. ਆਰੋਹੀ ਵਿਚ ਨਿਸਾਦ ਸ਼ੁੱਧ ਅਤੇ ਅਵਰੋਹੀ ਵਿਚ ਕੋਮਲ ਹੈ. ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ.

ਆਰੋਹੀ ਸ ਰ ਮ ਪ ਨ ਸ
ਅਵਰੋਹੀ ਸ ਨਾ ਧ ਪ ਮ ਗ ਰ ਸ

(5) **ਹਿੰਡੋਲ** : ਇਸ ਰਾਗ ਦੀ ਛੀ ਮੁੱਖ ਰਾਗਾਂ ਵਿੱਚ ਗਿਣਤੀ ਹੈ. ਇਹ ਕਲਯਾਣ ਨਾਟ ਦਾ ਔੜਵ ਰਾਗ ਹੈ. ਰਿਸ਼ਵ ਅਤੇ ਪੰਚਮ ਵਰਜਿਤ ਹਨ. ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ. ਸੜਜ ਗਾਂਧਾਰ ਧੈਵਤ ਅਤੇ ਨਿਸਾਦ ਸ਼ੁੱਧ ਅਤੇ ਮੱਧਮ ਤੀਵ੍ਰ ਹੈ. ਗਾਉਣ ਦਾ ਵੇਲਾ ਰਾਤ ਦੇ ਪਹਿਲੇ ਪਹਿਰ ਹੈ.

ਆਰੋਹੀ ਸ ਗ ਮੀ ਧ ਨ ਸ

ਅਵਰੋਹੀ ਸ ਨ ਧ ਮੀ ਗ ਸ

(6) **ਕਲਿਆਨ** : ਕਲਯਾਨ ਠਾਟ ਦੀ ਓਡਵ ਸੰਪੂਰਣ ਰਾਗਿਨੀ ਹੈ ਇਸ ਥਾਂ ਇਸ ਦਾ ਸ਼ੁੱਧ ਸਰੂਪ ਦਿੱਤਾ ਹੈ. ਆਰੋਹੀ ਵਿਚ ਮੱਧਮ ਅਤੇ ਨਿਸਾਦ ਵਰਜਿਤ ਹਨ. ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ. ਮੱਧਮ ਤੀਵ੍ਰ ਅਤੇ ਬਾਕੀ ਸਾਰੇ ਸ਼ੁੱਧ ਸੁਰ ਹਨ. ਗਾਉਣ ਦਾ ਵੇਲਾ ਰਾਤ ਦਾ ਪਹਿਲਾ ਪਹਿਰ ਹੈ.

ਆਰੋਹੀ ਸ ਰ ਗ ਪ ਧ ਸ

ਅਵਰੋਹੀ ਸ ਨ ਧ ਪ ਮੀ ਗ ਰ ਸ

(7) **ਕਾਨ੍ਹੜਾ** : ਇਸ ਰਾਗ ਦੇ ਗਾਇਕਾਂ ਨੇ 18 ਭੇਦ ਕਲਪੇ ਹਨ. ਇਹਨਾਂ ਵਿੱਚੋਂ ਦਸਮ ਗ੍ਰੰਥ ਸਾਹਿਬ ਵਿੱਚ, ਦਰਬਾਰੀ, ਕਾਫੀ ਤੇ ਨਟ ਭੇਦ ਆਏ ਹਨ। ਇਹ ਆਸਾਵਰੀ ਠਾਟ ਦਾ ਸਾੜਵ ਸੰਪੂਰਣ ਰਾਗ ਹੈ. ਆਰੋਹੀ ਵਿਚ ਗਾਂਧਾਰ ਦੁਰਬਲ ਹੈ. ਰਿਸਭ ਵਾਦੀ ਅਤੇ ਪੰਚਮ ਸੰਵਾਦੀ ਹੈ. ਪੰਚਮ ਅਤੇ ਰਿਸਵ ਨਾਲ ਨਿਸਾਦ ਦੀ ਸੰਗਤਿ ਰਹਿੰਦੀ ਹੈ. ਗਾਂਧਾਰ ਧੈਵਤ ਨਿਸਾਦ ਕੋਮਲ, ਬਾਕੀ ਸ਼ੁੱਧ ਸੁਰ ਹਨ. ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ.

ਆਰੋਹੀ ਨਾ ਸ ਰ ਮ ਪ ਧਾ ਨਾ ਸ

ਅਵਰੋਹੀ ਸ ਧਾ ਨਾ ਪ ਗਾ ਮ ਰ ਸ.

(8) **ਕਾਫ਼ੀ** : ਇਹ ਕਾਫ਼ੀ ਠਾਟ ਦੀ ਸੰਪੂਰਣ ਰਾਗਿਨੀ ਹੈ. ਇਸ ਨੂੰ ਗਾਂਧਾਰ ਸ਼ੁੱਧ ਅਤੇ ਕੋਮਲ ਦੋਵੇਂ ਲਗਦੇ ਹਨ. ਨਿਸਾਦ ਕੋਮਲ ਅਤੇ ਬਾਕੀ ਸਾਰੇ ਸ਼ੁੱਧ ਸੁਰ ਹਨ. ਪੰਚਮ ਵਾਦੀ ਅਤੇ ਸੜਜ ਸੰਵਾਦੀ ਹੈ. ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ. ਕਈਆਂ ਨੇ ਕਾਫ਼ੀ ਨੂੰ ਧਮਾਰ ਨਾਉਂ ਦਿੱਤਾ ਹੈ.

ਆਰੋਹੀ ਸ ਰ ਗਾ ਮ ਪ ਧ ਨ ਸ

ਅਵਰੋਹੀ ਸ ਨਾ ਧ ਪ ਮ ਗਾ ਰ ਸ

(9) **ਕਿਦਾਰਾ (ਦੇਦਾਰਾ)** : ਕਲਯਾਣ ਠਾਟ ਦਾ ਇਕ ਸੰਪੂਰਣ ਰਾਗ ਹੈ. ਇਸ ਵਿਚ ਮੱਧਮ ਸ਼ੁੱਧ ਅਤੇ ਤੀਵ੍ਰ ਦੋਵੇਂ ਲਗਦੇ ਹਨ. ਨਿਸਾਦ ਭੀ ਦੋਵੇਂ ਹਨ. ਸ਼ੁੱਧ ਮੱਧਮ ਵਾਦੀ ਅਤੇ ਸੜਜ ਸੰਵਾਦੀ ਹੈ. ਤੀਵ੍ਰ ਮੱਧਮ ਅਤੇ ਗਾਂਧਾਰ ਦੁਰਬਲ ਹਨ. ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ.

ਸਰਗਮ : ਨ ਸ ਮ, ਗ ਮ, ਮੀ ਪ ਧ

ਨਾ ਧ ਪ, ਸ ਨ ਧ ਪ, ਮੀ

ਪ ਧ ਪ ਮ, ਰ ਸ

(10) **ਖਿਆਲ** : ਇਹ ਗਾਉਣ ਲਈ ਕਿਸੇ ਗੀਤ ਦਾ ਬਣਾਇਆ ਹੋਇਆ ਵਜ਼ਨ ਹੋਂਦਾ ਹੈ। ਵੇਖੋ ਖਿਆਲ ਪਾਤਸ਼ਾਹੀ 10

"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ

(ਹਜ਼ਾਰੇ 10)

(11) **ਗਉੜੀ** : ਜੋ ਪੂਰਬੀ ਭੈਰਵ ਠਾਟ ਦਾ ਔੜਵ ਸਾੜਵ ਹੈ. ਇਸ ਵਿਚ ਸ੍ਰੀ ਰਾਗ ਦਾ ਅੰਗ ਹੈ. ਇਸ ਦੀ ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹੈ. ਰਿਸਭ ਵਾਦੀ ਅਤੇ ਪੰਚਮ ਸੰਵਾਦੀ ਹੈ. ਰਿਸਭ ਅਤੇ ਧੈਵਤ ਕੋਮਲ, ਮੱਧਮ ਤੀਵ੍ਰ. ਬਾਕੀ ਸੁਰ ਸ਼ੁੱਧ ਹਨ. ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ.

ਆਰੋਹੀ ਸ ਰਾ ਮੀ ਪ ਨ ਸ

ਅਵਰੋਹੀ ਸ ਨ ਧਾ ਪ ਮੀ ਰਾ ਸ

(12) **ਗੂਜਰੀ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੂਜਰੀ ਦਾ ਪੰਜਵਾਂ ਨੰਬਰ ਹੈ. ਟੌਡੀ ਠਾਠ ਦੀ ਇਕ ਸਾੜਵ ਰਾਗਿਣੀ ਹੈ। ਇਸ ਵਿਚ ਪੰਚਮ ਵਰਜਿਤ ਹੈ. ਧੈਵਤ ਵਾਦੀ ਅਤੇ ਰਿਸ਼ਵ ਸੰਵਾਦੀ ਹੈ. ਰਿਸਵ ਗਾਂਧਾਰ ਸੈਵਤ ਕੋਮਲ, ਮੱਧਮ ਤੀਵ੍ਰ, ਨਿਸ਼ਾਧ ਸ਼ੁਧ ਹੈ. ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ.

ਆਰੋਹੀ ਸ ਰਾ ਗ ਮੀ ਧਾ ਨ ਸ.

ਅਵਰੋਹੀ ਸ ਨ ਧਾ ਮੀ ਗਾ ਰਾ ਸ।

(13) **ਗੋਂਡ** : ਇਹ ਸੰਪੂਰਣ ਜਾਤਿ ਦਾ ਇਕ ਰਾਗ ਹੈ. ਇਸ ਵਿੱਚ ਸੜਜ ਰਿਸ਼ਵ ਮੱਧਮ ਪੰਚਮ ਨਿਸਾਦ ਸ਼ੁੱਧ, ਗਾਂਧਾਰ ਅਤੇ ਧੈਵਤ ਕੋਮਲ ਹਨ ਗਹਸੁਰ ਗਾਂਧਾਰ. ਵਾਦੀ ਪੰਚਨ ਅਤੇ ਸੰਵਾਦੀ ਮੱਧਮ ਹੈ. ਗਾਉਣ ਦਾ ਸਮਾਂ ਦੋਪਹਿਰ (ਮਧਯਾਨ) ਹੈ.

ਆਰੋਹੀ ਸ ਰ ਮ ਮ ਪ ਧਾ

ਅਵਰੋਹੀ ਸ ਧਾ ਨ ਪ ਮ ਗਾ ਮ ਰ ਸ

(14) **ਜੈਤਸਰੀ/ਜੈਤਸਿਰੀ/ਜੈਤਸ੍ਰੀ** :

ਇਹ ਪੂਰਬੀ ਠਾ2 ਦੀ ਔੜਵ ਸੰਪੂਰਣ ਰਾਗਿਣੀ ਹੈ. ਆਰੋਹੀ ਵਿਚ ਰਿਸਭ ਅਤੇ ਧੈਵਤ ਵਰਜਿਤ ਹਨ. ਅਵਰੋਹੀ ਵਿੱਚ ਸਾਰੇ ਸੁਰ ਹਨ. ਵਾਦੀ ਸੁਰ ਗਾਂਧਾਰ ਹੈ. ਮੱਧਮ ਤੀਵ੍ਰ ਹੈ. ਧੈਵਤ ਅਤੇ ਰਿਸਭ ਕੋਮਲ ਹਨ ਬਾਕੀ ਸੁਰ ਸ਼ੁੱਧ ਲਗਦੇ ਹਨ. ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ.

ਆਰੋਹੀ ਸ ਗ ਮੀ ਪ ਨ ਸ

ਅਵਰੋਹੀ ਸ ਨ ਧਾ ਪ ਮੀ ਗ ਰਾ ਸ

(15) **ਟੋਡੀ** : ਇਹ ਟੋਡੀ ਠਾਟ ਦੀ ਸੰਪੂਰਣ ਰਾਗਿਣੀ ਹੈ. ਰਿਸਭ ਗਾਂਧਾਰ ਧੈਵਤ ਕੋਮਲ, ਮੱਧਮ ਤੀਵ੍ਰ ਅਤੇ ਬਾਕੀ ਸੁਰ ਸ਼ੁੱਧ ਹਨ. ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ. ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ.

ਆਰੋਹੀ ਸ ਰਾ ਗਾ ਮੀ ਪ ਧਾ ਨ ਸ

ਅਵਰੋਹੀ ਸ ਨ ਧਾ ਪ ਮੀ ਗਾ ਰਾ ਸ

(16) **ਤਿਲੰਗ** : ਬਿਲਾਵਲ ਠਾਟ ਦਾ ਇਕ ਔੜਵ ਰਾਗ. ਇਸ ਵਿਚ ਰਿਸਭ ਅਤੇ ਧੈਵਤ ਵਰਜਿਤ ਹਨ. ਬਾਕੀ ਸਾਰੇ ਸੁਰ ਸ਼ੁੱਧ ਹਨ. ਦੋਨੋਂ ਨਿਸਾਦ ਅਤੇ ਪੰਚਮ ਦੀ ਇਸ ਵਿਚ ਸੰਗਤਿ ਹੈ. ਵਾਦੀ ਸੁਰ ਗਾਂਧਾਰ ਅਤੇ ਨਿਸਾਦ ਸੰਵਾਦੀ

ਹੈ. ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ. ਰਾਮ ਦਾ ਦੂਜਾ ਪਹਿਰ.

ਆਰੋਹੀ ਸ ਗ ਮ ਪ ਨ ਸ

ਅਵਰੋਹੀ ਸ ਨ ਪ ਮ ਗ ਸ

ਨੋਟ : ਕਿਤਨਿਆਂ ਨੇ ਇਸ ਵਿਚ ਧੈਵਤ ਸੁਰ ਲਾ ਕੇ ਸਾੜਵ ਮੰਨਿਆ ਹੈ.

(17) **ਦੀਪਕ** : ਹਨੁਮਤ ਦੇ ਮਤ ਅਨੁਸਾਰ ਛੀ ਪ੍ਰਧਾਨ ਰਾਗਾਂ ਵਿੱਚੋਂ ਇੱਕ ਰਾਗ ਜੋ ਸੰਪੂਰਣ ਜਾਤਿ ਦਾ ਹੈ. ਇਸ ਦਾ ਗ੍ਰਹ ਸੁਰ ਸੜਜ ਹੈ.

(18) **ਦੇਵ ਗੰਧਾਰੀ** : ਇਹ ਬਿਲਾਵਲ ਠਾਟ ਦੀ ਸੰਪੂਰਣ ਰਾਗਿਣੀ ਹੈ. ਸਾਰੇ ਸ਼ੁੱਧ ਸੁਰ ਹਨ. ਸੜਜ ਵਾਦੀ ਅਤੇ ਪੰਚਮ ਸੰਵਾਦੀ ਹੈ. ਗਾਂਧਾਰ ਦੁਰਬਲ ਹੋ ਕੇ ਲਗਦਾ ਹੈ. ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ.

ਆਰੋਹੀ ਸ ਰ ਮ ਪ ਧ ਸ

ਅਵਰੋਹੀ ਸ ਨ ਧ ਮ ਗ ਰ ਸ

(19) **ਧਨਾਸਰੀ** : ਇਹ ਕਾਫੀ ਠਾਟ ਦੀ ਸੰਪੂਰਣ ਰਾਗਿਣੀ ਹੈ. ਆਰੋਹੀ ਵਿਚ ਭੀ ਮਧਲਾਸੀ ਦਾ ਅੰਗ ਹੈ. ਅਵਰੋਹੀ ਵਿਚ ਪੂਰਵੀ ਅਤੇ ਮੁਲਤਾਨੀ ਦੀ ਰੰਗਤ ਹੈ. ਅਵਰੋਹੀ ਵਿਚ ਧੈਵਤ ਦੁਰਬਲ ਹੈ. ਪੰਚਮ ਅਤੇ ਗਾਂਧਾਰ ਦੀ ਸੰਗਤਿ ਹੈ. ਪੰਚਮਵਾਦੀ ਸੁਰ ਹੈ. ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ. ਸੜਜ ਗਾਂਧਾਰ ਪੰਚਮ ਨਿਸਾਦ ਸ਼ੁੱਧ, ਰਿਸਭ ਧੈਵਤ ਕੋਮਲ, ਮੱਧਮ ਤੀਵ੍ਰ ਹੈ.

ਆਰੋਹੀ ਸ ਰਾ ਗ ਮੀ ਪ ਧਾ ਨ

ਅਵਰੋਹੀ ਨ ਧਾ ਪ ਮੀ ਗ ਰਾ ਧ

ਨੋਟ : ਕਈਆਂ ਨੇ ਸੜਜ ਰਿਸਭ ਪੰਚਮ ਧੈਵਤ ਸੁੱਧ ਅਤੇ ਗਾਂਧਾਰ ਮੱਧਮ ਨਿਸਾਦ ਕੋਮਲ ਮੰਨੇ ਹਨ.

(20) **ਨਟ** : ਬਿਲਾਵਲ ਠਾਟ ਦਾ ਸੰਪੂਰਣ ਜਾਤਿ ਦਾ ਸਾੜਵ ਰਾਗ ਹੈ. ਆਰੋਹੀ ਵਿਚ ਸੱਤ ਅਤੇ ਅਵਰੋਹੀ ਵਿਚ ਛੀ ਸੁਰ ਲਗਦੇ ਹਨ. ਇਸ ਵਿਚ ਮੱਧਮ ਵਾਦੀ ਅਤੇ ਰਿਸਵ ਸੰਵਾਦੀ ਹੈ. ਇਸ ਵਿੱਚ ਗਾਂਧਾਰ ਅਤੇ ਧੈਵਤ ਬਹੁਤ ਕੋਮਲ ਭਾਵ ਧੀਮੀ ਸੁਰ ਵਿਚ ਲਗਦੇ ਹਨ. ਗਾਉਣ ਦਾ ਵੇਲਾ ਦਿਨ ਦਾ ਚੋਥਾ ਪਹਿਰ ਹੈ.

ਆਰੋਹੀ ਸ ਰ ਗ ਮ ਪ ਧ ਨ ਸ

ਅਵਰੋਹੀ ਸ ਨ ਧ ਪ ਮ ਰ ਸ੍ਰ

(21) **ਪਰਜ** : ਇਕ ਪੂਰਬੀ ਠਾਟ ਦੀ ਰਾਗਿਣੀ ਜੋ ਧਨਾਸਮੰ ਗਾਂਧਾਰ ਅਤੇ ਮਾਰੂ ਦੇ ਮੇਲ ਤੋਂ ਬਣਦੀ ਹੈ. ਇਸ ਵਿਚ ਰਿਸਭ ਅਤੇ ਧੈਵਤ ਕੋਮਲ ਅਰ ਮਧਮ ਤੀਵ੍ਰ ਲਗਦਾ ਹੈ, ਬਾਕੀ ਸੁਰ ਸੁੱਧ ਹਨ. ਵਾਦੀ ਸੜਜ ਅਤੇ ਸੰਵਾਦੀ ਪੰਚਮ ਹੈ. ਗਾਉਣ ਦਾ ਵੇਲਾ ਦਿਨ ਦਾ ਚੋਥਾ ਪਹਿਰ ਹੈ. ਰਾਤ ਦਾ ਦੂਜਾ ਪਹਿਰ ਭੀ ਇਸ ਦੇ ਗਾਉਣ ਦਾ ਸਮਾਂ ਹੈ.

(22) **ਬਸੰਤ** : ਪੂਰਬੀ ਠਾਟ ਦਾ ਸੰਪੂਰਣ ਰਾਗ ਹੈ. ਇਸ ਵਿਚ ਦੋਵੇਂ ਮੱਧਮ ਲਗਦੇ ਹਨ. ਸੜਜ ਗਾਂਧਾਰ ਮੱਧਮ ਪੰਚਮ ਧੈਵਤ ਅਤੇ ਨਿਸਾਦ ਸ਼ੁੱਧ, ਰਿਸਭ ਕੋਮਲ ਅਤੇ ਮੱਧਮ ਤੀਵ੍ਰ ਲਗਦਾ ਹੈ. ਗਾਉਣ ਦਾ ਵੇਲਾ ਵਸੰਤ ਰੁੱਤ ਅਥਵਾ ਰਾਤ ਦਾ ਸਮਾਂ ਹੈ.

ਆਰੋਹੀ ਸ ਗ ਮ ਧ ਰਾ ਸ

ਅਵਰੋਹੀ ਰਾ ਨ ਧ ਪ ਮੀ ਗ ਮ ਮ ਰਾ ਸ

(23) **ਬਿਹਾਗੜਾ** : ਇਹ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ. ਬਿਹਾਗ ਵਿਚ ਕੋਮਲ ਨਿਸਾਦ ਲਾਉਂਦ ਤੋਂ ਬਿਹਾਗੜਾ ਹੋ ਜਾਂਦਾ ਹੈ. ਇਸ ਵਿਚ ਤੀਵ੍ਰ ਮੱਧਮ ਭੀ ਬਹੁਤ ਦੁਰਲਬ ਹੋ ਕੇ ਲਗ ਜਾਂਦਾ ਹੈ. ਵਾਦੀ ਸੁਰ ਗਾਂਧਾਰ ਅਤੇ ਸੰਵਾਦੀ ਕੋਮਲ ਨਿਸਾਦ ਹੈ ਅੰਤਰੇ ਵਿੱਚ ਸੁੱਧ ਨਿਸਾਦ ਭੀ ਲਗਦਾ ਹੈ. ਗਾਉਣ ਦਾ ਵੇਲਾ ਅੱਧੀ ਰਾਤ ਹੈ.

ਆਰੋਹੀ ਸ ਗ ਮ ਪ ਨ ਸ

ਅਵਰੋਹੀ ਸ ਨ ਧ ਪ ਮ ਗ ਰ ਸ.

(24) **ਬਿਲਾਵਲ** : ਇਹ ਸੰਪੂਰਣ ਜਾਤਿ ਦਾ ਰਾਗ ਹੈ. ਸਾਰੇ ਸ਼ੁੱਧ ਸੁਰ ਹਨ. ਵਾਰੀ ਸੜਜ ਅਤੇ ਸੰਵਾਦੀ ਪੰਚਮ ਹੈ. ਇਸ ਦੇ ਗਾਉਣ ਦਾ ਵੇਲਾ ਦਿਨ ਦੇ ਦੂਜੇ ਪਹਿਰ ਦਾ ਆਰੰਭ ਹੈ.

(25) **ਭੀਮਪਲਾਸੀ** : ਸੰਪੂਰਣ ਜਾਤਿ ਦੀ ਇੱਕ ਰਾਗਿਣੀ ਹੈ ਜੋ ਧਨਾਸਰੀ ਅਤੇ ਪੂਰਬੀ ਦੇ ਮੇਲ ਤੋਂ ਬਣੀ ਹੈ. ਇਸ ਨੂੰ ਗਾਂਧਾਰ, ਧੈਵਤ ਅਤੇ ਨਿਸਾਦ ਕੋਮਲ ਅਤੇ ਬਾਕੀ ਸ਼ੁੱਧ ਸੁਰ ਲਗਦੇ ਹਨ. ਪੰਚਮ ਵਾਦੀ ਅਤੇ ਮੱਧਮ ਸੰਵਾਦੀ ਹੈ. ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ.

(26) **ਭੈਰਉ** : ਇਸ ਦੀ ਛੀ ਰਾਗਾਂ ਵਿਚ ਗਿਣਤੀ ਹੈ. ਇਹ ਸੰਪੂਰਣ ਜਾਤਿ ਦਾ ਪ੍ਰਤਾਤਾਕਾਲ ਸੰਧੀ ਪ੍ਰਕਾਸ਼ ਰਾਗ ਹੈ. ਇਸ ਦੇ ਅਲਾਪ ਦਾ ਵੇਲਾ ਪ੍ਰਾਤਹ ਕਾਲ ਹੈ. ਭੈਰਵ ਦੇ ਦੋ ਸੁਰ ਹਨ-ਰਿਸ਼ਭ ਅਤੇ ਧੈਵਤ ਕੋਮਲ. ਆਰੋਹੀ ਵਿਚ ਰਿਸ਼ਭ ਕੋਮਲਤਰ ਅਰ ਸੜਜ ਗਾਂਧਾਰ ਮੱਧਮ ਪੰਚਮ ਨਿਸਾਦ ਸ਼ੁਧ. ਇਸ ਵਿਚ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸਭ ਹੈ.

ਆਰੋਹੀ ਸ ਰਾ ਗ ਮ ਪ ਧਾ ਨ ਸ

ਅਵਰੋਹੀ ਸ ਨ ਧਾ ਪ ਮ ਗ ਰਾ ਸ

(27) **ਮਲ੍ਹਾਰ/ਮਲ੍ਹਾਰ ਸੁਧ** : ਮਲ੍ਹਾਰ ਰਾਗ ਦੇ ਕਈ ਭੇਦ ਸੰਪੂਰਣ ਜਾਤਿ ਦੇ ਹਨ ਪਰ ਇਥੇ ਅਸੀਂ ਸ਼ੁੱਧ ਮਲ੍ਹਾਰ ਬਾਰੇ ਲਿਖਦੇ ਹਾਂ. ਇਹ ਕਮਾਚ ਠਾਟ ਦਾ ਔੜਵ ਰਾਗ ਹੈ. ਗਾਂਧਾਰ ਅਤੇ ਨਿਸਾਦ ਵਰਜਿਤ ਹਨ. ਸੜਜ ਰਿਸਭ ਮੱਧਮ ਪੰਚਮ ਅਤੇ ਧੈਵਤ ਸੁਧ ਹਕ ਗ੍ਰਹ ਅਤੇ ਵਾਦੀ ਸੁਰ ਮੱਧਮ, ਅਤੇ ਸੰਵਾਦੀ ਸੜਜ ਹੈ. ਗਾਉਣ ਦਾ ਵੇਲਾ ਵਰਖਾ ਰੁੱਤ ਅਤੇ ਰਾਤ ਹੈ.

ਆਰੋਹੀ ਸ ਰ ਮ ਪ ਧ ਰ ਸ
ਅਵਰੋਹੀ ਸ ਧ ਪ ਮ

(28) **ਮਾਰੂ** : ਸਾੜਵ ਜਾਤਿ ਦਾ ਰਾਗ. ਇਸ ਵਿਚ ਪੰਚਮ ਵਰਜਿਤ ਹੈ. ਮਾਰੂ ਸੜਜ ਗਾਂਧਾਰ ਧੈਵਤ ਅਤੇ ਨਿਸਾਦ ਸ਼ੁੱਧ, ਰਿਸ਼ਭ ਕੋਮਲ ਅਤੇ ਮੱਧਮ ਤੀਵ੍ਰ ਲਗਦਾ ਹੈ ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ ।

(29) **ਮਾਲਸਿਰੀ** : ਸੰਗੀਤਮਤ ਅਨੁਸਾਰ ਸ੍ਰੀ ਰਾਗ ਦੀ ਰਾਗਿਣੀ ਜੋ ਸੰਪੂਰਣ ਜਾਤਿ ਦੀ ਹੈ. ਹਨੁਮਤ ਅਨੁਸਾਰ ਇਹ ਹਿੰਡੋਲ ਦੀ ਰਾਗਿਣੀ ਹੈ ਅਤੇ ਧੈਵਤ ਗਾਂਧਾਰ ਵਰਜ ਕੇ ਔੜਵ ਮੰਨੀ ਹੈ. ਬਹੁ ਸੰਮਤੀ ਨਾਲ ਇਹ ਕਲਿਆਣ ਠਾਟ ਦੀ ਔੜਵ ਰਾਗਿਣੀ ਹੈ. ਰਿਸਭ ਅਤੇ ਧੈਵਤ ਵਿਵਰਜਿਤ ਹਨ. ਪੰਚਮ ਵਾਦੀ ਅਤੇ ਸੜਜ ਸੰਵਾਦੀ ਹੈ. ਮੱਧਮ ਤੀਵ੍ਰ ਅਤੇ ਬਾਕੀ ਸੁਰ ਸ਼ੁਧ ਹਨ. ਇਸ ਦੇ ਗਾਉਣ ਦਾ ਵੇਲਾ ਸੰਝ ਹੈ ।

ਆਰੋਹੀ ਸ ਗ ਮੀ ਧ ਨ ਸ
ਅਵਰੋਹੀ ਸ ਨ ਪ ਮੀ ਗ ਸ

(30) **ਮਾਲਕਉਸ/ਮਾਲਕੋਸ** : ਇਹ ਭੈਰਵੀ ਠਾਟ ਦਾ ਔੜਵ ਰਾਗ ਹੈ. ਇਸ ਵਿਚ ਰਿਸਭ ਅਤੇ ਪੰਚਮ ਵਰਜਿਤ ਹਨ. ਸੜਜ ਮੱਧਮ ਸ਼ੁਧ ਅਤੇ ਗਾਂਧਾਰ ਧੈਵਤ ਨਿਸਾਦ ਕੋਮਲ ਹਨ. ਵਾਦੀ ਮੱਧਮ ਅਤੇ ਸੰਵਾਦੀ ਸੜਜ ਹੈ. ਗਾਉਣ ਦਾ ਵੇਲਾ ਅੱਧੀ ਰਾਤ ਹੈ. ਇਸ ਦਾ ਜ਼ਿਕਰ ਦਸਮਗ੍ਰੰਥ ਅਤੇ ਸਰਵਲੋਹ ਵਿੱਚ ਆਉਂਦਾ ਹੈ ।

(31) **ਮਾਲਵਾ** : ਇਸ ਨੂੰ ਮਾਲਵੀ ਭੀ ਆਖਦੇ ਹਨ. ਇਹ ਪੂਰਬੀ ਠਾਟ ਦਾ ਸਾੜਵ ਸੰਪੂਰਣ ਰਾਗ ਹੈ. ਆਰੋਹੀ ਵਿਚ ਨਿਸਾਦ ਵਰਜਿਤ ਹੈ. ਜੇ ਲਾਇਆ ਜਾਵੇ, ਤਾਂ ਬਹੁਤ ਹੀ ਕੋਮਲ ਹੋ ਕੇ ਲਗਦਾ ਹੈ. ਸਾੜਜ ਗਾਂਧਾਰ ਪੰਚਮ ਨਿਸਾਦ ਸ਼ੁੱਧ, ਰਿਸਭ ਧੈਵਤ ਕੋਮਲ ਅਤੇ ਮੱਧਮ ਤੀਵ੍ਰ ਹੈ. ਰਿਸਭ ਵਾਦੀ ਅਤੇ ਧੈਵਤ ਸੰਵਾਦੀ ਹੈ. ਪੰਚਮ ਅਤੇ ਗਾਂਧਾਰ ਦੀ ਸੰਗਤਿ ਰਹਿੰਦੀ ਹੈ. ਗਾਉਣ ਦਾ ਵੇਲਾ ਦਿਨ ਦਾ ਚੋਥਾ ਪਹਿਰ ਹੈ.

ਆਰੋਹੀ ਸ ਰਾ ਗ ਮੀ ਪ ਧਾ ਸ
ਅਵਰੋਹੀ ਸ ਨ ਪ ਮੀ ਗ ਰਾ ਸ

ਦਸਮ ਗ੍ਰੰਥ ਵਿੱਚ ਇਸ ਰਾਗ ਦਾ ਨਾਉਂ ਆਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗਉੜੀ ਨਾਲ ਮਿਲਾ ਕੇ ਲਿਖਿਆ ਹੈ.

(32) **ਮੇਘ** : ਇਹ ਇਕ ਰਾਗ ਹੈ ਜਿਸ ਦੀ ਛੀ ਮੁੱਖ ਰਾਗਾਂ ਵਿੱਚ ਗਿਣਤੀ ਹੈ. ਇਹ ਕਾਫ਼ੀ ਠਾਟ ਦਾ ਸਾੜਵ ਰਾਗ ਹੈ. ਧੈਵਤ ਵਰਜਿਤ ਹੈ. ਗਾਂਧਾਰ ਬਹੁਤ ਹੀ ਸੂਖਮ ਲਗਦਾ ਹੈ. ਰਿਸਭ ਬਹੁਤ ਸਪਸਟ ਹੈ. ਸੜਜ ਵਾਦੀ ਅਤੇ ਪੰਚਮ ਸੰਵਾਦੀ ਹੈ. ਸਾਰੰਗ ਵਾਂਗ ਰਿਸਭ ਅਤੇ ਮੌਸਮ ਦੀ ਸੰਗਤਿ ਹੈ.

ਆਰੋਹੀ ਸ ਰ ਗਾ ਮ ਪ ਨਾ ਸ.
ਅਵਰੋਹੀ ਸ ਨਾ ਪ ਮ ਗਾ ਸ.

(33) **ਰਾਮਕਲੀ** : ਇਹ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਿਣੀ ਹੈ. ਆਰੋਹੀ ਵਿਚ ਮੱਧਮ ਅਤੇ ਨਿਸਾਦ ਵਰਜਿਤ ਹੈ. ਰਿਸਭ ਅਤੇ ਧੈਵਤ ਕੋਮਲ, ਬਾਕੀ ਸੁਰ ਸ਼ੁੱਧ ਹਨ. ਧੈਵਤ ਵਾਦੀ ਅਤੇ ਰਿਸਭ ਸੰਵਾਦੀ ਹੈ. ਗਾਉਣ ਦਾ ਵੇਲਾ ਸੂਰਜ ਨਿਕਲਣ ਤੋਂ ਲੈ ਕੇ ਪਹਿਰ. ਰਾਮਕਲੀ ਭੈਰਵ ਠਾਟ ਦੀ ਸੰਪੂਰਣ ਜਾਤਿ ਦੀ ਰਾਗਿਣੀ ਹੈ ਪਾਵਾਦੀ ਸਾ-ਸੰਵਾਦੀ ਵਿਚ ਰੇ ਧਾ ਕੋਮਲ ਅਤੇ ਮਾ ਦੋਨੋ ਲਗਾਏ ਜਾਂਦੇ ਹਨ। ਗਾਉਣ ਦਾ ਸਮਾਂ ਪ੍ਰਾਤਹ ਕਾਲ ਹੈ.

ਆਰੋਹੀ ਸ ਰਾ ਗ ਪ ਧਾ ਸ
ਅਵਰੋਹੀ ਸ ਨ ਧਾ ਪ ਮ ਗ ਰਾ ਸ

(34) **ਲਲਤ** : ਭੈਰਵ ਠਾਟ ਦਾ ਇਕ ਸਾੜਵ ਰਾਗ ਜਿਸ ਵਿੱਚ ਪੰਚਮ ਵਰਜਿਤ ਹੈ. ਮੱਧਮ ਅਤੇ ਧੈਵਤ ਦੀ ਸੰਗਤਿ ਰਹਿੰਦੀ ਹੈ. ਮੱਧਮ ਵਾਦੀ ਅਤੇ ਸੜਜ ਸੰਵਾਦੀ ਹੈ. ਕੰਪ ਸਾਰ ਤੀਵ੍ਰ ਮੱਧਮ ਭੀ ਲਗ ਜਾਂਦਾ ਹੈ. ਸੜਜ ਗਾਂਧਾਰ ਨਿਸਾਦ ਸ਼ੁੱਧ, ਰਿਸਭ ਧੈਵਤ ਕੋਮਲ ਅਤੇ ਮੱਧਮ ਤੀਵ੍ਰ ਹੈ. ਗਾਉਣ ਦਾ ਵੇਲਾ ਤੜਕੇ ਤੋਂ ਪਹਿਰ ਦਿਨ ਚੜ੍ਹੇ ਤੀਕ ਹੈ.

ਆਰੋਹੀ ਨ ਰਾ ਗ ਮ ਮੀ ਮ ਗ ਮੀ ਧਾ ਸ
ਅਵਰੋਹੀ ਗ ਨ ਧਾ ਮੀ ਧਾ ਮੀ ਮ ਮ ਗ ਰਾ ਸ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਲਿਤ ਨੂੰ ਸੂਹੀ ਨਾਲ ਮਿਲਾ ਕੇ ਲਿਖਿਆ ਹੈ.

**ਰਾਗਾਂ ਦੇ ਹਵਾਲੇ**

ਮਾਲਵ ਕਲਯਾਨ ਅਰੁ ਮਾਲਕਉਸ ਮਾਰੂ ਰਾਗ,
ਬਨ ਮੈ ਬਜਾਵੈ ਕਾਨ ਮੰਗਲ ਨਿਵਾਸਰੀ। (ਕ੍ਰਿਸ਼ਨਾਵ, 332)
ਦੇਵਗੰਧਾਰ ਬਿਲਾਵਲ ਸੁਧ ਮਲ੍ਹਾਰ ਜੈਤਸਿਰੀ,
ਗੁਜਰੀ ਕੀ ਭਲੀ ਧੁਨ ਰਾਮਕਲੀ। (ਕ੍ਰਿਸ਼ਨਾਵ, 623)
ਸੋਰਠ ਸਾਰੰਗ ਰਾਮਕਲੀ ਸੁਰ ਜੈਤਸਿਰੀ ਦੀਪਕ ਅਉ ਨਟ ਨਾਇਕ।
(ਕ੍ਰਿਸ਼ਨਾਵ, 624)
ਸੋਰਠ ਸਾਰੰਗ ਅਉ ਗੂਜਰੀ ਲਲਤਾ ਅਰੁ ਭੈਰਵ ਦੀਪਕ ਗਾਵੈ।
ਟੋਡੀ ਅਉ ਮੇਘ ਮਲ੍ਹਾਰ ਅਲਾਪਤ ਗੌਂਡ ਅਉ ਸ਼ੁਧ ਮਲ੍ਹਾਰ ਸੁਨਾਵੈ,
ਜੈਤਸਿਰੀ ਅਰੁ ਮਾਲਸਿਰੀ ਅਉ ਪਰਜ ਸੁ ਰਾਗਸਿਰੀ ਠਟ ਪਾਵੈ।
(ਕ੍ਰਿਸ਼ਨਾਵ, 231)
ਲਲਤ ਧਨਾਸਰੀ ਬਜਾਵੈ ਸੰਗਿ ਬਾਸੁਰੀ ਕਿਦਾਰਾ ਔਰ ਮਾਲਵਾ ਵਿਹਾਗੜਾ
ਅਉ ਗੂਜਰੀ।

ਮਾਰੂ ਅਉ ਪਰਜ ਔਰ ਕਾਨ੍ਹੜਾ ਕਲਿਆਨਿ ਸੁਭ ਕੁਕਭ ਬਿਲਾਵਲੁ ਸੁਨੈ ਤੇ ਆਵੈ ਮੂਜਰੀ।
ਭੈਰਵ ਪਲਾਸੀ ਭੀਮ ਦੀਪਕ ਸੁ ਗਉਰੀ ਨਟ ਠਾਂਢੋ ਦਰੁਮ
ਛਾਈ ਮੈ ਸੁ ਗਾਵੇ ਕਾਨ੍ਹ ਪੂਜਰੀ। (ਕ੍ਰਿਸ਼ਨਾਵ, 232)

---

ਸਾਰੰਗ, ਸਿਰੀ ਰਾਗ, ਸੋਰਠਿ, ਹਿੰਡੋਲ, ਕਲਿਆਨ, ਕਾਨ੍ਹੜਾ, ਕਿਦਾਰਾ, ਖਿਆਲ, ਗਉੜੀ, ਗੂਜਰੀ, ਗੌਂਡ, ਜੈਤਸਰੀ, ਟੋਡੀ, ਤਿਲੰਗ, ਦੀਪਕ, ਦੇਵਗੰਧਾਰੀ, ਧਨਾਸਰੀ, ਨਟ, ਪਰਜ, ਪਲਾਸੀ, ਬਸੰਤ, ਬਿਹਾਗੜਾ, ਬਿਲਾਵਲ, ਭੀਮ, ਭੈਰਵ, ਮਲ੍ਹਾਰ, ਮਲ੍ਹਾਰ ਸ਼ੁੱਧ, ਮਾਰੂ, ਮਾਲਸਿਰੀ, ਮਾਲਕਉਸ, ਮਾਲਵਾ, ਮੇਘ, ਰਾਮਕਲੀ, ਲਲਤ.

## ੩੯. ਰੋਗ

**ਉਸਨ ਤਾਪ** : ਗਰਮੀ ਅਥਵਾ ਪਿੱਤ ਦੇ ਵਿਕਾਰ ਤੋਂ ਹੋਇਆ ਤਪ.

**ਲੱਛਣ** : ਕੰਠ ਨੱਕ ਮੂੰਹ ਵਿਚ ਸੋਜ ਅਥਵਾ ਜਲਨ, ਜੀ ਕੱਚਾ ਹੋਣਾ, ਨੇਤ੍ਰਾਂ ਵਿਚ ਦਾਹ-ਨੀਂਦ ਨਾ ਆਉਣੀ, ਪੇਸ਼ਾਬ ਦਾ ਰੰਗ ਗੂੜ੍ਹਾ ਪੀਲਾ, ਮੂੰਹ ਦਾ ਸੁਆਦ ਕੌੜਾ, ਸਿਰ ਦਰਦ, ਤੀਹ ਲੱਗਣੀ.

"ਸੀਤਲ ਜ੍ਵਰ ਅਰੁ ਉਸਨਤਾਪ ਭਨ । ਛਈ ਰੋਗ ਅਰ ਸੰਨਿਪਾਤਹਨ ।"

(ਚਰਿਤ੍ਰ 405)

**ਉਦਰ ਰੋਗ ਵਿਕਾਰ** : (ਪੇਟ ਦੀ ਬਿਮਾਰੀ). "ਉਦਰ ਰੋਗ ਕੋ ਨਾਮ ਨਿਕਾਰਯੋ ।"

(ਚਰਿਤ੍ਰ, 57, 5-3)

"ਕੇਤਿਕ ਉਦਰ ਰੋਗ ਹ੍ਵੈ ਖਪੈ ।" (ਚਰਿਤ੍ਰ, 405, 243-2)

**ਲੱਛਣ** : ਅਫਾਰਾ ਦੁਰਗੰਧ ਭਰੀ ਹਵਾ ਦਾ ਸਰਨਾ, ਭੁੱਖ ਬੰਦ, ਕਲੇਜੇ ਵਿਚ ਜਲਨ, ਮੱਥਾ ਭਾਰੀ.

"ਉਦਰ ਰੋਗ ਕੇਤੇ ਅਰਿ ਟਰੇ ।" (ਚਰਿਤ੍ਰ, 405, 241-4)

**ਉਪਾਧਿ** : (ਉਪਦ੍ਰਵ). ਕਈ ਤਰ੍ਹਾਂ ਦੇ ਮਨ ਤੋਂ ਉਠੇ ਸੰਕਲਪਾਂ ਤੋਂ ਇਸ ਦੀ ਉਤਪੱਤੀ ਹੋਂਦੀ ਹੈ.

**ਅਗਨ ਬਾਵ** : ਇਸ ਦਾ ਮੂਲ ਕਾਰਣ ਜਠਰ ਅਗਨੀ ਦਾ ਵਿਗਾੜ ਹੈ. ਇਸ ਦੇ ਬਿਗੜ ਜਾਣ ਨਾਲ ਅਤੀਸਾਰ, ਅਫਾਰਾ, ਸੂਲ ਸੰਗ੍ਰਹਿਣੀ ਆਦਿਕ ਅਨੇਕ ਰੋਗ ਆਗੂਸਰਦੇ ਹਨ.

**ਲੱਛਣ** : ਹੱਡ ਭੰਨਣੀ, ਜੀ ਕੱਚਾ ਹੋਣਾ, ਮੱਥੇ ਜਲਨ, ਭੁੱਖ ਬੰਦ, ਤ੍ਰਿਖਾ ਬਹੁਤ ਲਗਦੀ ਹੈ.

"ਕੇਤੇ ਅਗਨਿ ਬਾਵ ਤੇ ਜਰੇ ।" (ਚਰਿਤ੍ਰ 405, 240)

**ਅਧਨੇਤ੍ਰਾ** : (ਅੰਧ ਨੇਤ੍ਰਾ). ਅੱਖਾਂ ਦੀ ਜੋਤ ਦਾ ਜਾਂਦਿਆਂ ਰਹਿਣਾ, ਇਸ ਦੇ ਰੋਗ ਦੇ ਦੋ ਭੇਦ ਹਨ :

(1) ਦਿਵਾਂਧ : ਪਿੱਤ ਦੇ ਵਿਕਾਰੀ ਹੋਣ ਕਰਕੇ ਇਨ੍ਹਾਂ ਵਿਚ ਦਿਨ ਨੂੰ ਨਾ ਦਿਸਣਾ ਰਾਤ ਨੂੰ ਦਿਖਾਈ ਦੇਣਾ.

(2) ਨਕਤਾਂਧ : ਰਾਤ ਨੂੰ ਨਾ ਦਿਸਣਾ ਦਿਨ ਨੂੰ ਦਿਖਾਈ ਦੇਣਾ. ਕਫ ਦਾ ਵਿਕਾਰ ਹੋਣ ਕਰਕੇ ਰਾਤ ਨੂੰ ਨਹੀਂ ਦਿਸਦਾ (ਕਾਰਣ ਸਿਰ ਦੀ ਸੱਟ, ਦਿਮਾਗ ਵਿਚ ਰਸੌਲੀ, ਆਤਸ਼ਕ ਦਾ ਫੋੜਾ, ਅੱਖਾਂ ਦੇ ਪਰਦਿਆਂ ਦਾ ਦੋਸ਼, ਘਟ ਚਾਨਣੇ ਵਿਚ ਪੜ੍ਹਨਾ, ਉਲ

ਰੋਗ ਦਾ ਹੋਣਾ, ਸ਼ਰਾਬ ਤਮਾਕੂ ਵਰਤਣਾ, ਬਹੁਤ ਭੋਗ ਕਰਨਾ.

"ਪਥਰੀ ਬਾਇਠਿਰੰਗ ਅੰਧਨੇਤ੍ਰਾ ।" (ਚਰਿਤ੍ਰ 405)

**ਅਪਾਨ ਬਾਇ** : (ਅਪਾਨ ਵਾਯੂ, ਮਲਾਸ਼ਯ, ਅੰਡਕੋਸ਼, ਮਸਾਨਾ, ਲਿੰਗ ਆਦਿ ਅਸਥਾਨਾਂ ਵਿਚ ਰਹਿਣ ਵਾਲੀ ਪੌਣ, ਏਸ ਪੌਣ ਦੇ ਬਲ ਨਾਲ ਪੇਸ਼ਾਬ, ਪਖਾਨਾ ਵਾਉਕਾ ਅਤੇ ਗਰਭ ਤੋਂ ਬੱਚੇ ਦਾ ਜਨਮ ਆਦਿਕ ਕਰਮ ਹੋਂਦੇ ਹਨ ਜਦ ਪਿੱਤ ਅਤੇ ਕਫ ਆਦਿਕ ਦੇ ਵਿਗਾੜ ਨਾਲ ਅਪਮਾਨ ਵਾਯੂ ਵਿਗੜ ਜਾਂਦੀ ਹੈ ਤਾਂ ਇਹ ਆਪਣੇ ਕਾਰਜ ਠੀਕ ਨਹੀਂ ਕਰ ਸਕਦੀ ਜਿਸ ਤੋਂ ਪਥਰੀ ਬਵਾਸੀਰ ਆਦਿਕ ਹੋ ਜਾਂਦੇ ਹਨ.

**ਲੱਛਣ** : ਸਰੀਰ ਜੜ੍ਹ ਜੇਹਾ ਹੋ ਜਾਂਦਾ ਹੈ, ਕਮਰ ਵਿਚ ਪੀੜ ਹੋਂਦੀ ਹੈ.

"ਪ੍ਰਾਨਬਾਇ ਅਪਾਨਬਾਇ ਭਨ ।" (ਚਰਿਤ੍ਰ, 405)

**ਅਰਧ ਸਿਰਾ** : ਇਸ ਦੇ ਹੋਣ ਨਾਲ ਅੱਧੇ ਸਿਰ ਵਿਚ ਪੀੜ ਹੋਂਦੀ ਹੈ, ਜੋ ਸੂਲ ਵਾਂਗ ਚੁੱਭਦੀ ਹੈ.

**ਲੱਛਣ** : ਸਿਰ ਚਕਰਾਉਂਦਾ ਹੈ, ਦਿਲ ਬਹੁਤ ਧੜਕਦਾ ਹੈ. ਨੇਤ੍ਰਾਂ ਦੀ ਜੋਤ ਮੱਧਮ ਪੈ ਜਾਂਦੀ ਹੈ.

"ਅਰਧ ਸਿਰਾ ਅਰੁ ਹ੍ਰਿਦੈ ਸੰਘਾਤ ।" (ਚਰਿਤ੍ਰ, 405)

**ਆਧਿ** : (ਮਨ ਦਾ ਦੁੱਖ). ਚਿੰਤਾ ਅਤੇ ਫੁਰਨੇ ਇਸ ਦਾ ਮੂਲ ਕਾਰਨ ਹਨ. ਕਰਤਾਰ ਤੋਂ ਵਿਮੁਖਤਾ, ਭੈੜੀ ਸੰਗਤ, ਵਿਚਾਰ ਦੀ ਕਮੀ ਇਸ ਵਿਚ ਵਾਧਾ ਕਰਦੇ ਹਨ.

**ਆਸਪਾਤ** : ਗਰਭ ਸ੍ਰਾਵ ਆਉ ਦੇ ਡਿੱਗਣ ਨੂੰ ਭੀ ਆਸਪਾਤ ਆਖਦੇ ਹਨ. ਜਠਰਾਗਨੀ ਨਿਰਬਲ ਹੋਣ ਤੋਂ ਅਨਪੱਚ ਦੇ ਕਾਰਣ ਅੰਨ ਦਾ ਕੱਚਾ ਰਸ ਆਉ ਦੀ ਸ਼ਕਲ ਹੋ ਕੇ ਅੰਤੜੀ ਤੋਂ ਬਾਹਰ ਆਉਂਦਾ ਹੈ.

"ਆਸਪਾਤ ਅਰ ਸ੍ਰੋਣਤ ਮਾਤ ।" (ਚਰਿਤ੍ਰ 405, 236)

**ਆਂਤ ਰੋਗ** : (ਅੰਤੜੀ ਦੀ ਬਿਮਾਰੀ). ਵੈਦਕ ਗ੍ਰੰਥਾਂ ਵਿਚ ਲਿਖਿਆ ਹੈ ਕਿ ਜੇ ਅਹਾਰ ਨਾਲ ਬਾਲੂ, ਰੇਤਾ, ਕੰਡਾ, ਹੱਡੀ, ਲੱਕੜ ਦੀ ਕਰੜੀ ਛਿਲ ਅੰਦਰ ਜਾਣ ਤੋਂ ਆਂਤ ਤਿੱਲੀ ਜਾਵੇ ਅਥਵਾ ਪੌਣ ਦੇ ਜ਼ੋਰ ਨਾਲ ਆਂਤ ਵਿਚੋਂ ਪਾਕ ਰਸ ਬਾਹਰ ਨਿਕਲਨ ਲਗ ਜਾਂਦਾ ਹੈ, ਇਸ ਦੇ ਕਾਰਣ ਕਦੇ ਕਦੇ ਜਲੋਦਰ ਰੋਗ ਭੀ ਹੋ ਜਾਂਦਾ ਹੈ, ਇਸ ਤੋਂ ਬਿਨਾਂ ਆਂਤ ਵਿਚ ਗੁਲ੍ਹਝ ਪੈ ਜਾਂਦੀ ਹੈ ਅਥਵਾ ਵਾਤ ਰੋਗ ਨਾਲ ਆਂਦਰਾਂ ਫੁਲ ਜਾਣ ਨਾਲ ਅਨੇਕ ਆਂਤ ਰੋਗ ਹੋ ਜਾਂਦੇ ਹਨ.

"ਕੇਤੇ ਆਂਤ ਰੋਗ ਤੇ ਟਰੇ ।" (ਚਰਿਤ੍ਰ, 405)

**ਸੀਤਜ੍ਵਰ** : (ਕਾਂਬੇ ਨਾਲ ਚੜ੍ਹਨ ਵਾਲਾ ਤਪ). ਕਾਰਣ : ਗੰਦੀ ਹਵਾ ਵਿਚ ਰਹਿਣਾ, ਮੱਛਰ ਲੜਨੇ, ਸਲ੍ਹਾਬੇ ਵਿਚ ਸੌਣਾ, ਖਾਣ ਪੀਣ ਦਾ ਸੰਜਮ ਨਾ ਰੱਖਣਾ, ਕਬਜ਼ੀ ਹੋਣੀ.

**ਲੱਛਣ** : ਤੇਜ ਤਪ, ਤਪ ਚੜ੍ਹਨ ਵੇਲੇ ਕਾਂਬਾ ਲਗਣਾ, ਤ੍ਰੇਹ, ਲੱਕ ਪੀੜ, ਹੱਡ ਭੰਨਣੀ ਰਹਿਣੀ, ਮੂੰਹ ਸੁਕਣਾ, ਤੀਸਰੇ ਦਿਨ ਬਹੁਤ ਤੇਜ ਤਾਪ ਹੋਣਾ.

"ਸੀਤਲ ਜ੍ਵਰ ਅਰ ਉਸਨ ਤਾਪ ਭਨ ।" (ਚਰਿਤ੍ਰ 405, 234)

**ਸੀਤਲਾ** : (ਚੇਚਕ, ਮਾਤਾ). ਇਹ ਛੂਤ ਦਾ ਰੋਗ ਹੈ. ਇਸ ਦਾ ਕਾਰਨ ਇਕ ਪਰਕਾਰ ਦੇ ਅਣੂਕੀਟ ਹਨ, ਜੋ ਸਰੀਰ ਅੰਦਰ ਫੈਲ ਕੇ ਤੇਜ਼ ਤਾਪ ਕਰਦੇ ਹਨ.

**ਲੱਛਣ** : ਤਪ ਹੋਣ ਤੋਂ ਤੀਜੇ ਚੌਥੇ ਦਿਨ ਫੁਣਸੀਆਂ ਦੀ ਸ਼ਕਲ ਦੇ ਦਾਣੇ ਸ਼ਰੀਰ ਤੇ ਦਿਸਣ ਲਗਦੇ ਹਨ. ਜਿਨ੍ਹਾਂ ਵਿਚ ਰਤੂਬਤ ਭਰ ਕੇ ਪੀਪ ਬਣ ਜਾਂਦੀ ਹੈ. ਦਸਵੇਂ ਗਿਆਰਵੇਂ ਦਿਨ ਦਾਣੇ ਮੁਰਝਾ ਕੇ ਵੀਹਵੇਂ ਦਿਨ ਖਰੀਂਢ ਉਤਰਨ ਲਗ ਜਾਂਦੇ ਹਨ. ਇਸ ਦੇ ਰੋਗੀ ਨੂੰ ਤੇਜ਼ ਤਾਪ, ਬੇਚੈਨੀ, ਜਲਨ, ਸਿਰ ਪੀੜ ਅਤੇ ਦਾਝ ਰਹਿੰਦੀ ਹੈ.

"ਸੀਤਲਾ ਡਾਕ ਰਹਾਈ ਬਿਘਨ ਗਏ ਹਰਿ ਨਾਈ ।
ਕੇਤੇ ਉਪਜ ਸੀਤਲਾ ਮਰੇ ।" (ਚਰਿਤ੍ਰ 405, 250)

**ਸੂਖਾ ਜ੍ਵਰ** : (ਇਹ ਭੀ ਇਕ ਤਪ ਦੀ ਕਿਸਮ ਹੈ).

**ਕਾਰਣ** : ਵਿਤ ਤੋਂ ਵੱਧ ਕੰਮ ਕਰਣਾ । ਮਲ, ਮੂਤ੍ਰ, ਭੁੱਖ, ਤੇਹ, ਨੀਂਦ ਦੇ ਵੇਗ ਨੂੰ ਰੋਕਣਾ ਅਤੇ ਬਹੁਤ ਮੈਥੁਨ ਕਰਨਾ, ਸ਼ਰਾਬ ਪੀਣੀ, ਚਿੰਤਾ, ਭੈਅ ਤੇ ਕ੍ਰੋਧ ਦਾ ਹੋਣਾ, ਰੁੱਖੇ ਪਦਾਰਥ ਖਾਣੇ.

**ਲੱਛਣ** : ਰੋਗੀ ਦੇ ਸਰੀਰ ਦੀ ਤੁਚਾ ਰੁੱਖੀ ਹੋ ਜਾਂਦੀ ਹੈ. ਹੱਡਾਂ ਦੇ ਜੋੜ ਢਿੱਲੇ ਪੈ ਜਾਂਦੇ ਹਨ. ਸਿਰ ਭਾਰੀ ਰਹਿੰਦਾ ਹੈ. ਮੱਠਾ ਮੱਠਾ ਤਪ ਹਰ ਵਕਤ ਰਹਿੰਦਾ ਹੈ.

"ਸੂਖਾ ਜ੍ਵਰ ਤੇਈਆ ਚੌਥਾਯਾ ।" (ਚਰਿਤ੍ਰ 405, 237)

**ਸੇਤ੍ਰ ਕੇਸਟ** : (ਚਿੱਟਾ ਕੋੜ੍ਹ, ਫੁਲਬਹਿਰੀ). ਇਹ ਰੋਗ ਲਹੂ ਦੇ ਵਿਗਾੜ ਤੋਂ ਹੋਂਦਾ ਹੈ. ਵੈਦਾਂ ਨੇ ਇਸ ਦੇ ਦੋ ਭੇਦ ਦੱਸੇ ਹਨ. (1) ਸਿਤ : ਇਸ ਦੇ ਦਾਗ ਚਿੱਟੇ (2) ਕਿਲਾਸ ਦੇ ਲਾਲੀ ਦੀ ਝਲਕ ਵਾਲੇ.

"ਸ੍ਵੇਤ ਕੁਸਟ ਕੇਤਿਕ ਕੋ ਭਯੋ ਭਨ ।" (ਚਰਿਤ੍ਰ 405, 239)

**ਸੂਲ** : (ਨੇਜ਼ੇ ਵਾਂਙ ਚੁੱਭਣ ਵਾਲੀ ਢਿੱਡ ਪੀੜ). ਇਹ ਰੋਗ ਰੁੱਖ, ਕੱਚਾ, ਬੇਹਾ, ਅਤੇ ਲੇਸਦਾਰ ਅੰਨ ਖਾਣ ਤੋਂ, ਬਹੁਤੀ ਚਾਇ ਅਤੇ ਤਮਾਕੂ ਪੀਣ ਤੋਂ ਅਤੇ ਮਲ ਮੂਤ੍ਰ ਦੇ ਵੇਗ ਨੂੰ ਰੋਕਣ ਤੋਂ ਹੋਂਦਾ ਹੈ.

"ਕੇਤੇ ਸਤ ਸੂਲ ਹ੍ਵੈ ਮਰੇ ।" (ਚਰਿਤ੍ਰ 405, 240)

**ਸੰਗ੍ਰਹਣੀ** : ਇਸ ਰੋਗ ਦੇ ਕਾਰਣ ਅਤੀਸਾਰ ਵਾਲੇ ਹੀ ਹਨ. ਇਹ ਰੋਗ ਅਕਸਰ ਅਤੀਸਾਰ ਜਾਂ ਪੇਚਸ਼ ਵਿਗੜਨ ਤੋਂ ਹੋਂਦਾ ਹੈ.

**ਲੱਛਣ** : ਅਣਪਚੀ ਮੈਲ ਝੜਨੀ, ਆਂਤ ਦਾ ਬੋਲਣਾ, ਮੂੰਹ ਤੋਂ ਰਾਲ੍ਹਾਂ ਵਗਣੀਆਂ, ਕਮਰ ਵਿਚ ਪੀੜ, ਦਿਨ ਨੂੰ ਰੋਗ ਦਾ ਜ਼ੋਰ ਰਹਿੰਦਾ ਹੈ, ਰਾਤ ਨੂੰ ਘਟ ਤਕਲੀਫ ਹੋਂਦੀ ਹੈ.

"ਸੰਗ੍ਰਹਣੀ ਸੰਗ੍ਰਹ ਦੁਸ਼ਟਨ ਕੀਯ ।" (ਚਰਿਤ੍ਰ 405, 240)

**ਸੰਨਜਾਪਤ** : (ਸਰਸਾਮ, ਦਿਮਾਗ ਦੀ ਸੋਜ਼). ਇਹ ਰੋਗ ਕਫ, ਪਿਤ, ਵਾਤ ਦੇ ਬਿਗੜਨੇ ਕਰਕੇ ਹੋਂਦਾ ਹੈ.

**ਲੱਛਣ** : ਤੇਜ ਤਪ, ਮੱਥੇ ਪੀੜ, ਮੂਰਛਾ, ਮੂੰਹ ਲਾਲ, ਜੀਭ ਖੁਰਦਰੀ, ਬੇਚੈਨੀ, ਦਿਲ ਦੀ ਧੜਕਣ ਤੇਜ਼ ਬਹੁਤ ਪਿਸ਼ਾਬ ਦਾ ਆਉਣਾ, ਤ੍ਰੇਲੀਆਂ ਪੈਣੀਆਂ, ਉਲਟੀਆਂ ਆਉਣੀਆਂ (ਗ੍ਰੰਥਾਂ ਵਿਚ ਇਸ ਦੇ 13 ਭੇਦ

ਲਿਖੇ ਹਨ : (1) ਸੰਧਿਕ : ਜੋੜਾਂ ਵਿਚ ਦਰਦ, ਨੀਂਦ ਨਾ ਆਉਣੀ (2) ਅੰਤਕ ਸੋਜ਼, ਸਿਰ ਪੀੜ, ਹਿਚਕੀ, ਹੱਥ ਕੰਬਣੇ, ਬਕਬਾਦ ਕਰਨਾ (3) ਰੁਗਦਾਹ, ਢਿੱਡ ਪੀੜ, ਦਾਝ ਅਤੇ ਬਹੁਤ ਬੇਚੈਨੀ (4) ਚਿੱਤ ਵਿਭ੍ਰਮ, ਘੂਕੀ, ਸਿਰ ਘੁਮਣਾ, ਤਲ-ਮੱਛੀ ਲਗਣੀ (5) ਸ਼ੀਤਾਗ, ਸਰੀਰ ਠੰਢਾ, ਬੇਹੋਸ਼ੀ, ਸਾਹ ਕਾਲ੍ਹਾ ਆਉਣਾ (6) ਤੰਦ੍ਰਿਕ, ਮੂਰਛਾ ਘੂਕੀ (7) ਕੰਡ, ਕੁਬਜ, ਗਲ੍ਹ ਰੁਕ ਜਾਣਾ, ਦਾੜ੍ਹਾਂ ਅਤੇ ਸਿਰ ਵਿਚ ਪੀੜ (8) ਕਰਣਕ-ਕੰਨਾਂ ਵਿਚ ਸੋਜ, ਖੰਘ, ਸਰੀਰ ਬਹੁਤ ਗਰਮ (9) ਭੁਗਨ ਨੇਤ੍ਰ. ਨੇਤ੍ਰ ਟੇਢੇ ਹੋ ਜਾਣੇ, ਮੂਰਛਾ ਹੋਣੀ (10) ਰਕਤ ਸਝੀਵੀ. ਥੁੱਕ ਨਾਲ ਲਹੂ ਆਉਣਾ, ਢਿੱਡ ਵਿਚ ਪੀੜ ਹੋਣੀ (11) ਪ੍ਰਲਾਪਕ, ਸਰੀਰ ਕੰਬਣਾ, ਤੇਜ ਤਾਪ, ਬਕਬਾਦ ਕਰਨਾ (12) ਜਿਹਕ. ਜੀਭ ਉੱਤੇ ਕੰਡੇ, ਥਥਲਾਪਨ, ਸਾਹ ਤੇਜ ਅਤੇ ਖੰਘ ਹੋਣੀ (13) ਅਭਿਨਯਾਸ. ਮੂੰਹ ਸੁੱਕਣਾ, ਦੰਦ ਮੈਲੇ ਹੋਣੇ, ਬੇਹੋਸ਼ੀ. ਇਨ੍ਹਾਂ ਦੀ ਅਵਧਿ ਯਥਾ ਕ੍ਰਮ ਇਉਂ ਹੈ : 70-10-20-11-15-25-13-10-18-10-14-16-15 ਅਰਥਾਤ, ਇਤਨੇ ਦਿਨਾਂ ਵਿਚ ਯਾ ਤਾਂ ਰੋਗ ਦੂਰ ਹੋ ਸਕਦਾ ਹੈ ਯਾ ਰੋਗੀ ਮਰ ਜਾਂਦਾ ਹੈ.

"ਕਿਤਕਨ ਸੰਨਯਪਾਤ ਹ੍ਵੈ ਗਯੋ ।" (ਚਰਿਤ੍ਰ 405, 244)

**ਸਰੋਨਤ ਤਾਪ** : (ਸ੍ਰੋਣਪਾਤ). ਇਸ ਦੇ ਤਿੰਨ ਭੇਦ ਲਿਖੇ ਹਨ (ੳ) ਮੂੰਹ, ਨੱਕ, ਕੰਨ, ਤੋਂ ਲੋਹੂ ਵਹਿਣਾ (ਅ) ਗੁਦਾ, ਭਗ, ਲਿੰਗ ਦੇ ਰਸਤੇ ਲਹੂ ਵਹਿਣਾ (ੲ) ਰੋਮਾਂ ਦੇ ਛਿਦ੍ਰਾਂ ਵਿਚ ਦੀ ਲੋਹੂ ਨਿਕਲਣਾ.

**ਕਾਰਣ** : ਧੁੱਪੇ ਫਿਰਨਾ, ਵਿਤੋਂ ਵੱਧ ਕਸਰਤ ਕਰਨੀ, ਬਹੁਤ ਭੋਗ ਕਰਨਾ, ਗਰਮ ਮਸਾਲੇ, ਖਟਾਈ ਅਤੇ ਸ਼ਰਾਬ ਵਰਤਣੀ.

"ਆਸਪਾਤ ਅਰੁ ਸ੍ਰੋਨਤਪਾਤ ।" (ਚਰਿਤ੍ਰ, 405)

**ਹ੍ਰਿਦੈ ਸੰਘਾਤ** : (ਦਿਲ ਨੂੰ ਸਦਮਾ). ਇਸ ਦੇ ਕਈ ਕਾਰਣ ਹੈਨ. ਪੱਥਰ, ਸੋਟਾ, ਮੁੱਕਾ ਲਗਣ ਤੋਂ, ਡਿਗਣ ਤੋਂ, ਸ਼ੋਕ ਅਥਵਾ ਭੈ ਦਾਇਕ ਖ਼ਬਰ ਸੁਣਾਣ ਤੋਂ. (ਵੇਖੋ : ਅਰਧ ਸਿਰਾ).

**ਕਫ਼** : (ਬਲਗ਼. ਖੰਘ).

**ਕਾਰਣ** : ਗਲ ਵਿਚ ਕੁਰਕੁਰੀ, ਸੋਜ, ਰੇਜਸ, ਨਜ਼ਲਾ ਹੋਣ ਤੋਂ ਯਾ ਫੇਫੜਿਆਂ ਦੇ ਰੋਗ ਗ੍ਰਸਤ ਹੋਣ ਕਰਕੇ.

"ਕੇਤਿਕ ਬਾਇ ਪਿੱਤ ਕਫ਼ ਭਯੋ ।" (ਚਰਿਤ੍ਰ 405, 244)

"ਜਾਕੀ ਦੇਹਿ ਕਫ਼ ਦੁੱਖ ਲਯਾਵੇ ।
ਸੋ ਲੈ ਕਫ਼ਨਾਸਨੀ ਚਬਾਵੇ ।" (ਚਰਿਤ੍ਰ 405, 252)

**ਕਾਂਪਨੀ** : (ਕਾਂਬਾ, ਸਰਦੀ ਮਲੂਮ ਹੋਣੀ). ਦੇਖੋ, ਸੀਤਜ੍ਵਰ. ਤੇਈਆ ਤਾਪ ਜਦ ਹੋਂਦਾ ਹੈ, ਤਦ ਹੋਣ ਤੋਂ ਪਹਿਲਾਂ ਹੜਭੰਨਣੀ ਮਲੂਮ ਹੋਣ ਲਗਦੀ ਹੈ. ਜਦੋਂ ਤੀਕ ਤਪ ਤੇਜ ਨਹੀਂ ਹੋਂਦਾ ਤਕ ਤੀਕ ਕਾਂਬਾ ਲੱਗੀ ਜਾਂਦਾ ਹੈ, ਇਹ ਮਲੇਰੀਏ ਤਪ ਦਾ

ਲੱਛਣ ਹੈ. ਕਈ ਹੋਰ ਤਪ ਭੀ ਅਜਿਹੇ ਹਨ ਜਿਨ੍ਹਾਂ ਵਿਚ ਕਾਂਬਾ ਹੋਂਦਾ ਹੈ.

"ਕਿਤਕਨ ਆਨਿ ਕਾਂਪਨੀ ਚਢੀ ।" (ਚਰਿਤ੍ਰ, 405, 243)

**ਖਈ** : (ਤਪਦਿਕ). ਇਹ ਛੂਤੀਆ ਰੋਗ ਹੈ.

**ਕਾਰਣ** : ਪੁਰਾਨਾ ਨਜ਼ਲਾ ਬਿਗੜਨ ਤੋਂ, ਖੰਘ ਤਾਪ ਰਹਿ ਕੇ ਕਮਜ਼ੋਰੀ ਹੋਣ ਤੋਂ, ਫੇਫੜਿਆਂ ਵਿਚ ਸੋਜ ਤੇ ਜ਼ਖ਼ਮ ਹੋ ਜਾਣ ਕਰਕੇ ਇਸ ਦੇ ਕਿਟਾਣੂ ਸਰੀਰ ਵਿਚ ਦਾਖ਼ਲ ਹੋ ਜਾਂਦੇ ਹਨ.

**ਲੱਛਣ** : ਖੰਘਣ ਨਾਲ ਲਹੂ ਆਉਣਾ. ਛਾਤੀ ਵਿਚ ਪੀੜ, ਮੱਠਾ ਮੱਠਾ ਤਪ ਹਰ ਵਕਤ ਰਹਿਣਾ, ਭੁੱਖ ਬੰਦ ਹੋ ਜਾਣੀ, ਸਰੀਰ ਸੁਸਤ, ਤੇਹ ਬਹੁਤੀ ਲਗਣੀ, ਲਹੂ ਵਿਚ ਲਾਲੀ ਦਾ ਘਾਟਾ, ਚਿਹਰੇ ਦਾ ਰੰਗ ਫਿਕਾ ਪੈ ਜਾਂਦਾ ਹੈ. ਦੀਨਤਾ, ਚਿੰਤਾ, ਡਰ ਸਦਾ ਮਨ ਵਿਚ ਵਸਦੇ ਹਨ.

"ਖਈ ਸੁ ਬਾਦੀ ਭਈ ਮਵੈਸੀ ।" (ਚਰਿਤ੍ਰ, 405, 238)

**ਗਲਤ ਕੁਸ਼ਟ** : (ਵੱਡਾ ਰੋਗ). ਉਹ ਕੋੜ੍ਹ ਜਿਸ ਤੋਂ ਅੰਗਾਂ ਵਿਚੋਂ ਲਹੂ, ਰਾਧ ਵਗੇ ਅਤੇ ਅੰਗ ਗਲ੍ਹ ਕੇ ਝੜਨ ਲਗ ਪੈਣ.

**ਕਾਰਣ** : ਆਤਸ਼ਕ ਹੋਣਾ, ਮਲ ਮੂਤ੍ਰ, ਵਮਨ ਦਾ ਵੇਗ ਰੋਕਨਾ, ਮਾਤਾ-ਪਿਤਾ ਦੇ ਵੀਰਜ ਵਿਚ ਵਿਗਾੜ ਹੋਣਾ.

**ਲੱਛਣ** : ਅੰਗਾਂ ਵਿਚੋਂ ਲਹੂ ਰਾਧ ਵਗਣੀ, ਅੰਗ ਝੜ ਜਾਣੇ, ਰੋਗੀ ਤੋਂ ਦੁਰਗੰਧੀ ਆਉਣੀ.

"ਗਲਤ ਕੁਸ਼ਟ ਉਪਰਾ ਦੁਸ਼ਟਨ ਤਨ ।" (ਚਰਿਤ੍ਰ, 404, 239)

**ਚਿਨਗ** : (ਮੂਤ੍ਰਾਘਾਤ). ਇਕ ਮੂਤ੍ਰ ਰੋਗ.

**ਕਾਰਣ** : ਗਰਮ, ਖੁਸ਼ਕ, ਮਿਰਚ, ਮਸਾਲਾ ਖਾਣ ਤੋਂ, ਬਹੁਤੀ ਸ਼ਰਾਬ ਪੀਣ ਤੋਂ, ਰਿਤੂਵਾਲੀ ਅਥਵਾ ਇਸ ਰੋਗ ਵਾਲੀ ਇਸਤ੍ਰੀ ਨਾਲ ਮੈਥੁਨ ਕਰਨ ਤੋਂ ਇਹ ਰੋਗ ਹੋਂਦਾ ਹੈ. ਕਈ ਵਾਰ ਇਸ ਰੋਗ ਦੇ ਰੋਗੀ ਦੇ ਤੇੜ ਦੇ ਵਸਤ੍ਰ ਪਹਿਰਨ ਤੋਂ ਭੀ ਹੋ ਜਾਂਦਾ ਹੈ.

**ਲੱਛਣ** : ਪਿਸ਼ਾਬ ਕਰਨ ਵੇਲੇ ਚਿਨਗ ਲਗਦੀ ਹੈ ਅਤੇ ਪਿਸ਼ਾਬ ਦੇ ਰਸਤੇ ਪੀਪ ਆਉਂਦੀ ਹੈ.

"ਚਿਨਗ ਪ੍ਰਮੇਵ ਭਗਿੰਦ੍ਰ ਦਖੂੜ੍ਹਾ । (ਚਰਤ੍ਰਿ, 405, 239)

**ਚੋਥਾਜਾ** : ਚੌਥੇ ਦਿਨ ਆਉਣ ਵਾਲਾ ਤਾਪ. (ਵੇਖੋ, ਸੂਖਾਜੂਰ)

**ਛਈ** : ਖਈ ਰੋਗ (ਤਪਦਿਕ).

"ਕੇਤਿਕ ਛਈ ਰੋਗ ਛੈ ਕਿਯੋ ।" (ਚਰਿਤ੍ਰ, 405, 245)

**ਜਾਨੂੰ** : ਗੋਡਿਆਂ ਦਾ ਦਰਦ. ਬਾਦੀ ਜਾਂ ਲਹੂ ਦੇ ਵਿਗਾੜ ਕਰਕੇ ਗੋਡਿਆਂ ਵਿਚ ਦਰਦ ਅਤੇ ਸੋਜ ਹੋ ਜਾਂਦੀ ਹੈ, ਜਿਸ ਤੋਂ ਤੁਰਨਾ ਫਿਰਨਾ ਔਖਾ ਹੋ ਜਾਂਦਾ ਹੈ.

"ਫੀਲਪਾਵ ਪੁਨਿ ਜਾਨੂੰ ਰੋਗ ।" (ਚਰਿਤ੍ਰ, 405, 238)

**ਡੇਢ ਮਾਸਕਾ** : (ਡੇਢ ਮਾਸੀਆ ਤਪ). ਇਹ ਤਾਪ ਡੇਢ ਮਹੀਨਾ ਨਿਰੰਤਰ ਰਹਿੰਦਾ ਹੈ, ਯਾ ਡੇਢ ਮਹੀਨੇ ਪਿੱਛੋਂ ਦੌਰਾ ਕਰਦਾ ਹੈ.

"ਡੇਢ ਮਾਸਿ ਯਾ ਪੁਨਿ ਤਪ ਭਯੋ ।" (ਚਰਿਤ੍ਰ, 237)

**ਤੇਈਆ** : (ਤ੍ਰਿਤੀਯਕ ਜ੍ਵਰ). ਇਹ ਤਪ ਇਕ ਦਿਨ ਚੜ੍ਹਦਾ ਹੈ, ਦੂਜੇ ਦਿਨ ਨਹੀਂ ਫੇਰ ਤੀਜੇ ਦਿਨ ਅਸਰ ਕਰਦਾ ਹੈ, ਚੜ੍ਹਨ ਵੇਲੇ ਪਾਲਾ ਲਗਦਾ ਹੈ. ਇਸ ਦੀਆਂ ਤਿੰਨ ਜਾਤੀਆਂ ਹੈਨ : (1) ਕਫ਼ ਅਤੇ ਪਿੱਤ ਦੀ ਅਧਿਕਤਾ ਵਾਲਾ ਤਿਹੱਡੇ ਤੋਂ, (2) ਵਾਤ ਅਤੇ ਕਫ਼ ਦੀ ਅਧਿਕਤਾ ਵਾਲਾ ਪਿੱਛ ਤੋਂ, (3) ਵਾਤ ਨੂੰ ਪਿੱਤ ਦੀ ਅਧਿਕਤਾ ਨਾਲ ਸਿਰ ਤੋਂ ਸ਼ੁਰੂ ਹੋ ਕੇ ਸਾਰੇ ਸਰੀਰ ਵਿਚ ਫ਼ੈਲਦਾ ਹੈ. (ਵੇਖੋ, ਚੌਥਾਯਾ)

**ਦਾੜ੍ਹਪੀੜ** : (ਦੰਤ ਰੋਗ). ਇਹ ਰੋਗ ਪ੍ਰਸਾਦ ਛੱਕ ਕੇ ਦੰਦ ਅਤੇ ਜਾੜ੍ਹਾਂ ਸਾਫ਼ ਨਾ ਕਰਨ ਕਰਕੇ, ਗਰਮ ਚੀਜ਼ਾਂ ਖਾ ਕੇ ਠੰਡੇ ਪਾਣੀ ਪੀਣ ਤੋਂ, ਬਹੁਤੀ ਬਰਫ਼ ਵਰਤਣ ਕਰਕੇ, ਮਸੂੜਿਆਂ ਵਿਚ ਪੀਪ ਪੈਣ ਤੋਂ, ਕਰੇੜਾ ਅਤੇ ਕੀੜਾ ਲੱਗਣ ਕਰਕੇ ਹੋਂਦਾ ਹੈ.

"ਦਾੜ੍ਹਪੀੜ ਕੇਤੇ ਮਰਿ ਗਏ ।" (ਚਰਿਤ੍ਰ, 246)

**ਦੁਖੂਤ੍ਰਾ** : (ਮੂਤ੍ਰ ਰੋਗ). ਗਰਮ ਚੀਜ਼ਾਂ ਖਾਣ ਤੋਂ, ਬਹੁਤੀ ਸ਼ਰਾਬ ਪੀਣ ਤੋਂ, ਮਲ ਮੂਤ੍ਰ ਦੀ ਹਾਜਤ ਅਤੇ ਭੂਖ ਤ੍ਰੇਹ ਰੋਕਣ ਅਤੇ ਮਲ ਮੂਤ੍ਰ ਰੋਕ ਕੇ ਮੈਥੁਨ ਕਰਨ ਤੋਂ ਹੋਂਦਾ ਹੈ. (ਵੇਖੋ ਚਿਨਗ)

**ਦੰਤ ਰੋਗ** : (ਦੇਖੋ ਦਾੜ੍ਹ ਪੀੜ). "ਦੰਤ ਰੋਗ ਅਰੁ ਦਾੜ੍ਹਪੀੜ ਗਨ ।" (ਚਰਿਤ੍ਰ, 236)

**ਪਥਰੀ** : ਮਸਾਨੇ (ਮੂਤ ਆਸ਼ਰੇ). ਗੁਰਦੇ ਅਤੇ ਗਾਲ ਬਲੈਡਰ ਵਿਚ ਰੇਗ ਰੁਕ ਕੇ ਬਣੀ ਪਥਰੀ, ਜਿਸ ਤੋਂ ਪੇਸ਼ਾਬ ਆਉਣ ਵੇਲੇ ਰੁਕਾਵਟ ਅਤੇ ਦੁੱਖ ਹੋਂਦਾ ਹੈ. ਮਸਾਨੇ ਅਤੇ ਗੁਰਦੇ ਵਿਚ ਮੂਤ੍ਰ ਅਤੇ ਵੀਰਜ ਰਲ ਕੇ ਪਿੱਤ ਅਤੇ ਕਫ਼ ਨੂੰ ਸੁਕਾ ਕੇ ਪੱਥਰ ਅਥਵਾ ਰੇਤ ਦੀ ਸ਼ਕਲ ਵਿਚ ਕਰ ਦਿੰਦੇ ਹਨ.

"ਪਥਰੀ ਬਾਇ ਫਿਰੰਮ ਅੱਧ ਨੇਤ੍ਰਾ ।" (ਚਰਿਤ੍ਰ, 239)

**ਪਿਤਜ** : (ਇਹ ਸਰੀਰ ਦੀ ਗਰਮੀ ਹੈ). ਇਹ ਅਪਣੀ ਅਸਲੀ ਹਾਲਤ ਵਿਚ ਸਰੀਰ ਦੀ ਰੱਖਿਆ ਅਤੇ ਵਿਗੜਿਆ ਹੋਇਆ ਅਨੇਕ ਰੋਗ ਉਤਪੰਨ ਕਰਦਾ ਹੈ. ਇਹ ਸਰੀਰ ਤੋਂ ਮੈਲ ਅਤੇ ਲਹੂ ਵਿਚੋਂ ਜ਼ਹਿਰ ਖ਼ਾਰਜ ਕਰਦਾ ਹੈ. ਇਸ ਦੇ ਪੰਜ ਰੂਪ ਹਨ :

(1) **ਆਲੋਚਕ** : ਨੇਤ੍ਰਾਂ ਵਿਚ ਨਿਵਾਸ ਕਰਦਾ ਹੈ. ਅੱਖਾਂ ਵਿਚ ਇਸੇ ਦੀ ਚਮਕ ਹੈ ਅਤੇ ਰੂਪ ਨੂੰ ਗ੍ਰਹਿਣ ਕਰਦਾ ਹੈ.

(2) **ਰੰਜਕ** : ਜਿਗਰ ਵਿਚ ਨਿਵਾਸ ਕਰਦਾ ਹੈ. ਭੋਜਨ ਦਾ ਰਸ ਜੋ ਲਹੂ ਬਣਨ ਲਈ ਜਿਗਰ ਵਿਚ ਆਉਂਦਾ ਹੈ, ਉਸ ਦਾ ਲਹੂ ਬਣਾਉਂਦਾ ਹੈ,

(3) **ਸਾਧਕ** : ਹਿਰਦੇ ਵਿਚ ਨਿਵਾਸ ਕਰਦਾ ਹੈ । ਇਹ ਬੁੱਧਿ ਅਤੇ ਸਮਰਣ ਸ਼ਕਤੀ ਨੂੰ ਵਧਾਉਂਦਾ ਹੈ.

(4) **ਪਾਚਕ** : ਇਹ ਮੇਦੇ ਅਤੇ ਅੰਤਰੀ ਵਿਚ ਨਿਵਾਸ ਕਰਦਾ ਹੈ. ਇਹ ਗਿਜ਼ਾ ਨੂੰ ਪਚਾਉਂਦਾ ਹੈ. ਮੈਲ ਖ਼ਾਰਜ ਕਰਦਾ ਹੈ. ਰਸ ਮਲ, ਮੂਤ੍ਰ ਅਤੇ ਦੰਸ਼ਾਂ ਨੂੰ ਨਿਖੇੜਦਾ ਹੈ, ਜਠਰਾਗਨੀ ਨੂੰ ਵਧਾਉਦਾ ਹੈ,

(5) **ਭ੍ਰਾਜਕ** : ਇਹ ਤੁਚਾ ਖਲੜੀ ਵਿਚ ਨਿਵਾਸ ਕਰਦਾ ਹੈ, ਸਰੀਰਕ ਸੋਭਾ ਅਤੇ ਚਮਕ ਨੂੰ ਵਧਾਉਂਦਾ ਹੈ.
"ਜਾਕੇ ਦੇਹ ਪਿਤੱਜ ਦੁਖ ਦੇਈ।" (ਚਰਿਤ੍ਰ, 405, 252)

**ਪਿਤ ਦੋਸ਼** :

**ਲੱਛਣ** : ਕੇਸ ਸਮੇਂ ਤੋਂ ਪਹਿਲਾਂ ਚਿੱਟੇ ਹੋ ਜਾਂਦੇ ਹਨ, ਨੇਤ੍ਰਾਂ ਦਾ ਰੰਗ ਲਾਲ ਅਥਵਾ ਪੀਲਾ, ਮੂਤ੍ਰ ਦਾ ਰੰਗ ਬਹੁਤ ਪੀਲਾ, ਮੂੰਹ ਦਾ ਸਵਾਦ ਖੱਟਾ, ਭਸ ਡਕਾਰ ਆਉਣੇ, ਕ੍ਰੋਧ, ਦਾਹ, ਅੱਖਾਂ ਅੱਗੇ ਹਨ੍ਹੇਰਾ, ਸਰੀਰ ਦਾ ਤਪਣਾ, ਬਦਬੂਦਾਰ ਪਸੀਨਾ ਆਉਣਾ.
"ਬਾਇ ਪਿਤ ਕਰ ਉਪਜਤ ਭਏ।" (ਚਰਿਤ੍ਰ, 239)

**ਪੀਨਸ** : (ਪੁਰਾਣੀ ਰੇਜਸ਼). ਇਸ ਤੋਂ ਨੱਕ ਦੀ ਸੁੰਘਣ ਸ਼ਕਤਿ ਜਾਂਦੀ ਰਹਿੰਦੀ ਹੈ.
(ਵੇਖੋ ਪਾਂਡੁ).

**ਪਾਂਡੁ** : (ਸਟਕਾ ਭੁੱਸ). ਜਿਗਰ ਜਦ ਕੰਮ ਨਹੀਂ ਕਰਦਾ ਤਦ ਇਹ ਰੋਗ ਹੋਂਦਾ ਹੈ.

**ਲੱਛਣ** : ਹਾਜ਼ਮਾ ਬਿਗੜ ਜਾਂਦਾ. ਦਿਲ ਭੜਕਣਾ, ਸਰੀਕ ਅਤੇ ਨੌਹਾਂ ਦਾ ਰੰਗ ਪੀਲਾ ਹੋ ਜਾਣਾ, ਹਰ ਵੇਲੇ ਥਕਾਵਟ ਮਲੂਮ ਹੋਣੀ, ਭੁੱਖ ਨਾ ਲਗਣੀ, ਖਾਣਾ ਹਜ਼ਮ ਨਾ ਹੋਣਾ, ਭਸ ਡਕਾਰ ਆਉਣੇ, ਲੱਤਾਂ ਬਾਹਾਂ ਫੁਲਣੀਆਂ, ਅੰਧਾਲ੍ਹੀ ਆਉਣੀ, ਚੇਹਰੇ ਤੇ ਉਦਾਸੀ.
"ਪਾਂਡੂ ਰੋਗ ਪੀਨਸ ਕਟਿ ਦਿਸੀ।" (ਚਰਿਤ੍ਰ, 405, 238)

**ਪ੍ਰਮੇਵ** : (ਜਰੀਆਨ).

**ਕਾਰਣ** : ਬਹੁਤ ਬੈਠਕ, ਬਹੁਤ ਸੌਣਾ, ਬਹੁਤੀ ਦਹੀਂ, ਸ਼ੱਕਰ, ਗੁੜ, ਚਟਣੀ, ਅਚਾਰ ਖਾਣੇ, ਸ਼ਰਾਬ ਦਾ ਸੇਵਨ ਅਤੇ ਮੈਥੁਨ.

**ਲੱਛਣ** : ਪੇਸ਼ਾਬ ਬਹੁਤਾ ਆਉਣਾ, ਗੰਧਲਾ ਹੋਣਾ, ਧਾਤੁ ਗਿਰਨੀ ਅਤੇ ਪੇਸ਼ਾਬ ਵਿਚ ਸ਼ਕਰ ਆਉਣੀ (ਵੇਖੋ ਚਿਨਰਿਸ)।

**ਪ੍ਰਾਣਬਾਇ** : (ਪ੍ਰਾਨ ਬਾਇ). ਇਸ ਦਾ ਨਿਵਾਸ ਹਿਰਦੇ, ਸਿਰ, ਛਾਤੀ, ਕੰਠ, ਮੁਖ, ਕੰਠ ਅਤੇ ਨੱਕ ਵਿਚ ਮੰਨਿਆ ਹੈ. ਇਸ ਦੇ ਕਰਮ ਹਨ ਛਿਲਣਾ, ਥੁੱਕਣਾ, ਡਕਾਰ ਲੈਣਾ, ਸਾਹ ਦਾ ਅੰਦਰ ਬਾਹਰ ਆਉਣਾ ਜਾਣਾ, ਅਹਾਰ ਗ੍ਰਹਣ ਕਰਨਾ, ਇਸ ਦੇ ਠੀਕ ਨਾ ਰਹਿਣ ਤੋਂ ਸਿਰ ਦਰਦ, ਨੱਕ ਪੀੜ, ਅੱਖਾਂ ਦਾ ਅਕੜਾਉ, ਤੋਤਲਾਪਨ, ਦਮਕਸ਼ੀ, ਘੁਕੀ ਅਤੇ ਕੰਠ ਦਾ ਰੁਕਣਾ ਆਦਿਕ ਦੋਸ਼ ਹੈਨ.
"ਪ੍ਰਾਨਬਾਇ ਅਪਾਨ ਬਾਇ ਭਨਿ।" (ਚਰਿਤ੍ਰ, 405, 236)

**ਫੀਲਪਾਵ** : ਰੋਗ ਹੋਣ ਤੋਂ ਪੈਰ ਅਤੇ ਲੱਤਾਂ ਹਾਥੀ ਦੇ ਪੈਰ ਜੇਹੇ ਭਾਰੀ ਹੋ ਜਾਂਦੇ ਹਨ.

**ਕਾਰਣ** : ਵਰਖਾ ਦੇ ਜਮਾ ਹੋਏ ਮੈਲੇ ਸੜੇ ਪਾਣੀ ਵਰਤਣ ਤੋਂ, ਸਲ੍ਹਾਬ ਵਾਲੇ ਦੇਸਾਂ ਵਿਚ ਨੰਗੇ ਪੈਰੀ ਫਿਰਨ ਤੋਂ, ਆਲਸੀ ਜੀਵਨ ਬਿਤਾਉਣ ਨਾਲ, ਲੌਹੂ ਸੜ ਉਠਣ ਕਰਕੇ ਇਹ ਰੋਗ ਪੈਦਾ ਹੋਂਦਾ ਹੈ,
"ਫੀਲਪਾਵ ਪੁਨ ਜਾਨੁ ਰੋਗਾ।" (ਚਰਿਤ੍ਰ, 405, 236)

**ਬਾਇ** : (ਵਾਤ). ਸਰੀਰ ਦਾ ਧਾਤੂ, ਇਸ ਦੇ ਵਿਕਾਰੀ ਹੋਣ ਨਾਲ ਬਹੁਤੇ ਰੋਗਾਂ ਦੀ ਉਤਪਤੀ

ਹੋਂਦੀ ਹੈ.

**ਕਾਰਣ** : ਰੁੱਖਾ, ਬੇਹਾ ਭਾਰੀ ਭੋਜਨ ਖਾਣਾ, ਰਾਤ ਨੂੰ ਬਹੁਤਾ ਜਾਗਣਾ, ਬਹੁਤਾ ਮੈਥੁਨ ਕਰਨਾ, ਸਰੀਰ ਵਿਚੋਂ ਬਹੁਤਾ ਲਹੂ ਨਿਕਲ ਜਾਣ ਤੋਂ, ਬਹੁਤਾ ਤੈਰਨਾ, ਮਲ ਮੂਤ੍ਰ ਦੇ ਬੇਗ ਨੂੰ ਰੋਕਣ ਨਾਲ ਹੋ ਜਾਂਦਾ ਹੈ.

**ਲੱਛਣ** : ਜੋੜਾਂ ਵਿਚ ਜਕੜਨ, ਹੱਡ ਭੰਨਣੀ, ਸਿਰ ਪੀੜ, ਨੀਂਦ ਨਾ ਆਉਣੀ, ਸਰੀਰ ਦੇ ਰੋਮ ਖੜੇ ਹੋਣੇ, ਤੁਚਾ ਰੁਖੀ ਹੋਣੀ, ਆਂਦਰਾਂ ਦਾ ਬੋਲਣਾ.

"ਕੇਤੇ ਬਾਇ ਤੈ ਭਏ ਮਬੀਰਾ ।" (ਚਰਿਤ੍ਰ, 405, 235)

ਬਾਇ ਭਏ ਵਬਰੇ ਕੀਏ ਭਹੇ । (ਚਰਿਤ੍ਰ, 405, 245)

**ਬਾਇ ਫਿਰੰਗ** : (ਇਹ ਸਪਰਸ ਰੋਗ ਹੈ). ਯੂਰਪ ਤੋਂ ਆਇਆ ਹੋਣ ਕਰਕੇ ਇਹ ਨਾਉਂ ਟਿਕਿਆ (ਆਤਸ਼ਕ-ਸਿਫ਼ਲਸ) ਇਹ ਅਨੇਕਾਂ ਰੋਗਾਂ ਦਾ ਪਿਤਾ ਹੈ.

**ਕਾਰਣ** : ਇਹ ਰੋਗ ਗ੍ਰਸਤ ਪੁਰਖ ਜਾਂ ਇਸਤ੍ਰੀ ਦਾ ਸੰਗ ਕਰਨਾ, ਮਾਤਾ-ਪਿਤਾ ਨੂੰ ਇਹ ਰੋਗ ਹੋਣਾ, ਇਸ ਦੇ ਰੋਗੀ ਦਾ ਬਸਤ੍ਰ ਪਹਿਰਨਾ ਆਦਿ.

**ਲੱਛਣ** : ਭੁੱਖ ਘੱਟ ਜਾਣੀ, ਮੱਠਾ ਮੱਠਾ ਤਾਪ ਰਹਿਣਾ, ਜੀ ਕੱਚਾ ਹੋਣਾ, ਜੋੜਾਂ ਵਿਚ ਦਰਦ, ਅੰਗ ਮਾਰੇ ਜਾਣੇ, ਸਰੀਰ ਤੇ ਚਟਾਕ, ਰੰਗ ਕਾਲਾ ਪੈ ਜਾਣਾ, ਮੂੰਹ ਤੇ ਸੱਪ ਦੀ ਅੱਖ ਜੇਹੇ ਦਾਗ ਹੋ ਜਾਣੇ. ਇਸ ਦੇ ਰੋਗੀ ਨੂੰ ਮਾਮੂਲੀ ਰੋਗ ਭੀ ਭਿਆਨਕ ਬਣ ਜਾਂਦਾ ਹੈ. ਜਦ ਇਸ ਦਾ ਅਸਰ ਛੂਤ ਤੋਂ ਸਰੀਰ ਤੇ ਹੁੰਦਾ ਹੈ ਤਾਂ ਲਿੰਗ ਦੀ ਸੁਪਾਰੀ ਜਾਂ ਭਗ ਵਿਚ ਛੋਟੀਆਂ ਫੁਨਸੀਆਂ ਅਥਵਾ ਦਾਗ ਹੋ ਜਾਂਦੇ ਹਨ. ਕੁਛ ਸਮੇਂ ਪਿਛੋਂ ਜ਼ਖ਼ਮ ਹੋ ਕੇ ਉਨ੍ਹਾਂ ਵਿਚੋਂ ਪੀਲਾ ਪਾਣੀ ਫੇਰ ਪੀਪ ਵਹਿਣ ਲਗ ਪੈਂਦੀ ਹੈ.

"ਬਾਇ ਫਿਰੰਗ ਅੱਧਨੇਤ੍ਰਾ ।" (ਚਰਿਤ੍ਰ, 405, 245)

**ਬਾਦੀ** : (ਧਾਤੁ, ਬਲਗਲ-ਵਾਤ) (ਦੇਖੋ ਬਾਇ).

**ਬੀਸਾਯਾ** : (ਤੋਰਕੀ ਪਾਣੀਝਾਰਾ).

ਬੀਸ ਦਿਨ ਰਹਿਣ ਵਾਲਾ ਬੀਸਵੇਂ ਦਿਨ ਹੋਣ ਵਾਲਾ ਤਾਪ ਭੀ ਬੀਸਾਯਾ ਕਹਾਉਂਦਾ ਹੈ. ਇਹ ਛੂਤ ਦਾ ਰੋਗ ਹੈ.

**ਕਾਰਣ** : ਇਹ ਛੂਤ ਅਥਵਾ ਆਂਦ ਵਿਚ ਸੜੇ ਬੁਸੇ ਪਦਾਰਥ ਜਾਣ ਤੋਂ ਉਤਪੰਨ ਹੋਂਦਾ ਹੈ.

"ਅਸ਼ਟ ਦਿਵਸਯ ਅਰੁ ਬੀਸਾਯਾ ।" (ਚਰਿਤ੍ਰ, 405, 231)

## ੪੦. ਵਸਤ੍ਰ

(1) **ਉਪਰਉਨਾ** : (ਦੁਪੱਟਾ). "ਖੇਲਤ ਹੈ ਸੋਊ ਗ੍ਵਾਰਨ ਮੈ ਜੋਊ ਊਪਰ ਪੀਤ ਧਰੇ ਉਪਰਉਨਾ।" (ਕ੍ਰਿਸ਼ਨਾਵ, 2-3)

(2) **ਅੰਗੁਲਤ੍ਰਾਣ** : (ਫ਼ੌਲਾਦੀ ਦਸਤਾਨੇ).
"ਸਨੱਧ ਬੱਧ ਗੰਧਰੰ ਸੁ ਸੋਭ ਅੰਗੁਲੰਤ੍ਰਿਣ।" (ਰਾਮਾਵ, 317)

(3) **ਅੰਗਿਕਾ** : (ਕੁੜਤੀ). "ਅੰਗਿਆ ਸੁਰੰਗੀ ਨਟਵਰ ਰੰਗੀ... ।" (ਰਾਮਾਵ, 593-3)

(4) **ਅੰਬਰ** : "ਅੰਬਰ ਫਾਰਿ ਦਿਗੰਬਰ ਹ੍ਵੈ ਕਰਿ ਚੰਦਨ ਤਾਰਿ ਬਿਭੂਤਿ ਚੜ੍ਹਾਊ।" (ਚਰਿਤ੍ਰ, 164, 4-2)

(5) **ਇਜਾਰ** : (ਤੰਬਾ). (ਦੇਖੋ, ਸੂਥਨ).

(6) **ਸਾਰੀ** : (ਸਾੜੀ). "ਜਾਣੁ ਰਜਾਦੀ ਉਤੇਰੀ ਪੈਨ੍ਹਿ ਸੂਹੀ ਸਾੜੀ।" (ਚੰਡੀਵਾ, 53)

(7) **ਸੂਥਨ** : "ਤਬ ਸੂਥਨ ਸ਼ਾਹ ਉਤਾਰ ਦਈ।" (ਚਰਿਤ੍ਰ, 39, 3-3)

(8) **ਸੇਲੀ** : "ਸੇਲੀ ਤਰੰਗੀ ਗਰੈ ਆਪਨੇ .... । (ਕ੍ਰਿਸ਼ਨਾਵ, 407-1)

(9) **ਕੰਬਰ** : (ਉੱਨੀ ਮੋਟਾ ਕੱਪੜਾ=ਕੰਬਲ).
"ਅਬਰ ਸੇ ਨ੍ਰਿਪ ਕੰਬਰ ਕੀਨੇ।" (ਅਜਰਾਜਾ, 72)

(10) **ਗੁਲਤ੍ਰਾਣ** : (ਦਸਤਾਨੇ).
"...ਬਧੇ ਬੱਧ ਗੋਪਾ ਗੁਲਿਤ੍ਰਾਣਾ।" (ਚੰਡੀਵਾ ਦੂਜਾ, 259)

(11) **ਚੀਰ** : "ਭਾਂਤਿ ਭਾਂਤਨ ਕੇ ਧਰੇ ਤਨ ਚੀਰ ਰੰਗ ਸੁਰੰਗ।" (ਰਾਮਾਵ, 61-4)

(12) **ਜਰਕਸੀ** : "ਜਰਕਸੀ ਕੇ ਬਸਤ੍ਰ ਹੈ।" (ਪਾਰਸ, 203-3)

(13) **ਜ਼ਰਕੰਬਰ** : ਆਇ ਗਏ ਜ਼ਰ ਕੰਬਰ ਸੇ ਆਜਿ ਅੰਬਰ ਸੇ ਨ੍ਰਿਪ ਕੰਬਰ ਕੀਨੇ।" (ਅਜ, 72)

(14) **ਟੰਬਰ** : "ਕੰਬਰ ਕੇ ਬਹੁ ਟੰਬਰ ਅੰਬਰ..." (ਚਰਿਤ੍ਰ, 195, 27-4)

(15) **ਦਿਗੰਬਰ** : (ਨਗਨ). "......ਅੰਬਰ ਡੀਨ ਦਿਗੰਬਰ ਕੀਨੇ।" (ਚਰਿਤ੍ਰ, 195, 27-4)

(16) **ਪਸ਼ਮ ਵਸਤ੍ਰ** : "ਪਸ਼ਮ ਵਸਤ੍ਰ ਪਟੰਬਰਾਦਿਕ ਦੀਗੇ ਭੂਪਨ ਭੂਪ।" (ਰਾਮਾਵ, 49-1)

(17) **ਪਗਿਯ** : "ਵਾਂਕੀ ਕਰਿ ਦਾਰੀ ਧਰੀ ਪਗਿਯਾ ਲਈ ਉਤਾਰ ।"
(ਚਰਿਤ੍ਰ, 22, 5)

(18) **ਪਾਗ** : "ਏਕ ਪਾਗ ਪਾਈ ਨਹੀਂ ਨਿਹਫਲ ਪਹੁਚੇ ਆਇ ।"
(ਚਰਿਤ੍ਰ, 71, 5)

(19) **ਪਟ** : "ਪਟ ਪੀਤ ਧਰੇ ਤਨ ਪੈ ...... ।" (ਕ੍ਰਿਸ਼ਨਾਵ, 49-1)

(20) **ਪਟੰਬਰ** : "......ਪਟੰਬਰ ਦੀਏ ਭੂਪਨ ਭੂਪ ॥" (ਰਾਮਾਵ, 49-1)

(21) **ਲੰਗੋਟ** : "ਲੰਗੋਟ ਬੰਦ ਅਵਧੂਤ ਗਾਤ ।" (ਦਤਾਵ, 56-3)

## ੪੧. ਵਿਦਿਆ

(1) **ਅਸਤ੍ਰ** : "...ਅਸਤ੍ਰ ਬਿਦਿਆ ਬਾਚੈ।" (ਗਿਆਨ, 279-4)

(2) **ਅਗਨਿ ਬਾਣੀ** : "ਕਹੂੰ ਅਗਨਿ ਬਾਣੀ।" (ਗਿਆਨ, 277-2)

(3) **ਅੱਛਰ ਵਿਦਿਆ** : "ਕਹੂੰ ਅੱਛਰ ਵਿਦਿਆ।" (ਗਿਆਨ, 283-3)

(4) **ਅਥਰਵਣ** : "ਕਹੂੰ ਅਰਥ ਬੇਦੰ।" (ਗਿਆਨ, 273, 3)

(5) **ਸਸਤ੍ਰ** : "ਕਹੂੰ ਸਸਤ੍ਰ ਕੀ ਸਰਬ ਵਿਦਿਆ ਬਿਚਾਰੈ।" (ਗਿਆਨ, 279, 2)

(6) **ਸਸਤ੍ਰ** : "ਕਹੂੰ ਸ਼ਸਤ੍ਰ ਕੀ ਘਾਵ ਵਿਦਿਆ ਬੰਤੈਗੇ।" (ਗਿਆਨ, 282, 1)

(7) **ਸਹੰਸਕ੍ਰਿਤ** : "ਕਹੂੰ ਸਹੰਸਕ੍ਰਿਤ...... (ਗਿਆਨ, 276, 2)

(8) **ਸਾਭਵੀ** : (ਤੰਤ੍ਰ ਵਿਦਿਆ). "ਕਹੂੰ ਸਾਭਵੀ...... ।" (ਗਿਆਨ, 281, 2)

(9) **ਸਾਰਸੁਤੀਯੰ** : (ਵਿਆਕਰਣ). "......ਸਾਰਸੁਤੀਅਯੰ।" (ਗਿਆਨ, 278)

(10) **ਸਿਧਕਾ** : (ਸਿਧਾਂਤ ਕੌਮੁਦੀ=ਵਿਆਕਰਣ).
"ਕਹੂੰ ਸਿਧਕਾ ...... ।" (ਗਿਆਨ, 278, 2)

(11) **ਸੰਗੀਤ** : "ਕਹੂੰ ਸਾਸਤ੍ਰ ਸੰਗੀਤ ਮੈਂ ਗੀਤ ਗਾਵੈ।" (ਗਿਆਨ, 276, 3)

(12) **ਸਿਆਮ ਬੇਦ** : "ਕਹੂੰ ਬੇਦ ਸਯਾਮੰ ਸੁਰੰਸਾਥ ਗਾਵੈ। (ਗਿਆਨ, 273, 1)

(13) **ਕਤੇਬ** : (ਕੁਰਾਨ). "ਕਹੂੰ...ਕਥੈਂ ਕਤੇਬੰ। (ਗਿਆਨ, 283)

(14) **ਕੋਕ** : (ਕਾਮ ਸ਼ਾਸਤ੍ਰ). "ਕਹੂੰ ਕੋਕ ਸਾਰੰ ਪੜ੍ਹੈ......" (ਗਿਆਨ, 275, 1)

(15) **ਕੌਮਦੀ** : "......ਕਹੂੰ ਕੌਮਦੀਅੰ।" (ਗਿਆਨ, 278, 1)

(16) **ਕੌਚ** : "ਕਹੂੰ ਕੌਚ ਵਿਦਿਆਰ...... ।" (ਗਿਆਨ, 281, 4)

(i) ਮੰਤ੍ਰ ਸਕਤਿ ਨਾਸ ਸਰੀਰ ਰਖਯਾ ਦੀ ਵਿਦਿਆ।

(ii) ਸੰਜੋ ਪਹਿਰਨ ਦੀ ਜਾਚ।

(17) **ਖੜਗ** : "ਕਹੂੰ ਖੜਗ ਵਿਦਿਆ ਜੁਝੈਮਾਨ ਪਾਵੈ। (ਗਿਆਨ, 280, 2)

(18) **ਗਦਾ** : "ਕਹੂੰ ਗਦਾ ਕੋ ਜੁੱਧ ਕੈ ਕੈ ਦਿਖਵੈ।" (ਗਿਆਨ, 280, 1)

(19) **ਗਾਰੁੜੀ** : "ਕਹੂੰ ਬੈਠ ਕੇ ਗਾਰੁੜੀ ਗ੍ਰੰਥ ਬਾਚੇ।" (ਗਿਆਨ, 281, 1)

(20) **ਗੰਧ੍ਰਬ** : "ਕਹੂੰ ਜੰਛ ਗੰਧ੍ਰਬ ਵਿਦਿਆ ਬਤਾਵੈਂ।" (ਗਿਆਨ, 276, 4)

(21) **ਚਕ੍ਰਤਵ** : "ਪੜ੍ਹੈ ਚਕ੍ਰ ਚਵਦਾਹ ਵਿਦਿਆ ਨਿਧਾਨੰ। (ਗਿਆਨ, 277, 4)

(22) **ਚਰਮ** : (ਢਾਲ). "ਕਹੂੰ ਚਰਮ ਕੀਚਾਰੁ ਵਿਦਿਆ ਬਤਾਵੈਂ।
(ਗਿਆਨ, 282, 3)

(23) **ਛਤ੍ਰੀਕਮਰ** : "ਪੜ੍ਹੈ ਛਤ੍ਰੀਕਰਮੰ ।" (ਗਿਆਨ, 275, 2)
(24) **ਜਲਤਰਣ** : "ਕਹੂੰ ਜਲ ਤਰਨ...... ।" (ਗਿਆਨ, 280, 4)
(25) **ਜਾਮਨੀ** : (ਹਕੀਮੀ). "ਕਹੂੰ ਜਾਮਨੀ...... ।" (ਗਿਆਨ, 281, 3)
(26) **ਜੁਜਰਵੇਦ** : "ਕਹੂੰ ਜੁਜਰ ਵੇਦੰ ਪੜ੍ਹੈ ।" (ਗਿਆਨ, 273, 2)
(27) **ਤਰਕ** : "ਕਹੂੰ...... ਤਰਕ ਸਾਸਤ੍ਰ ।" (ਗਿਆਨ, 277, 1)
(28) **ਤੋਰਕੀ** : "ਕਹੂੰ...ਤੋਰਕੀ...ਵਿਦਿਆ ।" (ਗਿਆਨ, 281, 3)
(29) **ਦਸ ਅਵਤਾਰਾਂ ਦੀ ਕਥਾ**
"ਕਹੂੰ ਅਸਟ ਦ੍ਵੈ ਅਵਤਾਰ ਕੱਥੈ ਕਥਾਨੰ ।" (ਗਿਆਨ, 274, 1)
(30) **ਨਾਗ ਭਾਖਾ** : "ਕਹੂੰ......ਨਾਗ ਭਾਖਾ ਉਚਾਰਹਿੰ ।" (ਗਿਆਨ, 276, 1)
(31) **ਨਾਦਭੇਤੰ** : (ਸੁਰ ਗਿਆਨ). "ਕਹੂੰ ਨਾਦ ਭੇਦੰ ।" (ਗਿਆਨ, 283, 1)
(32) **ਨਿਆਇ** : "ਕਹੂੰ ਨਿਆਇ ਮੀਮਾਸਕਾ ਤਰਕ ਸਾਸਤ੍ਰੰ ।" (ਗਿਆਨ, 277, 1)
(33) **ਨੀਤੀ** : "ਪੜ੍ਹੈ ਨੀਤ ਧਰਮੰ ।" (ਗਿਆਨ, 274, 1)
(34) **ਨਗ੍ਯਾਇ** : "ਕਹੂੰ ਨਜਾਇ ਸਾਸਤ੍ਰੰ ਪੜ੍ਹੈ ਛਤ੍ਰ ਕਰਮੰ ।" (ਗਿਆਨ, 275, 1)
(35) **ਨ੍ਰਿਤ** : "ਕਹੂੰ ਨ੍ਰਿਤ ਵਿਦਿਆ ।" (ਅਕਾਲਉ, 118)
(36) **ਪਾਰਸੀ** : "ਕਹੂੰ ਪਾਰਸੀ ।" (ਗਿਆਨ, 281, 4)
(37) **ਪਿੜਾਨੀ** : (ਚੰਡੀ). "ਕਹੂੰ......ਪਾਲਿ ਪਾਠੰਐ ਪਿੜਾਨੀ ।" (ਗਿਆਨ, 275, 4)
(38) **ਪੁਰਾਣ** : "ਕਹੂੰ ਪਰਮ ਪੌਰਾਣ ਕੱਥੈ ਕਤੇਬੰ ।" (ਗਿਆਨ, 283, 2)
(39) **ਪ੍ਰਾਕਿਤ** : "ਕਹੂੰ ਪ੍ਰਾਕ੍ਰਿਤੰ......ਉਚਾਰਹਿ ।" (ਗਿਆਨ, 276, 1)
(40) **ਬਾਕ ਵਿਦਿਆ** : (ਅਲੰਕਾਰ). "ਬਾਕ ਵਿਦਿਆ ਬਖਾਨੈ ।" (ਗਿਆਨ, 280, 4)
(41) **ਬਿਸਨ ਭੇਦ** : "ਕਹੂੰ ਬਿਸ਼ਨ ਭੇਦੰ ।" (ਗਿਆਨ, 273, 4)
(42) **ਬੇਸਕਾਲਾਪ** : (ਮੁਕਤਾਵਸੀ ਨਗਾਯ ਸਿੱਧਾਂਤ).
"ਕਹੂੰ ਬੇਸਿ ਕਾਲਾਪ ਕੱਥੰ । (ਗਿਆਨ, 278, 3)
(43) **ਬਾਂਕ** : (ਸਾਹਿਤ). ਕਹੂੰ ਜਲਤ੍ਰਰੰ ਬਾਂਕ ਵਿਦਿਆਹ......' (ਗਿਆਨ, 280, 3)
(44) **ਬਜੋਮ** : (ਖਗੋਲ). "ਪੜੈ ਬਜੋਮ ਬਾਲੀ ।" (ਗਿਆਨ, 274, 3)
(45) **ਬ੍ਰਹਮ** : (ਸਿੱਛਾ). "ਕਹੂੰ ਬ੍ਰਹਮ ਸਿਛਾ ।" (ਗਿਆਨ, 273, 4)
(46) **ਬ੍ਰਹਮਬਾਣੀ** : (ਉਪਨਿਸ਼ਦ ਅਤੇ ਵੇਦਾਂ ਸੰਬੰਧੀ).
"ਕਹੂੰ ਬ੍ਰਹਮ ਬਾਣੀ ਕਰਹਿ" (ਗਿਆਨ,)
(47) **ਮਨੋਰਮਾ** : (ਭਟੋਜਿ ਦੀਖਤਿ ਸਿਧਾਂਤ ਕੌਮਦੀ).
"ਕਹੂੰ......ਮਾਨੋਰਮਾ ਗ੍ਰੰਥ ਬਾਜੈ ।" (ਗਿਆਨ,)

(48) **ਮੀਮਾਂਸਾ** : "ਕਹੂੰ ਮੀਮਾਸਕਾ ਤਰਕ ਸਸਤ੍ਰੰ । (ਗਆਨ, 27)
(49) **ਰਾਸ ਭਾਖਾ** : (ਨਦਤੋਸੀ). "ਕਹੂੰ .....ਰ ਾਸਭਾਖਾ ਸੁਮਚੈ । (ਗਿਆਨ,)
(50) **ਰਿਗਵੇਦ**: "ਕਹੂੰ ਰਿਗੰ ਬਾਚੈ ਮਹਾਂਅਰਥ ਬੇਦੰ ।' (ਗਿਆਨ,)

---

*ਓਡਛੇ ਦੇ ਰਾਜਾ "ਤਿਲਕ" ਦੇ ਰਾਜ ਵਿਚ ਇਕ ਸਨਉਡੀ ਪੰਡਿਤ ਰਹਿੰਦਾ ਸੀ, ਉਸ ਦੇ ਆਸ਼੍ਰਮ ਵਿਚ ਨਿਮਤ ਲਿਖਤ ਵਿਦਿਆ ਮਿਲਦੀ ਸੀ.

(ਦੇਖੋ, ਗਿਆਨ ਪ੍ਰਬੰਧ 271 ਤੋਂ 283 ਅੰਕ)

# ਸਹਾਇਕ ਪੁਸਤਕ ਸੂਚੀ


**ਹਿੰਦੀ**

'ਹਮਾਰੇ ਬਨ ਪਸ਼ੂ'

**ਪੰਜਾਬੀ**

1. ਕਰਤਾਰ ਸਿੰਘ ਪਜੂਖ : 'ਰਸਕਚਾਰੁ ਚੰਦ੍ਰਕਾ'
2. ਕਾਨ੍ਹ ਸਿੰਘ ਭਾਈ : 'ਗੁਰਸ਼ਬਦ ਰਤਨਾਕਰ—ਮਹਾਨਕੋਸ਼'
   'ਗੁਰਛੰਦ ਦਿਵਾਕਰ'
   'ਗੁਰਸ਼ਬਦਾਲੰਕਾਰ'
3. ਨਰੇਂਦ੍ਰ ਸਿੰਘ : 'ਚਿੜੀਆ ਘਰ'
4. ਨਰੈਣ ਸਿੰਘ ਪੰ. : 'ਟੀਕਾ ਸ੍ਰੀ ਦਸਮ ਗ੍ਰੰਥ ਸਾਹਿਬ'

**ਅੰਗ੍ਰੇਜ਼ੀ**

1. Burkee W.S : *The Indian Field Shikar Book*
2. Hugh Gladstone : *Shooting Records*
3. Rawald Ward : *Big Game Records*
4. Salimali : *The Book of Indian Birds*
5. *The Living World* (Nature in Colour)
6. *Whos Who in the Zoo* (Book No. 599)



**ਸਹਾਇਕ ਸੱਜਣ**

1. ਇੰਦਰ ਸਿੰਘ (ਰਾਗੀ ਸਿਰੋਪਾਉ ਸਾਹਿਬ), ਨਾਭਾ
2. ਸ਼ਮਸੇਰ ਸਿੰਘ ਅਸ਼ੋਕ, ਗੁਆਰਾ
3. ਸ਼ਿਵਦੇਵ ਸਿੰਘ (ਵਜ਼ੀਰ ਸਾਹਿਬ), ਨਾਭਾ
4. ਸੇਵਾ ਸਿੰਘ (ਪ੍ਰਿੰਸੀਪਲ), ਨਾਭਾ
5. ਹਰਿਭਗਤ ਸਿੰਘ (ਰਾਗੀ ਸਮਾਧ ਮ. ਹੀਰਾ ਸਿੰਘ ਸਾਹਿਬ), ਨਾਭਾ
6. ਕੁਸ਼ਲਪਾਲ ਸਿੰਘ (ਬ੍ਰਿਗੇਡੀਅਰ), ਨਾਭਾ
7. ਗੁਰਮੁਖ ਸਿੰਘ ਸੰਤ (ਡੇਰਾ ਬਾਬਾ ਜੱਸਾ ਸਿੰਘ), ਪਟਿਆਲਾ
8. ਗੰਡਾ ਸਿੰਘ ਭਾਈ (ਡਾਕਟਰ), ਪਟਿਆਲਾ
9. ਜੋਧ ਸਿੰਘ ਭਾਈ (ਡਾਕਟਰ), ਲੁਧਿਆਣਾ
10. ਤ੍ਰਿਲੋਕ ਸਿੰਘ (ਚਿਤ੍ਰਕਾਰ), ਪਟਿਆਲਾ
11. ਦੋਸਤ ਸਿੰਘ (ਵੈਟਰਨਰੀ ਡਾਕਟਰ), ਨਾਭਾ

12. ਨਿਰਭੈ ਸਿੰਘ (ਮੇਜਰ ਅਹਿਲਕਾਰ ਆਲਾ), ਸੰਗਰੂਰ
13. ਫਤੇ ਸਿੰਘ (ਬ੍ਰਿਗੇਡੀਅਰ), ਪਟਿਆਲਾ
14. ਬਲਬੀਰ ਸਿੰਘ (ਡਾਇਰੈਕਟਰ), ਚੰਡੀਗੜ੍ਹ
15. ਬਲਬੀਰ ਸਿੰਘ (ਡਾਕਟਰ), ਡੇਰਾਦੂਨ
16. ਬੀਰ ਸਿੰਘ (ਬਾਬਾ), ਸ੍ਰੀ ਭੈਣੀ ਸਾਹਿਬ
17. ਮਾਨ ਸਿੰਘ (ਗਿਲ), ਨਾਭਾ
18. ਰੂਪ ਕੌਰ (ਬੀਬਾ), ਦਿੱਲੀ
19. ਲਾਭ ਕੌਰ (ਬੀਬਾ), ਨਾਭਾ